# ਜੇਲ੍ਹ ਚਿੱਠੀਆਂ

ਭਾਈ ਸਾਹਿਬ ਰਣਧੀਰ ਸਿੰਘ




ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ
ਐਫ-ਬਲਾਕ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ - 141 012

# ਤਤਕਰਾ

# ਛੇਵੀਂ ਐਡੀਸ਼ਨ ਸਬੰਧੀ ਨੋਟ

ਭਾਈ ਸਾਹਿਬ ਰਣਧੀਰ ਸਿੰਘ ਜੀ ਲਿਖਿਤ 'ਜੇਲ੍ਹ ਚਿੱਠੀਆਂ' ਪਹਿਲਾਂ ਪੰਜ ਵਾਰ ਛਪੀਆਂ ਹਨ —

| | | |
|---|---|---|
| ਪਹਿਲੀ ਵਾਰ | ਪਹਿਲਾ ਹਿੱਸਾ | ੧੯੩੬ |
| | ਪਹਿਲਾ ਤੇ ਦੂਜਾ ਹਿੱਸਾ | ੧੯੩੭ |
| | ਤੇ ਤੀਜਾ ਹਿੱਸਾ | ੧੯੩੮ |
| ਦੂਜੀ ਵਾਰ ਤਿੰਨੇ ਹਿੱਸੇ ਇਕ ਜਿਲਦ ਵਿਚ | | ੧੯੫੧ |
| ਤੀਜੀ ਵਾਰ ਤਿੰਨੇ ਹਿੱਸੇ ਇਕ ਜਿਲਦ ਵਿਚ | | ੧੯੫੬ |
| ਚੌਥੀ ਵਾਰ ਤਿੰਨੇ ਹਿੱਸੇ ਇਕ ਜਿਲਦ ਵਿਚ | | ੧੯੬੫ |
| ਪੰਜਵੀਂ ਵਾਰ ਤਿੰਨੇ ਹਿੱਸੇ ਇਕ ਜਿਲਦ ਵਿਚ | | ੧੯੭੦ |

ਹੁਣ ਅਕਤੂਬਰ ੧੯੭੮ ਵਿਚ "ਜੇਲ੍ਹ ਚਿੱਠੀਆਂ" ਪੁਸਤਕ ਛੇਵੀਂ ਵਾਰ ਛਪੀ ਹੈ। ਇਸ ਐਡੀਸ਼ਨ ਵਿਚ ਇਕੋ ਜਿਲਦ ਅੰਦਰ ਤਿੰਨੇ ਹਿੱਸੇ ਸ਼ਾਮਲ ਹਨ, ਪਰ ਭਾਈ ਸਾਹਿਬ ਜੀ ਦੀਆਂ ਜੇਲ੍ਹ 'ਚੋਂ ਲਿਖੀਆਂ ਚਿੱਠੀਆਂ ਅਤੇ ਜੇਲ੍ਹ ਤੋਂ ਆ ਕੇ ਰਹਿੰਦੇ ਅੰਕਤ ਕੀਤੇ ਹੋਏ ਹਾਲਾਤ ਸਾਰੇ ਦੇ ਸਾਰੇ ਜੋ ਪਹਿਲਾਂ ਪੁਸਤਕ ਵਿਚ ਸ਼ਾਮਲ ਸਨ, ਇਤਿਹਾਸਕ ਕਰਮਵਾਰ (in chronological order) ਦਰਜ ਕਰ ਦਿਤੇ ਗਏ ਹਨ, ਜਿਸ ਨਾਲ ਪੁਸਤਕ ਦਾ ਮਜ਼ਮੂਨ ਇਤਿਹਾਸਕ ਪਖੋਂ ਵਧੇਰੇ ਸਰਲ ਅਤੇ ਲੜੀ ਬੱਝਵਾਂ ਬਣ ਗਿਆ ਹੈ।

ਪੁਸਤਕ ਦੀ ਇਸ ਛੇਵੀਂ ਐਡੀਸ਼ਨ ਦੀ ਛਪਾਈ ਦੀ ਸੇਵਾ ਸੰਗਤ ਦਿੱਲੀ ਨੇ ਕੀਤੀ ਹੈ।

੧੨੬ ਮਾਡਲ ਟਾਊਨ, ਲੁਧਿਆਣਾ — ਬਲਬੀਰ ਸਿੰਘ
੨ ਅਕਤੂਬਰ, ੧੯੭੮ — ਪ੍ਰਕਾਸ਼ਕ

## (ਸਤਵੀਂ ਐਡੀਸ਼ਨ)

ਸਤਵੀਂ ਵਾਰ ਪੁਸਤਕ ਅਪਰੈਲ ੧੯੮੧ ਵਿਚ ਪ੍ਰਕਾਸ਼ਤ ਕੀਤੀ ਗਈ।

੧੨੬ ਮਾਡਲ ਟਾਊਨ, ਲੁਧਿਆਣਾ — ਬਲਬੀਰ ਸਿੰਘ
ਮਿਤੀ ੧-੪-੧੯੮੧ — ਪ੍ਰਕਾਸ਼ਕ

# ਸੂਚਨਾ*

## (ਪਹਿਲੇ ਅਤੇ ਦੂਜੇ ਹਿਸੇ ਸਬੰਧੀ)

ਜੂਨ ੧੯੩੬ ਵਿਚ 'ਜੇਲ੍ਹ ਚਿੱਠੀਆਂ' ਦਾ ਪਹਿਲਾ ਹਿੱਸਾ ਇਕ ਪ੍ਰੇਮੀ ਸੱਜਣ ਦੇ ਉਤਸ਼ਾਹ ਨਾਲ ਪ੍ਰਕਾਸ਼ਤ ਹੋਇਆ ਸੀ। ਇਸ ਸਬੰਧੀ ਜੋ ਉਥਾਨਕਾ ਲਿਖੀ ਗਈ ਸੀ ਉਹ ਹੁਣ ਭੀ ਨਾਲ ਹੀ ਸ਼ਾਮਲ ਹੈ। ਉਸ ਵਿਚ ਏਹ ਗਲ ਖੋਲ੍ਹ ਕੇ ਦਸੀ ਗਈ ਸੀ ਕਿ ਕਿਸ ਤਰ੍ਹਾਂ ਸ੍ਰੀ ਮਾਨ ਭਾਈ ਸਾਹਿਬ ਰਣਧੀਰ ਸਿੰਘ ਜੀ ਨੂੰ ਬਾਰ ਬਾਰ ਪਰੇਰਨਾ ਕਰਕੇ ਉਹਨਾਂ ਤੋਂ ਇਹ ਚਿੱਠੀਆਂ ਲਿਖਵਾਈਆਂ ਗਈਆਂ ਜਦੋਂ ਕਿ ਉਹ ਰਾਜਮੰਦਰੀ ਸੈਂਟਰਲ ਜੇਲ੍ਹ ਹਾਤਾ ਮਦਰਾਸ ਵਿਚ ਸਨ। ਉਥਾਨਕਾ ਵਿਚ ਦਸਿਆ ਗਿਆ ਸੀ ਕਿ ਪਹਿਲੇ ਹਿਸੇ ਵਿਚ ਕੇਵਲ ਐਬਟਾਬਾਦ ਦੇ ਪ੍ਰਸੰਗ ਤੇ ਗੁਰਸਿਖੀ ਦਾ ਪ੍ਰੇਮ ਕਿਵੇਂ ਲਗਾ, ਏਸ ਬਾਰੇ ਪੰਜ ਹੀ ਚਿੱਠੀਆਂ ਦਿਤੀਆਂ ਗਈਆਂ ਹਨ ਬਾਕੀ ਚਿੱਠੀਆਂ ਫੇਰ ਜਦੋਂ ਬਿਧ ਬਣੇਗੀ ਤਾਂ ਪ੍ਰਕਾਸ਼ਤ ਕੀਤੀਆਂ ਜਾਣਗੀਆਂ। ਬੜੀ ਖੁਸ਼ੀ ਦੀ ਗੱਲ ਹੈ ਕਿ ਦੋ ਸਾਲ ਦੇ ਸਮੇਂ ਦੇ ਅੰਦਰ ਅੰਦਰ ਐਸਾ ਪ੍ਰਬੰਧ ਬਣ ਗਿਆ ਹੈ ਕਿ ਭਾਈ ਸਾਹਿਬ ਦੀਆਂ ਸਾਰੀਆਂ ਦੀਆਂ ਸਾਰੀਆਂ ਹੀ ਜੇਲ੍ਹ ਚਿੱਠੀਆਂ ਪ੍ਰਕਾਸ਼ਤ ਹੋ ਗਈਆਂ ਹਨ। ਪੁਸਤਕ ਦਾ ਆਕਾਰ ਵੱਡਾ ਹੋਣ ਦੇ ਡਰ ਤੋਂ ਇਸ ਦੀਆਂ ਦੋ ਜਿਲਦਾਂ ਕੀਤੀਆਂ ਗਈਆਂ ਹਨ, ਪਹਿਲੀ ਜਿਲਦ ਵਿਚ ਹਿੱਸਾ ਪਹਿਲਾ ਤੇ ਦੂਜਾ ਹੈ। ਜਿਸ ਵਿਚ ੧੯੩੬ ਵਿਚ ਪਹਿਲਾ ਹਿੱਸਾ ਭੀ ਮੁੜ ਸ਼ਾਮਲ ਕਰ ਦਿਤਾ ਗਿਆ ਹੈ। ਦੂਜੇ ਹਿਸੇ ਵਿਚ ਭਾਈ ਸਾਹਿਬ ਦਾ ਤਸੀਲਦਾਰੀ ਦਾ ਸਮਾਂ, ੧੯੦੨ ਤੋਂ ਲੈ ਕੇ ੧੯੧੩ ਤਕ ਦੇ ਸਮਾਚਾਰ, ਨਾਭਾ, ਲੁਧਿਆਣਾ ਦੀਆਂ ਹਵਾਲਾਤਾਂ ਤੇ ਜੇਲ੍ਹ ਮੁਕੱਦਮਾ ਸਾਜ਼ਸ਼ ਲਾਹੌਰ, ਮੁਲਤਾਨ, ਰਾਜਮੰਦਰੀ ਤੇ ਨਾਗਪੁਰ ਜੇਲ੍ਹ ਦੇ ਤਸੀਹਿਆਂ ਦੇ ਹਾਲਾਤ ਦਰਜ ਹਨ। ਹਜ਼ਾਰੀ ਬਾਗ ਦੇ ਤੇ ਰਾਜਮੰਦਰੀ, ਨਾਗਪੁਰ ਦੇ ਬਾਕੀ ਰਹਿੰਦੇ ਸਮਾਚਾਰ

---

*੧੯੩੮ ਵਿਚ ਗਿਆਨੀ ਨਾਹਰ ਸਿੰਘ ਜੀ ਦੀਆਂ ਲਿਖੀਆਂ ਸੂਚਨਾਂ (ਇਹ ਤੇ ਇਕ ਦੂਸਰੀ ਸੂਚਨਾ ਜੋ ਪੰਨਾ ਟ ਤੇ ਦਰਜ ਹੈ), ਪੁਸਤਕ ਦੀ ਇਸ ਨਵੀਂ ਐਡੀਸ਼ਨ ਵਿਚ ਭੀ ਦੇ ਦਿਤੀਆਂ ਗਈਆਂ ਹਨ। ਪੁਸਤਕ ਦੀ ਛਪਾਈ ਦਾ ਪਰਬੰਧ ਪਹਿਲਾਂ ਗਿਆਨੀ ਨਾਹਰ ਸਿੰਘ ਜੀ ਅਤੇ ਗਿਆਨੀ ਹਰਭਜਨ ਸਿੰਘ ਜੀ ਦੇ ਸਪੁਰਦ ਸੀ।

ਅਤੇ ਭਾਈ ਸਾਹਿਬ ਦੇ ਰਿਹਾ ਹੋਣ ਦੇ ਸਮੇਂ ਤਕ ਦੇ ਹਾਲਾਤ ਤੀਜੇ ਹਿੱਸੇ ਅਰਥਾਤ ਪੁਸਤਕ ਦੀ ਦੂਜੀ ਜਿਲਦ ਵਿਚ ਦਿਤੇ ਗਏ ਹਨ। ਗੱਲ ਕੀ ਇਸ ਪੁਸਤਕ ਵਿਚ ਆਤਮਿਕ ਰੰਗਾਂ ਦੇ ਪੇਖੇ ਪਰਖੇ ਤਜਰਬੇ, ਗੁਰਮਤਿ ਦੀਆਂ ਗੁੱਝੀਆਂ ਰਮਜ਼ਾਂ, ਬਿਪਤ ਕਾਲ ਵਿਚ ਸਿੱਖਾਂ ਦੀ ਸ਼ਰਧਾ ਤੇ ਸਿਦਕ ਦਾ ਵਰਨਣ ਤੇ ਹੋਰ ਇਤਿਹਾਸਕ ਸਮਾਚਾਰ ਹਨ। ਧਾਰਮਿਕ, ਇਤਿਹਾਸਕ ਤੇ ਸਾਹਿਤਕ ਨੁਕਤਾ ਨਿਗਾਹ ਨਾਲ ਏਹ ਪੁਸਤਕ ਹਰ ਪਹਿਲੂ ਤੋਂ ਇਕ ਕੀਮਤੀ ਲਿਟਰੇਚਰ ਹੈ। ਜੋ ਨਿਰੋਲ ਇਤਿਹਾਸਕ ਰੀਕਾਰਡ ਦੇ ਖਿਆਲ ਨੂੰ ਮੁੱਖ ਰਖ ਕੇ ਪ੍ਰਕਾਸ਼ਤ ਕੀਤਾ ਗਿਆ ਹੈ। ਪੁਸਤਕ ਨੂੰ ਲੋੜ ਅਨੁਸਾਰ ਯਥਾ-ਸ਼ਕਤ ਵਿਚਾਰ ਪੂਰਬਕ ਫੁਟਨੋਟ ਤੇ ਲੋੜੀਂਦੇ ਹਵਾਲੇ ਦੇ ਕੇ ਸੰਪਾਦਨ ਕੀਤਾ ਗਿਆ ਹੈ।

ਅਕਾਲ ਪੁਰਖ ਦਾ ਸ਼ੁਕਰ ਹੈ ਕਿ ਇਹ ਮਸਾਲਾ ਅਜ ਕਿਤਾਬੀ ਸ਼ਕਲ ਵਿਚ ਪ੍ਰਕਾਸ਼ਤ ਹੋ ਕੇ, ਪੱਕੇ ਰੀਕਾਰਡ ਦੀ ਸ਼ਕਲ ਵਿਚ ਆ ਕੇ ਸੰਭਾਲਿਆ ਗਿਆ ਹੈ ਤੇ ਮੇਰੀ ਅਠਾਰਾਂ ਸਾਲ ਦੀ ਇਨ੍ਹਾਂ ਚਿੱਠੀਆਂ ਨੂੰ ਛਾਤੀ ਨਾਲ ਲਾ ਕੇ ਰਖਣ ਵਾਲੀ ਬਿਖੜੀ ਸੰਭਾਲ ਤੋਂ ਸੁਰਖਰੋਈ ਹੋਈ ਹੈ। ਸੰਗਤਾਂ ਲਈ ਭੀ ਪ੍ਰਸੰਨਤਾ ਦਾ ਕਾਰਨ ਹੈ, ਕਿਉਂਕਿ ਜੇਲ੍ਹ ਚਿੱਠੀਆਂ ਦੀ ਮੰਗ ਦਿਨੋ ਦਿਨ ਵਧ ਰਹੀ ਸੀ ਤੇ ਪਹਿਲਾ ਹਿੱਸਾ ਖਤਮ ਹੋ ਗਿਆ ਸੀ, ਜਿਸ ਕਰਕੇ ਯਤਨ ਤੇ ਸੋਚ ਵਿਚ ਹੀ ਰਹੀਦਾ ਸੀ ਕਿ ਸਾਰੀਆਂ ਚਿੱਠੀਆਂ ਛਪਣ ਦਾ ਹੀ ਕੋਈ ਪ੍ਰਬੰਧ ਹੋਵੇ ਤਾ ਕਿ ਸੰਗਤਾਂ ਦੀ ਮੰਗ ਭੀ ਪੂਰੀ ਹੋ ਸਕੇ ਤੇ ਏਹ ਕਾਰਜ ਭੀ ਪੂਰਾ ਹੋ ਜਾਏ। ਉਮੈਦ ਹੈ ਕਿ ਜਿਸ ਉਤਸ਼ਾਹ, ਉਦਮ, ਮਿਹਨਤ ਨਾਲ ਏਹ ਪੁਸਤਕ ਛਪੀ ਹੈ, ਸੰਗਤਾਂ ਭੀ ਏਸ ਨੂੰ ਉਸੇ ਉਤਸ਼ਾਹ ਤੇ ਲਗਨ ਨਾਲ ਪੜ੍ਹ ਕੇ ਲਾਭ ਉਠਾਉਣਗੀਆਂ।

ਜਿਸ ਤਰ੍ਹਾਂ ਦਾ ਇਸ ਵਿਚ ਇਤਿਹਾਸ ਦਰਜ ਹੈ, ਉਹ ਖਾਲਸਾ ਪੰਥ ਦੇ ਰੌਸ਼ਨ ਕਰਨ ਵਾਲਾ ਹੈ, ਸੋ ਕੋਈ ਗੁਰਦੁਆਰਾ, ਸਕੂਲ, ਕਾਲਜ, ਪਬਲਿਕ ਲਾਇਬਰੇਰੀ ਤੇ ਗੁਰਮਤਿ, ਇਤਿਹਾਸ ਤੇ ਸਾਹਿਤ ਦਾ ਪਰੇਮੀ ਏਸ ਪੁਸਤਕ ਤੋਂ ਖਾਲੀ ਨਹੀਂ ਰਹਿਣਾ ਚਾਹੀਦਾ।

ਏਸ ਪੁਸਤਕ ਦੇ ਮੁਢ ਵਿਚ ਉਥਾਨਕਾ ਦੇ ਨਾਲ ਪ੍ਰਸਿਧ ਵਿਦਵਾਨ ਸ੍ਰੀ ਮਾਨ ਭਾ: ਸਾਹਿਬ ਭਾ: ਵੀਰ ਸਿੰਘ ਜੀ ਅੰਮ੍ਰਿਤਸਰ ਤੇ ਪਰਲੋਕ ਵਾਸੀ ਸਰ ਜੋਗਿੰਦਰ ਸਿੰਘ ਜੀ ਸਾਬਿਕ ਵਜ਼ੀਰ ਖੇਤੀ ਬਾੜੀ ਪੰਜਾਬ ਦੀਆਂ ਸ਼ੁਭ ਰਾਵਾਂ ਦਰਜ ਹਨ। ਏਹ ਉਨ੍ਹਾਂ ੧੯੩੬ ਵਿਚ ਜੇਲ੍ਹ ਚਿੱਠੀਆਂ ਦੇ ਪਹਿਲੇ ਹਿੱਸੇ ਸਬੰਧੀ ਹੀ ਲਿਖੀਆਂ ਸਨ। ਸੋ ਪਾਠਕ ਇਨ੍ਹਾਂ ਨੂੰ ਪਹਿਲੇ ਹਿੱਸੇ ਸਬੰਧੀ ਹੀ ਸਮਝਣ। ਪਹਿਲੇ, ਦੂਜੇ ਤੇ ਤੀਜੇ ਹਿੱਸੇ ਵਿਚ ਸਾਰੀਆਂ ੨੪ ਚਿੱਠੀਆਂ ਤੇ

ਚਾਰ ਅੰਤਕਾਂ ਦਰਜ ਹਨ. ਇਕ ਚਿੱਠੀ ਹੋਰ ਹੈ ਜੋ ਭਾਈ ਸਾਹਿਬ ਨੇ ਐਬਟਾ-ਬਾਦ ਦੇ ਪ੍ਰਸੰਗ ਲਿਖਣ ਤੋਂ ਪੰਜ ਦਿਨ ਪਹਿਲਾਂ ਲਿਖੀ ਸੀ। ਉਹ ਹੇਠ ਦਿਤੀ ਜਾਂਦੀ ਹੈ।* ਇਸ ਤਰ੍ਹਾਂ ਏਹਨਾਂ ਚਿੱਠੀਆਂ ਦਾ ਕੁਲ ਜੋੜ ੨੫ ਬਣ ਜਾਂਦਾ ਹੈ।

ਮੈਂ ਉਨ੍ਹਾਂ ਸਭ ਸਜਣਾਂ ਦਾ ਹਿਤੋਂ ਚਿਤੋਂ ਧੰਨਵਾਦੀ ਹਾਂ ਜਿਨ੍ਹਾਂ ਜੇਲ੍ਹ ਚਿੱਠੀਆਂ ਦੀ ਸੰਭਾਲ ਕਰਨ ਤੇ ਇਨ੍ਹਾਂ ਦੀ ਨਕਲ ਕਰਨ ਕਰਾਉਣ ਅਤੇ ਛਪਵਾਉਣ ਹਿਤ ਸਹਾਇਤਾ ਕੀਤੀ ਹੈ।

ਅੰਮ੍ਰਿਤਸਰ
੧ ਅਪਰੈਲ ੧੯੩੮ ਬਿ:
ਸ਼ੁਕਰਵਾਰ
੧੮ ਚੇਤ ੧੯੯੪

ਦਾਸ :—
ਨਾਹਰ ਸਿੰਘ ਗਿਆਨੀ

ਹਾਲ ਅੰਮ੍ਰਿਤਸਰ

---

*ਸਬੰਧਤ ਹੋਣ ਕਰਕੇ ਹੁਣ ਦੋ ਚਿੱਠੀਆਂ ਦਰਜ ਕੀਤੀਆਂ ਗਈਆਂ ਹਨ।

੧ ੴ ਵਾਹਿਗੁਰੂ ਜੀ ਕੀ ਫਤਹ ॥

ਰਾਜ ਮੰਦਰੀ
੧੯ ਮਾਰਚ ੧੯੨੨

ਮੇਰੇ ਪਰਮ ਹਿਤੂ ਵੀਰ ਪਿਆਰੇ ਸ੍ਰੀ ਮਾਨ ਭਾ: ਨਾਹਰ ਸਿੰਘ ਜੀ !

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ ॥

ਆਪ ਨੇ ਇਸ਼ਾਰੇ ਮਾਤਰ ਜੋ ਬਾਹਰ ਦੀ ਦਸ਼ਾ ਦਸੀ, ਉਹ ਸਾਡੇ ਆਪਣੇ ਅਨੁਮਾਨ ਅਨੁਸਾਰ ਪੂਰੀ ਉਤਰਦੀ ਦਿਸੀ । ਆਪ ਨੇ ਜੋ ਉਪਰਾਲਾ ਦਾਸ ਦੇ ਜੀਵਨ ਲਿਖਣ ਦਾ ਕੀਤਾ ਹੈ ਆਪ ਦੇ ਉਤਸ਼ਾਹ ਅਨੁਸਾਰ ਮੈਂ ਆਪ ਨੂੰ ਇਸ ਦੀ ਹਲਾ-ਸ਼ੇਰੀ ਨਾ ਦੇਣਾ ਆਪ ਦਾ ਦਿਲ ਤੋੜਨਾ ਸਮਝਦਾ ਹਾਂ ਪਰ ਆਪ ਨੇ ਜੋ ਜੀਵਨ ਚਰਿਤ੍ਰ ਦਾ ਪਦ ਲਿਖਿਆ ਹੈ ਇਸ ਨੂੰ ਪੜ੍ਹ ਕੇ ਮੈਨੂੰ ਬੜੀ ਲੱਜਾ ਆਈ। ਵੀਰ ਜੀ ! ਮੈਂ ਇਸ ਯੋਗ ਨਹੀਂ। 'ਚਰਿਤ੍ਰ' ਤਾਂ ਮਹਾਂ ਪੁਰਸ਼ਾਂ ਦੇ ਜੀਵਨਾਂ ਦੇ ਹੁੰਦੇ ਹਨ। ਮੈਂ ਤਾਂ ਇਕ ਅਧਮ ਤੇ ਅਲਪਗ ਜੀਵ ਹਾਂ ਜਿਸ ਵਿਚ ਕੋਈ ਅਜੇਹਾ ਗੁਣ ਨਹੀਂ ਜਿਸ ਦੇ ਕਿ ਜੀਵਨ ਦੇ ਕਿਸੇ ਅੰਗ ਪ੍ਰਥਾਇ ਭੀ ਚਰਿਤ੍ਰ ਦਾ ਪਦ ਘਟ ਸਕੇ । ਸੋ ਕ੍ਰਿਪਾ ਪੂਰਬਕ ਚਰਿਤ੍ਰ ਦਾ ਪਦ ਜੀਵਨ ਨਾਲੋਂ ਦੂਰ ਕਰਕੇ ਕੋਈ ਹੋਰ ਸਾਧਾਰਨ ਜਿਹਾ ਪਦ ਨਾਲ ਚਮੇੜ ਦੇਵੋ। ਮੈਂ ਆਪ ਦੇ ਉਤਸ਼ਾਹ ਤੋਂ ਆਪ ਨੂੰ ਹਟਾਉਣਾ ਵਰਜਣਾ ਅਯੋਗ ਸਮਝਦਾ ਹਾਂ ਅਤੇ ਬੜਾ ਖੁਸ਼ ਹਾਂ ਕਿ ਆਪ ਨੇ ਆਪਣੇ ਚਿਰਾਂ ਤੋਂ ਮਨਮੰਨੇ ਸੰਕਲਪ ਨੂੰ ਇਸੇ ਜਨਮ ਵਿਚ ਹੀ ਪੂਰਾ ਕਰਨ ਦਾ ਉਦਮ ਧਾਰਿਆ ਹੈ, ਪ੍ਰੰਤੂ ਸਚੀ ਗਲ ਤਾਂ ਇਹ ਹੈ ਕਿ ਜੀਵਨ ਤਾਂ ਸ਼ਹੀਦ ਸਿੰਘਾਂ ਦੇ ਲਿਖੀਦੇ ਹੁੰਦੇ ਹਨ ਜਿਨ੍ਹਾਂ ਨੇ ਕੋਈ ਨਿੱਗਰ ਪੰਥ ਦੀ ਸੇਵਾ ਕੀਤੀ ਹੋਵੇ ਜਾਂ ਉਚ ਕਲਾ ਦੀ ਕਰਨੀ ਕਰਕੇ ਦਿਖਾ ਗਏ ਹੋਣ । ਮੈਂ ਤਾਂ ਜਦ ਆਪਣੇ ਅੰਦਰ ਨਜ਼ਰ ਮਾਰ ਕੇ ਦੇਖਦਾ ਹਾਂ ਤਾਂ "ਸਭਿ ਅਵਗਣ ਮੈ ਗੁਣੁ ਨਹੀ ਕੋਈ" ਸਿਰਫ਼ ਮੇਰੇ ਪੁਰ ਹੀ ਘਟਦਾ ਹੈ। ਤੇ ਕਰਨੀ ਮੇਰੀ ਕੁੱਤੇ ਜੇਹੀ ਭੀ ਨਹੀਂ, ਕਿਉਂਕਿ ਕੁੱਤੇ ਵਿਚ ਤਾਂ ਕਈ ਗੁਣ ਹਨ ਪਰ ਮੇਰੇ ਵਿਚ ਇਕ ਗੁਣ ਭੀ ਨਹੀਂ। ਆਪ ਤਾਂ ਸਮੂਹ ਜੱਥੇ ਸੰਬੰਧੀ ਇਤਿਹਾਸ ਨੂੰ ਆਪਣੀ ਲੇਖਣੀ ਦਵਾਰਾ ਲਿਖਣ ਦਾ ਉਤਸ਼ਾਹ ਪ੍ਰਗਟ ਕਰਿਆ ਕਰਦੇ ਸੀ। ਉਸ ਉਤਸ਼ਾਹ ਦੀ ਲੜੀ ਵਿਚ ਜੇ ਦਾਸ ਦਾ ਨਾਉਂ ਭੀ ਕਿਤੇ ਆ ਜਾਂਦਾ ਤਾਂ ਇਸ ਵਿਚ ਮੈਨੂੰ ਭੀ ਕੋਈ ਸੰਗ ਸੰਕੋਚ ਪ੍ਰਤੀਤ ਨ ਹੁੰਦੀ। "ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ।" ਹਰ ਹਾਲਤ ਵਿਚ ਮੈਂ ਆਪਦਾ ਦਿਲ ਨਹੀਂ ਤੋੜਨਾ

ਚਾਹੁੰਦਾ। ਆਪ ਦਾ ਜੋ ਅਕਹਿ ਤੇ ਅਗੰਮੀ ਪਿਆਰ ਮੇਰੇ ਨਾਲ ਹੈ ਉਹ ਕੋਈ ਪੂਰਬਲੇ ਜਨਮ ਦਾ ਹੀ ਅੰਕੂਰ ਹੈ ਅਤੇ ਪੂਰਬਲੇ ਲੈਣੇ ਦੇਣੇ ਜਾਪਦੇ ਹਨ। ਅੱਛਾ ਜਿਵੇਂ ਰਜ਼ਾ, ਪ੍ਰੇਰਨਾ ਜਿਵੇਂ ਹੋਈ ਹੈ ਤਿਵੇਂ ਹੀ ਵਾਹਵਾ!

ਸੁਪਨੰਤ੍ਰ ਤਾਂ ਆਪ ਦੇ ਮੇਲੇ ਕਈ ਵਾਰ ਪ੍ਰਤੱਖ ਵਾਂਗ ਹੋਏ ਪਰ ਆਪ ਨੇ ਕਦੇ ਨ ਦਸਿਆ ਕਿ ਏਹ ਕੁਛ ਕਰ ਰਹੇ ਹੋ। ਕੁਝ ਲਿਖਤ ਪੜ੍ਹਤ* ਕਰਦੇ ਪ੍ਰਤੀਤ ਹੁੰਦੇ ਸੀ ਪਰ ਚਰਿਤ੍ਰ ਵਾਲਾ ਭਾਰ ਚੜ੍ਹਾਉਂਦੇ ਕਦੇ ਨਾ ਦ੍ਰਿਸੇ।

ਕੀ ਜਾਣੀਏ ਤਿਲ ਥੋੜੇ ਹੀ ਹੋਣ, ਪਰ ਇਤਨੀ ਇੱਛਾ ਅਤਿ ਤਾਬਰ ਹੈਸੀ ਕਿ ਸੰਗਤ ਵਿਚ ਗੁਰਦੇਵ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨ ਸਰਨ ਕੀਰਤਨ ਕਰਦਿਆਂ ਅਥਵਾ ਧਰਮ ਯੁਧ ਵਿਚ ਲੇਖੇ ਲਗਦਿਆਂ ਸਰੀਰ ਛੁੱਟੇ ਪਰ ਜਿਸ ਜੋਗ ਹਾਂ ਤਿਵੇਂ ਹੀ ਹੋਵੇ, "ਜਿਵ ਜਿਵ ਹੁਕਮ ਤਿਵੈ ਤਿਵ ਕਾਰ।"

ਅਜ ਕਲ ਏਥੇ ਹਾੜ ਜੇਠ ਵਰਗੀ ਗਰਮੀ ਹੈ, ਹਾੜ ਜੇਠ ਨੂੰ ਖਬਰ ਨਹੀਂ ਕੇਹੀ ਜੇਹੀ ਹੋਊ। ਸਰਬ ਵੀਰਾਂ ਨੂੰ ਸਨਿਮਰ ਫ਼ਤਹ ਬੁਲਾਈ ਵਾਚਣੀ ਜੀ। ਸਤਿ ਸ੍ਰੀ ਅਕਾਲ!

ਰਣਧੀਰ ਸਿੰਘ

---

*ਏਹ ਇਸ਼ਾਰਾ ਉਨ੍ਹਾਂ ਲੇਖਾਂ ਵਲ ਹੈ ਜੋ ਭਾਈ ਸਾਹਿਬ ਸਬੰਧੀ ਖਾਲਸਾ ਅਖ਼ਬਾਰ ਉਰਦੂ ਤੇ ਅਕਾਲੀ ਅਖ਼ਬਾਰ ਵਿਚ ੧੯੧੯-੨੦ ਤੇ ੧੯੨੧ ਵਿਚ ਛਪਦੇ ਰਹੇ ਸਨ। ਜਿਨ੍ਹਾਂ ਦਾ ਭਾਈ ਸਾਹਿਬ ਨੂੰ ਅਨੁਭਵ ਤੋਂ ਹੀ ਪਤਾ ਲਗਾ ਹੈ।

੧ ੴ ਵਾਹਿਗੁਰੂ ਜੀ ਕੀ ਫ਼ਤਹ ॥

ਸੈਂਟ੍ਰਲ ਜੇਲ੍ਹ
ਰਾਜ ਮੰਦਰੀ
੨੪ ਮਾਰਚ ੧੯੨੨

ਮੇਰੇ ਪਰਮ ਪਿਆਰੇ ਵੀਰ

ਸ੍ਰੀ ਮਾਨ ਭਾਈ ਨਾਹਰ ਸਿੰਘ ਜੀ !

ਜੀਵਨ ਵਿਥਿਆ ਪ੍ਰਥਾਇ ਬੇਨਤੀ ਹੈ ਕਿ ਆਦ ਤੋਂ ਹੁਣ ਤੀਕ ਵਿਸਥਾਰਕ ਬ੍ਰਿਤਾਂਤ ਦਸਣਾ ਤਾਂ ਉੱਕਾ ਹੀ ਅਸੰਭਵ ਹੈ। ਕਿਉਂਕਿ ਮੇਰੇ ਚੇਤੇ ਭੀ ਘੱਟ ਵੱਧ ਹੀ ਹੈ । ਕਿਤੇ ਕੋਈ ਖ਼ਾਸ ਯਾਦ ਦੀ ਰਗੜ ਖਾ ਕੇ ਚਾਹੇ ਕੋਈ ਗਲ ਚੇਤੇ ਆ ਜਾਵੇ, ਪ੍ਰੰਤੂ ਮੇਰੇ ਹਿਰਦੇ ਵਿਚ ਇਹ ਉਮੰਗ ਜ਼ਰੂਰ ਪ੍ਰਬਲ ਹੋਕੇ ਉਪਜੀ ਹੈ ਕਿ ਆਪ ਦੀ ਤੇ ਆਪ ਜੈਸੇ ਅਧਿਕਾਰੀ ਸੱਜਣਾਂ ਦੀ ਖਾਤਰ ਆਪ ਦੇ ਪਾਸ ਆਪਣੀ ਐਬਟਾਬਾਦ ਵਾਲੀ ਵਿਥਿਆ* ਦਾ ਸੰਖੇਪ ਮਾਤਰ ਵਰਣਨ ਕਰਾਂ, ਪਰ ਮੈਨੂੰ ਇਹ ਗੱਲ ਨਹੀਂ ਭਾਉਂਦੀ ਕਿ ਆਪ ਇਸ ਨੂੰ ਆਮ ਤੌਰ ਪਰ ਪ੍ਰੈਸ ਵਿਚ ਪ੍ਰਕਾਸ਼ਤ ਕਰੋ । ਕੇਵਲ ਇਤਨੀ ਹੀ ਲੋਚਾ ਹੈ, ਜੇ ਆਪ ਨੂੰ ਭਾਵੇ ਕਿ ਇਸਦਾ ਇਕ ਕਲਮੀ ਨੁਸਖ਼ਾ ਆਪ ਆਪਣੇ ਪਾਸ ਸਾਂਭ ਕੇ ਰਖ ਲਵੋ ਤੇ ਅਧਿਕਾਰ ਅਨੁਸਾਰ ਸੀਨਾ-ਬ-ਸੀਨਾ ਹੀ ਇਸ ਨੂੰ ਯੋਗ ਸਜਣਾਂ ਪ੍ਰਤੀ ਪਰਗਟ ਕੀਤਾ ਜਾਇਆ ਕਰੇ । ਕਿਉਂਕਿ ਇਸ ਵਿਚ ਗੋੜ ਕਲਾ ਵਾਲੀਆਂ ਅੰਤ੍ਰੀਵੀ ਭੇਦਾਂ ਦੀਆਂ ਗੁਰਮਤਿ ਰਮਜ਼ਾਂ ਹਨ,ਜਿਨ੍ਹਾਂ ਦਾ ਖੁਲ੍ਹਮ ਖੁੱਲਾ ਪ੍ਰਗਟ ਕਰਨਾ ਗੁਰਮਤਿ ਅੰਦਰ ਪ੍ਰਵਾਨ ਨਹੀਂ । ਅਗੇ ਆਪ ਵਿਚਾਰਵਾਨ ਹੋ, ਜਿਉਂ ਚਾਹੋ ਤਿਉਂ ਕਰ ਸਕਦੇ ਹੋ । ਦਾਸ ਆਪਦਾ ਹੱਮਾਂ ਰਖਣ ਲਈ ਆਪ ਦੀ ਆਗਯਾ ਪਾਲਣ ਕਰਦਾ ਹੈ । ਆਸ਼ਾ ਹੈ ਕਿ ਆਪ ਮੇਰੀਆਂ ਉਪਰਲੀਆਂ ਬੇਨਤੀਆਂ ਨੂੰ ਮੁਖ ਰਖ ਕੇ ਯੋਗ ਵਰਤਾਉ ਕਰੋਗੇ ।

ਦਾਸ—ਰਣਧੀਰ ਸਿੰਘ

---

*ਐਬਟਾਬਾਦ ਵਾਲੀ ਵਿਥਿਆ ਪੁਸਤਕ ਦੀ ਇਸ ਛੇਵੀਂ ਐਡੀਸ਼ਨ ਦੇ ਕਾਂਡ ਨੰ: ੧ ਤੇ ੪ ਤੋਂ ੭ ਵਿਚ ਦਰਜ ਹੈ।

# ਸੂਚਨਾ

## (ਤੀਜੇ ਹਿਸੇ ਸਬੰਧੀ)

ਜੇਲ੍ਹ ਚਿੱਠੀਆਂ ਦੇ ਪਹਿਲੇ ਤੇ ਦੂਜੇ ਹਿੱਸੇ ਦੀ 'ਉਥਾਨਕਾ' 'ਸੂਚਨਾ' ਅਤੇ 'ਧੰਨਵਾਦ' ਵਿਚ ਇਹ ਗਲਾਂ ਦਸੀਆਂ ਗਈਆਂ ਹਨ ਕਿ ਏਹ ਚਿੱਠੀਆਂ ਕਿਵੇਂ ਲਿਖੀਆਂ ਗਈਆਂ, ਇਨ੍ਹਾਂ ਦਾ ਇਤਿਹਾਸਕ ਪਹਿਲੂ ਕੀ ਹੈ, ਪੰਜਾਬੀ ਲਿਟਰੇਚਰ ਤੇ ਗੁਰਮਤਿ ਨਾਲ ਇਨ੍ਹਾਂ ਦਾ ਕੈਸਾ ਸੰਬੰਧ ਹੈ ਤੇ ਇਨ੍ਹਾਂ ਦੀ ਛਪਾਈ ਦਾ ਪ੍ਰਬੰਧ ਕਿਵੇਂ ਹੋਇਆ । ਪਹਿਲੇ ਤੇ ਦੂਜੇ ਹਿਸੇ ਵਿਚ ਜੋ ਸਮਾਚਾਰ ਚਿੱਠੀਆਂ ਰਾਹੀਂ ਆਏ ਹਨ ਉਹ ਲੁਧਿਆਣਾ, ਲਾਹੌਰ, ਮੁਲਤਾਨ, ਨਾਗਪੁਰ ਦੇ ਤਸੀਹਿਆਂ ਸਬੰਧੀ ਤੇ ਕੁਝ ਕੁ ਹੋਰ ਫੁਟਕਲ ਸਮਾਚਾਰ ਹਨ ਤੇ ਪਹਿਲਾ ਹਿਸਾ ਤਾਂ ਹੈ ਹੀ ਨਿਰੋਲ ਐਬਟਾਬਾਦ ਦੇ ਪ੍ਰਸੰਗ ਤੇ ਗੁਰਸਿਖੀ ਦੇ ਪ੍ਰੇਮ ਲੱਗਣ ਸਬੰਧੀ । ਤੀਜੇ ਹਿਸੇ ਵਿਚ ਪਾਠਕ ਹਜ਼ਾਰੀ ਬਾਗ ਦਾ ਪੂਰਾ ਸਮਾਚਾਰ ਪੜ੍ਹਨਗੇ । ਹਾਜਮੰਦਰੀ ਤੇ ਨਾਗਪੁਰ ਦੇ ਸਮਾਚਾਰ ਭੀ ਵੇਰਵੇ ਨਾਲ ਦਿਤੇ ਹੋਏ ਹਨ । ਫੇਰ ਨਾਗਪੁਰ ਤੋਂ ਲਾਹੌਰ ਜਾ ਕੇ ਰਿਹਾ ਹੋਣ ਤਕ ਦੇ ਹਾਲ ਖੁਲ੍ਹੇ ਤੌਰ ਪਰ ਲਿਖੇ ਹਨ । ਮੌਤ ਤੋਂ ਪਿਛੋਂ ਜ਼ਿੰਦਗੀ ਤੇ ਆਤਮਾਂ ਦੀ ਸੁਤੰਤ੍ਰਤਾ ਬਾਰੇ ਦੋ ਚਿੱਠੀਆਂ ਭਾਈ ਸਾਹਿਬ ਦੀਆਂ ਅਖੀਰ ਵਿਚ ਦਰਜ ਹਨ । ਸ: ਮੁਨਸ਼ਾ ਸਿੰਘ 'ਦੁਖੀ' ਲਿਖਤ ਹਜ਼ਾਰੀ ਬਾਗ ਦੇ ਸਮਾਚਾਰ ਅੰਤਕਾ ਨੰ: ੧. ਵਿਚ ਦਿਤੇ ਗਏ ਹਨ ਤੇ ਜੇਲ੍ਹ ਯਾਤ੍ਰਾ ਤੋਂ ਪਿਛੋਂ ਦੇ ਕੁਝ ਕੁ ਹਾਲ ਅੰਤਕਾ ਨੰ: ੨ ਵਿਚ ਦਿਤੇ ਗਏ ਹਨ ।

ਇਸ ਹਿੱਸੇ ਵਿਚ ਪਾਠਕਾਂ ਦੇ ਧਿਆਨ ਗੋਚਰ ਏਹ ਖਾਸ ਗਲਾਂ ਆਉਣਗੀਆਂ ਕਿ ਬਿਪਤਕਾਲ ਵਿਚ ਸਿੱਖ ਦੀ ਰਹਿਣੀ ਬਹਿਣੀ ਕਿਸ ਤਰ੍ਹਾਂ ਦੀ ਹੁੰਦੀ ਹੈ । ਸਿੱਖ ਆਈ ਮੁਸੀਬਤ ਨੂੰ ਕਿਵੇਂ ਝਲਦਾ ਹੈ, ਉਹ ਵੱਸ ਲਗਦੇ ਆਪ ਛੇੜਖਾਨੀ ਨਹੀਂ ਕਰਦਾ । ਉਸ ਨੂੰ ਆਪਣੇ ਧਰਮ ਕਰਮ ਦੀ ਰਖਿਆ ਲਈ ਮਜਬੂਰਨ ਅਵਾਜ਼ ਉਠਾਉਣੀ ਪੈਂਦੀ ਹੈ । ਏਸ ਪੁਸਤਕ ਦੇ ਪੜ੍ਹਨ ਤੋਂ ਏਹ ਭੀ ਪਤਾ ਲਗਦਾ ਹੈ ਕਿ ਬਾਜ਼ੇ ਅਫ਼ਸਰ ਕਿਸ ਤਰ੍ਹਾਂ ਖਾਹ-ਮ-ਖਾਹ ਕੈਦੀਆਂ ਨੂੰ ਤੰਗ ਕਰਦੇ ਤੇ ਆਪ ਤੰਗ ਹੁੰਦੇ ਹਨ । ਕਈ ਵਾਰ ਗਲਤ ਫਹਿਮੀਆਂ ਹੀ ਔਕੜਾਂ ਤੇ ਗੁੰਝਲਾਂ ਪੈਦਾ ਕਰ ਦਿੰਦੀਆਂ ਹਨ । ਕਈ ਵਾਰ ਜੇਲ੍ਹਾਂ ਦੇ ਭੈੜੇ ਦਸਤੂਰ ਹੀ ਮੁਸੀਬਤਾਂ ਪੈਦਾ ਕਰਨ ਦਾ

ਕਾਰਨ ਬਣ ਜਾਂਦੇ ਹਨ। ਨਾਲ ਹੀ ਏਹ ਗਲ ਭੀ ਖੁਲ੍ਹਦੀ ਹੈ ਕਿ ਸਿਆਣ ਤੇ ਸਾਊ ਅਫ਼ਸਰ ਕਿਵੇਂ ਆਪ ਭੀ ਸੁਖੀ ਰਹਿੰਦੇ ਹਨ ਤੇ ਆਪਣੇ ਨੇਕ ਤੇ ਗੰਭੀਰ ਸੁਭਾਉ ਤੇ ਸਿਆਣਪ ਭਰੀ ਪਾਲਿਸੀ ਰਾਹੀਂ ਜੇਲ੍ਹ ਦਾ ਪ੍ਰਬੰਧ ਭੀ ਠੀਕ ਰਖਦੇ ਹਨ ਤੇ ਕੈਦੀਆਂ ਨੂੰ ਭੀ ਅਰਾਮ ਵਿਚ ਰਖਦੇ ਹਨ।

ਉਪਰ ਦਸੀਆਂ ਗੱਲਾਂ ਤੋਂ ਬਿਨਾਂ ਏਸ ਗੱਲ ਪਰ ਭੀ ਚਾਨਣਾ ਪੈਂਦਾ ਹੈ ਕਿ ਪੁਰਾਣੇ ਜ਼ਮਾਨਿਆਂ ਵਿਚ ਜੇਲ੍ਹ ਖਾਨੇ ਮਨੁੱਖ ਨੂੰ ਸੁਧਾਰਨ ਦਾ ਥਾਂ ਸਗੋਂ ਉਸ ਲਈ 'ਤਸੀਹੇ ਘਰ' ਹੀ ਸਨ। ਕਿਸੇ ਨੇ ਭੀ ਕੈਦੀਆਂ ਨੂੰ ਮਨੁੱਖ ਸਮਝ ਕੇ ਯਾ ਇਨ੍ਹਾਂ ਦੇ ਸੁਧਾਰ ਨੂੰ ਮੁਖ ਰਖ ਕੇ ਅਥਵਾ ਇਨ੍ਹਾਂ ਦੇ ਧਰਮ ਕਰਮ ਦਾ ਖਿਆਲ ਕਰ ਕੇ ਨਿਯਮ ਨਹੀਂ ਬਣਾਏ ਸਨ। ਇਸੇ ਲਈ ਦਸ ਪੰਦਰਾਂ ਸਾਲ ਤੋਂ ਜੇਲ੍ਹ-ਸੁਧਾਰ ਸਬੰਧੀ ਪਬਲਿਕ ਆਵਾਜ਼ ਉਠਾ ਰਹੀ ਹੈ। ਏਸ ਪੁਸਤਕ ਵਿਚ ਦਰਜ ਹੋਏ ਹਾਲ ਪ੍ਰਗਟ ਕਰਦੇ ਹਨ ਕਿ ਜੇਲ੍ਹਾਂ ਵਿਚ ਸੁਧਾਰ ਕਰਨ ਦੀ ਕਿਤਨੀ ਲੋੜ ਹੈ। ਭਾਵੇਂ ਅਗੇ ਨਾਲੋਂ ਖਾਸਾ ਫ਼ਰਕ ਪੈ ਗਿਆ ਹੈ, ਪਰ ਅਜੇ ਬਹੁਤ ਕੁਝ ਹੋਰ ਸੁਧਾਰ ਕਰਨ ਦੀ ਜ਼ਰੂਰਤ ਹੈ। ਪਿਛਲੇ ਸਮਿਆਂ ਵਿਚ ਤਾਂ ਜੇਲ੍ਹ ਦੀ ਦੁਨੀਆਂ ਹੀ ਨਿਰਾਲੀ ਸੀ। ਜੇਲ੍ਹਾਂ ਵਿਚ ਬੜੇ ਅਜੀਬ ਅਜੀਬ ਦਸਤੂਰ ਸਨ, ਜਿਹਾ ਕਿ ੫੦ ਕੁ ਸਾਲ ਦੀ ਗਲ ਹੈ ਕਿ ਜੇਲ੍ਹਾਂ ਵਿਚ ਕੇਸ ਰਖਣ ਦੀ ਖੁਲ੍ਹ ਨਹੀਂ ਸੀ ਹੁੰਦੀ। ਹਿਸਾਰ ਜੇਲ੍ਹ ਵਿਚ ਇਕ ਸਿੰਘ ਨੇ ਕੇਸਾਂ ਦੀ ਬੇਅਦਬੀ ਤੋਂ ਭੈਭੀਤ ਹੋ ਜੇਲ੍ਹ ਅਫਸਰਾਂ ਦੇ ਸਾਹਮਣੇ ਅਰਦਾਸਾ ਸੋਧ ਖੂਹ ਵਿਚ ਛਾਲ ਮਾਰ ਦਿਤੀ ਸੀ, ਉਸ ਵੇਲੇ ਤੋਂ ਕੇਸ ਰੱਖਣ ਦੀ ਆਮ ਖੁਲ੍ਹ ਹੋ ਗਈ। ਸਤੰਬਰ ੧੯੧੫ ਵਿਚ ਲੁਧਿਆਣਾ ਜੇਲ੍ਹ ਵਿਚ ਡਾਕਟਰ ਨੇ ਆਪਣੇ ਅੜਦਲੀ ਪਾਸੋਂ ਕੁਨੀਨ ਮਿਕਸਚਰ ਬਣਵਾਇਆ। ਜੋ ਬੋਤਲ ਤਿਆਰ ਹੋਈ, ਉਸ ਦੀਆਂ ਅੱਗੇ ਹੋਰ ਤਿੰਨ ਚਾਰ ਬੋਤਲਾਂ ਬਣਨੀਆਂ ਸਨ, ਪਰ ਡਾਕਟਰ ਦੇ ਅੜਦਲੀ ਨੇ ਇਕ ਕੈਦੀ ਤੇ ਭਾਈ ਹਰਨਾਮ ਸਿੰਘ ਗੁਜਰਵਾਲੀਏ ਨੂੰ ਓਹੋ ਤੇਜ਼ ਮਿਕਸਚਰ ਪਿਲਾ ਦਿਤਾ। ਦੋਹਾਂ ਦੀ ਹਾਲਤ ਖ਼ਰਾਬ ਹੋ ਗਈ। ਕੈਦੀ ਤਾਂ ਦੂਜੇ ਦਿਨ ਮਰ ਗਿਆ, ਭਾਈ ਹਰਨਾਮ ਸਿੰਘ ਜੁਆਨ ਤੇ ਸਰੀਰ ਤਕੜਾ ਹੋਣ ਕਰਕੇ ਮਸਾਂ ਹੀ ਬਚਿਆ। ਪਰ ਡਾਕਟਰ ਤੇ ਜੇਲ੍ਹ ਵਾਲਿਆਂ ਅਫਸਰਾਂ ਇਨ੍ਹਾਂ ਦੇ ਇਲਾਜ ਆਦਿ ਵਲ ਕੋਈ ਧਿਆਨ ਨਾ ਦਿੱਤਾ। ਜੇਲ੍ਹ ਵਿਚ ਸਿੱਖਾਂ ਨੂੰ ਟੋਪੀ ਪਹਿਨਾਈ ਜਾਂਦੀ ਸੀ, ੧੯੨੨ ਤੋਂ ਹੀ ਪਗੜੀਆਂ ਮਿਲਣ ਲਗੀਆਂ ਹਨ। ਬਿਹਾਰ ਤੇ ਸੀ. ਪੀ. ਵਿਚ 'ਸਰਕਾਰ ਸਲਾਮ' ਦਾ ਭੈੜਾ ਰਿਵਾਜ ਸੀ। ਹਜ਼ਾਰੀ ਬਾਗ ਵਿਚ ਕੈਦੀਆਂ ਨੂੰ ਪ੍ਰੇਟ ਵਿਚ ਬੁੱਲ੍ਹ ਫੜ ਕੇ ਖੜਨਾ ਪੈਂਦਾ ਸੀ। ਨਾਗਪੁਰ ਜੇਲ੍ਹ ਵਿਚ ਦੋਨੋਂ ਹੱਥ ਮੰਗਤਿਆਂ ਵਾਂਗ ਅੱਡ ਕੇ ਖੜੇ ਹੋਣ ਦਾ ਹੁਕਮ ਸੀ। ਨਾਗਪੁਰ ਜੇਲ੍ਹ

ਵਿਚ ਪਹਿਲਾਂ ਪਹਿਲਾਂ ਇਹ ਵੀ ਅਵੇੜਾ ਹੁਕਮ ਸੀ ਕਿ ਕੋਈ ਕੈਦੀ ਰਾਤ ਨੂੰ ਬੰਦ ਹੁੰਦਾ ਹੋਇਆ ਕੋਠੀ ਅੰਦਰ ਟੱਟੀ ਨਾ ਜਾਵੇ। ਜੋ ਟੱਟੀ ਜਾਂਦਾ ਸੀ, ਉਸ ਨੂੰ ਸਵੇਰੇ ਆਪਣਾ ਪਖਾਨਾ ਚੁੱਕ ਕੇ ਚੱਕਰ ਵਿਚ ਸਾਰਿਆਂ ਦੇ ਸਾਹਮਣੇ ਗੇੜਾ ਕਢਾ ਕੇ ਸ਼ਰਮਿੰਦਗੀ ਦੇਣ ਲਈ ਸਜ਼ਾ ਦੇ ਤੌਰ ਪਰ ਫੇਰਿਆ ਜਾਂਦਾ ਸੀ। ਇਕ ਦਿਨ ਇਕ ਪਠਾਣ ਨਾਲ ਜਦ ਏਹ ਘਟਨਾ ਵਰਤੀ ਤਾਂ ਉਸਨੇ ਛਿੱਥਾ ਪੈ ਕੇ ਹਮਲਾ ਕਰ ਦਿਤਾ। ਜੇਲ੍ਹਰ ਤਾਂ ਬਚ ਗਿਆ ਪਰ ਇਕ ਵਾਰਡਰ ਮਾਰਿਆ ਗਿਆ, ਜਿਸ ਪਰ ਅਗੇ ਲਈ ਇਹ ਭੈੜਾ ਹੁਕਮ ਬੰਦ ਕੀਤਾ ਗਿਆ। ਇਹ ਗਲਾਂ ਦਸਦੀਆਂ ਹਨ ਕਿ ਪਿਛਲੇ ਸਮੇਂ ਵਿਚ ਜੇਲ੍ਹਾਂ ਦਾ ਕੀ ਹਾਲ ਸੀ ਤੇ ਅਫ਼ਸਰ ਲੋਕ ਆਪਣੀ ਹੈਂਕੜ ਵਿਚ ਯੋਗ ਸ਼ਕਾਇਤਾਂ ਦੂਰ ਕਰਨ ਦੀ ਪ੍ਰਵਾਹ ਨਹੀਂ ਕਰਦੇ ਸਨ। ਜਦ ਅੱਤ ਹੋ ਕੇ ਕੋਈ ਹਾਦਸਾ ਹੋ ਜਾਂਦਾ ਤਦੇ ਇਨ੍ਹਾਂ ਦੇ ਕੰਨ ਖੁਲ੍ਹਦੇ।

ਅੰਮ੍ਰਿਤਸਰ
ਸੋਮਵਾਰ, ਹਾੜ ੧੯੯੫ ਬਿ: ਨਾਹਰ ਸਿੰਘ ਗਿਆਨੀ
੫ ਜੂਨ ੧੯੩੮

# ਉਥਾਨਕਾ*

"ਇਤਿਹਾਸ" = ਇਤਿ + ਹਾਸ ਸੰਸਕ੍ਰਿਤ ਦਾ ਸ਼ਬਦ ਹੈ, ਜਿਸ ਦੇ ਅਰਥ ਹਨ "ਐਉਂ ਹੋਇਆ" ਯਾ ਇਉਂ ਸਮਝੋ ਕਿ ਕਿਸੇ ਪੁਰਸ਼, ਦੇਸ਼, ਕੌਮ ਆਦਿ ਨਾਲ ਸਬੰਧਤ ਬੀਤ ਚੁਕੇ ਯਾ ਬੀਤ ਰਹੇ ਵਾਕਿਆਤ ਦੇ ਸੰਗ੍ਰਹਿ ਦਾ ਨਾਮ ਇਤਿਹਾਸ ਹੈ। ਇਤਿਹਾਸ ਕੌਮਾਂ ਦੀ ਹਾਲਤ ਦਾ ਜਣਾਇਕ, ਅਗ-ਲੀਆਂ ਨਸਲਾਂ ਲਈ ਰਾਹ ਦਿਖਾਉਣ ਵਾਲਾ ਚਾਨਣ ਮੁਨਾਰਾ ਤੇ ਦੁਨੀਆਂ ਦੇ ਪ੍ਰੀਵਰਤਣ ਦਾ ਸਹੀ ਸਹੀ ਨਕਸ਼ਾ ਹੁੰਦਾ ਹੈ।

ਹਿੰਦੁਸਤਾਨੀਆਂ ਸਬੰਧੀ ਇਹ ਆਮ ਖ਼ਿਆਲ ਹੈ ਕਿ ਉਨ੍ਹਾਂ ਨੇ ਇਤਿ-ਹਾਸਕ ਗੱਲਾਂ ਨੂੰ ਇਤਿਹਾਸਕ ਰੀਤੀ ਨਾਲ ਸਿਲਸਿਲੇਵਾਰ ਅੰਕਿਤ ਕਰਨ ਦਾ ਯਤਨ ਨਹੀਂ ਕੀਤਾ। ਸਿੱਖਾਂ ਸਬੰਧੀ ਵੀ ਇਹੋ ਕਮੀ ਮਹਿਸੂਸ ਕੀਤੀ ਜਾ ਰਹੀ ਹੈ ਕਿ ਪੁਰਾਤਨ ਸਮਿਆਂ ਵਿਚ ਕੁਝ ਤਾਂ ਸਮੇਂ ਦੇ ਅਨਕੂਲ ਨਾ ਹੋਣ ਕਰਕੇ ਤੇ ਕੁਝ ਇਸ ਗਲੋਂ ਅਵੇਸਲਾਪਣ ਦੇ ਕਾਰਣ ਸਿੱਖਾਂ ਨੇ ਗੁਰੂ ਸਾਹਿਬਾਨ ਦੇ ਸਮੇਂ ਅਤੇ ਪਿਛੋਂ ਦਾ ਮੁਕੰਮਲ ਇਤਿਹਾਸ ਉਨ੍ਹਾਂ ਸਮਿਆਂ ਵਿਚ ਨਾਲ ਦੀ ਨਾਲ ਹੀ ਲਿਖਣ ਦਾ ਯਤਨ ਨਹੀਂ ਕੀਤਾ। ਜੇ ਯਤਨ ਹੋਇਆ ਤਾਂ ਪਿਛੋਂ, ਜਿਸ ਕਰਕੇ ਪੂਰੇ ਪੂਰੇ ਨਿਖੜਵੇਂ ਸਮਾਚਾਰ ਲਭਣ ਵਿਚ ਕਈ ਵਾਰ ਅਕਸਰ ਔਕੜਾਂ ਵੀ ਪੇਸ਼ ਆਉਂਦੀਆਂ ਹਨ। ਅਜ ਕਲ ਸਿੱਖਾਂ ਦੀ ਰੁਚੀ ਇਤਿਹਾਸ ਵਲ ਵਧ ਰਹੀ ਹੈ, ਫਿਰ ਵੀ ਗੁਰਦੁਆਰਾ ਕਮੇਟੀਆਂ ਤੇ ਹੋਰ ਸਿੱਖ ਆਸ਼ਰਮ ਇਤਿਹਾਸਕ ਰੀਕਾਰਡ ਸੰਭਾਲਕੇ ਰਖਣ ਦੀ ਇਤਨੀ ਚੌਂਪ ਨਹੀਂ ਰਖਦੇ, ਜਿਤਨੀ ਕਿ ਹੋਣੀ ਚਾਹੀਏ। ਇਹੋ ਹੀ ਕਾਰਣ ਹੈ ਕਿ ਅਕਾਲੀ ਲਹਿਰ ਜੋ ਕਲ ਅੱਖਾਂ ਦੇ ਸਾਹਮਣੇ ਗੁਜ਼ਰੀ ਹੈ, ਉਸ ਦਾ ਮੁਕੰਮਲ ਇਤਿਹਾਸ ਉਸ ਦੇ ਸਣੇ ਜ਼ਰੂਰੀ ਕਾਗਜ਼ਾਂ ਦੇ ਨਹੀਂ ਮਿਲ ਸਕਦਾ।

ਦਾਸ ਨੂੰ ਮੁਢ ਤੋਂ ਹੀ ਇਤਿਹਾਸ ਅਰਥਾਤ 'ਬਾਬਾਣੀਆਂ ਕਹਾਣੀਆ ਸੁਣਨ ਪੜ੍ਹਨ ਦਾ ਕੁਦਰਤੀ ਪ੍ਰੇਮ ਤੇ ਉਤਸ਼ਾਹ ਰਿਹਾ ਹੈ। ਸਤਿਸੰਗ ਮੰਡਲਾਂ

---

*ਇਹ ਉਥਾਨਕਾ 'ਜੇਲ੍ਹ ਚਿੱਠੀਆਂ' ਦੇ ਪਹਿਲੇ ਹਿਸੇ ਦੀ ਪਹਿਲੀ ਐਡੀਸ਼ਨ ਸਬੰਧੀ ਲਿਖੀ ਗਈ ਸੀ, ਜਿਸ ਵਿਚ ਇਸ ਪੁਸਤਕ ਦੇ ਕਾਂਡ ੧,੪,੫,੬,੭ ਅਤੇ ੮ ਵਿਚ ਦਰਜ ਚਿੱਠੀਆਂ ਸ਼ਾਮਲ ਸਨ।

ਤੇ ਦੀਂਵਾਨਾਂ ਵਿਚ ਅਜੇਹੇ ਚਮਤਕਾਰ ਭੀ ਦੇਖਣ ਵਿਚ ਆ ਚੁਕੇ ਸਨ, ਜੋ ਆਤਮਿਕ ਤੇ ਗੁਰਸਿਖੀ ਨੁਕਤਾ ਨਿਗਾਹ ਤੋਂ ਬਿਨਾਂ ਇਤਿਹਾਸਕ ਤੌਰ ਪਰ ਭੀ ਖਾਸ ਵਿਸ਼ੇਸ਼ਤਾ ਰਖਦੇ ਹਨ। ਸੋ ਜਦੋਂ ਜੇਲ੍ਹ ਯਾਤ੍ਰਾ ਤੋਂ ਵਾਪਸ ਮੋੜੇ ਪਏ ਤਾਂ ਆਪਣੇ ਚਿੱਤ ਦੀ ਲਗਨ ਤੇ ਇਤਿਹਾਸ ਸਬੰਧੀ ਉਪਰ ਦਸੀਆਂ ਗੱਲਾਂ ਨੂੰ ਮੁਖ ਰਖਕੇ ਖਿਆਲ ਆਇਆ ਕਿ ਇਨ੍ਹਾਂ ਸਾਲਾਂ ਵਿਚ ਹੀ ਬੀਤੀਆਂ ਬਾਤਾਂ ਨੂੰ ਅੰਕਤ ਕੀਤਾ ਜਾਏ। ਏਸ ਸਬੰਧ ਵਿਚ ਕਈ ਲੇਖ ਉਰਦੂ 'ਖਾਲਸਾ ਅਖਬਾਰ' ਲਾਹੌਰ ਤੇ 'ਅਕਾਲੀ ਅਖਬਾਰ' ਵਿਚ ੧੯੧੯-੨੦-੨੧ ਵਿਚ ਪ੍ਰਕਾਸ਼ਤ ਕਰਾਏ ਗਏ, ਜਿਨ੍ਹਾਂ ਵਿਚ ਵਿਸ਼ੇਸ਼ ਤੌਰ ਤੇ ਸ੍ਰੀ ਮਾਨ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੇ ਜੇਲ੍ਹ ਸਮੇਂ ਦੇ ਹਾਲਾਤ ਦਰਜ ਸਨ। ਇਸ ਦੇ ਨਾਲ ਹੀ ਸ੍ਰੀ ਮਾਨ ਜੀ ਤੋਂ ਹੋਰ ਹਾਲਾਤ ਦਰਿਆਫਤ ਕਰਨ ਦਾ ਫੁਰਨਾ ਭੀ ਫੁਰਿਆ ਤੇ ਇਸ ਫੁਰਨੇ ਦੀ ਸਜਣਾਂ ਮਿੱਤਰਾਂ ਨੇ ਭੀ ਪ੍ਰੋੜ੍ਹਤਾ ਕੀਤੀ। ਏਹ ੧੯੨੧ ਈ: ਦਾ ਸਮਾਂ ਸੀ, ਜਦ ਕਿ ਭਾਈ ਸਾਹਿਬ ਹਜ਼ਾਰੀ ਬਾਗ ਤੋਂ ਤਬਦੀਲ ਹੋ ਕੇ ਰਾਜਮੰਦ੍ਰੀ ਜੇਲ੍ਹ ਵਿਚ ਜਾ ਚੁਕੇ ਸਨ। ਉਨ੍ਹਾਂ ਨੂੰ ਉਥੇ ਲਿਖਣ ਪੜ੍ਹਨ ਦਾ ਖੁੱਲ੍ਹਾ ਅਵਸਰ ਭੀ ਮਿਲਿਆ ਹੋਇਆ ਸੀ, ਸੋ ਉਨ੍ਹਾਂ ਨਾਲ ਚਿੱਠੀ ਪੱਤ੍ਰ ਸ਼ੁਰੂ ਕੀਤੀ ਗਈ, ਪਰ ਚਾਰ ਪੰਜ ਮਹੀਨੇ ਤਕ ਆਪ ਨੇ ਆਪਣੇ ਵਲੋਂ ਸਮਾਚਾਰ ਭੇਜਣ ਵਿਚ ਰਜ਼ਾਮੰਦੀ ਹੀ ਪ੍ਰਗਟ ਨ ਕੀਤੀ ਕਿਉਂਕਿ ਆਪ ਇਸ ਤਰ੍ਹਾਂ ਜੀਵਨ ਸਮਾਚਾਰ ਲਿਖ ਕੇ ਭੇਜਣਾ ਪਸੰਦ ਨਹੀਂ ਕਰਦੇ ਸਨ। ਆਖਰ ਬਹੁਤ ਪ੍ਰੇਰਨਾ ਕਰਨ ਪਰ ਆਪ ਨੇ ਮਾਰਚ ੧੯੨੨ ਵਿਚ 'ਐਬਟਾਬਾਦ ਦਾ ਪ੍ਰਸੰਗ' ਲਿਖ ਕੇ ਭੇਜਿਆ। ਜਿਸ ਤੋਂ ਬਾਦ ਸਹਿਜ ਸਹਿਜ ਸਜਣਾਂ ਮਿੱਤ੍ਰਾਂ ਦੇ ਪ੍ਰੇਰਨਾ ਕਰਨ ਪਰ ਹੋਰ ਬਹੁਤ ਸਾਰੇ ਸਮਾਚਾਰ ਚਿੱਠੀਆਂ ਰਾਹੀਂ ਭੇਜੇ ਜੋ ਆਪਣੇ ਆਪ ਵਿਚ ਇਤਨੇ ਅਚਰਜ, ਰਸਦਾਇਕ ਤੇ ਸਿਖਯਾ-ਪੂਰਤ ਹਨ ਕਿ ਏਨ੍ਹਾਂ ਨੂੰ ਪੜ੍ਹਨ ਤੋਂ ਹਟਣ ਨੂੰ ਜੀ ਨਹੀਂ ਕਰਦਾ। ਭਾਈ ਸਾਹਿਬ ਵਲੋਂ ਦਾਸ ਪ੍ਰਤਿ ਚਿੱਠੀਆਂ ਬਹੁਤ ਕਰਕੇ ੧੯੨੨-੨੩ ਵਿਚ ਹੀ ਲਿਖੀਆਂ ਗਈਆਂ, ਜਦ ਕਿ ਦਾਸ ਡੀ. ਬੀ. ਹਾਈ ਸਕੂਲ ਸਮ-ਰਾਲਾ ਜ਼ਿਲਾ ਲੁਧਿਆਣਾ ਵਿਚ ਟੀਚਰ ਸੀ। ਉਸ ਤੋਂ ਪਿਛੋਂ ੧੯੨੪ ਤੋਂ ਬਾਦ ਭੀ ਅਕਸਰ ਕਦੇ ਕਦਾਈਂ ਬਹੁਤ ਜ਼ੋਰ ਦੇਣ ਪਰ ਆਪ ਕੁਝ ਨਾ ਕੁਝ ਲਿਖ ਭੇਜਦੇ ਸਨ।

ਆਪ ਵਲੋਂ ਇਨ੍ਹਾਂ ਚਿੱਠੀਆਂ ਨੂੰ ਪ੍ਰਕਾਸ਼ਤ ਕਰਨ ਦੀ ਖੁਲ੍ਹੀ ਇਜਾਜ਼ਤ ਨਹੀਂ ਸੀ ਜਿਸ ਕਰਕੇ ਇਕ ਤਾਂ ਯੋਗ ਸਮਾਂ ਭੀ ਨਹੀਂ ਆਇਆ ਸੀ, ਦੂਸਰੇ ਆਗਿਆ ਨ ਹੋਣ ਕਰ ਕੇ ਇਹ ਚਿੱਠੀਆਂ, ਲਿਖਤੀ ਨੁਸਖੇ ਦੀ ਸ਼ਕਲ ਵਿਚ ਹੀ ਰਹੀਆਂ। ਪਰ ਫਿਰ ਭੀ ਬਹੁਤ ਸਾਰੇ ਪ੍ਰੇਮੀ ਸਜਣਾਂ ਨੂੰ ਇਨ੍ਹਾਂ ਦੇ ਪੜ੍ਹਨ

ਦਾ ਸਮਾਂ ਬਣਦਾ ਰਿਹਾ। ਖਿਆਲ ਹੈ ਕਿ ਸੈਂਕੜੇ ਲਗ ਭਗ ਸਜਣਾਂ ਨੇ ਏਨ੍ਹਾਂ ਚਿੱਠੀਆਂ ਨੂੰ ਪੜ੍ਹ ਸੁਣ ਕੇ ਅਨੰਦ ਲਿਆ ਹੋਵੇਗਾ। ੧੯੩੪ ਈ: ਵਿਚ ਸਾਉਣ ਤੇ ਅੱਸੂ ਸੰਮਤ ਨਾਨਕ ਸ਼ਾਹੀ ੪੬੫ ਦੇ ਖਾਲਸਾ ਪਾਰਲੀਮੈਂਟ ਗਜ਼ਟ ਦੇ ਪਰਚਿਆਂ ਵਿਚ ਭਾਈ ਸਾਹਿਬ ਸਬੰਧੀ ਕੁਝ ਲੇਖ ਗਯਾਨੀ ਲਾਲ ਸਿੰਘ ਜੀ ਪੰਚ ਖੰਡ ਭਸੌੜ ਵਾਲਿਆਂ ਲਿਖੇ, ਜਿਨ੍ਹਾਂ ਵਿਚ ਉਨ੍ਹਾਂ ਭਾਈ ਸਾਹਿਬ ਦਾ ਜ਼ਿਕਰ ਅਖਬਾਰ 'ਅਸਲੀ ਕੌਮੀ ਦਰਦ' ਦੇ 'ਭਾਈ ਸਾਹਿਬ ਰਣਧੀਰ ਸਿੰਘ ਨੰਬਰ ਜਨਵਰੀ ੧੯੩੧' ਦੇ ਸਬੰਧ ਵਿਚ ਇਉਂ ਕੀਤਾ ਕਿ ਸ੍ਰੀ ਮਾਨ ਭਾਈ ਰਣਧੀਰ ਸਿੰਘ ਨੂੰ 'ਵਾਹਗੁਰ'* ਨਾਮ ਹੀ ਪ੍ਰਾਪਤ ਹੋਇਆ ਸੀ। ਇਸ ਦੇ ਉਤਰ ਵਿਚ ਭਾਈ ਸਾਹਿਬ ਜੀ ਨੇ ਜੋ ਲੇਖ ਲਿਖਿਆ, ਉਹ ਅਖਬਾਰ 'ਖਾਲਸਾ ਸਮਾਚਾਰ ਅੰਮ੍ਰਿਤਸਰ' ਦੇ ੨੫ ਅਕਤੂਬਰ ੧੯੩੪ ਨੰ: ੪੯ ਜਿਲਦ ੩੫ ਦੇ ਪਰਚੇ ਸਫ਼ਾ ੬ ਕਾਲਮ ੨, ੩ ਤੇ ਸਫਾ ੭ ਕਾਲਮ ੧ ਵਿਚ ਛਪ ਚੁਕਾ ਹੈ, ਜਿਸ ਵਿਚ ਆਪ ਨੇ ਇਨ੍ਹਾਂ ਚਿਠੀਆਂ ਦੇ ਛਾਪਣ ਦੀ ਦਾਸ ਨੂੰ ਖੁਲ੍ਹ ਦਿੰਦੇ ਹੋਏ ਇਹ ਲਫਜ਼ ਲਿਖੇ ਹਨ—

'ਦਾਸ ਨੇ ਗਯਾਨੀ ਨਾਹਰ ਸਿੰਘ ਜੀ ਪ੍ਰਤੀ ਆਪਣਾ ਨਿਜ ਬੀਤਿਆ ਬ੍ਰਿਤਾਂਤ ਕਈ ਸੁਹਿਰਦ ਸਜਣਾਂ ਦੀ ਜਿਗਰੀ ਅਤੇ ਤੀਬਰ ਪ੍ਰੇਰਨਾ ਅਨੁਸਾਰ ਨਿਕਟ ਵਰਤੀ ਸਤਿਸੰਗੀ ਸਜਣਾਂ ਦੇ ਸੀਨਾ-ਬ-ਸੀਨਾ ਗੁਪਤ ਰਖਣ ਲਈ ਕਈ ਬਰਸ ਹੋਏ ਜੇਲ੍ਹ ਤੋਂ ਲਿਖ ਕੇ ਭੇਜਿਆ ਸੀ। ਉਨ੍ਹਾਂ ਆਪਣੇ ਪ੍ਰੇਮ ਦੇ ਉਛਾਲੇ ਵਿਚ ਆ ਕੇ ਏਸ ਬ੍ਰਿਤਾਂਤ ਨੂੰ ਛਾਪਣ ਛਪਾਉਣ ਦੀ ਜੋ ਬਿਹਬਲਤਾ ਪ੍ਰਗਟਾਈ ਹੈ, ਇਸ ਦੇ ਜ਼ਿਮੇਵਾਰ ਉਹ ਆਪ ਹਨ। ਹੁਣ ਗਿਆਨੀ ਲਾਲ ਸਿੰਘ ਜੀ ਦੀ ਗਲਤ ਫਹਿਮੀ ਦੂਰ ਕਰਨ ਲਈ ਦਾਸ ਵਲੋਂ ਗਿਆਨੀ ਨਾਹਰ ਸਿੰਘ ਜੀ ਨੂੰ ਇਜਾਜ਼ਤ ਹੈ ਕਿ ਉਸ ਬ੍ਰਿਤਾਂਤ ਨੂੰ ਦਾਸ ਦੇ ਨਿਜ ਅਖਰਾਂ ਵਿਚ ਹੀ ਪਰਕਾਸ਼ਤ ਕਰ ਦੇਣ।'

ਇਸ ਲਈ ਜਿਥੇ ਦਾਸ ਦੀ ਤੇ ਹੋਰ ਇਨ੍ਹਾਂ ਚਿੱਠੀਆਂ ਦੇ ਪੜ੍ਹਨ ਵਾਲੇ ਪ੍ਰੇਮੀਆਂ ਦੀ ਇਨ੍ਹਾਂ ਦੀ ਛਪਾਈ ਲਈ ਤੀਬਰ ਇੱਛਾ ਸੀ, ਉਥੇ ਇਨ੍ਹਾਂ ਦੇ ਛਾਪਣ ਦੀ ਇਜਾਜ਼ਤ ਭੀ ਹੋ ਗਈ। ਦਾਸ ਉਸੇ ਦਿਨ ਤੋਂ ਇਨ੍ਹਾਂ ਦੀ ਛਪਾਈ ਦੇ ਆਹਰ ਵਿਚ ਸੀ। ਅਕਾਲ ਪੁਰਖ ਦਾ ਸ਼ੁਕਰ ਹੈ ਕਿ ਇਹ ਸੁਭਾਗ ਸਮਾਂ ਆਇਆ ਜਦੋਂ ਕਿ ਵਰ੍ਹਿਆਂ ਬੱਧੀ ਆਸ ਪੂਰੀ ਹੋਣ ਲਗੀ ਤੇ ਇਹ ਚਿੱਠੀਆਂ ਪੁਸਤਕ ਦੀ ਸ਼ਕਲ ਵਿਚ ਪ੍ਰਕਾਸ਼ਤ ਕੀਤੀਆਂ। ਚਿੱਠੀਆਂ ਤਾਂ ਬਹੁਤ ਹਨ, ਪਰ ਅਜੇ ਇਨ੍ਹਾਂ ਵਿਚੋਂ ਪੰਜ ਹੀ ਪ੍ਰਕਾਸ਼ਤ ਕੀਤੀਆਂ ਗਈਆਂ

*ਹੁਣ ਗਿਆਨੀ ਲਾਲ ਸਿੰਘ ਜੀ 'ਵਾਹਿਗੁਰੂ' ਸ਼ਬਦ ਨੂੰ ਠੀਕ ਮੰਨਣ ਲਗਪਏ ਹਨ।

ਹਨ। ਬਾਕੀ ਜਿਉਂ ਜਿਉਂ ਸਮਾਂ ਆਵੇਗਾ ਤੇ ਛਪਾਈ ਦਾ ਪ੍ਰਬੰਧ ਹੋਵੇਗਾ ਤਿਉਂ ਤਿਉਂ ਪ੍ਰਕਾਸ਼ਤ ਕਰਨ ਦਾ ਉਦਮ ਕੀਤਾ ਜਾਵੇਗਾ। ਜਿਨ੍ਹਾਂ ਜਿਨ੍ਹਾਂ ਇਹ ਚਿੱਠੀਆਂ ਸੁਣੀਆਂ ਜਾਂ ਪੜ੍ਹੀਆਂ ਹਨ, ਉਹ ਅਸ਼ ਅਸ਼ ਕਰ ਉਠੇ ਹਨ, ਕਿਉਂਕਿ ਇਹਨਾਂ ਵਿਚ ਖਾਸ ਇਹ ਖੂਬੀਆਂ ਹਨ—

੧. ਉਚ ਆਤਮਿਕ ਰੰਗਾਂ ਦੀ ਪੇਖੀ ਪਰਖੀ ਹੋਈ ਆਪ ਬੀਤੀ ਵਾਰਤਾ ਹੈ, ਜੋ ਨਾਮ ਬਾਣੀ ਦੇ ਪ੍ਰਤਾਪ ਨੂੰ ਦ੍ਰਿੜ੍ਹਾਉਂਦੀ ਤੇ ਗੁਰਮਤਿ ਪਰ ਸਰਧਾ, ਭੈ ਭਾਵਨੀ ਵਧਾਉਂਦੀ ਹੈ।

੨. ਗੁਰਮਤਿ ਦੀਆਂ ਗੁੱਝੀਆਂ ਰਮਜ਼ਾਂ ਤੇ ਨਾਮ ਸਿਮਰਣ ਆਦਿ ਦੀ ਐਸੀ ਰਸਦਾਇਕ ਅਚਰਜ ਵਿਆਖਿਆ ਹੈ, ਜੋ ਬਿਨਾਂ ਨਾਮ ਬਾਣੀ ਦੇ ਰਸ-ਲੀਨ ਤੋਂ ਸਫੁਰਨ ਹੋਣੀ ਅਸੰਭਵ ਹੈ।

੩. ਸਿੱਖ ਇਤਿਹਾਸ ਦੇ ਨੁਕਤਾ ਨਿਗਾਹ ਨਾਲ ਇਹ ਇੱਕ ਦੁਰਲੱਭ ਰੀਕਾਰਡ ਹੈ। ਸ਼ਾਇਦ ਹੀ ਇਸ ਤਰ੍ਹਾਂ ਦੀਆਂ ਤਜਰਬੇ ਵਿਚ ਆਈਆਂ ਉਚ ਆਤਿਮਕ ਗੱਲਾਂ ਕਿਸੇ ਨੇ ਇਉਂ ਰਸ-ਭਿੰਨੀ ਵਾਕ ਰਚਨਾ ਵਿਚ ਲਿਖੀਆਂ ਹੋਣਗੀਆਂ। ਖਿਆਲ ਤਾਂ ਇਹੋ ਹੈ ਕਿ ਨ ਸਿੱਖਾਂ ਵਿਚ ਕਿਸੇ ਨੇ ਤੇ ਨ ਕਿਸੇ ਹੋਰ ਨੇ ਅਜਿਹੀ ਰਚਨਾ ਅੱਜ ਤੀਕ ਰਚੀ ਹੈ।

੪. ਸਾਹਿੱਤਕ ਨੁਕਤਾ ਨਿਗਾਹ ਨਾਲ ਇਹ ਮਜ਼ਮੂਨ ਇਕ ਉਚ ਦਰਜੇ ਦਾ ਗੁਰਮੁਖੀ (ਪੰਜਾਬੀ) ਲਿਟਰੇਚਰ ਹੈ। ਵਾਧਾ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੋਲੀ ਅਰਥਾਤ ਗੁਰਮੁਖੀ ਬੋਲੀ ਵਿਚ ਇਸ ਤਰ੍ਹਾਂ ਦਾ ਕੋਈ ਹੋਰ ਲੇਖਕ ਦੂਜਾ ਨਹੀਂ, ਜਿਸ ਦੀ ਲੇਖਣੀ ਵਿਚ ਇਸ ਤਰ੍ਹਾਂ ਦਾ ਖੁੱਲ੍ਹਾ ਡੁਲ੍ਹਾ ਰਸੀਲਾ ਵੇਗ ਤੇ ਮੌਲਕਤਾ (originality) ਹੋਵੇ।

ਮੁਕਦੀ ਗਲ ਇਹ ਕਿ ਇਹਨਾਂ ਚਿੱਠੀਆਂ ਦਾ ਇਹ ਮਜ਼ਮੂਨ ਧਾਰ-ਮਿਕ, ਇਤਿਹਾਸਕ ਤੇ ਸਾਹਿਤਕ ਨੁਕਤਾ ਖਿਆਲ ਨਾਲ ਇਕ ਦੁਰਲਭ ਚੀਜ਼ ਹੈ, ਜੋ ਸ੍ਰੀ ਮਾਨ ਭਾਈ ਸਾਹਿਬ ਨੂੰ ਅਨੁਭਵ (inspiration) ਦਵਾਰਾ ਸਫੁਰਨ ਹੋ ਕੇ ਕਲਮ ਦਵਾਰਾ ਪ੍ਰਗਟ ਹੋਇਆ। ਪਾਠਕ ਜਿਉਂ ਜਿਉਂ ਪੜ੍ਹਣਗੇ, ਤਿਉਂ ਤਿਉਂ ਉਹ ਆਪ ਹੀ ਇਨ੍ਹਾਂ ਦੀਆਂ ਖੂਬੀਆਂ ਨੂੰ ਮਹਿਸੂਸ ਕਰਕੇ ਅਨੰਦਤ ਹੋਣਗੇ।

ਪਹਿਲੀਆਂ ਚਾਰ ਚਿੱਠੀਆਂ* ਵਿਚ ਐਬਟਾਬਾਦ ਦਾ ਪ੍ਰਸੰਗ ਦਰਜ ਹੈ। ਮਜ਼ਮੂਨ ਸਾਰਾ ਲੜੀ ਬੱਝਵਾਂ ਹੈ, ਪਰ ਆਇਆ ਵਖੋ ਵਖ ਚਾਰ ਚਿੱਠੀਆਂ ਵਿਚ ਸੀ।

---

*ਪਹਿਲੀਆਂ ਚਾਰ ਚਿੱਠੀਆਂ ਹੁਣ ਕਰਮਵਾਰ ਕਾਂਡ ਨੰ: ੪, ੫, ੬ ਅਤੇ ੭ ਵਿਚ ਦਰਜ ਹਨ।

ਪਹਿਲੀ ਚਿੱਠੀ ੨੪ ਮਾਰਚ ੧੯੨੨ ਦੀ ਲਿਖੀ ਹੈ, ਦੂਜੀ ਤੇ ਤੀਜੀ ੩੦ ਮਾਰਚ ੧੯੨੨ ਦੀਆਂ ਲਿਖੀਆਂ ਹੋਈਆਂ ਹਨ ਪਰ ਵੱਖੋ ਵੱਖ ਦੋ ਲਫ਼ਾਫ਼ਿਆਂ ਵਿਚ ਪਹੁੰਚੀਆਂ ਸਨ, ਚੌਥੀ ੪ ਅਪਰੈਲ ੧੯੨੨ ਦੀ ਅੰਕਿਤ ਕੀਤੀ ਹੋਈ ਹੈ, ਇਹ ਚਾਰੇ ਵਖੋ ਵਖ ਲਫ਼ਾਫ਼ਿਆਂ ਵਿਚ ਪਹੁੰਚੀਆਂ।

ਇਨ੍ਹਾਂ ਵਿਚ ਦਸਿਆ ਗਿਆ ਹੈ ਕਿ ਨਾਮ ਦੀ ਖੋਜ ਤੇ ਪ੍ਰਾਪਤੀ ਤੋਂ ਬਾਦ ਜੋਤ ਸਰੂਪੀ ਦਰਸ਼ਨ ਕਿਵੇਂ ਹੋਏ। ਇਸ ਤਰ੍ਹਾਂ ਦੀਆਂ ਹੋਰ ਭੀ ਕਈ ਗੁਰਮਤਿ ਦੇ ਉਚ ਭਾਵ ਦੀਆਂ ਗੱਲਾਂ ਹਨ। ਇਹਨਾਂ ਚਿੱਠੀਆਂ ਦੇ ਨਾਲ ਹੀ ਮਾਈ ਗੁਲਾਬ ਕੌਰ ਦਾ ਸੰਖੇਪ ਮਾਤਰ ਅਧਿਭੁਤ ਪ੍ਰਸੰਗ ਐਬਟਾਬਾਦ ਦੇ ਪ੍ਰਸੰਗ ਨੂੰ ਪੂਰਾ ਕਰਨ ਲਈ ਚਿੱਠੀ ਨੰਬਰ ੬ ਵਿਚੋਂ ਦਿਤਾ ਗਿਆ ਹੈ। ਪੰਜਵੀਂ ਚਿੱਠੀ ਵਿਚ ਲਾਹੌਰ ਮਿਸ਼ਨ ਕਾਲਜ ਦੇ ਉਸ ਸਮੇਂ ਦਾ ਜ਼ਿਕਰ ਹੈ ਜਦ ਕਿ ਭਾਈ ਸਾਹਿਬ ਨੂੰ ਉਹਨਾਂ ਦੇ ਪਿਤਾ ਸ: ਨੱਥਾ ਸਿੰਘ ਜੀ ਵਲੋਂ ਬਾਣੀ ਪੜ੍ਹਨ ਲਈ ਚਿੱਠੀ ਲਿਖਣ ਪਰ ਗੁਰਸਿੱਖੀ ਦੇ ਪ੍ਰੇਮ ਦੀ ਖਿੱਚ ਪਈ ਤੇ ਆਪ ਫੇਰ ਸਦਾ ਲਈ ਪ੍ਰਮਾਰਥ ਵਲ ਜੁਟ ਪਏ। ਪੁਸਤਕ ਦਾ ਸਿਲਸਿਲਾ ਚਿੱਠੀਆਂ ਦੇ ਸਿਲਸਿਲੇ ਵਾਰ ਹੀ ਰਖਿਆ ਗਿਆ ਹੈ*। ਐਬਟਾਬਾਦ ਵਿਚ ਭਾਈ ਸਾਹਿਬ ੧੯੦੪ ਤੇ ੧੯੦੫ ਵਿਚ ਐਸ. ਡੀ. ਓ. ਦੇ ਦਫ਼ਤਰ ਵਿਚ ਹੈਡ ਕਲਰਕ ਸਨ ਤੇ ਲਾਹੌਰ ਆਪ ੧੮੯੯ ਤੇ ੧੯੦੦ ਵਿਚ ਮਿਸ਼ਨ ਕਾਲਜ ਵਿਚ ਪੜ੍ਹਿਆ ਕਰਦੇ ਸਨ। ਇਹ ਵਾਕਿਆਤ ਆਪ ਦੀ ਚੜ੍ਹਦੀ ਜੁਆਨੀ ਦੇ ਸਮੇਂ ਦੇ ਹਨ, ਉਨ੍ਹੀਂ ਦਿਨੀਂ ਆਪ ਦੀ ਉਮਰ ੨੨ ਤੇ ੨੪-੨੫ ਸਾਲ ਦੀ ਸੀ। ਕਿਉਂਕਿ ਆਪ ਦਾ ਜਨਮ ੨੫ ਹਾੜ ੧੯੩੫ ਬਿ: ਮੁਤਾਬਕ ੭ ਜੁਲਾਈ ੧੮੭੮ ਈਸਵੀ ਦਾ ਹੈ।

ਪੁਸਤਕ ਵਿਚ ਥਾਂ ਪਰ ਥਾਂ ਲੋੜ ਅਨੁਸਾਰ ਇਕ ਪਾਸੇ ਮਜ਼ਮੂਨ ਦੇ ਨਾਲ ਨਾਲ ਸਿਰਲੇਖ ਦਿਤੇ ਗਏ ਹਨ, ਗੁਰਬਾਣੀ ਭੀ ਵਖ ਦਿਖਾਈ ਗਈ ਹੈ ਤੇ ਹੋਰ ਭੀ ਖ਼ਾਸ ਖ਼ਾਸ ਗੱਲਾਂ ਵਖਰੀਆਂ ਕਰਕੇ ਅਥਵਾ ਸਤਰਾਂ ਹੇਠ ਲਕੀਰਾਂ ਦੇ ਕੇ ਅੱਡ ਵਿਖਾਈਆਂ ਗਈਆਂ ਹਨ। ਜਿਥੇ ਕਿਤੇ ਲੋੜ ਭਾਸੀ ਹੈ ਉਥੇ ਉਥੇ ਫੁਟ ਨੋਟ ਭੀ ਦੇ ਦਿਤੇ ਗਏ ਹਨ, ਤੇ ਵਾਕਿਆਤ ਸਬੰਧੀ ਲੋੜੀਂਦੀਆਂ ਤਰੀਕਾਂ ਭੀ ਪੁਰਾਣੀਆਂ ਜੰਤਰੀਆਂ ਵਿਚੋਂ ਦੇਖ ਕੇ ਦਰਜ ਕੀਤੀਆਂ ਹਨ। ਪਾਠਕਾਂ ਦੀ ਸੁਖਾਲ ਲਈ ਚਿੱਠੀਆਂ ਦੇ ਨੰਬਰ ਲਾਏ ਗਏ ਹਨ, ਤੇ ਨੰਬਰਾਂ ਦੇ ਨਾਲ ਹੀ ਜਿਸ ਤਰੀਕ ਨੂੰ ਚਿੱਠੀ ਲਿਖੀ ਗਈ, ਉਹ

---

*ਚਿੱਠੀਆਂ ਦਾ ਸਿਲਸਲਾ ਹੁਣ chronological order ਵਿਚ (ਇਤਿਹਾਸਕ ਕਰਮਵਾਰ) ਕਰ ਦਿਤਾ ਹੈ।

ਭੀ ਦਰਜ ਕਰ ਦਿਤੀ ਗਈ ਹੈ । ਗਲ ਕੀ ਚਿੱਠੀਆਂ ਨੂੰ ਸੰਪਾਦਨ ਕਰਨ ਦੀ ਸੇਵਾ ਯਥਾ ਸ਼ਕਤਿ ਲੋੜ ਅਨੁਸਾਰ ਕੀਤੀ ਗਈ ਹੈ । ਚਿੱਠੀਆਂ ਦਾ ਮਜ਼ਮੂਨ ਜਿਵੇਂ ਆਇਆ ਉਸੇ ਤਰ੍ਹਾਂ ਆਦਿ ਤੋਂ ਅੰਤ ਤਕ ਸਾਵੇਂ ਦਾ ਸਾਵਾਂ ਰੱਖ ਦਿੱਤਾ ਗਿਆ ਹੈ ।

ਚਿੱਠੀਆਂ ਵਿਚ ਮਾਈ ਗੁਲਾਬ ਕੌਰ ਦਾ ਪ੍ਰਸੰਗ ਆਉਂਦਾ ਹੈ, ਏਸ ਲਈ ਮਾਈ ਜੀ ਦੇ ਥਾਂ ਟਿਕਾਣੇ ਦੀ ਪੁਛ ਭਗਤ ਦੁੰਨਾ ਸਿੰਘ ਜੀ ਐਬਟਾਬਾਦ ਤੋਂ ਚਿੱਠੀ ਲਿਖ ਕੇ ਕੀਤੀ ਗਈ ਸੀ । ਉਹਨਾਂ ਨੇ ਇਹ ਕੰਮ ਭਾ: ਨਰੈਣ ਸਿੰਘ ਪੁਸਤਕਾਂ ਵਾਲੇ ਐਬਟਾਬਾਦ ਦੇ ਸਪੁਰਦ ਕੀਤਾ । ਉਕਤ ਭਾਈ ਸਾਹਿਬ ਤੋਂ ਪਤਾ ਲਗਾ ਕਿ ਮਾਈ ਗੁਲਾਬ ਕੌਰ ਦਾ ਜਨਮ ਪਿੰਡ ਬੁਰਹਾਨ ਜ਼ਿਲਾ ਕੈਮਲ ਪੁਰ ਵਿਚ ੧੯੨੦ ਬਿਕ੍ਰਮੀ ਵਿਚ ਹੋਇਆ । ਆਪ ਦੇ ਪਿਤਾ ਭਾਈ ਦਰਗਾਹੀ ਤੇ ਮਾਤਾ ਭਾਈਆਂ ਗੁਰੂ ਘਰ ਦੇ ਸ਼ਰਧਾਲੂ ਸਹਿਜ ਧਾਰੀ ਸਿੱਖ ਸਨ । ਮਾਈ ਜੀ ਦਾ ਵਿਆਹ ੧੫ ਸਾਲ ਦੀ ਉਮਰ ਵਿਚ ਭਾਈ ਦੇਸ ਰਾਜ ਹਰੀਪੁਰ ਨਿਵਾਸੀ ਨਾਲ ੧੯੩੫ ਬਿਕ੍ਰਮੀ ਵਿਚ ਹੋਇਆ । ਜਿਨ੍ਹਾਂ ਦਾ ਘਰ ਹਰੀਪੁਰ ਵਿਚ ਸੋਹੇ ਵਾਲੇ ਮਹੱਲੇ ਵਿਚ ਸੀ । ਮਾਈ ਜੀ ਦੀ ਸੰਤਾਨ ਇਕ ਲੜਕਾ ਤੇ ਦੋ ਬੀਬੀਆਂ ਸਨ । ਮਾਈ ਜੀ ਦਾ ਪਤੀ ਆਪ ਦੇ ਚਲਾਣੇ ਤੋਂ ਦਸ ਸਾਲ ਪਹਿਲਾਂ ਚਲਾਣਾ ਕਰ ਗਿਆ ਸੀ । ਮਾਈ ਜੀ ਦਾ ਚਲਾਣਾ ੧੯੬੬ ਬਿਕ੍ਰਮੀ (੧੯੦੯–੧੦ ਈ:) ਵਿਚ ਹੋਇਆ । ਮਾਈ ਜੀ ਨੇ ਦਸ ਪੰਦਰਾਂ ਸਾਲ ਮਸਤ ਦਸ਼ਾ ਵਿਚ ਗੁਜ਼ਾਰੇ । ਭਾਈ ਸਾਹਿਬ ਰਣਧੀਰ ਸਿੰਘ ਜੀ ਦਸਦੇ ਹਨ ਕਿ ਮਾਈ ਜੀ ਦੇ ਜਦੋਂ ਅਸੀਂ ਦਰਸ਼ਨ ਕੀਤੇ ਸਨ ਤਾਂ ਉਨ੍ਹਾਂ ਦੇ ਤੇੜ ਕਛਹਿਰਾ ਤੇ ਉਪਰ ਕੰਬਲ ਸੀ ਤੇ ਆਪ ਦੀ ਰਹਿਤ ਰਹਿਣੀ ਅੰਮ੍ਰਿਤ ਧਾਰੀ ਸਿੰਘਣੀਆਂ ਵਾਲੀ ਸੀ । ਮਾਈ ਅੰਮ੍ਰਿਤ ਧਾਰੀ ਸੀ ਪਰ ਇਹ ਪਤਾ ਨਹੀਂ ਲਗਾ ਕਿ ਉਨ੍ਹਾਂ ਅੰਮ੍ਰਿਤ ਕਦ ਤੇ ਕਿਥੇ ਛਕਿਆ । ਹਰੀਪੁਰ ਵਿਚ ਮਾਈ ਨੂੰ ਆਮ ਲੋਕੀ "ਗੁਲਾਬੋ ਝੱਲੀ" ਕਰਕੇ ਹੀ ਸੱਦਿਆ ਕਰਦੇ ਸਨ । ਹਿੰਦੂ ਸਿੱਖਾਂ ਨਾਲੋਂ ਮੁਸਲਮਾਨ ਮਾਈ ਨੂੰ ਸਿਦਕ ਭਰੋਸੇ ਵਾਲੀ ਭਗਤ ਮਾਈ ਸਮਝ ਕੇ ਆਪ ਪਰ ਵਧੇਰੇ ਸ਼ਰਧਾ ਰਖਦੇ ਸਨ ।

ਭਾਈ ਸਾਹਿਬ ੧੯੦੫ ਈ: ਦੀਆਂ ਗਰਮੀਆਂ ਵਿਚ ਐਬਟਾਬਾਦੋਂ ਵਾਪਸ ਆਪਣੇ ਨਗਰ ਪਿੰਡ ਨਾਰੰਗਵਾਲ ਜ਼ਿਲਾ ਲੁਧਿਆਣਾ ਵਿਚ ਚਲੇ ਗਏ ਤੇ ਫੇਰ ੨੭ ਬਰਸ ਬਾਦ ਜਦ ਸ੍ਰੀ ਪੰਜਾ ਸਾਹਿਬ ਦੇ ਗੁਰਦੁਆਰੇ ਦੀ ਨਵੀਂ ਇਮਾਰਤ ਦਾ ਬੁਨਿਆਦੀ ਪੱਥਰ ਰੱਖਣ ਦੀ ਰਸਮ ਪੰਜਾ ਪਿਆਰਿਆਂ ਵਿਚ ਸ਼ਾਮਲ ਹੋ ਕੇ ੧੪ ਅਕਤੂਬਰ ੧੯੩੨ ਨੂੰ ਅਦਾ ਕੀਤੀ, ਉਸ ਤੋਂ ਦੂਜੇ ਦਿਨ ਐਬਟਾਬਾਦ ਦੀ ਸੰਗਤ ਦੀ ਪਰੇਰਨਾ ਨਾਲ ਮੁੜ ਐਬਟਾਬਾਦ ਫੇਰੇ ਪਾਏ ।

ਮੈਂ ਇਨ੍ਹਾਂ ਚਿੱਠੀਆਂ ਨੂੰ ਧਾਰਮਿਕ, ਇਤਿਹਾਸਿਕ ਤੇ ਸਾਹਿੱਤਕ ਤਿਹਾਂ ਗੱਲਾਂ ਨੂੰ ਮੁਖ ਰਖ ਕੇ ਪ੍ਰਕਾਸ਼ਤ ਕਰਨਾ ਜ਼ਰੂਰੀ ਸਮਝਦਾ ਸੀ, ਇਸ ਦੇ ਨਾਲ ਹੀ ਇਹ ਭੀ ਤੀਬਰ ਇੱਛਾ ਸੀ ਕਿ ਕੰਮ ਨਾਲ ਦੀ ਨਾਲ ਸਿਰੇ ਚੜ੍ਹ ਜਾਏ, ਉਸ ਦੀ ਰੀਸ ਨਹੀਂ, ਕਿਉਂਕਿ ਜੋ ਚੀਜ਼ ਕਿਸੇ ਦੀ ਮੌਜੂਦਗੀ ਵਿਚ ਪ੍ਰਕਾਸ਼ਤ ਹੋ ਜਾਏ, ਉਸ ਸਬੰਧੀ ਪਿਛੋਂ ਜੋ ਫ਼ਜ਼ੂਲ ਉਟੰਕਣ ਹੁੰਦੇ ਹਨ, ਉਨ੍ਹਾਂ ਦੀ ਗੁੰਜਾਇਸ਼ ਨਹੀਂ ਰਹਿੰਦੀ। ਇਤਿਹਾਸਿਕ ਤੌਰ ਪਰ ਉਹ ਮੁਸਤਨਿਦ ਚੀਜ਼ ਹੋ ਜਾਂਦੀ ਹੈ। ਨਹੀਂ ਤਾਂ ਪਿਛੋਂ ਲੋਕੀਂ ਪ੍ਰਾਪੇਗੰਡਾ ਯਾ ਕੋਈ ਹੋਰ ਮੰਤਵ ਅਰੋਪਣ ਲਗ ਪੈਂਦੇ ਹਨ। ਸੋ ਮੈਂ ਪ੍ਰਸੰਨ ਹਾਂ ਕਿ ਇਹ ਚਿੱਠੀਆਂ ਸ੍ਰੀ ਮਾਨ ਭਾਈ ਸਾਹਿਬ ਜੀ ਦੀ ਮੌਜੂਦਗੀ ਵਿਚ ਹੀ ਪ੍ਰਕਾਸ਼ਤ ਹੋ ਰਹੀਆਂ ਹਨ। ਗੁਰੂ ਕਰੇ ਕਿ ਬਾਕੀ ਰਹਿੰਦੀਆਂ ਚਿੱਠੀਆਂ ਭੀ ਝਬਦੇ ਹੀ ਪ੍ਰਕਾਸ਼ਤ ਹੋਣ।

ਦਾਸ ਉਹਨਾਂ ਸੱਜਣਾਂ ਦਾ ਅਤਿ ਧੰਨਵਾਦੀ ਹੈ, ਜਿਨ੍ਹਾਂ ਨੇ ਇਨ੍ਹਾਂ ਦੀ ਛਪਾਈ ਆਦਿ ਵਿਚ ਉਤਸ਼ਾਹ ਤੇ ਸਹਾਇਤਾ ਦੇ ਕੇ ਦਾਸ ਨੂੰ ਇਹਨਾਂ ਦੇ ਪ੍ਰਕਾਸ਼ਤ ਕਰਨ ਦੇ ਯੋਗ ਬਣਾਇਆ ਹੈ।

ਅੰਮ੍ਰਿਤਸਰ<br>
੧੩ ਮਈ ੧੯੩੬<br>
ਬੁਧਵਾਰ<br>
੧ ਜੇਠ ੧੯੯੩ ਬਿ:

ਨਾਹਰ ਸਿੰਘ ਗਿਆਨੀ<br>
ਪਿੰਡ ਗੁਜਰਵਾਲ ਜ਼ਿਲਾ ਲੁਧਿਆਣਾ<br>
ਨਾਲ ਐਡੀਟਰ 'ਗੁਰ ਸੇਵਕ'<br>
ਅੰਮ੍ਰਿਤਸਰ

## ਪੰਥ ਪ੍ਰਸਿਧ ਹਸਤੀਆਂ ਦੀਆਂ

# ਅਮੋਲਕ ਰਾਵਾਂ

### ਵਲੋਂ—ਸ੍ਰੀਮਾਨ ਭਾ: ਸਾ: ਭਾਈ ਵੀਰ ਸਿੰਘ ਜੀ ਅੰਮ੍ਰਿਤਸਰ

ਇਕੋ ਇਨਸਾਨ ਕਿਸੇ ਵੇਲੇ ਵਿਦਯਾ ਵਿਚ ਲਗ ਰਿਹਾ ਹੈ, ਪੜ੍ਹ ਰਿਹ ਤੇ ਪੜ੍ਹਾ ਰਿਹਾ ਹੈ, ਕਿਸੇ ਵੇਲੇ ਪਰਉਪਕਾਰ ਤੇ ਭਲਿਆਈ ਕਰ ਰਿਹਾ ਹੈ, ਕਦੇ ਭਾਈਚਾਰੇ ਵਿਚ ਬੈਠਾ ਹੈ, ਕਦੇ ਰਾਜਸੀ ਮਾਮਲੇ ਨਜਿਠ ਰਿਹਾ ਹੈ, ਕਦੇ ਆਪਣੇ ਸਰੀਰ ਦੀ ਰਖਯਾ ਦੇ ਸਾਮਾਨਾਂ ਵਿਚ ਜੁੱਟ ਰਿਹਾ ਹੈ, ਇਨਸਾਨ ਦੀ ਵਯਕਤੀ ਤਾਂ ਇਕ ਹੈ ਪਰ ਉਸ ਦੀਆਂ activities ਅਨੇਕਾਂ ਹਨ, ਪਰ ਇਸ ਦੀ ਕਰਨੀ ਕਰਤੱਤ੍ਰ ਦੇ ਨਾਨਾ ਰੰਗਾਂ ਵਿਚ ਇਕ ਹੋਰ ਸ਼ੈ ਹੈ ਜੋ ਇਕ ਦਾ ਰੰਗ ਰੱਖਦੀ ਹੈ। ਚਾਹੇ ਇਹ ਕਿਸੇ ਰੰਗ ਰਵੇ, ਕਿਸੇ ਵਿਚਾਰ ਵਿਚ ਵਰਤੇ, ਕਿਸੇ ਕਰਨੀ ਵਿਚ ਵਿਚਰੇ, ਉਹ ਸ਼ੈ ਇਕੋ ਹੋਵੇਗੀ।

ਉਹ ਸ਼ੈ ਆਪਣਾ ਥਹੁ ਦੂਸਰਿਆਂ ਨੂੰ ਬਚਨ ਤੇ ਕਰਮ ਤੋਂ ਦੇਂਦੀ ਹੈ, ਪਰ ਆਪਣੇ ਆਪ ਨੂੰ ਉਹ ਆਪਣੇ ਮਨ ਵਿਚੋਂ ਹੀ ਪਈ ਦਿਸਦੀ ਹੈ। ਉਸ ਸ਼ੈ ਦਾ ਨਾਮ ਹੈ 'ਆਚਰਣ' ਯਾ ਜਿਵੇਂ ਪੱਛਮੀ ਲੋਕ ਕਹਿੰਦੇ ਹਨ 'ਕੈਰੈਕਟਰ'। ਚਾਹੇ ਇਨਸਾਨ ਭਾਈਚਾਰਕ ਮੰਡਲ ਵਿਚ ਕੰਮ ਕਰੇ, ਚਾਹੇ ਧਾਰਮਿਕ; ਇਖਲਾਕੀ ਯਾ ਕਿਸੇ ਹੋਰ ਵਿਚ, ਉਸ ਦਾ ਕੈਰੇਕਟਰ ਹਰ ਕਰਮ ਮੰਡਲ ਵਿਚ ਆਪਣਾ ਆਪ ਦਿਖਾਏਗਾ ਤੇ ਉਸ ਕੈਰੈਕਟਰ ਦੀ ਦ੍ਰਿੜ੍ਹਤਾ ਉਸ ਦੀ ਸ਼ਖਸੀਅਤ ਬਨ੍ਹਾਏਗੀ।

"ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥"

ਆਚਰਣ ਪੁਰਖ ਦਾ ਅੰਤ੍ਰੀਵ ਮਿਤਰ ਹੈ, ਇਹ ਆਪੇ ਦਾ ਅੰਦਰ ਇਕ ਧਨਾਢ ਤੇ ਆਸਰਾ ਹੈ। ਇਹੋ ਬਾਹਰ ਆ ਕੇ ਜਗਤ ਵਿਚ ਉਸ ਦੀ ਸ਼ਖਸੀਅਤ ਤੋਂ ਸੰਸਾਰ ਨੂੰ ਲਾਭ ਪੁਚਾਉਂਦਾ ਤੇ ਇਸ ਨੂੰ ਯੋਗ ਥਾਵਾਂ ਤੋਂ ਲਾਭਵੰਦੇ ਕਰਦਾ ਹੈ।

ਇਹ ਪੁਸਤਕ, ਜਦ ਅਜੇ ਸਰਵਰਕ ਨਹੀਂ ਸੀ ਲੱਗਾ, ਮੇਰੇ ਹਥਾਂ ਵਿਚ ਦਿਤੀ ਗਈ ਤੇ ਦਸਿਆ ਗਿਆ ਕਿ ਇਸ ਵਿਚ ਕਿਸ ਸ਼ਖਸੀਅਤ ਦੀਆਂ

ਚਿੱਠੀਆਂ ਹਨ, ਤਾਂ ਮੇਰੀਆਂ ਅੱਖਾਂ ਅਗੇ ਉਸ ਸ਼ਖਸੀਅਤ ਦੀਆਂ ਧਾਰਮਿਕ ਭਾਈਚਾਰਕ, ਵਿਦਯਕ ਤੇ ਹੋਰ ਪਹਿਲੂਆਂ ਦੀਆਂ ਕਰਨੀਆਂ ਤੋਂ ਮੂਹਰੇ ਉਸ ਦੇ ਆਚਰਣ ਨੇ ਆ ਦਰਸ਼ਨ ਦਿਤੇ। ਮੈਂ ਕਿਹਾ ਕਿ ਮੈਂ ਪੋਥੀ ਨੂੰ ਪੜ੍ਹਕੇ ਜੋ ਕੁਛ ਲਿਖਣਾ ਹੈ ਉਸ ਤੋਂ ਪਹਿਲਾਂ ਇਸ ਗੱਲ ਨੂੰ ਸਫੁਟ ਕਰਨਾ ਹੈ ਕਿ ਪੱਤਰਾਂ ਦੀ ਲਿੱਖਣਹਾਰ ਸ਼ਖਸੀਅਤ ਨੇ ਆਪਣਾ ਆਚਰਣ ਸਾਡੇ ਮਨਾਂ ਉਤੇ ਇਸ ਪ੍ਰਕਾਰ ਦਾ ਅੰਕਤ ਕੀਤਾ ਹੈ, ਜਿਸ ਤੋਂ ਕਿ ਇਸ ਵਿਚ ਲਿਖੇ ਹਾਲਾਤ ਤੇ ਸਾਨੂੰ ਅਮੰਨਾ ਬਝਦਾ ਹੈ। ਇਸ ਪੁਸਤਕ ਵਿਚ ਆਏ ਪੱਤਰਾਂ ਦੇ ਲੇਖਕ ਜੀ ਦੇ ਜੀਵਨ ਪਹਿਲੂਆਂ ਵਿਚੋਂ ਇਸ ਪੋਥੀ ਵਿਚ ਇੱਕ ਪੱਖ ਦਾ ਜ਼ਿਕਰ ਹੈ। ਉਹ ਇਹ ਹੈ ਕਿ ਆਪ ਨੂੰ ਈਸ਼ਵਰ ਪਰਾਇਣ ਹੋ ਕੇ ਨਾਮ ਦੀ ਦਾਤ ਕਿਵੇਂ ਮਿਲੀ। ਨਾਮ, ਜਿਸ ਸਬੰਧੀ ਅੰਮ੍ਰਿਤ ਛਕਣ ਵੇਲੇ ਬ੍ਰਿਤੀ ਸੰਸ਼ਯਾਤਮਕ ਹੋ ਗਈ ਸੀ, ਆਪਣੀ ਤਲਾਸ਼ ਵਿਚ ਤੇ ਯਤਨ ਵਿਚ ਕਿਵੇਂ ਪ੍ਰਾਪਤ ਹੋਇਆ ਤੇ ਉਸ ਸਬੰਧੀ ਕੀ ਤਜਰਬੇ ਹੋਏ।

ਸੰਨ ੧੯੦੦ ਦੇ ਲਗ ਪਗ ਤੋਂ ਆਪ ਦਾ ਨਾਮ ਪੰਥ ਵਿਚ ਕਈ ਸਬੰਧਾਂ ਵਿਚ ਪ੍ਰਗਟ ਹੁੰਦਾ ਆਇਆ ਹੈ, ਤਦ ਤੋਂ ਹੀ ਆਪ ਦੇ ਆਚਰਣ ਦਾ ਧੁਰਵਾ ਬੱਝਾ ਚਲਾ ਆਇਆ ਹੈ। ਉਸ ਨੂੰ ਜੇ ਥੋੜੇ ਹਰਫਾਂ ਵਿਚ ਕਹਿਣਾਂ ਹੋਵੇ ਤਾਂ ਦੋ ਅਖਰਾਂ ਵਿਚ ਕਿਹਾ ਜਾ ਸਕਦਾ ਹੈ 'ਸਤਯ'। ਚਾਹੇ ਪਤ੍ਰਾਂ ਦੇ ਲਿਖਣਹਾਰ ਸੰਤ ਰਣਧੀਰ ਸਿੰਘ ਜੀ ਦੀ ਸ਼ਖਸੀਅਤ ਨਾਲ ਕਿਸੇ ਦਾ ਹਿਤ ਹੋਵੇ ਚਾਹੇ ਅਜੋੜ, ਇਹ ਗਲ ਜਿਥੋਂ ਤਕ ਮੈਂ ਕਹਿ ਸਕਦਾ ਹਾਂ, ਸਾਰੇ ਮੰਨਦੇ ਹਨ ਕਿ ਉਹ 'ਸਤਯਵਾਦੀ' ਹਨ। ਸਤਯਵਾਦੀ ਦਾ ਆਚਰਣ ਉਚਾ ਆਚਰਣ ਹੁੰਦਾ ਹੈ ਕਿਉਂਕਿ ਸਤਯਵਾਦੀ ਦੇ ਮਨ ਵਿਚੋਂ ਆਚਰਣ ਦੇ ਨੁਕਸ, ਜੇ ਕੋਈ ਹੋਣ ਬੀ ਤਾਂ ਵਾਰੋ ਵਾਰੀ ਤਿਲਕਦੇ ਖਿਸਕਦੇ ਨਿਕਲਦੇ ਜਾਂਦੇ ਹਨ ਤੇ ਉਚਤਾ ਆਪੇ ਪ੍ਰਵੇਸ਼ ਕਰਦੀ ਜਾਂਦੀ ਹੈ। ਇਸ ਕਰਕੇ ਸੂਰੇ ਸਤਿਗੁਰੂ ਨੇ ਸਭਨਾਂ ਰੋਗੀਆਂ ਦਾ ਦਾਰੂ 'ਸੱਚ' ਲਿਖਿਆ ਹੈ। ਸਤਯ ਦੇ ਦ੍ਰਿੜ ਆਚਰਣ ਵਾਲਾ ਜੋ ਕੁਛ ਕਹੇਗਾ ਉਹ ਯਕੀਨ ਯੋਗ ਹੋਵੇਗਾ, ਜੋ ਕੁਛ ਉਹ ਲਿਖੇਗਾ ਉਸ ਪਰ ਸਭ ਨੂੰ ਅਮੰਨਾ ਆਵੇਗੀ, ਜਿਸ ਸ਼ੈ ਨੂੰ ਸੁਣ ਯਾ ਪੜ੍ਹ ਕੇ ਯਕੀਨ ਆ ਜਾਵੇ ਕਿ ਸੱਚ ਹੈ ਉਹੋ ਜਗਤ ਨੂੰ ਸੁਖਦਾਤੀ ਹੁੰਦੀ ਹੈ। ਸੋ ਸਤਯ ਦੇ ਆਚਰਣ ਵਾਲੇ ਸਤਯਵਾਦੀ ਲੇਖਕ ਦੇ ਇਹ ਪਤ੍ਰ ਮੈਂ ਪੜ੍ਹੇ ਹਨ। ਇਨ੍ਹਾਂ ਦਾ ਇਕ ਪਹਿਲੂ ਤਾਂ ਹੈ ਇਤਿਹਾਸਕ ਰਸ, ਦੂਸਰਾ ਜੋ ਸਿਖ ਜਗਤ ਪਰ ਅਸਰ ਡਾਲਨੇ ਵਾਲਾ ਹੈ ਉਹ ਹੈ ਧਾਰਮਿਕ। ਹਾਂ, ਇਹ ਇਕ ਉਗਾਹੀ ਹੈ ਜੋ ਤਜਰਬੇ ਤੋਂ ਪੈਦਾ ਹੋਈ ਹੈ, ਜਿਸ ਨੇ ਕਿ ਪਾਠਕਾਂ ਤੇ ਅਸਰ

ਕਰਨਾ ਹੈ ਇਹ, ਕਿ ਸਾਡਾ ਈਮਾਨ ਜੋ ਨਾਮ ਅਭਿਆਸ ਉਤੇ ਹੈ ਅਤੇ ਜੋ ਗੁਰਵਾਕਾਂ ਅਨੁਸਾਰ ਤੇ ਨਿਰੋਲ ਸੱਤਯ ਹੈ, ਇਕ ਪੱਛਮੀ ਵਿਦਿਯਾ ਦੇ ਵਿਦਵਾਨ ਨੇ ਭੀ ਉਸ ਪਰ ਅਮਲ ਕਰਕੇ ਡਿਠਾ ਹੈ ਤੇ ਉਸਦੇ ਤਜਰਬੇ ਵਿਚ ਆਇਆ ਹੈ ਕਿ ਉਹ ਠੀਕ ਹੈ, ਤੇ ਉਹ ਹੁਣ ਸਾਖੀ ਭਰਦਾ ਹੈ ਕਿ ਭਾਈ ਇਸ ਗਲ ਨੂੰ ਨਿਰੀ ਗਲ ਮਾਤਰ ਨਾ ਸਮਝ, ਵਿਦਯਕ ਪਰਵਾਜ਼ ਨਾ ਸਮਝੋ, ਇਹ ਤਜਰਬੇ ਵਿਚ ਆਉਣ ਵਾਲੀ ਸਚੀ ਮੁਚੀ ਦੀ ਇਕ ਸਤਯਤਾ ਹੈ। ਗੁਰੂ ਅਰਜਨ ਦੇਵ ਜੀ ਨੇ ਨਾਮ ਅੰਮ੍ਰਿਤ ਆਖਿਆ ਹੈ, ਉਹ ਸੱਚ ਹੈ। ਹੁਣ ਇਕ ਪੱਛਮੀ ਵਿਦਯਾ ਦੇ ਵਿਦ੍ਵਾਨ ਨੇ ਆਪਾ ਤਯਾਗ ਕੇ, ਅਮਲ ਕਰਕੇ ਨਿਜ ਤਜਰਬੇ ਨਾਲ ਡਿੱਠਾ ਜੋ ਕਿ ਨਾਮ ਅੰਮ੍ਰਿਤ ਹੈ, ਜੋ ਗੁਰੂ ਜੀ ਨੇ ਕਿਹਾ ਹੈ, ਨਿਰੋਲ ਸਤਯ ਹੈ। ਚੂੰਕਿ ਤਜਰਬਾ ਕਰਨੇ ਵਾਲੀ ਵਯਕਤੀ ਦਾ ਆਚਰਨ ਇਕ ਮੰਨੀ ਪ੍ਰਮੰਨੀ ਤੇ ਮੁਸਤਨਿਦ ਬਾਤ ਹੈ, ਇਸ ਲਈ ਉਸ ਦੀ ਤਜਰਬਾ ਕਰਕੇ ਭਰੀ ਉਗਾਹੀ ਨਿਰਸੰਸੇ ਬਾਤ ਹੈ ਤੇ ਪੂਰਨ ਯਕੀਨ ਕਰਨੇ ਯੋਗ ਹੈ। ਇਸੇ ਕਰਕੇ ਇਹ ਪੋਥੀ ਸਮੇਂ ਲਈ ਉਪਯੋਗੀ ਤੇ ਉਪਕਾਰੀ ਹੈ।

ਇਸ ਵੇਲੇ ਜਦ ਕਿ ਬੁੱਧੀਆਂ ਦਾ ਰੌ ਮਾਦਾ ਪ੍ਰਸਤੀ ਵੱਲ ਪੈ ਰਿਹਾ ਹੈ ਤੇ ਆਪਣੇ ਸ੍ਵਾਰਥਾਂ ਲਈ ਬੀ ਪੁਆਇਆ ਜਾ ਰਿਹਾ ਹੈ ਸੰਤ ਰਣਧੀਰ ਸਿੰਘ ਜੀ (ਬੀ. ਏ.) ਦੇ ਨਾਮ ਸਬੰਧੀ ਨਿਜ ਤਜਰਬੇ ਦੀ ਵਾਰਤਾ ਜੋ ਇਸ ਪੋਥੀ ਵਿਚ ਆਈ ਹੈ, ਅਨੇਕਾਂ ਮੁਤਲਾਸ਼ੀਆਂ, 'ਯਕੀਨ ਨਾ ਯਕੀਨ' ਦੀ ਹਦ ਤੇ ਵਯਾਕੁਲ ਹੋ ਰਹੇ ਜਗਯਾਸੂਆਂ ਤੇ ਆਮ ਸਿਖ ਨੌਜਵਾਨਾਂ ਉਤੇ ਸ਼ੁਭ ਅਸਰ ਪਾਏਗੀ ਤੇ ਦਸੇਗੀ ਕਿ ਆਪ ਘਾਲ ਕਰਕੇ ਤੇ ਗੁਰੂ ਆਸਰੇ ਡੋਰ ਸੱਟ ਕੇ ਗੁਰੂ ਦਰੋਂ ਲਭਣ ਵਾਲੇ ਨੂੰ ਕਿਵੇਂ ਰਸਤਾ ਲੱਭ ਪਿਆ ਤੇ ਉਸ ਨੇ ਕਿਵੇਂ ਨਾਮ ਨੂੰ ਅੰਮ੍ਰਿਤ ਤੁਲ ਰਸਦਾਇਕ ਸਹੀ ਕੀਤਾ ਤੇ ਹੁਣ ਤਕ ਸਾਰਾ ਜੀਵਨ ਇਸੇ ਪਾਸੇ ਅਰਪ ਦਿਤਾ। ਉਨ੍ਹਾਂ ਦੇ ਰਚੇ ਹੋਏ ਹੋਰ ਪੁਸਤਕ ਤੇ ਲੇਖ ਤਾਂ ਜਗਿਆਸੂ ਨੂੰ ਹੋਰ ਅਗੇਰਲੀ ਮਦਦ ਦੇਣਗੇ, ਪਰ ਇਹ ਪੁਸਤਕ ਆਸਤਕ ਭਾਵ ਦ੍ਰਿੜ੍ਹ ਕਰੇਗੀ ਕਿ ਸੱਚ ਉਤੇ ਟੇਕ ਧਾਰ ਕੇ ਜੋ ਅਮਲੀ ਤੌਰ ਤੇ ਗੁਰੂ ਦਰੋਂ ਨਾਮ ਧਨ ਪ੍ਰਾਪਤ ਕਰਨ ਦਾ ਜਤਨ ਕਰਦੇ ਹਨ, ਉਨ੍ਹਾਂ ਨੂੰ ਕਿਵੇਂ ਧੁਰੋਂ ਦਾਤਾਂ ਮਿਲਦੀਆਂ ਹਨ ਤੇ ਕਿਵੇਂ ਖਿਆਲ ਮਾਤ੍ਰ ਨਾਲ ਨਹੀਂ, ਪਰ ਤਜਰਬੇ ਵਿਚ ਉਹ ਸਾਰਾ ਕੁਛ ਆ ਜਾਂਦਾ ਹੈ, ਜੋ ਸਤਿਗੁਰੂ ਜੀ ਨੇ ਲਿਖਿਆ ਹੈ।

ਇਹ ਪੋਥੀ ਪਾਠਕਾਂ ਨੂੰ ਰਾਹਨੁਮਾਈ ਦੇਵੇਗੀ ਕਿ ਜੇ ਅਸੀਂ ਝੂਠ, ਕੁਸੱਤ, ਵੈਰ ਛੋੜਕੇ 'ਪਿਆਰ ਤੇ ਸੱਚ' ਪਰ ਆ ਜਾਈਏ ਤੇ

ਵਾਹਿਗੁਰੂ ਜੀ ਤੇ ਟੇਕ ਧਰੀਏ ਤਾਂ ਸਾਡੀ ਰਾਹਨੁਮਾਈ ਅਣਦਿਸਦੇ ਜਗਤ ਵਿਚੋਂ ਹੋਣ ਲਗ ਜਾਂਦੀ ਹੈ। ਸੁਣਦੇ ਹਾਂ ਕਿ ਅਜ ਕਲ ਹੀ ਆਕਸਫੋਰਡ ਵਿਚ ਇਕ ਸੰਪ੍ਰਦਾ ਟੁਰੀ ਹੈ ਜੋ ਨਿਰੋਲ ਸੱਚ, ਦਯਾਨਤਦਾਰੀ ਤੇ ਪ੍ਰੇਮ ਦੀ ਵਰਤੋਂ ਦ੍ਰਿੜਾਕੇ ਵਾਹਿਗੁਰੂ ਪਰਾਇਣ ਹੋਣ ਦਾ ਕੋਈ ਅਭਿਆਸ ਕਰਵਾ-ਉਂਦੀ ਹੈ, ਤਦ ਅਨੇਕਾਂ ਨਾਸਤਕਾਂ ਤੇ ਮਾੜੇ ਆਚਰਣ ਵਾਲਿਆਂ ਨੇ ਮੰਨਿਆ ਹੈ ਕਿ ਗੈਬ ਤੋਂ ਰਾਹਨੁਮਾਈ ਮਿਲਦੀ ਹੈ। ਨਿਜ ਤਜਰਬੇ ਦੇ ਅਧਾਰ ਤੇ ਕਈ ਦੁਰਾਚਾਰੀ ਸੁਧਰ ਗਏ ਤੇ ਨਾਸਤਕ ਆਸਤਕ ਹੋ ਗਏ ਹਨ। ਸੰਤ ਰਣਧੀਰ ਸਿੰਘ ਜੀ ਦਾ ਨਿਜ ਤਜਰਬਾ ਜੋ ਇਨ੍ਹਾਂ ਪਤ੍ਰਾਂ ਵਿਚ ਅੰਕਿਤ ਹੈ, ਦਸਦਾ ਹੈ ਕੀਕੂੰ ਗੁਰੂ ਪਰਨੇ ਹੋ ਜਾਣ ਨਾਲ ਤੇ ਸਤਯ ਜੀਵਨ ਧਾਰਨ ਕਰਨ ਨਾਲ ਉਨ੍ਹਾਂ ਨੂੰ ਨਾਮ ਵਿਚ ਰਾਹਨੁਮਾਈ ਮਿਲੀ। ਚਾਹੇ ਅੰਮ੍ਰਿਤ ਛਕਣ ਵੇਲੇ ਕਿਸੇ ਸੰਸੇ ਦੇ ਪੈਦਾ ਹੋ ਜਾਣ ਨੇ ਉਨ੍ਹਾਂ ਨੂੰ ਭਰਮ ਚਿਤੀ ਪਾ ਦਿਤੀ ਪਰ ਦ੍ਰਿੜ੍ਹ ਵਿਸ਼ਵਾਸ਼ ਧਾਰ ਕੇ ਸਤਿਗੁਰ ਦਾ ਦਰ ਖੜਕਾਉਣ ਤੇ ਉਨ੍ਹਾਂ ਨੂੰ ਅਸਲੀਅਤ ਮਿਲ ਗਈ **ਤੇ ਧੁਰਦੀ** ਰਾਹਨੁਮਾਈ ਪ੍ਰਾਪਤ ਹੋ ਗਈ।

ਇਸ ਪੋਥੀ ਵਿਚ ਤਾਂ ਨਾਮ ਦੀ ਨਿਰ ਸੰਸੇ ਪ੍ਰਾਪਤੀ ਤੇ ਉਸ ਵਿਚ ਦ੍ਰਿੜ੍ਹਤਾ ਨਾਲ ਲਗ ਜਾਣ ਦੀ ਵਿਥਯਾ ਹੈ। ਉਂਞ ਸਭ ਨੂੰ ਪਤਾ ਹੈ ਕਿ ਉਨ੍ਹਾਂ ਨੇ ਕੀਕੂੰ ਸਾਰੀ ਉਮਰ ਦੁੱਖਾਂ ਸੁੱਖਾਂ ਵਿਚ ਨਾਮ ਦਾ ਲੜ ਨਹੀਂ ਛਡਿਆ ਤੇ ਨਾਮ ਨੇ ਉਨ੍ਹਾਂ ਦੀ ਬਾਂਹ ਨਹੀਂ ਤਿਆਗੀ।

ਏਸ ਪੋਥੀ ਵਿਚ ਦਿਤੇ ਹਾਲਾਤ ਅਸਚਰਜਤਾ ਦਾ ਅਸਰ ਪਾਉਂਦੇ ਹਨ, ਪਰ ਵਾਹਿਗੁਰੂ ਅਸਚਰਜ ਹੈ ਤੇ ਉਸ ਦੇ ਪਾਉਣ ਦਾ ਰਸਤਾ ਸਿਫ਼ਤ ਸਲਾਹ ਦ੍ਵਾਰੇ ਪ੍ਰਾਪਤ ਹੋਣ ਵਾਲੀ ਅਸਚਰਜਤਾ ਅਰਥਾਤ ਵਿਸਮਾਦੀ ਘਾਟੀਆਂ ਥਾਣੀ ਜਾਂਦਾ ਹੈ। ਇਸ ਵਿਚ ਦਿਤੇ ਅਸਚਰਜ ਕਰ ਦੇਣ ਵਾਲੇ ਤਜਰਬੇ ਇਕ ਵਿਦਵਾਨ ਤੇ ਨਿਰਛਲ ਸੱਤਯ ਪਰ ਟਿਕੀ ਵਯਕਤੀ ਦੇ ਹਨ, ਇਸ ਕਰਕੇ ਇਨ੍ਹਾਂ ਨੂੰ ਭਾਵਨਾ ਤੇ ਸ਼ਰਧਾ ਨਾਲ ਪੜ੍ਹਕੇ ਲਾਭ ਉਠਾਉਣਾ ਚਾਹੀਏ।

ਅੰਮ੍ਰਿਤਸਰ
੨੯-੫-੩੬

ਵੀਰ ਸਿੰਘ

**ਵਲੋਂ—ਸਰ ਜੋਗਿੰਦਰ ਸਿੰਘ ਜੀ ਵਜ਼ੀਰ ਖੇਤੀ ਵਾੜੀ ਪੰਜਾਬ, ਸ਼ਿਮਲਾ**

ਪ੍ਰਮਾਰਥੀ ਰੰਗਾਂ ਨੂੰ ਓਹੀ ਜਾਣ ਸਕਦਾ ਹੈ, ਜੋ ਇਨ੍ਹਾਂ ਰੰਗਾਂ ਦਾ ਰਸੀਆ ਹੋਵੇ, ਸ਼ਬਦ ਦਾ ਭੇਦ ਓਸ ਤੇ ਹੀ ਖੁਲ੍ਹਦਾ ਹੈ, ਜਿਸ ਨੇ ਸ਼ਬਦ ਦਾ ਰਸ ਚੱਖਿਆ ਹੋਵੇ। ਆਨੰਦ ਓਹੀ ਜਾਣਦਾ ਹੈ, ਜਿਸ ਨੂੰ ਅਨੰਦ ਪ੍ਰਾਪਤ ਹੋਇਆ ਹੋਵੇ, ਜਿਸ ਦੀ ਅੱਗ ਬੁਝ ਗਈ ਹੋਵੇ ਤੇ ਅੰਤਰ ਆਤਮੇ ਸੀਤਲਤਾ ਪ੍ਰਵੇਸ਼ ਕਰ ਗਈ ਹੋਵੇ। ਭਾਈ ਸਾਹਿਬ ਰਣਧੀਰ ਸਿੰਘ ਜੀ ਦਾ ਰੂਹਾਨੀ ਤਜਰਬਾ, ਰੂਹਾਨੀ ਰਸ ਦੀ ਤੇ ਰੂਹਾਨੀ ਰਸ ਹਾਸਲ ਕਰਨ ਦੀ ਸ਼ਹਾਦਤ ਹੈ।

ਇਸ ਸਬੰਧੀ ਕੁਝ ਲਿਖਣਾ ਕਿਸੇ ਰਸੀਏ ਨੂੰ ਹੀ ਲਿਖਣਾ ਬਣਦਾ ਹੈ। ਮੇਰੇ ਜੇਹੇ ਮਾਇਆਧਾਰੀ ਨੇ ਕੀ ਲਿਖਣਾ ਹੈ ? ਭਗਤੀ ਭਾਵ ਐਸਾ ਹੋਵੇ, ਜੈਸਾ ਭਾਈ ਸਾਹਿਬ ਦਾ। ਪ੍ਰੇਮ ਦੇ ਦਰਿਆ ਵਗਣ ਤੇ ਮਨ ਦੇ ਕਲੇਸ਼ ਇਸ ਤਰ੍ਹਾਂ ਮਿਟ ਜਾਣ, ਜਿਸ ਤਰ੍ਹਾਂ ਸੂਰਜ ਦੇ ਸਾਹਮਣੇ ਅੰਧੇਰਾ। ਆਤਮਾ ਆਪਣੇ ਸਰੂਪ ਵਿਚ ਇਸਥਿਤ ਹੋ ਕੇ ਸਤਿ ਚਿਤ ਅਨੰਦ ਵਿਚ ਮਗਨ ਹੋ ਜਾਏ।

ਮੈਂ ਆਪਣੇ ਤੁਛ ਤਜਰਬੇ ਤੋਂ ਇਹ ਕਹਿ ਸਕਦਾ ਹਾਂ ਕਿ ਭਾਈ ਸਾਹਿਬ ਦਾ ਤਜਰਬਾ ਸੱਚਾ ਤੇ ਜਗਿਆਸੂ ਨੂੰ ਰਸਤਾ ਦਿਖਾਉਣ ਵਾਲਾ ਹੈ। ਧੰਨ ਗੁਰੂ ਤੇ ਧੰਨ ਗੁਰੂ ਦੇ ਸਿੱਖ !!

ਸ਼ਿਮਲਾ ੧੫-੫-੩੬ ਜੋਗਿੰਦਰ ਸਿੰਘ

''ਅਪਨੇ ਲੋਭ ਕਉ ਕੀਨੋ ਮੀਤੁ ॥
ਸਗਲ ਮਨੋਰਥ ਮੁਕਤਿ ਪਦੁ ਦੀਤੁ ॥''
ਗਉੜੀ ਮ: ੫ , ੧੯੫

# ਜੇਲ੍ਹ ਚਿੱਠੀਆਂ

ਸਿੱਖੀ ਪ੍ਰੇਮ, ਨਾਮ ਦੀ ਪ੍ਰਾਪਤੀ, ਜੋਤਿ ਸਰੂਪੀ ਦਰਸ਼ਨ,
ਤਸੀਲਦਾਰੀ ਦਾ ਸਮਾਂ, ਨਾਭਾ, ਲੁਧਿਆਣਾ, ਲਾਹੌਰ,
ਮੁਲਤਾਨ, ਹਜ਼ਾਰੀ ਬਾਗ਼, ਰਾਜਮੰਦਰੀ, ਨਾਗਪੁਰ
ਜੇਲ੍ਹਾਂ ਦੇ ਅਸਚਰਜ ਸਮਾਚਾਰ

## ਆਸਾ ਮਹਲਾ ੫

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧ ਰਹਾਉ॥
ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥
ਤਿਸਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ॥੨॥੭॥

(ਪੰਨਾ ੪੦੩)

# ੧

# ਗੁਰਸਿੱਖੀ ਦਾ ਪ੍ਰੇਮ ਕਿਵੇਂ ਲੱਗਾ*

੧ ਓ ਵਾਹਿਗੁਰੂ ਜੀ ਕੀ ਫਤਹ ॥

ਪਿਆਰੇ ਵੀਰ ਭਾਈ ਨਾਹਰ ਸਿੰਘ ਜੀ !

ਜੋ ਆਪ ਪੁਛਦੇ ਹੋ ਕਿ ਗੁਰਸਿਖੀ ਦਾ ਪ੍ਰੇਮ ਕਿਸ ਤਰ੍ਹਾਂ ਹੋਇਆ ? ਵੱਡੀ ਗੱਲ ਤਾਂ ਇਹੋ ਹੈ ਕਿ ਕੋਈ ਖ਼ਾਸ ਕੁਦਰਤੋਂ ਵਰਤੀ, ਨਹੀਂ ਤਾ ਸਾਨ ਗੁਮਾਨ ਭੀ ਨਹੀਂ ਸੀ । ਦਾਸ ਦੇ ਹਿਰਦੇ ਵਿਚ ਕੁਦਰਤੀ ਪ੍ਰੇਮ ਦਾ ਮਾਦਾ ਪਹਿਲੇ ਦਿਨੋਂ ਛੋਟੇ ਹੁੰਦੇ ਤੋਂ ਸੀ, ਪ੍ਰੰਤੂ ਖੋਜ ਖੋਜ ਤੇ ਹੰਢ ਹੰਢ ਕੇ ਵੇਖ ਚੁਕਾ ਸਾਂ ਕਿ ਸੱਚਾ ਪ੍ਰੀਤਮ ਜਿਸ ਨਾਲ ਪ੍ਰੇਮ ਕੀਤਾ ਜਾਵੇ ਤੇ ਤੋੜ ਨਿਭ ਜਾਵੇ; ਮਿਲੇ। ਪਰ ਕੋਈ ਭੀ ਨਹੀਂ ਸੀ ਲੱਭਾ, ਏਤਨੀ ਨਿਰਾਸਤਾ ਦੇ ਹੁੰਦਿਆਂ ਭੀ ਪ੍ਰੇਮ ਦੀ ਕਣੀ ਮੌਜੂਦ ਸੀ ਤੇ ਦਸਦੀ ਸੀ ਕਿ ਇਹ ਪ੍ਰੇਮ ਕਣੀ ਜੀਵਨ ਬੂਟੀ ਹੈ ਅਤੇ ਅਗੰਮੀ ਪ੍ਰੇਮ ਚਸ਼ਮੇ ਵਿਚੋਂ ਨਿਕਲ ਕੇ ਕੇਵਲ ਕਣੀ ਮਾਤ੍ਰ ਹੀ ਹਸਤੀ ਵਿਚ ਟਿਮ ਟਿਮਾ ਰਹੀ ਹੈ। ਮੇਰੇ ਪਰ ਕੁਦਰਤੀ ਨਜ਼ਾਰਿਆਂ ਦੀ ਸੁੰਦਰਤਾ ਤੇ ਸਰਲਤਾ ਸੁਤੇ ਹੀ ਇਕ ਖਿੱਚਵਾਂ ਅਸਰ ਪਾ ਜਾਂਦੀ ਸੀ ਤੇ ਮੈਂ ਕਰਤਾਰ ਦੀ ਬਿਸਮਾਦੀ ਰਚਨਾ ਨੂੰ ਭੋਲੇ ਭਾਇ ਇਕ ਚਮਤਕਾਰਕ ਕ੍ਰਿਸ਼ਮਾ ਸਮਝਦਾ ਹੁੰਦਾ ਸੀ। ਪਰੰਤੂ ਇਹ ਉੱਕਾ ਹੀ ਸਾਨ ਗੁਮਾਨ ਨਹੀਂ ਸੀ ਕਿ ਇਸ ਦੇ ਪਿਛੇ ਇਸ ਰਚਨਾ ਦਾ ਰਚਨਹਾਰ ਭੀ ਕੋਈ ਹੈ। ਚਿੱਤ੍ਰ ਬਚਿੱਤ੍ਰ ਰਚਨਾ ਦੀ ਨਾਨ੍ਹਾ ਰੰਗੀ ਸੁੰਦਰਤਾ ਪੇਖ ਪੇਖ ਅੰਤਰਗਤੀ ਆ ਮੁਹਾਰੀਆਂ ਪ੍ਰੇਮ ਲਹਿਰਾਂ ਉਠਣੀਆਂ ਅਤੇ ਦ੍ਰਿਸ਼ਟਮਾਨ ਸੁੰਦਰਤਾ ਵਲ ਖਿਚੇ ਜਾਣਾ, ਰੰਗ ਬਰੰਗੀ ਸੁੰਦਰਤਾ ਨੇ ਰੰਗ ਬਟਾ ਜਾਣਾ ਤੇ ਨਿਰਾਸਤਾ ਉਪਜਣੀ, ਪਰ ਖਿੱਚ ਦੀ ਕਣੀ ਸਾਵੀਂ ਦੀ ਸਾਵੀਂ। ਜਿਸ ਦੇ ਅੰਦਰ ਹੋਣ ਮਾਤਰ ਨੇ ਇਹ

**ਪਹਿਲੀ ਅਵਸਥਾ**

*ਚਿੱਠੀ ਨੰ: ੫; ੪ ਮਈ ੧੯੨੨ ਈ:

ਦਸਣਾ ਕਿ ਜਿਸ ਤਰ੍ਹਾਂ ਇਹ ਪ੍ਰੇਮ ਕਣੀ ਅਬਿਨਾਸ਼ੀ ਹੈ ਤਿਵੇਂ ਉਹ ਅਬਿਨਾਸ਼ੀ ਚੀਜ਼ ਭੀ ਅਵੱਸ਼ ਹੋਣੀ ਲੋੜੀਂਦੀ ਹੈ ਜਿਸ ਨਾਲ ਪ੍ਰੇਮ ਲਾ ਕੇ ਫਿਰ ਨਿਰਾਸਤਾ ਨਾ ਹੋਵੇ। ਇਸ ਪਰਕਾਰ ਦੀ ਘਟਨਾ ਅਤਿ ਛੋਟੀ ਉਮਰ ਤੋਂ ਹੀ ਘਟਦੀ ਰਹੀ, ਪਰ ਇਸ ਤੋਂ ਵਧ ਕੇ ਪਰਮਾਰਥ ਸੰਬੰਧੀ ਕੁਝ ਸੂਝ ਬੂਝ ਨਹੀਂ ਸੀ।

**ਲਾਹੌਰ ਮਿਸ਼ਨ ਕਾਲਜ ਦਾ ਸਮਾਂ ਸੰਨ ੧੮੯੯ ਤੇ ੧੯੦੦ ਈ: ਦੇ ਸਮਾਚਾਰ**

ਇਸੇ ਪ੍ਰਕਾਰ ਸੰਸਾਰਕ ਵਿਦਯਾ ਪਰਾਪਤੀ ਦੇ ਧੰਧ ਬੰਧ ਵਿਚ ਸਮਾਂ ਲੰਘਦਾ ਲੰਘਦਾ ਲੰਘ ਗਿਆ। ਕਈ ਮੋੜ ਘੇੜ ਕੁਸੰਗ ਦੇ ਭੀ ਆ ਕੇ ਵਾਪਰੇ, ਪਰੰਤੂ ਜੀਵਨ ਦੀ ਇਖਲਾਕੀ ਅੰਸ਼ ਆਚਾਰ ਉਤੇ ਇਨ੍ਹਾਂ ਫੇਰਾਂ ਘੇਰਾਂ ਦਾ ਕੋਈ ਅਸਰ ਨਾ ਪਿਆ; ਜਿਸ ਨੂੰ ਕਿ ਅਸੀਂ ਹੁਣ ਪਤਿਤ ਕਰਮ ਆਖਦੇ ਹਾਂ, ਇਸ ਤੋਂ ਸੁਤੇ ਹੀ ਬਚਾਉ ਰਿਹਾ। ਜਿਸ ਨੂੰ ਮੈਂ ਹੁਣ ਇਉਂ ਹੀ ਕਹਾਂਗਾ, ਕਿ ਰੱਖਣਹਾਰ ਨੇ ਆਪ ਹੱਥ ਦੇ ਰੱਖਣਾ ਚਾਹਿਆ ਹੋਇਆ ਸੀ, ਨਹੀਂ ਤਾਂ ਆਪ ਆਪਣੇ ਬਲ ਪਰਤਾਪ ਨਾਲ ਕਦੇ ਬਚਾਉ ਨਹੀਂ ਸੀ ਹੋ ਸਕਦਾ।

ਲਾਹੌਰ ਜਾ ਕੇ ਇਕ ਪਾਸੇ ਤਾਂ ਪੜ੍ਹਾਈ ਦੀ ਖੜਖੱਸ, ਦੂਜੇ ਪਾਸੇ ਕੁਸੰਗ ਦਾ ਬਾਜ਼ਾਰ ਗਰਮ; ਤੀਜੇ ਓਰ ਅਨੇਕਾਂ ਮਤਾਂ ਮਤਾਂਤ੍ਰਾਂ ਦਾ ਗਾੜ੍ਹ ਮਚਿਆ ਹੋਇਆ ਸੀ। ਹਰ ਇਕ ਮਜ਼ਹਬੀ ਮਜਲਿਸ ਵਿਚ ਜਾਣ ਦਾ ਭ੍ਰਮ ਪੈ ਗਿਆ ਪਰ ਚੁਫੇਰੇ ਖੁਸ਼ਕੀ ਵਰਤੀ ਹੋਈ ਤੇ ਬਹਿਸ ਮੁਬਾਹਸੇ ਦਾ ਬਾਜ਼ਾਰ ਗਰਮ ਦੇਖ ਕੇ ਚਿੱਤ ਨੂੰ ਖਿੱਚ ਕਿਸੇ ਵਲ ਨਾ ਹੋਈ। ਸਾਰੇ ਮਤਾਂ ਮਤਾਂਤ੍ਰਾਂ ਵਿਚ "ਸਚ ਕਿਨਾਰੇ ਰਹਿ ਗਿਆ" ਪਰਗਟ ਪਹਾਰੇ ਜਾਪਦਾ ਸੀ ਤੇ ਪ੍ਰੇਮ ਅੰਸ਼ ਨੂੰ ਪ੍ਰੇਮ ਦਾ ਨਿਸ਼ਾਨਾ ਕਿਤੇ ਨਹੀਂ ਸੀ ਸੁਝਦਾ।

ਇਤਨੇ ਨੂੰ ਬੀ. ਏ. ਦਾ ਇਮਤਿਹਾਨ ਸਿਰ ਤੇ ਆ ਗਿਆ ਅਤੇ ਉਧਰ ਵਕਾਲਤ ਦੀ ਪਹਿਲੀ ਸ਼ਰੇਣੀ ਦੇ ਇਮਤਿਹਾਨ ਦੀਆਂ ਤਿਆਰੀਆਂ ਭੀ ਕਰਨੀਆਂ ਸਨ ਕਿ ਘਰੋਂ ਪਿਤਾ ਜੀ ਦੀ ਤਕੀਦੀ ਚਿੱਠੀ ਆਈ, ਜਿਸ ਵਿਚ ਉਨ੍ਹਾਂ ਲਿਖਿਆ ਸੀ–

**ਪਿਤਾ ਜੀ ਦੀ ਚਿੱਠੀ**

'ਤੈਂ ਦੋ ਇਮਤਿਹਾਨ ਦੇਣੇ ਹਨ; ਜੇ ਪਾਸ ਹੋਣਾ ਹੈ ਤਾਂ ਸਵੇਰੇ "ਜਪੁਜੀ ਸਾਹਿਬ" ਦਾ ਤੇ ਆਥਣੇ "ਰਹਿਰਾਸ" ਦਾ ਪਾਠ ਕਰਿਆ ਕਰ', ਤੇ ਨਾਲ ਹੀ ਗੁਟਕਾ ਭੀ ਭੇਜ ਦਿਤਾ। ਮੈਂ ਆਪਣੇ ਮਤਲਬ ਨੂੰ ਪਾਠ ਕਰਨ ਲਗ ਪਿਆ। ਗੁਰਮੁਖੀ ਤਾਂ ਮੈਂ ਅਗੇ ਹੀ ਖਾਸੀ ਜਾਣਦਾ ਸੀ ਪਰ ਗੁਰਬਾਣੀ ਅਥਵਾ ਗੁਰਮਤਿ ਦੀ ਪੋਥੀ ਓਦੋਂ ਤੀਕ ਕੋਈ ਨਹੀਂ

ਸੀ ਪੜ੍ਹੀ, ਪਰ ਵਾਹ ਕਰਤਾਰ ਦੇ ਰੰਗ "ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦੁ ਦੀਤੁ"* ਗੁਰਵਾਕ ਦੇ ਭਾਵ ਵਾਲੀ ਗੱਲ ਹੋਈ। ਪ੍ਰੇਮ ਅੰਸ਼ੀ ਹੌਸਲੇ ਨੂੰ ਪ੍ਰੇਮ ਮੋਤੀਆਂ ਦੀ ਪ੍ਰੇਮ ਚੋਗ ਮਿਲ ਗਈ ਤੇ ਅਜਿਹੀ ਮਿਲੀ ਕਿ ਸਭ ਗੱਲਾਂ ਵਿਸਰ ਗਈਆਂ। ਬਾਣੀ ਦਾ ਰਹੱਸ ਦਿਨਾਂ ਵਿਚ ਹੀ ਅਜਿਹਾ ਪਰਬਲ ਹੋ ਗਿਆ ਕਿ ਵੈਰਾਗ ਨੇ ਅਣਡਿਠੇ ਪ੍ਰੀਤਮ ਦੀ ਖੋਜ ਦਾ ਬਾਵਰਾ ਬਣਾ ਦਿਤਾ। ਪ੍ਰਮਾਰਥ ਤੇ ਪ੍ਰੀਤਮ ਪ੍ਰੇਮ ਵਿਚ ਬਸ ਦੇਹੀ ਸੁੰਨ ਸਮਾ ਗਈ। ਰਹਿਰਾਸ ਸਾਹਿਬ ਦਾ ਪਾਠ ਅਜਿਹੇ ਵੈਰਾਗ ਸੁਰ ਨਾਲ ਕਰਨਾ ਕਿ ਸੁਣਨ ਵਾਲਿਆਂ ਨੇ ਭੀ ਮੋਮ ਹੋ ਜਾਣਾ ਤੇ ਆਪ ਢਲ ਜਾਣਾ। ਓੜਕ ਇਕ ਦਿਨ "ਭਈ ਪਰਾਪਤਿ ਮਾਨੁਖ ਦੇਹੁਰੀਆ"** ਵਾਲੀ ਪਉੜੀ ਦਾ ਘਾਉ ਨੀਸਾਨੇ ਅਜਿਹਾ ਪਰਿਆ ਅਤੇ ਅਜਿਹੀ ਚੋਟ ਲੱਗੀ ਕਿ ਦਿਨ ਰੈਣ ਗੋਬਿੰਦ ਮਿਲਨ ਦੀਆਂ ਤਾਂਘਾਂ ਲਗੀਆਂ ਰਹਿਣ, ਪੜ੍ਹੀਆਂ ਪੜ੍ਹਾਈਆਂ ਕਿਧਰੇ ਭੁਲ ਗਈਆਂ! ਕਾਲਜ ਵਿਖੇ ਜਾਣਾ, ਡੈਸਕ ਉਪਰ ਪੜ੍ਹਾਈ ਦੀ ਕਿਤਾਬ ਬਰਾਏ ਨਾਮ ਦਿਖਾਵੇ ਮਾਤ੍ਰ ਰਖ ਛਡਣੀ। ਨੀਚੇ ਗੁਪਤ ਖਾਨੇ ਵਿਚ ਬਾਈ ਵਾਰਾਂ ਜਾਂ ਭਗਤ ਬਾਣੀ ਦੋਹਾਂ ਵਿਚੋਂ ਇਕ ਦਾ ਹਰ ਦਮ ਪਾਠ ਕਰਦੇ ਰਹਿਣਾ ਅਤੇ, "ਨੀਰ ਵਹੇ ਵਹਿ" ਚਲਦੇ ਰਹਿਣਾ। ਕੇਵਲ ਬਾਈਬਲ ਦੇ ਘੰਟੇ ਕੁਛ ਸੁਰਤੀ ਚਰਚਾ ਵਿਚਾਰ ਵਲ ਦੇਣੀ ਅਤੇ ਪ੍ਰਮਾਰਥ ਸੰਬੰਧੀ ਗੁਰਮਤਿ ਦੇ ਭੇਦ ਸਭ ਮਤਾਂ ਮਤਾਂਤ੍ਰਾਂ ਦੇ ਅਸੂਲਾਂ ਤੋਂ ਸ੍ਰੇਸ਼ਟ ਸਿਧ ਕਰ ਦਿਖਾਉਣੇ। ਬਸ, ਹੋਰ ਸਾਰੇ ਘੰਟਿਆਂ ਵਿਚ ਕਿਸੇ ਪਾਸੇ ਸੁਰਤੀ ਨਹੀਂ ਦੇਣੀ। ਵੈਰਾਗ ਦੇ ਵਹਿਣ ਵਿਚ ਅਜਿਹਾ ਲੀਨ ਹੋਇਆ ਕਿ ਅੱਖ ਦੂਜੇ ਪਾਸੇ ਉਘੜਨੀ ਹੀ ਨਾ! ਜਦ ਆਪਣੇ ਨਿਵਾਸ ਅਸਥਾਨ ਨਾਭਾ ਹਾਊਸ ਵਿਚ ਆਉਣਾ ਤਦ ਭੀ ਇਵੇਂ ਹੀ ਰਹਿਣਾ, ਪੜ੍ਹਨਾ ਗੁੜ੍ਹਨਾ ਕੱਖ ਨਾ। ਇਹ ਗੱਲ ਦੇਖ ਕੇ ਨਾਲ ਦੇ ਨਿਵਾਸੀ ਸੱਜਣਾਂ ਵਿਚੋਂ ਕਿਸੇ ਨੇ ਪਿਤਾ ਜੀ ਨੂੰ ਚਿੱਠੀ ਲਿਖ ਦਿਤੀ ਕਿ—'ਪੜ੍ਹਦਾ ਗੁਣਦਾ ਕੁਝ ਨਹੀਂ, ਪ੍ਰਮਾਰਥ ਦਾ ਪਾਗਲਪਣਾ ਵਿਆਪ ਗਿਆ ਹੈ, ਆ ਕੇ ਸਾਰ ਸੰਮਾਲ ਲਵੋ।'

**ਵੈਰਾਗ**

**ਪਿਤਾ ਜੀ ਦੀ ਸਿੱਖ ਮਤ**

ਪਿਤਾ ਵਿਚਾਰੇ ਮਮਤਾ ਦੇ ਮਾਰੇ ਕਾਲਜਾ ਹੱਥ ਵਿਚ ਫੜੀ ਆਏ। ਆਉਣ ਸਾਰ ਜਦ ਮੈਨੂੰ ਡਿੱਠਾ ਤਾਂ ਪੋਥੀ ਪੜ੍ਹ ਰਿਹਾ ਸੀ ਤੇ ਅੱਖਾਂ ਤੋਂ ਨੀਰ ਜਾਰੀ ਸੀ। ਮੈਨੂੰ ਬਹੁ ਬਿਧ ਸਮਝਾਇਆ ਬੁਝਾਇਆ। ਮੈਂ ਬੜੀ ਨਿੰਮ੍ਰਤਾ

---

* ਗਉੜੀ ਮ: ੫, ੧੯੫

** ਆਸਾ ਮ: ੫, ੧੨

ਨਾਲ ਉਤਰ ਦਿਤਾ ਕਿ 'ਆਪ ਨੇ ਹੀ ਕ੍ਰਿਪਾ ਕਰਕੇ ਇਤ ਵਲ ਲਾਇਆ ਹੈ ਨਹੀਂ ਤਾਂ ਮੈਨੂੰ ਅਭਾਗੇ ਨੂੰ ਕੀ ਸਾਰ ਸੀ ?' ਇਸ ਪ੍ਰਕਾਰ ਬਹੁਤ ਲੰਮੀਆਂ ਚੌੜੀਆਂ ਸਮਝੌਤੀਆਂ ਦਿੰਦੇ ਰਹੇ ਤੇ ਮੈਂ ਧੌਣ ਸਿਟੀ ਸੁਣਦਾ ਰਿਹਾ। ਓੜਕ ਉਹ ਮੈਨੂੰ ਸਮਝਾ ਬੁਝਾ ਕੇ ਚਲੇ ਗਏ, ਪਰ ਮੇਰੀ ਬ੍ਰਿਤੀ ਦੀਆਂ ਤਰਬਾਂ ਉਥੇ ਦੀਆਂ ਉਥੇ ਹੀ ਰਹੀਆਂ ਤੇ ਮੈਂ ਹੁਣ ਵਾਹ ਲਗਦੀ ਆਪਣੇ ਵੈਰਾਗ ਵਹਿਣਾਂ ਨੂੰ ਲੋਕਾਂ ਪਾਸੋਂ ਛੁਪਾਉਣ ਲਗ ਪਿਆ, ਕਿਸੇ ਪਰ ਪ੍ਰਗਟ ਨਾ ਹੋਣ ਦੇਵਾਂ ਤੇ ਗੁਪਤੋ ਗੁਪਤੀ ਲੱਗਾ ਰਹਾਂ। ਕਦੇ ਕਦੇ ਫੇਰ ਕੋਈ ਪਿਤਾ ਹੋਰਾਂ ਨੂੰ ਭਾਜੜਾਂ ਪੁਵਾ ਦੇਵੇ। ਵਕਾਲਤ ਪੇਸ਼ੇ ਦੀ ਪੜ੍ਹਾਈ ਵਲੋਂ ਤਾਂ ਮੈਂ ਪਹਿਲਾਂ ਹੀ ਨਫ਼ਰਤ ਖਾ ਚੁਕਾ ਸੀ। ਬੀ. ਏ. ਦਾ ਇਮਤਿਹਾਨ ਆਇਆ ਤਾਂ ਪਰਚੇ ਲਿਖਦਿਆਂ ਲਿਖਦਿਆਂ ਕਦੇ ਵੈਰਾਗ ਦੀ ਕਾਂਗ ਐਸੀ ਛਿੜ ਪਵੇ ਕਿ ਕਲਮ ਜਿਥੇ ਹੋਵੇ, ਉਥੇ ਹੀ ਫੜੀ ਰਹਿ ਜਾਵੇ। ਜੇ ਚੱਲੇ ਭੀ ਤਾਂ ਮੈਨੂੰ ਪਤਾ ਨਹੀਂ ਕਿ ਕੀ ਲਿਖ ਗਿਆ ਹਾਂ। ਹਾਂ ਇਸ ਥੋਂ ਪਹਿਲਾਂ ਇਕ ਅਜਰਜ ਘਟਨਾ ਇਹ ਹੋਈ ਕਿ ਇਕ ਦਿਨ ਮਿਸ਼ਨ ਕਾਲਜ ਤੋਂ ਰਾਹ ਵਿਚ ਆਉਂਦੇ ਨੂੰ ਜਦ ਕਿ ਮੈਂ ਵੈਰਾਗ ਦੇ ਰੰਗ ਵਿਚ ਏਹੀ ਚਿਤਵਦਾ ਆਉਂਦਾ ਸੀ ਕਿ ਕਿਸੇ ਪ੍ਰਮਾਰਥ ਦੇ ਉਚ ਰੰਗਾਂ ਵਾਲੇ ਸਾਧੂ ਦੇ ਦਰਸ਼ਨ ਹੋਣ, ਮੈਂ ਅਚਾਨਕ ਕੀ ਦੇਖਦਾ ਹਾਂ ਕਿ ਸਾਮ੍ਹਣਿਓਂ ਕੰਬਲਾਂ ਦੇ ਲੰਮੇ ਚੋਲੇ ਵਿਚ ਵਲੇਟਿਆ ਹੋਇਆ ਇਕ ਮਸਤ ਫ਼ਕੀਰ ਆਪਣੇ ਰੰਗਾਂ ਵਿਚ ਝੂਲਦਾ ਚਲਿਆ ਆਉਂਦਾ ਹੈ। ਜਦ ਉਹ ਮੇਰੇ ਨੇੜੇ ਆਇਆ ਤਾਂ ਉਸ ਮੇਰੀ ਵਲ ਅਜਿਹੀ ਕਟਾਖਸ਼ ਦ੍ਰਿਸ਼ਟੀ ਨਾਲ ਦੇਖਿਆ ਕਿ ਮੈਂ ਦੇਖਦੇ ਸਾਰ ਫਟਕ ਗਿਆ ਤੇ ਆਪਣੀਆਂ ਕੜੀਆਂ ਕਿਤਾਬਾਂ ਉਥੇ ਹੀ ਸਿਟਕੇ ਬਾਵਰਾ ਜਿਹਾ ਹੋ ਕੇ ਉਸ ਦੀ ਗੈਲ ਲਗ ਪਿਆ, ਕਿਉਂਕਿ ਭਗਤਾਂ ਦੀ ਬਾਣੀ ਦੁਆਰਾ ਇਸ ਤੁਕ ਦਾ ਭਾਵ ਮੇਰੇ ਰੋਮ ਰੋਮ ਵਿਚ ਰਚ ਗਿਆ ਸੀ ਅਤੇ ਉਹ ਤੁਕ ਮਨੂੰ ਤਾਬੜ ਤੋੜ ਯਾਦ ਆ ਗਈ। ਯਥਾ—

**ਇਕ ਕਰਾਮਾਤੀ ਸਾਧੂ ਦਾ ਮਿਲਾਪ**

"ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ ॥
ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥"*

ਮੈਂ ਵਾਹੋ ਦਾਹ ਮਗਰ ਲਗ ਪਿਆ। ਮੇਰਾ ਇਕ ਸਾਥੀ ਮੇਰੀਆਂ ਕਿਤਾਬਾਂ ਚੁਕ ਸੰਭਾਲ ਕੇ ਉਹ ਭੀ ਮੇਰੇ ਨਾਲ ਲਗ ਪਿਆ, ਪਰ ਮੈਂ ਉਸ ਨੂੰ ਆਖ ਵੇਖ ਕੇ ਮੋੜਨ ਲਗਾ ਉਹ ਨਾ ਮੁੜੇ, ਮੁੜੇ ਤਾਂ ਮੈਨੂੰ ਨਾਲ ਮੋੜੇ ਤੇ ਮੈਨੂੰ ਇਸ ਗੁਰਵਾਕ ਦਾ ਭੈ ਮਾਰੇ ਕਿ—

---

* ਸਲੋਕ ਭਗਤ ਕਬੀਰ ਜੀਉ ਕੇ, ੧੩੭੧

"ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ ॥
ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ ॥"*

ਇਸ ਪ੍ਰਕਾਰ ਦੀ ਗੁਰਵਾਕ ਬਾਣੀ ਮੇਰੇ ਸਰਲ ਹੋ ਰਹੀ ਸੀ। ਗੱਲ ਕੀ ਮੈਂ ਉਸ ਦੇ ਮੋੜਨ ਵਿਚ ਕਾਮਯਾਬ ਹੋ ਹੀ ਗਿਆ। ਮੈਂ ਉਸ ਸਾਧੂ ਦੇ ਮਗਰ ਐਉਂ ਲਗ ਗਿਆ ਜਿਵੇਂ ਕਿਸੇ ਦਾ ਲਾਇਆ ਲਗਦਾ ਹੈ। ਮੈਂ ਉਸ ਦੇ ਪਿਛੇ ਖਿੱਚੀਂਦਾ ਚਲਿਆ ਗਿਆ। ਮੈਨੂੰ ਕੋਈ ਲਾਜ ਤੇ ਸੰਕੋਚ ਸਿਆਣਪ ਨਾ ਰਹੀ। ਮੈਨੂੰ ਇਹ ਭੀ ਵਿਸਰ ਗਿਆ ਕਿ ਮੈਂ ਕਿਥੇ, ਕਿਸ ਸ਼ਹਿਰ ਵਿਚ ਤੇ ਕਿਸ ਸੜਕ ਤੇ ਜਾ ਰਿਹਾ ਹਾਂ, ਮੈਨੂੰ ਲਾਂਮ੍ਹ ਛਾਂਮ੍ਹ ਵਲ ਤੇ ਹੇਠਾਂ ਉਤੇ ਅੱਖ ਪੱਟ ਕੇ ਦੇਖਣ ਦੀ ਵੀ ਤਾਬ ਨਾ ਰਹੀ।

ਉਸ ਸਾਧੂ ਦੀ ਲਟਪਟੀ ਰਫਤਾਰ ਉਤੇ ਟਿਕਟਕੀ ਬੱਝੀ ਹੋਈ ਸੀ। ਪਰਛਾਵੇਂ ਵਾਂਗੂੰ ਕੁਛ ਵਿੱਥ ਉਤੇ ਪਿਛੇ ਪਿਛੇ ਚਲਿਆ ਜਾਂਦਾ ਸੀ ਤੇ ਨੇੜੇ ਢੁਕਣ ਤੋਂ ਭੈ ਲਗਦਾ ਸੀ। ਉਸ ਨੂੰ ਕਈ ਛਾਬੜੀਆਂ ਵਾਲੇ ਮਿਠਾਈ ਨਜ਼ਰ ਕਰਦੇ ਦੇਖੇ, ਕਈ ਫਲਾਂ ਵਾਲੇ ਫਲ ਮੇਵੇ ਪੇਸ਼ ਕਰਦੇ ਦੇਖੇ, ਪਰ ਉਸ ਨੂੰ ਕੋਈ ਪਰਵਾਹ ਨਹੀਂ ਤੇ ਕਿਸੇ ਵਲ ਝਾਕਿਆ ਭੀ ਨਹੀਂ। ਮੈਨੂੰ ਉਹਦੀਆਂ ਅੱਖਾਂ ਮੇਰੇ ਵਿਚ ਹੀ ਗੱਡੀਆਂ ਹੋਈਆਂ ਭਾਸਣ। ਚਾਹੇ ਉਹ ਮੇਰੇ ਵਲ ਪਿਠ ਕਰੀ ਮੇਰੇ ਮੂਹਰੇ ਮੂਹਰੇ ਜਾਂਦਾ ਸੀ, ਪਰ ਉਸ ਦੀ ਪਿੱਠ ਉਤੇ ਓਹੀ ਜਾਦੂ ਭਰੀ ਦ੍ਰਿਸ਼ਟੀ ਵਾਲੀਆਂ ਅੱਖਾਂ ਲਗੀਆਂ ਹੋਈਆਂ ਦਿਸਣ ਅਤੇ ਮੇਰੀ ਓਰ ਟਿਕਟਕੀ ਬੰਨ੍ਹੀ ਮਾਨੋਂ ਮੈਨੂੰ ਵਾਹੋ ਦਾਹ ਮਗਰੇ ਘੜੀਸੀ ਜਾਣ। ਓੜਕ ਇਕ ਫੁਹਾਰੇ ਉਤੇ ਪਹੁੰਚੇ ਜੋ **ਚੀਫ ਕੋਰਟ ਦੇ ਕੋਰਟ ਯਾਰਡ*** ਦੇ ਸਾਹਮਣੇ ਇਕ ਛੋਟੀ ਜਿਹੀ ਬਗੀਚੀ ਵਿਚ ਲੱਗਾ ਹੋਇਆ ਸੀ। ਇਹ ਫੁਹਾਰਾ ਸਦਾ ਵਗਦਾ ਰਹਿੰਦਾ ਸੀ। ਉਸ ਦਾ ਹੌਜ਼ ਜਲ ਨਾਲ ਸਦਾ ਪੂਰਤ ਰਹਿੰਦਾ ਸੀ। ਉਥੇ ਉਸ ਸਮੇਂ ਨਿਰੋਲ ਇਕਾਂਤ ਸ਼ਾਂਤ ਵਰਤ ਰਹੀ ਸੀ। ਉਥੇ ਉਸ ਸਾਧੂ ਨੇ ਆਪਣੇ ਕੰਬਲੀ ਚੋਲੇ ਨੂੰ ਉਤਾਰ ਕੇ ਲਾਮ੍ਹ ਰਖ ਦਿਤਾ ਤੇ ਵਿਚੋਂ ਨਗਨ ਜਟਾ ਜੂਟ ਨਿਕਲ ਆਇਆ। ਮੇਰੇ ਵਲ ਘੂਰ ਘੂਰ ਕੇ ਵੇਖਣਾ ਸ਼ੁਰੂ ਕੀਤਾ। ਮਾਨੋਂ ਮੈਨੂੰ ਡਰਾਉਂਦਾ ਹੈ ਕਿ ਡਰ ਕੇ ਮੁੜ ਜਾਵੇ। ਮੈਨੂੰ ਰਤਾ ਭੀ ਡਰ ਨਾ ਲੱਗਾ। ਦੂਰ ਖੜਾ ਉਹਦੀਆਂ ਲਹਿਰਾਂ ਦੇਖਦਾ ਰਿਹਾ। ਫੇਰ ਉਸ ਚਿੱਘੀ ਲਾ ਕੇ ਉਥੋਂ ਜਲ ਛਕਿਆ ਅਤੇ ਛਕ ਕੇ ਡੰਡਉਤ ਕਰਨ ਲੱਗਾ। ਮੈਨੂੰ ਅਜਿਹਾ ਭਾਸੇ ਕਿ ਮਾਨੋਂ ਇਸ ਨੂੰ ਤ੍ਰਿਕਾਲ ਦ੍ਰਿਸ਼ਟੀ ਹੈ ਅਤੇ ਇਸ ਦੀ ਦਿੱਬ

---

* ਸਲੋਕ ਭਗਤ ਕਬੀਰ ਜੀਉਕੇ, ੧੩੭੦

** ਉਸ ਵੇਲੇ ਪੰਜਾਬ ਵਿਚ ਚੀਫ ਕੋਰਟ ਹੀ ਸੀ, ਹਾਈ ਕੋਰਟ ਪਿਛੋਂ ਬਣਿਆ ਹੈ।

*** ਅਹਾਤਾ।

ਦ੍ਰਿਸ਼ਟੀ ਖੁਲ੍ਹੀ ਹੋਈ ਹੈ ਅਤੇ ਇਸ ਦਿਬ ਦ੍ਰਿਸ਼ਟੀ ਕਰਕੇ ਪ੍ਰੀ-ਪੂਰਨ ਪ੍ਰਮਾਤਮਾ ਦੇ ਸਨਮੁਖ ਝਾਕੇ ਦਿਦਾਰੇ ਲੈ ਰਿਹਾ ਹੈ ਅਤੇ ਉਸ ਦੇ ਸਰਬ ਵਿਆਪਕ ਸਰੂਪ ਨੂੰ ਸਾਹਮਣੇ ਵੇਖਦਾ ਹੋਇਆ ਉਸ ਨੂੰ ਡੰਡਉਤ ਬੰਦਨਾ ਕਰ ਰਿਹਾ ਹੈ। ਮੇਰੇ ਸਰੀਰ ਵਿਚ ਝਰਨਾਟ ਜਿਹੀ ਫਿਰ ਗਈ, ਮੇਰੀ ਰੋਮਾਵਲੀ ਦੇ ਲੂੰ ਲੂੰ ਵਿਚੋਂ ਜਪੁਜੀ ਸਾਹਿਬ ਦੇ ਪਾਠ ਦੀ ਮਧੁਰ ਧੁਨੀ ਆ ਮੁਹਾਰੀ ਨਿਕਲਣ ਲਗ ਪਈ। ਮੈਨੂੰ ਇਕ ਚੱਕਰ ਜਿਹਾ ਆਇਆ, ਮੇਰੀਆਂ ਅੱਖੀਆਂ ਦੇ ਅਗੋਂ ਦ੍ਰਿਸ਼ਟਮਾਨ ਪਸਾਰੇ ਦਾ ਸਭ ਨਜ਼ਾਰਾ ਬੰਦ ਹੋ ਗਿਆ ਤੇ ਹੋਰ ਹੀ ਬਿਸਮਾਦ ਵਰਤ ਗਿਆ ਜੇਹੜਾ ਮੇਰੇ ਉਤੇ ਅਗੇ ਕਦੇ ਨਹੀਂ ਸੀ ਵਰਤਿਆ। ਮੈਨੂੰ ਮਾਨੋਂ ਪ੍ਰੀ-ਪੂਰਨ ਬਿਸਮਾਦ ਮੰਡਲ ਦਾ ਆਕਾਸ਼ ਹੀ ਆਕਾਸ਼ ਨਜ਼ਰੀ ਆਉਂਦਾ ਸੀ। ਕੰਨ ਵਿਚ ਸ੍ਰੀ ਜਪੁਜੀ ਸਾਹਿਬ ਦੇ ਪਾਠ ਦੀ ਅਖੰਡ ਧੁਨੀ ਆ ਰਹੀ ਸੀ, ਜੋ ਮੇਰੇ ਹੀ ਅੰਦਰੋਂ ਨਿਕਲਦੀ ਪ੍ਰਤੀਤ ਹੁੰਦੀ ਸੀ। ਮੇਰੇ ਸਾਹਮਣੇ ਨਾ ਉਹ ਸਾਧੂ ਪਿਆ ਦਿਸਦਾ ਹੈ, ਨਾ ਉਹ ਹੌਜ਼, ਨਾ ਉਹ ਬਗੀਚੀ। ਮੈਨੂੰ ਇਕ ਹੋਰ ਚੱਕਰ ਆਇਆ। ਮੈਂ ਧੜੱਮ ਕਰਦਾ ਡੰਡਉਤ ਪਰਨੇ ਮੂਧਾ ਜਾ ਡਿਗਿਆ ਪਰ ਇਸ ਡਿੱਗਣ ਵਿਚ ਭੀ ਮੈਨੂੰ ਅਨੰਦ ਆਇਆ। ਖ਼ਬਰ ਨਹੀਂ, ਕਿਤਨਾ ਚਿਰ ਡਿੱਗਾ ਰਿਹਾ ਤੇ ਖ਼ਬਰ ਨਹੀਂ ਉਹ ਦਸ਼ਾ ਕਿਸ **ਤਰ੍ਹਾਂ** ਪਲਟੀ ਤੇ ਕਿਵੇਂ ਉਠਿਆ? ਪਰ ਜਦ ਉਠਿਆ ਤਾਂ ਫੇਰ ਦੇਖਦਾ ਹਾਂ ਕਿ ਉਹੀ ਬਗੀਚਾ, ਉਹੀ ਹੌਜ਼ ਤੇ ਉਹੀ ਸਾਧੂ ਉਵੇਂ ਜਿਵੇਂ ਡੰਡਉਤ ਵਿਚ ਉਸੇ ਥਾਂ ਪਿਆ ਹੈ। ਮੈਂ ਚੌਂਕੜੀ ਮਾਰ ਕੇ ਰਤਾ ਫ਼ਰਕ ਨਾਲ **ਬੈਠ** ਗਿਆ ਤੇ ਬਾਣੀ ਦਾ ਪਾਠ ਮੂੰਹ ਵਿਚ ਹੀ ਸੁਰਤੀ ਨਾਲ ਕਰਦਾ ਰਿਹਾ। ਕਈ ਘੰਟੇ ਪਿਛੋਂ ਸਾਧੂ ਉਠਿਆ। ਉਠਣਸਾਰ ਆਪਣਾ ਕੰਬਲ ਉਦਾਲੇ ਵਲੇਟ ਮੇਰੇ ਵਲ ਦੇਖਿਆ ਤੇ ਇਸ਼ਾਰਾ ਕੀਤਾ ਕਿ ਪਿਛੇ ਮੁੜ ਜਾਹ। ਮੈਥੋਂ ਕਦ ਮੁੜਿਆ ਜਾਂਦਾ ਸੀ? ਉਹ ਠੰਢੀ-ਸੜਕ* ਪਰ ਖੇਲਦਾ ਮੇਲ੍ਹਦਾ ਆਪਣੀਆਂ ਲਟਕਾਂ ਮਟਕਾਂ ਵਿਚ ਤੁਰਿਆ ਜਾਵੇ ਤੇ ਮਗਰੇ ਮੈਂ ਤੁਰਿਆ ਜਾਵਾਂ। ਸ਼ਹਿਰ ਤੋਂ ਦੋ ਮੀਲ ਬਾਹਰ ਵਾਰ ਲਾਰੰਸ ਗਾਰਡਨ ਵਲ ਜਾ ਨਿਕਲੇ। ਰਸਤੇ ਵਿਚ ਸੜਕ ਦੇ ਦੋਹੀਂ ਪਾਸੀਂ ਬੜੀਆਂ ਬੜੀਆਂ ਕੋਠੀਆਂ ਤੇ ਬੰਗਲੇ ਆਏ। ਉਹ ਸਾਧੂ ਜਦ ਚਾਹੇ ਕਿਸੇ ਕੋਠੀ ਬੰਗਲੇ ਤੇ ਸੌਦਾਗਰਾਂ ਦੇ ਮਾਲ ਖ਼ਜ਼ਾਨਿਆਂ ਵਿਚ ਜਾ ਵੜੇ, ਮਾਨੋ ਸੈਰ ਕਰਦਾ ਫਿਰਦਾ ਹੈ। ਉਸ ਨੂੰ ਕੋਈ ਨਾ ਰੋਕੇ, ਮਗਰੇ ਉਸ ਦੇ ਮੈਂ ਜਾ ਵੜਾਂ, ਮੈਨੂੰ ਭੀ ਕੋਈ ਨਾ ਹਟਾਵੇ। ਐਸਾ ਜਾਪੇ ਕਿ ਸਾਨੂੰ ਕੋਈ ਦੇਖਦਾ ਹੀ ਨਹੀਂ, ਅਸੀਂ ਸਭ ਨੂੰ ਦੇਖਦੇ ਹਾਂ। ਲਈਦੇ ਦੇਈਦੇ ਲਾਰੰਸ ਗਾਰਡਨ ਤੋਂ ਭੀ ਪਰ੍ਹਾਂ ਨਿਕਲ

* ਮਾਲ੍ਹਰੋਡ।

ਗਏ। ਓਦੂੰ ਪਰੇ ਮੈਂ ਕਦੇ ਗਿਆ ਹੀ ਨਹੀਂ ਸੀ। ਮੈਨੂੰ ਐਸੇ ਅਸਥਾਨਾਂ ਦੀ ਸੈਰ ਕਰਾਈ ਜਿਹੜੇ ਮੈਂ ਕਦੇ ਦੇਖੇ ਹੀ ਨਹੀਂ ਸਨ। ਸਾਰੇ ਲਾਹੌਰ ਸ਼ਹਿਰ ਦੇ ਦੁਆਲੇ ਦੋ ਮੀਲ ਪਰੇਡੇ ਦੀ ਵਿੱਥ ਤੇ ਘੁੰਮੇ। ਕਈ ਦੁਮੰਜ਼ਲੇ, ਤਿਮੰਜ਼ਲੇ ਧਉਲਰਾਂ ਤੇ ਅਟਾਰੀਆਂ ਉਪਰ ਭੀ ਚੜ੍ਹੇ ਉਤਰੇ ਪਰ ਕਿਸੇ ਨਾ ਹੋੜਿਆ। ਚੀਫਸ ਕਾਲਜ ਦੇ ਹੇਠਲੇ ਉਤਲੇ ਸਾਰੇ ਕਮਰਿਆਂ ਵਿਚੋਂ ਦੀ ਸਾਰ ਪਾਰ ਲੰਘ ਗਏ, ਵਿਚੇ ਪ੍ਰੋਫੈਸਰ ਪਏ ਫਿਰਨ ਤੇ ਜਮਾਤਾਂ ਦੀਆਂ ਪੜ੍ਹਾਈਆਂ ਹੋ ਰਹੀਆਂ ਸਨ, ਕਿਤੇ ਭੀ ਸਾਨੂੰ ਕਿਸੇ ਨਾ ਟੋਕਿਆ। ਇਸ ਪ੍ਰਕਾਰ ਦੇ ਸੈਲ ਸਪੱਟੇ ਕਰਦੇ ਕਰਾਉਂਦੇ ਸਾਰੇ ਸ਼ਹਿਰ ਦੇ ਉਦਾਲੇ ਦਾ ਚੱਕਰ ਦਿਨ ਛਿਪਦੇ ਤਕ ਮੁਕਿਆ। ਓੜਕ ਉਹ ਫ਼ਕੀਰ ਸ਼ਾਹਆਲਮੀ ਦਰਵਾਜ਼ੇ ਦੇ ਬਾਹਰ ਵਾਰ ਇਕ ਚੁਗਾਨ ਵਿਚ ਆ ਬੈਠਾ ਜਿਥੇ ਅਨੇਕ ਪ੍ਰਕਾਰ ਦੇ ਮੱਤਾਂ ਦੇ ਸਾਧਾਂ ਦੇ ਟੋਲੇ ਅੱਡੋ ਅੱਡੀ ਅਖਾੜੇ ਜਮਾਈ ਬੈਠੇ ਸਨ। ਪਰ ਉਹ ਕਿਸੇ ਟੋਲੇ ਵਿਚ ਨਾ ਰਲਿਆ। ਇਕ ਅਟੰਕ ਜਗ੍ਹਾ ਤੇ ਵੱਖਰਾ ਜਾ ਬੈਠਾ। ਉਸ ਦੇ ਅਗੇ ਅਨੇਕ ਪ੍ਰਕਾਰ ਦੇ ਪਦਾਰਥਾਂ ਦੇ ਢੇਰ ਆ ਲੱਗੇ ਪਰ ਉਸ ਨੂੰ ਪਤਾ ਹੀ ਨਹੀਂ ਕਿ ਉਸ ਦੇ ਮੂਹਰੇ ਕੀ ਪਿਆ ਹੈ। ਉਸ ਦੀਆਂ ਅੱਖਾਂ ਟਟਾਰੇ ਲਗ ਰਹੀਆਂ ਸਨ ਅਤੇ ਝਮਕਦੀਆਂ ਭੀ ਨਹੀਂ ਸਨ, ਮਾਨੋਂ ਬ੍ਰਹਮੰਡ ਅਕਾਸ਼ ਦਾ ਤਮਾਸ਼ਾ ਦੇਖ ਰਹੀਆਂ ਸਨ ਤੇ ਮੈਂ ਸਾਹਮਣੇ ਥੋੜੀ ਦੂਰ ਖੜਾ ਉਸ ਵਲ ਦੇਖੀ ਜਾਵਾਂ। ਮੈਨੂੰ ਕੋਈ ਸੁਧ ਨਹੀਂ ਕਿ ਕੋਈ ਮੈਨੂੰ ਦੇਖਦਾ ਭੀ ਹੈ ਕਿ ਨਹੀਂ। ਮੂੰਹ ਨ੍ਹੇਰਾ ਹੋਣ ਲੱਗਾ ਤਾਂ ਮੈਨੂੰ ਰਹਿਰਾਸ ਦੇ ਪਾਠ ਦੀ ਸੋਝੀ ਆਈ। ਮੈਂ ਪਾਠ ਕਰਨ ਨਮਿਤ ਇਕਲਵਾਂਜੇ ਜਾ ਬੈਠਾ। ਭੋਗ ਪਾ ਕੇ ਜਦੋਂ ਉਤੇ ਵਲ ਫੇਰ ਆਇਆ ਤਾਂ ਉਸ ਫ਼ਕੀਰ ਨੂੰ ਉਥੇ ਨਾ ਪਾਇਆ। ਵਿਆਕੁਲ ਹੋ ਕੇ ਇਧਰ ਉਧਰ ਬਥੇਰੀ ਢੂੰਡ ਭਾਲ ਕੀਤੀ, ਪਰ ਕੁਝ ਪਤਾ ਨਾ ਮਿਲਿਆ। ਓੜਕ ਮੈਂ ਨਿਰਾਸ ਹੋ ਕੇ ਨਾਭਾ ਹਾਊਸ ਨੂੰ ਚਲਿਆ ਆਇਆ। ਉਸੇ ਤਰ੍ਹਾਂ ਘਰੋੜੇ ਮੰਜੇ ਤੇ ਆ ਡਿੱਗਾ। ਅੰਨ ਜਲ ਕੁਛ ਨਾ ਕੀਤਾ। ਸਾਰੀ ਰਾਤ ਉੱਸਲਵੱਟਿਆਂ ਵਿਚ ਲੰਘੀ। ਇਕ ਇਹੋ ਲਗਨ ਲਗੀ ਹੋਈ ਕਿ ਕਿਵੇਂ ਉਸ ਫ਼ਕੀਰ ਦੇ ਫੇਰ ਮੇਲੇ ਹੋਣ। ਪਰ ਦਿਨ ਚੜ੍ਹਦੇ ਹੀ ਮੇਰੇ ਸਾਥੀ ਮੈਨੂੰ ਧੂ ਘੜੀਸ ਕੇ ਕਾਲਜ ਵਲ ਲੈ ਤੁਰੇ। ਪੁਰਾਣੀ ਅਨਾਰਕਲੀ ਵਿਚ ਜਾ ਪਹੁੰਚੇ ਤਾਂ ਇਕ ਘੜੀ ਸਾਜ਼ ਦੀ ਦੁਕਾਨ ਤੋਂ ਸਾਡੇ ਵਿਚੋਂ ਕਿਸੇ ਘੜੀ ਲੈਣੀ ਸੀ। ਅਸੀਂ ਸਾਰੇ ਹੀ ਉਥੇ ਜਾ ਵੜੇ। ਮੇਰੀ ਨਿਗਾਹ ਬਾਹਰ ਵਲ ਲਗੀ ਹੋਈ ਸੀ ਕਿ ਮਤੇ ਉਹੋ ਫ਼ਕੀਰ ਨਜ਼ਰੀਂ ਪੈ ਜਾਵੇ। ਇਸੇ ਖ਼ਿਆਲ ਵਿਚ ਖੜਾ ਸੀ ਕਿ ਝੱਟ ਪੱਟ ਉਹੋ ਫ਼ਕੀਰ ਉਸੇ ਦੁਕਾਨ ਦੇ ਅਗੇ ਕਿਧਰੋਂ ਆ ਨਿਕਲਿਆ। ਖੜੋਂਦੇ ਸਾਰ ਮੇਰੀ ਵਲ ਤੱਕਿਆ ਤੇ ਮੁਸਕਰਾਇਆ

ਅਤੇ ਖਿੱਚ ਦੁਆਰਾ ਮੈਨੂੰ ਮਗਰੇ ਧੂ ਕੇ ਲੈ ਤੁਰਿਆ। ਮੇਰੀਆਂ ਕਿਤਾਬਾਂ ਉਥੇ ਹੀ ਪਈਆਂ ਰਹਿ ਗਈਆਂ। ਮੈਨੂੰ ਕਾਲਜ ਜਾਣਾ ਭੁਲ ਗਿਆ। ਮੈਂ ਕਮਲਾ ਜਿਹਾ ਹੋ ਕੇ ਸਾਧੂ ਦੇ ਪਿਛੇ ਲਗ ਗਿਆ। ਕੱਲ੍ਹ ਵਾਂਗੂ ਉਸੇ ਤਰ੍ਹਾਂ ਪਹਿਲਾਂ ਉਸੇ ਫੁਹਾਰੇ ਵਾਲੇ ਹੌਜ਼ ਦੇ ਚਮਨ ਵਿਚ ਪਹੁੰਚੇ। ਉਥੇ ਉਹ ਖੜੇ ਖੜੋਤੇ ਮੈਨੂੰ ਧਿਆਨ ਮਗਨ ਹੋਇਆ, ਪ੍ਰਤੀਤ ਹੋਇਆ। ਮੈਥੋਂ ਰਿਹਾ ਨਾ ਗਿਆ, ਧਾ ਕੇ ਚਰਨ ਫੜਨ ਨੂੰ ਔਹਲਿਆ, ਪਰ ਪਤਾ ਨਹੀਂ ਉਸ ਨੇ ਕਿਵੇਂ ਤਾੜ ਲਿਆ, ਮੇਰੀ ਠੋਡੀ ਦੇ ਹੇਠਾਂ ਹੱਥ ਪਾ ਕੇ ਉਪਰੋਂ ਬੋਚ ਲਿਆ। ਮੈਂ ਬੁੱਤ ਵਾਂਗੂ ਖੜ੍ਹਾ ਹੀ ਰਹਿ ਗਿਆ ਤੇ ਉਹ ਰਮਤੇ ਹੋ ਤੁਰੇ। ਅਜੇ ਥੋੜੀ ਹੀ ਦੂਰ ਗਏ ਸੀ ਕਿ ਮੈਂ ਨਵਾਂ ਨਿਰੋਆ ਹੋ ਕੇ ਫਿਰ ਪਿਛੇ ਜਾ ਲਗਿਆ। ਹੋਰ ਸਾਰਾ ਵਿਸਥਾਰ ਕੀ ਦਸਾਂ। ਉਹ ਸਾਰਾ ਦਿਨ ਇਸੇ ਤਰ੍ਹਾਂ ਬਿਤਾਇਆ ਕਿ ਉਹ ਅਗੇ ਤੇ ਮੈਂ ਪੰਜ ਕੁ ਕਦਮ ਦੀ ਵਿਥ ਤੇ ਪਿਛੇ। ਬੜੇ ਉਤਾਰ ਚੜ੍ਹਾਉ ਮੈਨੂੰ ਦਿਖਾਏ, ਪਰ ਮੈਂ ਪਿੱਛਾ ਨਾ ਛਡਿਆ। ਗੱਲ ਬਾਤ ਕੋਈ ਨਹੀਂ ਹੋਈ ਅਤੇ ਉਹ ਬੋਲਦੇ ਕਿਸੇ ਨਾਲ ਨਹੀਂ ਸਨ। ਮੇਰੇ ਹਿਰਦੇ ਅੰਦਰ ਇਸ ਗੁਰਵਾਕ ਵਾਲੀ ਸ਼ਰਧਾ ਬੈਠੀ ਹੋਈ ਸੀ ਕਿ—

"ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ ॥
ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥"*

ਸੋ ਮੈਂ ਗੈਲ ਨਾ ਛੱਡੀ, ਮਾਰਗ ਲੱਗਾ ਹੀ ਚਲਿਆ ਗਿਆ। ਉਸ ਵੇਲੇ ਇਨ੍ਹਾਂ ਤੁਕਾਂ ਦੇ ਇਹੋ ਸਾਧਾਰਨ ਭਾਵ ਅਰਥ ਹੀ ਮੇਰੇ ਅੰਦਰ ਦ੍ਰਿੜ੍ਹ ਸਨ। ਅੱਜ ਵੀ ਕਲ੍ਹ ਵਾਂਗੂ ਰੰਗਾ ਰੰਗੀ ਬਚਿੱਤ੍ਰ ਰਚਨਾ ਮਹਿਲ ਮਾੜੀਆਂ ਦੇ ਰੰਗ ਤਮਾਸ਼ੇ ਦੇਖੇ ਜੋ ਮੈਂ ਸੁਪਨੇ ਵਿਚ ਵੀ ਨਹੀਂ ਦੇਖੇ ਸਨ; ਪ੍ਰਤੱਖ ਤਾਂ ਕੀ ਦੇਖਣੇ ਸਨ। ਮੁਕਦੀ ਗੱਲ ਇਹ ਕਿ ਅੱਜ ਦਾ ਗੇੜ ਵੀ ਕਲ੍ਹ ਵਾਂਗੂ ਹੀ ਲੱਗਾ ਤੇ ਸਾਰੇ ਦਿਨ ਵਿਚ ਦੀ ਮੁਕਿਆ। ਆਥਣੇ ਜਿੱਥੇ ਕਲ੍ਹ ਆ ਕੇ ਬੈਠੇ ਸੀ, ਆ ਕੇ ਦਮ ਲਿਆ। ਮੇਰੀ ਸ਼ਰਧਾ ਭਾਵਨੀ ਉਸ ਫ਼ਕੀਰ ਪਰ ਕਲ੍ਹ ਨਾਲੋਂ ਭੀ ਅਧਿਕ ਵਧ ਗਈ। ਤੇ ਵਧਦੇ ਵਧਦੇ ਹੋਰ ਹੀ ਵਹਿਣ ਦੇ ਰੰਗਾਂ ਵਿਚ ਪੈਣ ਲੱਗੀ ਸੀ ਕਿ ਅਚਾਣਕ ਭਾਣਾ ਹੋਰ ਹੀ ਵਰਤ ਗਿਆ। ਉਹ ਜਿਹੜਾ ਬੀਤ ਰਾਗ ਸਾਧੂ ਪ੍ਰਤੀਤ ਹੁੰਦਾ ਸੀ, ਉਹ ਜਿਸ ਨੂੰ ਮੈਂ ਜਾਣ ਚੁੱਕਾ ਸੀ ਕਿ ਇਸ ਨੂੰ ਸੰਸਾਰ ਭਰ ਦੇ ਮਾਇਕ ਪਦਾਰਥ ਪੋਹ ਤਕ ਨਹੀਂ ਸਕਦੇ, ਜਿਸ ਨੂੰ ਮੈਂ ਪਉਣਹਾਰੀ ਨਿਰਾਹਾਰ ਫ਼ਕੀਰ ਮਨ ਬਚ ਕ੍ਰਮ ਕਰਕੇ ਸਮਝ ਚੁੱਕਾ ਸੀ ਅਤੇ ਉਸ ਦੇ ਅਗੇ ਭਾਂਤ ਭਾਂਤ

**ਸਾਧੂ ਉਪਰੋਂ ਸ਼ਰਧਾ ਉਠ ਜਾਣੀ**

* ਸਲੋਕ ਕਬੀਰ ਜੀਉਕੇ, ੧੩੭੧

ਦੇ ਪਕਵਾਨ ਭੋਜਨ ਤੇ ਮੇਵਿਆਂ ਦੇ ਢੇਰ ਲਗੇ ਪਏ ਹਨ ਕਿਸੇ ਵਲ ਤਕਦਾ ਭੀ ਨਹੀਂ ਸੀ, ਲਓ ! ਅਚਾਨਕ ਮੇਰੀ ਨਿਰਾਸਤਾ ਨੂੰ ਕੀ ਭਾਣਾ ਵਰਤ ਜਾਂਦਾ ਹੈ ਕਿ ਇਕ ਆਦਮੀ ਸੁਲਫੇ ਦੀ ਚਿਲਮ ਅੱਗ ਨਾਲ ਭਖਦੀ ਉਸ ਦੇ ਅਗੇ ਲਿਔਂਦਾ ਹੈ ਤੇ ਉਹ ਫਕੀਰ ਬਗੈਰ ਕਿਸੇ ਸੰਕੋਚ ਦੇ ਤਾਬੜ ਤੋੜ ਉਸ ਚਿਲਮ ਨੂੰ ਹੱਥ ਵਿਚ ਫੜ ਕੇ ਸੂਟੇ ਲਾਉਣ ਲਗ ਜਾਂਦਾ ਹੈ। ਦੇਖਣ ਸਾਰ ਮੇਰਾ ਕਾਲਜਾ ਪਾਟ ਗਿਆ, ਮੇਰੇ ਕੋਮਲ ਸ਼ਰਧਾਵਾਨ ਹਿਰਦੇ ਉਤੇ ਐਸੀ ਬੱਜਰ ਬਿੱਜ ਪਈ ਕਿ ਮੇਰੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ ਤੇ ਧੜੰਮ ਦੇ ਕੇ ਗ਼ਸ਼ ਖਾ ਕੇ ਡਿੱਗਾ। ਹਾਲ ਹਾਲ ਹੋ ਗਈ। ਮੈਨੂੰ ਖ਼ਬਰ ਨਹੀਂ, ਕਿਵੇਂ ਹੋਸ਼ ਆਈ; ਪਰ ਹੋਸ਼ ਆਉਣ ਸਾਰ ਮੈਂ ਆਪਣੇ ਕਾਲਜੇ ਨੂੰ ਥੰਮ੍ਹ ਕੇ ਉਥੋਂ ਤੁਰਨ ਦੀ ਕੀਤੀ। ਮੈਨੂੰ ਤੁਰਦੇ ਨੂੰ ਹੀ ਉਸ ਕਦੇ ਨਾ ਬੋਲਣ ਵਾਲੇ ਤੇ ਕਦੇ ਕਿਸੇ ਦੀ ਪਰਵਾਹ ਨਾ ਕਰਨ ਹਾਰੇ ਫ਼ਕੀਰ ਨੇ ਆਣ ਵੰਗਾਰਿਆ ਕਿ—

'ਕਿਉਂ ! ਇਤਨੀ ਹੀ ਜੀਰਾਂਦ ਸੀ ? ਥੋੜੇ ਵਿਚ ਹੀ ਪਰਖੇ ਗਏ ਤੇ ਅਸ਼ਰਧਕ ਹੋ ਕੇ ਮੂੰਹ ਮੋੜ ਚੱਲੇ ?'

ਮੈਂ ਆਖਿਆ ਕਿ 'ਜੇ ਹੁਣ ਤੂੰ ਰੱਬ ਬਣ ਕੇ ਭੀ ਆਵੇਂ ਤਾਂ ਮੇਰੀ ਸ਼ਰਧਾ ਤੇਰੇ ਉਤੇ ਨਹੀਂ ਜੰਮੇਂਗੀ।' ਤੇ ਮੈਂ ਇਹ ਤੁਕ ਪੜ੍ਹੀ—

"ਮੈਂ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ ॥
ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥"*

ਅਤੇ ਪੜ੍ਹਦੇ ਸਾਰ ਹੀ ਉਸ ਥੋਂ ਪੱਲਾ ਛੁਡਾ ਕੇ ਚਲਦਾ ਲੱਗਾ। ਮੇਰੇ ਪਿਛੇ ਇਕ ਹੋਰ ਆਦਮੀ ਦੌੜਦਾ ਆਇਆ ਤੇ ਮੇਰੇ ਨਾਲ ਨਾਲ ਤੁਰ ਪਿਆ ਅਤੇ ਇਸ ਪ੍ਰਕਾਰ ਦਾ ਛੇੜ ਛੇੜਿਆ—

**ਉਹ ਆਦਮੀ**—ਭਾਈ ! ਜਿਸ ਨੇ ਕਦੇ ਕਿਸੇ ਨੂੰ ਬੁਲਾਇਆ ਨਹੀਂ ਤੇ ਕਦੇ ਕਿਸੇ ਦੀ ਪਰਵਾਹ ਨਹੀਂ ਕੀਤੀ, ਉਸ ਸਾਈਂ ਫ਼ਕੀਰ ਨੇ ਤੈਨੂੰ ਆਪ ਬੁਲਾਇਆ ਹੈ, ਤੂੰ ਉਸ ਨੂੰ ਪਿਠ ਦੇ ਕੇ ਤੁਰ ਪਿਆ, ਇਹ ਤੇਰੇ ਬੜੇ ਅਭਾਗ ਹਨ। ਇਹ ਬੜਾ ਪਹੁੰਚਿਆ ਹੋਇਆ ਸਾਧੂ ਫ਼ਕੀਰ ਹੈ ਤੇ ਬੜੀ ਉਚੀ ਕੁੱਲ ਦਾ ਕਸ਼ਮੀਰੀ ਬ੍ਰਾਹਮਣ ਹੈ, ਜੋ ਕਈ ਬਰਸਾਂ ਤੋਂ ਬਿਹੱਕਤ ਬੀਤ ਰਾਗ ਹੋ ਕੇ ਏਥੇ ਬਿਚਰਦਾ ਹੈ ਅਤੇ ਮੋਨਧਾਰੀ ਹੋ ਕੇ ਹਮੇਸ਼ਾ ਆਪਣੇ ਰੰਗਾਂ ਵਿਚ ਮਸਤ ਰਹਿੰਦਾ ਹੈ। ਅੱਜ ਪਹਿਲਾ ਦਿਨ ਹੈ ਕਿ ਇਸ ਨੇ ਤੇਰੇ ਨਾਲ ਬਚਨ ਬਿਲਾਸ ਕੀਤਾ। ਤੇਰੇ ਮਨ ਵਿਚ ਕੀ ਆਈ ਕਿ ਇਸ ਤੋਂ ਮੂੰਹ ਮੋੜ ਚਲਿਆ ਹੈਂ ?

**ਮੈਂ**—ਭਾਈ ! ਭਾਵੇਂ ਕੋਈ ਕਿਤਨਾ ਹੀ ਵੱਡਾ ਫ਼ਕੀਰ ਹੋਵੇ ਅਸੀਂ ਤਾਂ

* ਮ: ੩; ੫੮੫, **ਵਡਹੰਸੁ ਕੀ ਵਾਰ**

ਗੁਰਮਤਿ ਦੀ ਕਸੌਟੀ ਨਾਲ ਉਸ ਨੂੰ ਪਰਖਣਾ ਹੈ। ਉੱਚ ਕੁੱਲ ਤੇ ਲੌਕਿਕ ਵਡਿਕਰਨੀ ਦੀ ਇਥੇ ਕੋਈ ਪ੍ਰਵਾਹ ਪਰਖ ਨਹੀਂ—

"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥"*

**ਉਹ ਆਦਮੀ**—ਫੇਰ ਤੈਂ ਉਸ ਵਿਚ ਕੀ ਐਬ ਵੇਖਿਆ ?

**ਮੈਂ**—ਕਿਸੇ ਦੇ ਐਬ ਵੇਖਣ ਦਾ ਸਾਡਾ ਕੋਈ ਮਤਲਬ ਨਹੀਂ। ਮਨ ਨਹੀਂ ਪੁੜਿਆ, ਮਨ ਨਹੀਂ ਮੰਨਿਆ, ਖੇੜਾ ਜਰਜਰਾ ਵੇਖਿਆ ਤਾਂ "ਉਤਰ ਪਰਿਉ ਹਉ ਫਰਕ"। ਬਸ ਏਦੂੰ ਵਧ ਹੋਰ ਬਾਹਲੀ ਗੱਲ ਕਰਨ ਦੀ ਲੋੜ ਨਹੀਂ। ਤੁਸੀਂ ਆਪਣੇ ਰਾਹ ਲਗੋ, ਮੈਨੂੰ ਆਪਣੇ ਰਾਹ ਜਾਣ ਦਿਓ।

ਗੱਲ ਕੀ ਉਸ ਆਦਮੀ ਨੂੰ ਓੜਕ ਖਿਸਕਣਾ ਹੀ ਪਿਆ ਅਤੇ ਮੈਂ ਗੋਲ ਬਾਗ ਵਿਚ ਜਾ ਕੇ ਏਕਾਂਤ ਅਸਥਾਨ ਬੈਠ ਕੇ ਰਹਿਰਾਸ ਦਾ ਪਾਠ ਬੜੀ ਵੈਰਾਗ ਬ੍ਰਿਤੀ ਵਿਚ ਕੀਤਾ। ਭੋਗ ਪਾ ਅਰਦਾਸਾ ਸੋਧਿਆ :—

**ਪ੍ਰੇਮ ਭਿੰਨਾ ਅਰਦਾਸਾ**

'ਹੇ ਸਚੇ ਪਾਤਸ਼ਾਹ ! ਇਸ ਭਰਮ ਭੁਲੇ ਭਟਕਣਹਾਰ ਆਪਣੇ ਇਆਣੇ ਬਾਲਕ ਨੂੰ ਅੱਜ ਤੈਂ ਆਪਣੀ ਅਪਾਰ ਕ੍ਰਿਪਾ ਕਰਿ ਉਭਾਰਿਆ ਹੈ। ਤੇਰੀ ਲਾਈ ਹੋਈ ਸਿੱਕ ਲਗੀ। ਤੈਂ ਹੀ ਇਸ ਦਾਸ ਨੂੰ ਖੋਜ ਬੈਰਾਗੀ ਬਣਾਇਆ। ਤੂੰ ਹੀ ਕਸ ਕਸਵੱਟੀ ਲਾਵਣਹਾਰ ਹੈਂ; ਤੂੰ ਹੀ ਪਰਖ ਖ਼ਜ਼ਾਨੇ ਪਾਵਣਹਾਰ ਹੈਂ; ਤੂੰ ਹੀ ਲਗੀ ਪ੍ਰੀਤ ਨੂੰ ਓੜ ਨਿਭਾਵਣਹਾਰ ਹੈਂ, ਅਡੋਲ ਸਰਧਾ ਭਾਵਨੀ ਵਾਲੀ ਗੁਰਮਤਿ ਪਰਦਾਨ ਕਰ ਤੇ ਤੇਰੇ ਹੀ ਘਰ ਦੇ ਸੰਤਾਂ; ਭਗਤਾਂ ਸਾਧੂਆਂ ਅਤੇ ਗੁਰਮੁਖਾਂ ਦੀ ਚਰਨ ਸਰਨ ਅਤੇ ਸੰਗਤ ਪ੍ਰਾਪਤ ਹੋਵੇ ਅਤੇ ਗੁਰਮਤਿ ਅਸੂਲਾਂ ਦੀ ਧਾਰਨਾ ਦਾ ਧਾਰਨੀ ਸਦਾ ਆਪਣੇ ਇਸ ਆਸਾ ਵੰਤ ਦਾਸ ਨੂੰ ਬਣਾਈ ਰੱਖੀਂ !'

ਇਸ ਪ੍ਰਕਾਰ ਦੇ ਭਾਵ ਦੀ ਜੋਦੜੀ ਅਰਦਾਸੇ ਵਿਚ ਕੀਤੀ ਤੇ ਠੰਢਾ ਠਾਰ ਹੋ ਕੇ ਆਪਣੇ ਬਿਸ੍ਰਾਮ ਅਸਥਾਨ ਤੇ ਜਾ ਬਰਾਜਿਆ। ਦੂਜੇ ਦਿਨ ਛੁੱਟੀ ਸੀ। ਮੈਂ ਅੰਮ੍ਰਿਤ ਵੇਲੇ ਹੀ ਇਸ਼ਨਾਨ ਪਾਠ ਕਰਕੇ ਦਿਨ ਚੜ੍ਹਦੇ ਸਾਰ ਇਕੱਲਾ ਹੀ ਗੁਰੂ ਦੀਆਂ ਸੰਗਤਾਂ ਦੇ ਦਰਸ਼ਨੀ ਦੀਵਾਨਾਂ ਵਿਚ ਜਾ ਜੁੜਨ ਦੇ ਲਾਹੇ ਲਈ ਉਤਾਵਲਾ ਹੋ ਕੇ ਨਿਕਲ ਤੁਰਿਆ। ਮੈਨੂੰ ਸੁਝ ਨਹੀਂ ਸੀ ਕਿ ਕਿਤ ਵਲ ਜਾਂਦਾ ਹਾਂ। ਐਵੇਂ ਅੰਦਰੋਂ ਹੀ ਪ੍ਰੇਰਨਾ ਹੋਈ ਕਿ ਚਲੋ ਅੱਜ ਭਾਈ ਤਾਰੂ ਸਿੰਘ ਜੀ ਦੇ ਸ਼ਹੀਦ ਗੰਜ ਦਾ ਦਰਸ਼ਨ ਚਲ ਕਰੀਏ। ਅਤੀਤ

---

* ਸਿਰੀ ਰਾਗੁ ਮ: ੧, ੧੫

ਬੈਰਾਗੀ ਹੋ ਕੇ ਉਤ ਵਲ ਚਲ ਨਿਕਲਿਆ ।

**ਇਕ ਗੈਬੀ ਬ੍ਰਿਧ ਸਿੰਘ ਦੇ ਦਰਸ਼ਨ**

ਜਦ ਮੈਂ ਉਥੇ ਪਹੁੰਚਿਆ ਤਾਂ ਅਜੇ ਸ਼ਹੀਦ ਗੰਜ ਦੇ ਬੂਹੇ ਵੜਨ ਹੀ ਲਗਾ ਸੀ ਕਿ ਇਕ ਬਿਰਧ ਸਿੰਘ ਸੁਜਾਨ ਚਿੱਟੇ ਦਾੜ੍ਹੇ ਵਾਲੇ ਮੈਨੂੰ ਮਿਲੇ । ਦਾਸ ਨੇ ਦੋਇ ਕਰ ਜੋੜ ਫਤਹ ਬੁਲਾਈ ਤੇ ਉਨ੍ਹਾਂ ਦੇ ਅਗੇ ਨਿਉਂਕੇ ਖਲੋਇਆ । ਉਹਨਾਂ ਮੈਨੂੰ ਥਾਪਣਾ ਦੇ ਕੇ ਆਖਿਆ—

'ਜਾਹ ਤੇਰੇ ਉਤੇ ਗੁਰੂ ਕੀਆਂ ਖੁਸ਼ੀਆਂ ਹਨ । ਤੂੰ ਸੁਲਫ਼ਈ ਫ਼ਕੀਰ ਉਤੇ ਨਹੀਂ ਰੀਝਿਆ । ਗੁਰੂ ਘਰ ਦੇ ਸੰਤਾਂ ਸੰਗ ਹੀ ਤੇਰੀ ਨਿਭਾਵੇਗੀ । ਜਾਹ ! ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰ । ਇਹੀ ਸੱਚੇ ਗੁਰੂ ਕਲਿਜੁਗ ਦੇ ਹਨ । ਇਨ੍ਹਾਂ ਦੇ ਲੜ ਲਗਿਆਂ ਹੀ ਪਾਰ ਉਤਾਰਾ ਹੋਵਸੀ । ਨਿਤ ਉਠ ਪਹਿਲਾਂ ਇਨ੍ਹਾਂ ਦਾ ਹੀ ਦਰਸ਼ਨ ਪਾਠ ਕੀਤਾ ਕਰ ।'

ਇਤਨੇ ਬਚਨ ਕਹਿ ਕੇ ਉਹ ਬ੍ਰਿਧ ਸਿੰਘ ਲੋਪ ਹੋ ਗਿਆ । ਦਾਸ ਰਸ ਪ੍ਰੇਮ ਭਰਿਆ ਸ਼ਹੀਦ ਅਸਥਾਨ ਦੇ ਅੰਦਰ ਆਇਆ ਅਤੇ ਗੁਰੂ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਪਾਠ ਕੀਤੇ । ਮੈਨੂੰ ਯਾਦ ਨਹੀਂ ਕਿ ਉਸ ਵਕਤ ਕਿਹੜਾ ਗੁਰਵਾਕ ਆਇਆ, ਪਰ ਉਸ ਦਾ ਭਾਵ ਉਤਸ਼ਾਹ ਦਾਤਾ ਤੇ ਗੁਰਮਤਿ ਦੀ ਚੜ੍ਹਦੀ ਕਲਾ ਵਿਚ ਉਭਾਰਨ ਵਾਲਾ ਸੀ । ਬਸ ! ਉਸ ਦਿਨ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਦਾ ਨੇਮ ਪ੍ਰੇਮ ਅਰੰਭ ਹੋ ਗਿਆ, ਗੁਰੂ ਦੀਆਂ ਸੰਗਤਾਂ ਦੀ ਟਹਿਲ ਮਹਿਲ ਪ੍ਰਾਪਤ ਹੋਣ ਲਗ ਪਈ । ਮੇਰੇ ਵਾਸਤੇ ਸੱਚੀ ਵਿੱਦਯਾ ਗੁਰਮਤਿ ਵਿੱਦਯਾ ਦੇ ਗੁਪਤ ਖ਼ਜ਼ਾਨੇ ਖੁਲ੍ਹ ਗਏ ਅਤੇ ਸੰਸਾਰੀ ਵਿੱਦਯਾ ਅਵਿੱਦਯਾ ਹੀ ਭਾਸਣ ਲਗ ਪਈ । ਉਧਰ ਰੁਚੀ ਹੀ ਨਾ ਜਾਵੇ, ਐਵੇਂ ਬੱਧਾ ਚੱਟੀ ਭਰਦਾ ਰਹਾਂ ।

**ਬੀ. ਏ. ਦਾ ਇਮਤਿਹਾਨ ਸੰਨ ੧੯੦੦ ਈ:**

ਬੀ. ਏ. ਇਮਤਿਹਾਨ ਦੇ ਦਿਨ ਆ ਗਏ ਤੇ ਐਸ ਸਮੇਂ ਆਏ ਕਿ ਜਦੋਂ ਗੁਰਮਤ ਬੈਰਾਗ ਬ੍ਰਿਤੀ ਆਪਣੇ ਪੂਰੇ ਜੋਬਨਾਂ ਤੇ ਸੀ ਅਤੇ ਅੰਤਰ ਗਤਿ ਹਰ ਦਮ ਪ੍ਰਮਾਰਥੀ ਲਗਨ ਦੀਆਂ ਲਹਿਰਾਂ ਉਠਦੀਆਂ ਰਹਿੰਦੀਆਂ ਸਨ । ਬੈਠੇ ਬੈਠੇ ਹੀ ਇਨ੍ਹਾਂ ਲਹਿਰਾਂ ਵਿਚ ਅਜੇਹਾ ਗੋਤਾ ਖਾ ਜਾਣਾ ਕਿ ਆਪਣੇ ਆਪ ਦਾ ਪਤਾ ਹੀ ਕੁਛ ਨਾ ਰਹਿਣਾ । ਐਗਜ਼ਾਮੀਨੇਸ਼ਨ ਹਾਲ ਵਿਚ ਬੈਠਾ ਪਰਚਾ ਲਿਖ ਰਿਹਾ ਹਾਂ ਲਿਖਦੇ ਲਿਖਦੇ ਨੂੰ ਅੰਤਰ ਗਤਿ ਪ੍ਰਮਾਰਥ ਦੀ ਕੋਈ ਲਹਿਰ ਉਠੀ । ਬਸ ਕਲਮ ਉਥੇ ਦੀ ਉਥੇ ਹੀ ਰਹਿ ਗਈ । ਪਰਚਾ ਲਿਖਣ ਦੀ ਸੁਧ ਬੁਧ ਨਾ ਰਹੀ । ਪਰਚਾ ਜਿਥੇ ਤਕ ਲਿਖਿਆ ਉਥੇ ਹੀ ਰਹਿ ਗਿਆ, ਅਗਾਂਹ ਤੁਰਿਆ

ਹੀ ਨਹੀਂ। ਤੋਰੇ ਕੌਣ ! ਤੋਰਨ ਹਾਰੇ ਦੀਆਂ ਝੜਾਂ ਤਾਂ ਕਿਸੇ ਹੋਰ ਥਾਉਂ ਫਸ ਰਹੀਆਂ ਸਨ। ਐਸੇ ਇਸ਼ਕ ਪੇਚੇ ਪੈ ਰਹੇ ਸਨ ਕਿ ਪੇਚੀਂ ਪਈ ਡੋਰ ਨੂੰ ਤੁਣਕਣ ਦੀ ਤਾਬ ਹੀ ਨਾ ਰਹੀ।

ਐਹੋ ਜਿਹੇ ਬਾਵਰੇ ਵਹਿਣਾਂ ਵਿਚ ਵੇਲਾ ਧੂ ਘੜੀਸ ਕੇ ਟਪਾਇਆ। ਪਿਤਾ ਹੋਰਾਂ ਨੂੰ ਸਾਰੀਆਂ ਖ਼ਬਰਾਂ ਜਾ ਪਹੁੰਚਦੀਆਂ ਸਨ। ਆਪ ਲਾਹੌਰ ਆ ਕੇ ਮੈਨੂੰ ਆਪਣੇ ਨਾਲ ਲੈ ਗਏ, ਤੇ ਲਿਜਾ ਕੇ ਹੋਰ ਚਾਵੇ ਪ੍ਰਚਾਵੇ ਲਾਉਣ ਦੇ ਯਤਨ ਕੀਤੇ। ਮੇਰੇ ਪੁਛੇ ਤੋਂ ਬਿਨਾਂ ਹੀ ਨਾਇਬ ਤਸੀਲਦਾਰੀ ਵਿਚ ਮੇਰਾ ਮਣਕਾ ਪਰੋ ਦਿਤਾ। ਮੈਨੂੰ ਫਸੇ ਨੂੰ ਜਿਵੇਂ ਉਥੇ ਸਮਾਂ ਨਿਭਾਉਣਾ ਪਿਆ, ਉਹ ਫੇਰ ਤਰੰਗ ਉਠੀ ਤਾਂ ਵਰਨਣ ਕਰਾਂਗਾ। ਹੁਣ ਅੱਕ ਗਿਆ ਹਾਂ ਤੇ ਅੱਕ ਕੇ ਆਗਿਆ ਮੰਗਦਾ ਹਾਂ।

**ਰਣਧੀਰ ਸਿੰਘ**

## ੨

# ਜਗਿਆਸਾ ਤੇ ਬਿਹਬਲਤਾ*

੧ ੴ ਵਾਹਿਗੁਰੂ ਜੀ ਕੀ ਫਤਹ ॥

ਮੇਰੇ ਸਰਲ ਚਿਤ ਵੀਰ ਪਿਆਰੇ ਭਾ: ਨਾਹਰ ਸਿੰਘ ਜੀ !

ਇਸ ਤੋਂ ਪ੍ਰਥਮ ਆਪਦੀ ਤੀਬਰ ਇਛਾ ਮਈ ਖਿਚਾਵਟ ਦੇ ਪ੍ਰਾਇਣ ਹੋ ਕੇ ਦਾਸ ਆਪਣਾ ਮੁਲਤਾਨ ਵਾਲਾ ਬ੍ਰਿਤਾਂਤ** ਤੇ ਸਾਧੂ ਵਾਲਾ ਬਾਕੀ ਰਹਿੰਦਾ ਹਾਲ ਵਖੋ ਵਖ ਪੱਤਰਾਂ ਵਿਚ ਲਿਖ ਕੇ ਪਠਾ ਚੁਕਾ ਹੈ। ਹੁਣ ਆਪ ਦੀ ਇਛਾ ਅਨੁਸਾਰ ਸੰਖੇਪ ਲੜੀ ਵਾਰ ਤੋਰਾ ਤੋਰਦਾ ਹਾਂ। ਸਾਧੂ ਵਾਲੀ ਕਹਾਣੀ ਦੇ ਸਿਲਸਿਲੇ ਤੋਂ ਅਗਾਹਾਂ ਫੇਰ ਇਉਂ ਤੋਰਾ ਤੁਰਦਾ ਹੈ—

**ਨਾਇਬ ਤਸੀਲਦਾਰ ਨੀਯਤ ਹੋਣਾ**

ਮੇਰੇ ਪਿਤਾ ਹੋਰਾਂ ਨੇ ਮੇਰੀ ਫਸ–ਫਸਾਈ ਦਾ ਪ੍ਰਬੰਧ ਵਿਡਾਣੀ ਚਾਕਰੀ ਦੀ ਪੰਜਾਲੀ ਗਲ ਪਾਉਣ ਦੀ ਨਮਿਤ ਅਜੇ ਚਿਤਵਿਆ ਹੀ ਸੀ ਕਿ ਡਿਪਟੀ ਕਮਿਸ਼ਨਰ ਲੁਧਿਆਣਾ ਦਾ ਪਰਵਾਨਾ ਮੇਰੇ ਨਾਮ ਆ ਗਿਆ ਕਿ ਤੈਨੂੰ ਸੱਤਰ ਦਮੜੇ ਮਾਹਵਾਰ ਉਤੇ ਆਰਜ਼ੀ ਤੌਰ ਪਰ ਪਲੇਗ

**੧੯੦੨-੩ ਦੇ ਸਮਾਚਾਰ**

ਇਨਾਕੂਲੇਟਿੰਗ ਆਫੀਸਰ (ਪਲੇਗ ਦਾ ਟੀਕਾ ਲਾਉਣ ਵਾਲੇ ਅਸਫਰ) ਦਾ ਪਰਸਨਲ ਐਸਿਸਟੈਂਟ ਨੀਯਤ ਕਰਕੇ ਸਮਰਾਲੇ ਦੀ ਤਸੀਲ ਵਿਚ ਭੇਜਿਆ ਜਾਂਦਾ ਹੈ। ਮੇਰੇ ਨਾਲ ਹੀ ਮੇਰੇ ਬੜੇ ਭਰਾਤਾ ਸ: ਹਰਬੰਸ ਸਿੰਘ ਜੀ ਦੇ ਨਾਮ ਭੀ ਅਜਿਹਾ ਹੀ ਪਰਵਾਨਾ ਆਇਆ ਤੇ ਉਹਨਾਂ ਨੂੰ ਜਗਰਾਵਾਂ ਦੀ ਤਸੀਲ਼ ਵਿਚ ਲਾਇਆ ਗਿਆ।

ਮੈਨੂੰ ਸਰਬੱਤ ਸਰਬੰਧੀਆਂ ਤੇ ਸਿੰਘ ਸੱਜਣਾਂ, ਖਾਸ ਕਰਕੇ ਪਿਤਾ ਹੋਰਾਂ

* ਚਿਠੀ ਨੰ: ੬

** ਮੁਲਤਾਨ ਵਾਲਾ ਬ੍ਰਿਤਾਂਤ ਕਾਂਡ ਨੰ: ੧੧ ਵਿਚ ਅਗੇ ਜਾ ਕੇ ਆਏਗਾ।

ਦੀ ਆਗਿਆ ਮੰਨ ਕੇ ਇਹ ਬੱਧੇ ਚੱਟੀ ਭਰਨ ਵਾਲੀ ਛੱਟ ਚੁੱਕਣੀ ਹੀ ਪਈ ਅਤੇ ਪਿਤਾ ਹੋਰਾਂ ਨੇ ਮੈਨੂੰ ਘੇਰ ਘਾਰ ਕੇ ਦਲੀਲ ਨਾਲ ਕਾਇਲ ਕਰ ਹੀ ਲਿਆ ਕਿ 'ਖ਼ਲਕੇ ਖ਼ੁਦਾ' ਦੀ ਸੇਵਾ ਕਰਨੀ 'ਖਾਲਕ' ਦੀ ਸੇਵਾ ਹੀ ਹੈ। ਅਤੇ ਉਸ ਦੇ ਰੀਝਾਵਨ ਦਾ ਉਤਮ ਵਸੀਲਾ ਇਕ ਇਹ ਹੈ। ਇਸ ਹੱਲਾ ਸ਼ੇਰੀ ਨਾਲ ਮੈਂ ਤੁਰ ਪਿਆ। ਭਾਵੇਂ ਸਿੰਘ ਅਜੇ ਨਹੀਂ ਸਜਿਆ ਸੀ ਪ੍ਰੰਤੂ ਮੈਂ ਨੜੀ ਮਾਰ ਦੇ ਹਥੋਂ ਛਕਣ ਵਾਲੀ ਰਹਿਤ,ਰਹਿਣੀ ਦੀ ਕਮਾਈ ਪਹਿਲੋਂ ਹੀ ਕਰਨ ਲਗ ਪਿਆ ਸੀ। ਏਸ ਕਰ ਕੇ ਆਪਣੇ ਨਾਲ ਇਕ ਲਾਂਗਰੀ (ਰਸੋਈਆ ਹੀ ਕਹੋ) ਜੋ ਕੇਸਾਧਾਰੀ ਸੀ ਤੇ ਨੜੀਮਾਰ ਨਹੀਂ ਸੀ, ਲੈ ਕੇ ਤੁਰ ਪਿਆ।

ਮੈਂ ਇਨਾਕੂਲੇਟਿੰਗ ਆਸੀਫਰ ਦੇ ਪਾਸ ਜਾ ਪੁਜਾ ਜੋ ਉਸ ਵਕਤ ਦੌਰਾ ਕਰਦਾ ਕਰਦਾ ਖੇੜੀ ਨਗਰ* ਵਿਚ ਮੁਕੀਮ ਸੀ। ਇਹ ਉਹਨਾਂ ਪਲੇਗ ਇਨਾਕੂਲੇਟਿੰਗ ਅਫਸਰਾਂ ਵਿਚੋਂ ਸੀ ਜੋ ਪੰਜਾਬ ਵਿਚ ਪਹਿਲੀ ਪਲੇਗ ਪੈਣ ਸਾਰ** ਵਲਾਇਤੋਂ ਖਾਸ ਤੌਰ ਪਰ ਮੰਗਾਏ ਗਏ ਸਨ। ਅਤੇ ਹਰੇਕ ਤਸੀਲ ਵਿਚ ਜ਼ਿਲੇਵਾਰ ਤਾਈਨਾਤ ਕੀਤੇ ਗਏ ਸਨ। ਅੰਗਰੇਜ਼ੀ ਬੋਲੀ ਬਿਨਾਂ ਹੋਰ ਕੋਈ ਬੋਲੀ ਬੋਲਣੀ ਨਹੀਂ ਜਾਣਦੇ ਸਨ। ਇਸ ਕਰਕੇ ਅੰਗਰੇਜ਼ੀ ਬੋਲ ਚਾਲ ਵਿਚ ਪ੍ਰਬੀਨ ਅੰਗਰੇਜ਼ੀ ਵਿਦਿਆ ਦੇ ਪੜ੍ਹਾਕੂ ਪਰਸਨਲ ਐਸਿਸਟੈਂਟ ਇਹਨਾਂ ਦੇ ਨਾਲ ਲਾਏ ਗਏ ਸਨ। ਮੈਂ ਅਜੇ ਸੱਜਰਾ ਹੀ ਕਾਲਜ ਤੋਂ ਨਿਕਲਿਆ ਸੀ, ਇਸ ਲਈ ਉਸ ਵਕਤ ਅੰਗਰੇਜ਼ੀ ਵਿਚ ਗਿਟ-ਮਿਟ ਕਰਨ ਦੀ ਖਾਸੀ ਮੁਹਾਰਤ ਸੀ। ਮੈਥੋਂ ਪਹਿਲਾਂ ਜੋ ਨਾਇਬ ਤਸੀਲਦਾਰ ਉਸ ਦੇ ਨਾਲ ਤਾਈਨਾਤ ਸੀ ਉਹ ਅੰਗਰੇਜ਼ੀ ਨਾ ਪੜ੍ਹਿਆ ਹੋਣ ਕਰਕੇ ਗਿਟ-ਮਿਟ ਕਰਨੀ ਨਹੀਂ ਜਾਣਦਾ ਸੀ। ਸੋ ਮੈਂ ਉਸ ਤੋਂ ਜਾ ਚਾਰਜ ਲਿਆ। ਬੜਾ ਤਕੜਾ ਅਮਲਾ ਪਲੇਗ ਇਨਾਕੂਲੇਟਿੰਗ ਅਫ਼ਸਰ ਦੇ ਨਾਲ ਰਹਿੰਦਾ ਸੀ। ਸਭ ਦੀ ਰਸਦ ਆਦਿਕ ਦਾ ਪ੍ਰਬੰਧ ਭੀ ਪਰਸਨਲ ਐਸਿਸਟੈਂਟ ਦੀ ਡੀਊਟੀ ਤੋਂ ਬਿਨਾਂ ਮੇਰੇ ਸਪੁਰਦ ਸੀ।

**ਫਰਜ਼ੀ ਰਸੀਦਾਂ ਤੇ ਮਲਬਾ ਫੰਡ ਵਿਚੋਂ ਮੁਫਤ ਖੋਰੀ ਦਾ ਝਮੇਲਾ**

ਪਹਿਲੇ ਦਿਨ ਹੀ ਜੋ ਔਖ ਮੇਰੇ ਸਾਹਮਣੇ ਆਈ ਉਹ ਇਹ ਸੀ ਕਿ ਜਦੋਂ ਡੇਰੇ ਦੀ ਰਸਦ ਆਦਿਕ ਦਾ ਹਿਸਾਬ ਚੁਕਾਇਆ ਤਾਂ ਫਰਜ਼ੀ ਰਸੀਦਾਂ ਵਾਲੀ ਗੜ ਬੜ ਤੇ ਮਲਬਾ ਫੰਡ ਵਿਚੋਂ ਮੁਫਤ ਖੋਰੀ ਦਾ ਝਮੇਲਾ ਮੇਰੇ ਪੇਸ਼ ਹੋਇਆ ਜੈਸੇ ਕਿ ਪਹਿਲਾਂ ਤੋਂ ਹੀ ਇਹ ਬਹਿਵਤ ਬੱਝੀ ਤੁਰੀ ਆਉਂਦੀ

---

* ਖੇੜੀ ਨੌਧ ਸਿੰਘ ਤਸੀਲ ਸਮਰਾਲਾ ਜ਼ਿਲਾ ਲੁਧਿਆਣਾ।

** ਏਹ ਸਮਾਚਾਰ ਮਾਰਚ ਅਪ੍ਰੈਲ ੧੯੦੨ ਦੇ ਹਨ।

ਸੀ। ਕਿਉਂਕਿ ਦੌਰਾ ਮੇਰੇ ਆਉਣ ਤੋਂ ਪਹਿਲਾਂ ਸ਼ੁਰੂ ਹੋ ਚੁਕਾ ਸੀ, ਤੇ ਉਸ ਪਿੰਡ ਵਿਚ ਕਈ ਦਿਨ ਰਹਿਣ ਕਰਕੇ ਮੁਫਤ ਖੋਰ ਸਟਾਫ(ਅਮਲਾ) ਮਨ ਭਾਉਂਦੇ ਗੁਲਛਰਰੇ ਉਡਾਉਂਦਾ ਰਿਹਾ, ਜਿਸ ਦਾ ਸਾਰਾ ਭਾਰ ਮਲਬਾ-ਫੰਡ ਦੇ ਸਿਰ ਪਿਆ ਤੇ ਅਗੇ ਭੀ ਹਰ ਇਕ ਪਿੰਡ ਵਿਚ ਇਵੇਂ ਜੀਕੂੰ ਪੈਂਦਾ ਆਇਆ ਸੀ।

ਮੈਂ ਜੋ ਖਾਲਿਕ ਦੀ ਖਲਕਤ ਦੀ ਸੇਵਾ ਕਰਨ ਵਾਲੇ ਖਿਆਲ ਵਿਚ ਆਇਆ ਸੀ, ਇਹ ਅਣਹੋਣੀ ਗਲ ਸਹਾਰ ਨਾ ਸਕਿਆ। ਸਾਰੇ ਅਮਲੇ ਨੂੰ (ਜਿਸ ਵਿਚ ਐਸਿਸਟੈਂਟ ਸਰਜਨ, ਹੈਡ ਕਲਰਕ, ਕੰਪੌਂਡਰ ਆਦਿਕ ਭੀ ਸ਼ਾਮਲ ਸਨ) ਆਪਣੇ ਸਾਮ੍ਹਣੇ ਬੁਲਾਇਆ, ਤੇ ਉਧਰੋਂ ਪਿੰਡ ਦੇ ਨੰਬਰ-ਦਾਰਾਂ ਨੂੰ ਦੁਕਾਨਦਾਰ ਬਾਣੀਏ ਸਮੇਤ ਬੁਲਾਇਆ। ਸਭ ਦਾ ਅੱਡ ਅੱਡ ਲੇਖਾ ਚੁਕਾਇਆ। ਸਭ ਤੋਂ ਪਹਿਲਾਂ ਆਪਣੇ ਇਕ ਅਧੇ ਦਿਨ ਦੀ ਰਸਦ ਦਾ ਹਿਸਾਬ ਕਰਕੇ ਨਕਦੀ ਤਾਰ ਦਿਤੀ ਤੇ ਰਸੀਦ ਲੈ ਲਈ। ਮੈਨੂੰ ਬਥੇਰਾ ਕਹਿਣ ਕਿ ਸਾਨੂੰ ਨਕਦੀ ਮੁਲ ਸਭ ਆ ਗਿਆ, ਤੁਸੀਂ ਸੁੱਕੀ ਰਸੀਦ ਲੈ ਲਵੋ। ਪਰ ਮੈਂ ਉਹਨਾਂ ਨੂੰ ਤਕੜੀ ਲਾਨ੍ਹਤ ਪਾ ਕੇ ਸਮਝਾਇਆ ਕਿ 'ਇਹ ਮਲਬਾ-ਫੰਡ ਲੂਲ੍ਹੇ, ਲੰਗੜੇ, ਅਪਾਹਜਾਂ ਤੇ ਕੋੜ੍ਹੀਆਂ ਕਲੰਕੀਆਂ ਵਾਸਤੇ ਹੈ। ਤੁਸੀਂ ਇਸ ਲਾਨ੍ਹਤ ਦੇ ਭਾਗੀ ਕਿਉਂ ਬਣਦੇ ਹੋ ? ਤੇ ਨਾਲੇ ਲੈਣ ਵਾਲਿਆਂ ਨੂੰ ਬਣਾਉਂਦੇ ਹੋ ?' ਸ਼ਰਮੋ ਕੁਸ਼ਰਮੀ ਮੇਰੀ ਨਜ਼ੀਰ ਦੇਖ ਕੇ ਚੁਪ ਕੀਤੇ ਸਭ ਨੂੰ ਗੱਠਾਂ ਖੋਹਲਣੀਆਂ ਪਈਆਂ !

ਜਦੋਂ ਕੌਡੀ ਕੌਡੀ ਮੁਲ ਰਸਦ ਦਾ ਸਭ ਦਾ ਆਪਣੇ ਵਲੋਂ ਤਾਰਿਆ ਗਿਆ ਤੇ ਰਸੀਦਾਂ ਦਵਾਈਆਂ ਗਈਆਂ ਤਾਂ ਸਾਰਾ ਸਟਾਫ (ਅਮਲਾ) ਮੇਰੀ ਜਾਨ ਦਾ ਵੈਰੀ ਬਣ ਗਿਆ। ਬੜੇ ਗਜ਼ਬ ਦੀਂ ਗਲ ਜੁ ਹੋਈ ! ਜਿਹਨਾਂ ਚਪੜਾਸੀ ਆਦਿਕ ਦੀ ਅਠ, ਦਸ ਦਮੜੇ ਮਹੀਨੇ ਦੀ ਤਨਖਾਹ ਸੀ ਉਹਨਾਂ ਨੂੰ ਭੀ ਅਜ ਅਠ ਅਠ ਆਨੇ ਰੋਜ਼ ਦੇ ਖਰਚ ਦੇ ਹਿਸਾਬ ਮੂਜਬ ਪੂਰਾ ਦਾਮ ਪੱਲਿਓਂ ਦੇਣਾ ਪਿਆ। ਵਡੇ ਅਹਿਲੀਆਂ ਦਾ ਤਾਂ ਕੀ ਆਖਣਾ ਹੈ। ਇਨਾਕੂਲੇਟਿੰਗ ਅਫਸਰ ਵਿਚਾਰੇ ਨੂੰ ਕੀ ਖਬਰ ? ਉਸ ਦਾ ਬਹਿਰਾ ਜੋ ਉਸ ਤੋਂ ਸਾਰੀ ਰਕਮ ਰਸਦ ਦੇ ਮੁਲ ਦੀ ਵਸੂਲ ਕਰ ਲੈਂਦਾ ਸੀ ਅਤੇ ਏਧਰੋਂ ਸੁਕੀ ਰਸੀਦ ਲੈ ਕੇ ਸਭ ਕੁਝ ਹਜ਼ਮ ਕਰ ਜਾਂਦਾ ਸੀ, ਅਜ ਖਾਸ ਤੌਰ ਤੇ ਸਾਰਿਆਂ ਤੋਂ ਵਧ ਕੇ ਦੁਖੀ ਹੋਇਆ। ਉਸ ਦੇ ਰਾਹੀਂ ਮੇਰੇ ਬਰਖਿਲਾਫ ਉਸੇ ਦਿਨ ਸਾਰੇ ਅਮਲੇ ਨੇ ਰਲ ਕੇ ਗੋਂਦਾਂ ਗੁੰਦਣੀਆਂ ਸ਼ੁਰੂ ਕਰ ਦਿਤੀਆਂ ਤੇ ਇਨਾਕੂਲੇਟਿੰਗ ਅਫਸਰ ਪਾਸ ਸ਼ਕਾਇਤ ਹੋ ਗਈ ਕਿ ਇਹ ਨਾਇਬ ਤਹਿਸੀਲਦਾਰ ਨਾਜਾਇਜ਼ ਤੰਗ ਕਰਦਾ ਹੈ। ਮੈਨੂੰ ਬੁਲਾਇਆ ਗਿਆ। ਮੈਂ

ਇਨਾਕੂਲੇਟਿੰਗ ਅਫਸਰ ਤੋਂ ਪੁਛਿਆ ਕਿ ਕੀ ਮੈਨੂੰ ਆਪਣੇ ਖ਼ਰਚ ਦੇ ਰੋਜ਼ਨਾ-ਮਚੇ ਵਿਚੋਂ ਕੱਢ ਕੇ ਦੱਸ ਸਕਦੇ ਹੋ ਕਿ ਆਪ ਨੇ ਇਸ ਮੁਕਾਮ ਅੰਦਰ ਕੀ ਕੁਛ ਚੀਜ਼ਾਂ ਮੰਗਾਉਣ ਦਾ ਇੰਨਡੈਂਟ (ਟੋਂਬੂ) ਬਹਿਰੇ ਦੀ ਰਾਹੀਂ ਦੁਕਾਨਦਾਰ ਨੂੰ ਦਿੱਤਾ। ਉਸ ਨੇ ਤੁਰਤ ਆਪਣੀ ਇੰਨਡੈਂਟ ਬੁਕ ਕਢ ਕੇ ਮੈਨੂੰ ਵਿਖਾ ਦਿੱਤੀ। ਮੈਂ ਭੀ ਤੁਰਤ ਫੁਰਤ ਦੁਕਾਨਦਾਰ ਨੂੰ ਬੁਲਾ ਲਿਆ, ਅਤੇ ਉਸ ਇੰਨਡੈਂਟ ਅਨੁਸਾਰ ਉਸੇ ਤੋਂ ਹਿਸਾਬ ਚੁਕਾਇਆ ਤਾਂ ਰਸੀਦ ਦੀ ਰਕਮ ਨਾਲੋਂ ਤੀਜਾ ਹਿਸਾ ਘਟ ਖਰਚਾ ਇਨਾਕੂਲੇਟਿੰਗ ਅਫਸਰ ਦੇ ਜ਼ੁਮੇਂ ਨਿਕਲਿਆ। ਬਾਕੀ ਦੀ ਰਕਮ ਅਸਲ ਰਕਮ ਤੋਂ ਤਿਗੁਣੀ ਬਹਿਰਾ ਉਸ ਥੋਂ ਲੈ ਚੁੱਕਾ ਸੀ ਤੇ ਆਪ ਹੀ ਉਡਾਉਣੀ ਚਾਹੁੰਦਾ ਸੀ ਪਰ ਉਡਾ ਨਾ ਸਕਿਆ। ਜਦ ਇਹ ਕਲਈ (ਪਾਜ) ਖੁਲ੍ਹੀ ਤਾਂ ਲੈਣੇ ਦੇ ਦੇਣੇ ਪੈ ਗਏ। ਇਨਾਕੂਲੇਟਿੰਗ ਅਫਸਰ ਤਾਮਤੜੂਕ ਹੋ ਗਿਆ ਤੇ ਉਸੇ ਵੇਲੇ ਬਹਿਰੇ ਦੇ ਹਟਾਉਣ ਦਾ ਹੁਕਮ ਦੇ ਦਿੱਤਾ ਅਤੇ ਕਿਹਾ ਕਿ ਇਸ ਪਰ ਮੁਕੱਦਮਾ ਚਲਾਇਆ ਜਾਵੇ। ਬਹਿਰਾ ਫੇਰ ਹਾੜੇ ਕੱਢੇ ਤੇ ਪੈਰੀਂ ਪਵੇ ਕਿ ਬਖਸ਼ੋ ਤੇ ਬਖਸ਼ਵਾਓ। ਮੈਨੂੰ ਤਰਸ ਆ ਗਿਆ ਤੇ ਇਨਾਕੂਲੇਟਿੰਗ ਅਫਸਰ ਨੂੰ ਸਮਝਾਇਆ ਕਿ 'ਮੁਕੱਦਮਾ ਤਾਂ ਇਸ ਪਰ ਕਿਆ ਚਲਾਉਣਾ ਹੈ ਜਾਣ ਦਿਓ। ਅਗੇ ਨੂੰ ਆਪਣੀ ਤਕੜਾਈ ਕਰ ਲਵੋ। ਜਦ ਤਕ ਆਪ ਦੇ ਵਾਸਤੇ ਨਵਾਂ ਬਹਿਰਾ ਨਾ ਮਿਲ ਜਾਵੇ ਉਸ ਵਕਤ ਤਕ ਇਸੇ ਨੂੰ ਘੜੀਸੀ ਚਲੋ। ਕਿਉਂਕਿ ਦੋਹੇ ਵਿਚ ਆਪ ਨੂੰ ਨਾ-ਹੱਕ ਤਕਲੀਫ ਹੋਵੇਗੀ। ਦੂਜੇ ਬਹਿਰੇ ਦੇ ਆਉਣ ਪਰ ਇਸ ਨੂੰ ਕੱਢ ਦਿਤਾ ਜਾਵੇਗਾ'। ਗੱਲ ਕੀ ਮੇਰਾ ਆਖਾ ਉਸ ਨੇ ਮੰਨ ਲਿਆ ਤੇ ਉਸੇ ਦਿਨ ਤੋਂ ਉਸ ਦੇ ਦਿਲ ਉਪਰ ਸਿੱਖਾਂ ਵਾਲੀ ਸਚਿਆਈ ਦਾ ਸਿੱਕਾ ਬੈਠ ਗਿਆ! ਅਤੇ ਕਹਿਣ ਲਗਾ, 'ਸੁਣਿਆ ਸੀ ਕਿ ਸਿੱਖ ਸੁਚਿਆਰ ਹੁੰਦੇ ਹਨ, ਸੋ ਠੀਕ ਦੇਖਿਆ।' ਮੈਂ ਆਖਿਆ ਕਿ 'ਮੈਂ ਤਾਂ ਅਜੇ ਸਿੱਖੀ ਦਾ (candidate) ਉਮੈਦਵਾਰ ਹਾਂ ; ਸਿੱਖ ਨਹੀਂ। ਜੇਹੜੇ ਗੁਰੂ ਕੇ ਸਿੱਖ ਹਨ ਉਹਨਾਂ ਦੀਆਂ ਕਰਨੀਆਂ ਦਾ ਤਾਂ ਕਿਣਕਾ ਮਾਤ੍ਰ ਭੀ ਮੈਨੂੰ ਪ੍ਰਾਪਤ ਨਹੀਂ ਹੋਇਆ।' ਇਸ ਦਿਨ ਤੋਂ ਉਹ ਮੇਰਾ ਗੂੜ੍ਹਾ ਮਿਤ੍ਰ ਬਣ ਗਿਆ ਤੇ ਨਿਜ ਦਾ ਹਿਸਾਬ-ਕਿਤਾਬ ਭੀ ਸਭ ਮੇਰੇ ਸਪੁਰਦ ਕਰ ਦਿਤਾ। ਜਿਥੇ ਅਗੇ ਉਸ ਦੇ ਦਸ ਦਸ ਦਮੜੇ ਰੋਜ਼ ਦੇ ਖਰਚ ਹੁੰਦੇ ਸਨ ਉਥੇ ਤਿੰਨ ਤਿੰਨ, ਚਾਰ ਚਾਰ, ਮਸਾਂ ਖਰਚ ਹੋਣ ਤੇ ਖਾਧ ਖੁਰਾਕ ਆਦਿਕ ਦੇ ਸਮਾਨ ਉਸ ਤੋਂ ਭੀ ਸੋਹਣੇ। ਦੂਜੇ ਪਾਸਿਓਂ ਮਲਬਾ ਫੰਡ

**ਸਿੱਖਾਂ ਦੀ ਸਚਾਈ ਦਾ ਸਿੱਕਾ**

ਵਿਚੋਂ ਭੀ ਇਕ ਕੌਡੀ ਨਾ ਕਿਸੇ ਨੂੰ ਲੈਣ ਦੇਣੀ। ਮਹੀਨਾ ਡੇਢ ਮਹੀਨਾ ਤਾਂ ਮੈਂ ਉਸ ਦਾ ਹਿਸਾਬ ਕਿਤਾਬ ਆਪਣੇ ਪਾਸ ਰਖਿਆ, ਫੇਰ ਉਸੇ ਨੂੰ ਸਭ ਬਿਉਂਤ ਸਿਖਾ ਕੇ ਉਸੇ ਦੇ ਹਵਾਲੇ ਕਰ ਦਿਤਾ, ਕਿਉਂਕਿ ਮੈਥੋਂ ਇਸ ਖੜਖੱਸ ਵਿਚ ਖਚਤ ਰਹਿ ਕੇ ਆਪਣੀ ਹੋਰ ਡਿਊਟੀ ਪੂਰੇ ਤੌਰ ਤੇ ਨਹੀਂ ਨਿਭਦੀ ਸੀ। ਏਸੇ ਤਰਾਂ ਕੁਛ ਸਮਾਂ ਲੰਘਿਆ।

**ਡਾਲੀ ਦੇਣ ਵਾਲਿਆਂ ਦਾ ਪ੍ਰਸੰਗ**

ਕੁਛ ਚਿਰ ਪਿਛੋਂ ਅਸਾਡੇ ਦੇਸੀ ਖੁਸ਼ਾਮਦੀ ਟੱਟੂਆਂ ਜ਼ੈਲਦਾਰਾਂ, ਸਫੇਦ ਪੋਸ਼ਾਂ ਨੇ ਡਾਲੀ ਆਦਿ ਲੈਣ ਦੀ ਵਾਦੀ ਉਸ ਨੂੰ ਪਾ ਦਿਤੀ। ਜਦ ਮੈਨੂੰ ਪਤਾ ਲਗਾ ਤਾਂ ਮੈਂ ਹੁਕਮ ਦਿਤਾ ਕਿ ਕੋਈ ਜ਼ੈਲਦਾਰ ਸਫ਼ੈਦ ਪੋਸ਼ ਆਦਿਕ ਡਾਲੀ ਲੈ ਕੇ ਇਨਾਕੂਲੇਟਿੰਗ ਅਫਸਰ ਪਾਸ ਮੱਤ ਜਾਵੇ ਤੇ ਮੇਰੇ ਪੁੱਛੇ ਬਿਨਾਂ ਉਸ ਨੂੰ ਮਤ ਆ ਕੇ ਮਿਲੇ। ਇਹ ਸੁਣ ਕੇ ਉਹ ਬੜਾ ਖਫਾ ਖੂਨ ਹੋਇਆ ਤੇ ਮੈਨੂੰ ਆਪਣੇ ਕੈਂਪ ਵਿਚ ਬੁਲਾਇਆ ਤੇ ਬੋਲਿਆ ਕਿ 'ਤੈਂ ਆਪੇ ਹੀ ਅਜਿਹਾ ਹੁਕਮ ਦੇ ਕੇ ਮੇਰੀ ਹਤਕ ਕੀਤੀ ਹੈ ਤੇ ਮੈਥੋਂ ਪੁਛਿਆ ਭੀ ਨਹੀਂ।' ਮੈਂ ਉਸ ਨੂੰ ਆਖਿਆ ਕਿ 'ਮੈਨੂੰ ਡੀ. ਸੀ. (ਡਿਪਟੀ ਕਮਿਸ਼ਨਰ) ਨੇ ਖਾਸ ਹਦਾਇਤ ਕੀਤੀ ਸੀ ਕਿ ਇਨਾਕੂਲੇਟਿੰਗ ਅਫਸਰ ਨਵਾਂ ਹੈ ਤੇ ਇਸ ਮੁਲਕ ਦੇ ਰਸਮੋ ਰਿਵਾਜ ਨੂੰ ਜਾਣਦਾ ਨਹੀਂ। ਸੋ ਜੇ ਕੋਈ ਯੋਗ ਅਯੋਗ ਗਲ ਹੋਵੇਗੀ ਤਾਂ ਉਸ ਦਾ ਜ਼ਿਮੇਂਵਾਰ ਤੂੰ ਹੀ ਠਹਿਰਾਇਆ ਜਾਵੇਂਗਾ। ਸੋ ਮੈਂ ਉਸ ਹਦਾਇਤ ਮੂਜਬ ਕੰਮ ਕੀਤਾ ਹੈ, ਕਿਉਂਕਿ ਇਹ ਖੁਸ਼ਾਮਦੀ ਲੋਕ ਹਨ ਆਪ ਨੂੰ ਇਨ੍ਹਾਂ ਦਾ ਪਤਾ ਨਹੀਂ। ਇਹ ਆਪਣੀ ਖੁਦ-ਗਰਜ਼ੀ ਦੀ ਖਾਤਰ ਆਪ ਦੇ ਪਾਸ ਆ ਕੇ ਨਾਹਕ ਆਪ ਨੂੰ ਤੰਗ ਕਰਦੇ ਹਨ ਤੇ ਹੋਰ ਹੋਰ ਅਯੋਗ ਆਦਤਾਂ ਸਿਖਾਉਂਦੇ ਹਨ, ਇਹ ਸਮਝਕੇ ਮੈਂ ਇਹਨਾਂ ਨੂੰ ਬੰਦ ਕਰ ਦਿਤਾ ਹੈ ਕਿ ਮੇਰੇ ਪੁਛੇ ਬਿਨਾਂ ਆਪ ਪਾਸ ਮਤ ਆਵਣ।'

**ਇਨਾਕੂਲੇਟਿੰਗ ਅਫਸਰ**—ਆਪ ਨੇ ਇਸ ਵਿਚ ਕੀ ਅਯੋਗਤਾ ਦੇਖੀ ?

**ਮੈਂ**—ਇਹ ਡਾਲੀਆਂ ਲੈ ਕੇ ਆਉਂਦੇ ਹਨ।

**ਇਨਾਕੂਲੇਟਿੰਗ ਅਫਸਰ**—ਡਾਲੀਆਂ ਲੈਣ ਅਤੇ ਦੇਣ ਵਿਚ ਕੀ ਅਯੋਗਤਾ ਹੈ ?

**ਮੈਂ**—ਡਾਲੀ ਲੈਣਾਂ ਇਕ ਤਰ੍ਹਾਂ ਦੀ ਰਿਸ਼ਵਤ ਖ਼ੋਰੀ ਹੈ। ਮੈਂ ਨਹੀਂ ਚਾਹੁੰਦਾ ਕਿ ਇਹ ਲੋਕ ਆਪ ਨੂੰ ਡਾਲੀ ਦੇ ਦੇ ਕੇ ਰਿਸ਼ਵਤ ਲੈਣਾ ਸਿਖਾਉਣ।

**ਇਨਾਕੂਲੇਟਿੰਗ ਅਫ਼ਸਰ**—ਕੀ ਇਸ ਪ੍ਰਕਾਰ ਦੀ ਖ਼ਾਸ ਹਦਾਇਤ ਆਪ ਨੂੰ ਡਿਪਟੀ ਕਮਿਸ਼ਨਰ ਵਲੋਂ ਹੋਈ ਹੈ ? ਤੇ ਕੀ ਡਾਲੀ ਲੈਣਾ ਦੇਣਾ ਇਸ ਮੁਲਕ ਦਾ ਰਿਵਾਜ ਨਹੀਂ ? ਜੇ ਰਿਵਾਜ ਨਹੀਂ ਤਾਂ ਇਹ ਲੋਕ ਕਿਉਂ ਮੇਰੇ ਪਾਸ ਆਉਂਦੇ ਹਨ ? ਜੇ ਹੈ, ਤਾਂ ਆਪ ਕਿਉਂ ਰੋਕਦੇ ਹੋ ?

**ਮੈਂ**—ਮੈਨੂੰ ਖ਼ਾਸ ਤੌਰ ਤੇ ਕੋਈ ਹਦਾਇਤ ਨਹੀਂ ਹੋਈ। ਮੈਂ ਰਿਸ਼ਵਤ ਲੈਣ ਦੇਣ ਦੋਹਾਂ ਨੂੰ ਗੁਨਾਹ ਸਮਝਦਾ ਹਾਂ, ਤੇ ਜੋ ਧਾਰਮਿਕ ਅਸੂਲ ਅਨੁਸਾਰ ਗੁਨਾਹ ਹੈ, ਉਹ ਕਾਨੂੰਨ ਅਨੁਸਾਰ ਭੀ ਜੁਰਮ ਹੈ। ਜੇ ਕੋਈ ਜੁਰਮ ਕਰਨ ਦਾ ਭੈੜਾ ਰਿਵਾਜ ਕਿਸੇ ਮੁਲਕ ਅੰਦਰ ਪੈ ਜਾਵੇ ਤਾਂ ਕੀ ਉਹ ਕਾਨੂੰਨ ਹੋ ਗਿਆ। ਮੈਨੂੰ ਪਤਾ ਨਹੀਂ ਕਿ ਆਪ ਦੇ ਦੇਸ਼ ਵਿਚ ਇਹ ਰਿਵਾਜ ਹੈ ਕਿ ਨਹੀਂ ? ਤੇ ਨਾ ਹੀ ਇਸ ਮੁਲਕ ਦੇ ਇਸ ਪ੍ਰਕਾਰ ਦੇ ਰਿਵਾਜ ਨਾਲ ਮੇਰਾ ਅੱਜ ਤਾਈਂ ਵਾਹ ਪਿਆ ਹੈ। ਪਰ ਮੇਰੀ ਅੰਦਰੋਂ ਅੰਤਸ਼ਕਰਣ ਸਾਫ਼ ਕਹਿ ਰਹੀ ਹੈ ਕਿ ਇਹ ਜੁਰਮ ਤੇ ਗੁਨਾਹ ਹੈ। ਅਜੇਹਾ ਗੁਨਾਹ ਤੇ ਮੁਜਰਿਮ ਬਣਾਉਣ ਵਾਲਾ ਰਿਵਾਜ ਹਰਗਿਜ਼ ਹਰਗਿਜ਼ ਖਲਕਿ-ਖ਼ੁਦਾ ਵਿਚ ਨਹੀਂ ਹੋਣਾ ਚਾਹੀਦਾ। ਮੈਂ ਇਸ ਕਰਕੇ ਰੋਕਿਆ ਹੈ ਕਿ ਕਿਤੇ ਆਪ ਨੂੰ ਭੀ ਇਹ ਵਾਦੀ ਨਾ ਪੈ ਜਾਵੇ।

**ਡਾਲੀ ਲੈਣਾ ਦੇਣਾ ਰਿਸ਼ਵਤ ਹੈ ਤੇ ਮਲਬਾ ਫੰਡ ਵਿਚੋਂ ਖਾਣਾ ਕੋੜ੍ਹੀ ਕਲੰਕੀ ਬਣਨਾ ਹੈ**

ਖ਼ੈਰ, ਇਸ ਪ੍ਰਕਾਰ ਦੀ ਬਹੁਤ ਲੰਮੀ ਚੌੜੀ ਬਹਿਸ ਦੇ ਪਸਚਾਤ ਓੜਕ ਇਨਾਕੂਲੇਟਿੰਗ ਅਫ਼ਸਰ ਨੂੰ ਨਿੰਮੋਝੂਣਾਂ ਹੋਣਾ ਪਿਆ। ਕੋਈ ਦੋ ਦਿਨ ਪਿਛੋਂ ਡਿਪੁਟੀ ਕਮਿਸ਼ਨਰ ਪਾਸ ਗਿਆ ਤੇ ਡਾਲੀ ਲੈਣ ਦੇਣ ਬਾਬਤ ਜ਼ਿਕਰ ਅਜ਼ਕਾਰ ਕੀਤਾ। ਉਥੋਂ ਮੁੜ ਕੇ ਜਦ ਮੇਰੇ ਪਾਸ ਆਇਆ ਤਦ ਕਹਿਣ ਲੱਗਾ ਕਿ ਮੈਂ ਸਾਰੀ ਵਿਥਿਆ ਡਿਪਟੀ ਕਮਿਸ਼ਰ ਨੂੰ ਸੁਣਾਈ। ਉਹ ਭੀ ਬੜਾ ਨਿੰਮੋਝਾਣਾ ਹੋਇਆ ਅਤੇ ਕਹਿਣ ਲੱਗਾ ਕਿ ਡਾਲੀ ਲੈਣਾ ਤੇ ਮਲਬੇ ਫ਼ੰਡ ਵਿਚੋਂ ਖਾਣਾ ਤਾਂ ਇਕ ਮਾਮੂਲੀ ਗੱਲ ਹੈ। ਸਭ ਅਫ਼ਸਰ ਕਮਿਸ਼ਨਰ ਤਕ ਡਾਲੀ ਲੈਂਦੇ ਹਨ ਤੇ ਜਦ ਦੌਰੇ ਤੇ ਆਉਂਦੇ ਹਨ ਤਾਂ ਕਮਿਸ਼ਨਰ ਆਦਿਕ ਤਾਈਂ ਸਭ ਮਲਬੇ ਫੰਡ ਵਿਚੋਂ ਖਾਂਦੇ ਹਨ। ਤਿਸ ਪਰ ਉਸ ਨੂੰ ਮੈਂ ਕਿਹਾ : 'ਡਿਪਟੀ ਕਮਿਸ਼ਨਰ ਨੂੰ ਜਾ ਕੇ ਕਹਿ ਦੇਵੋ ਕਿ ਮਲਬਾ-ਫ਼ੰਡ ਵਿਚੋਂ ਖ਼ਾਣ ਵਾਲੇ ਸਭ ਕੋੜ੍ਹੀ, ਕਲੰਕੀ ਹੋਣਗੇ। ਕਿਉਂਕਿ ਇਹ ਮਲਬਾ ਫ਼ੰਡ ਕੋੜ੍ਹੀਆਂ, ਕਲੰਕੀਆਂ ਵਾਸਤੇ ਹੈ। ਜਿਨ੍ਹਾਂ ਦੇ ਨਮਿਤ ਇਹ ਫ਼ੰਡ ਰਖਿਆ ਗਿਆ ਹੈ, ਜਿਹੜੇ ਉਹਨਾਂ ਦੀ ਥਾਂ ਇਸ ਫੰਡ ਵਿਚੋਂ ਆਪ ਖਾਂਦੇ ਹਨ ਉਨ੍ਹਾਂ

ਨੂੰ ਕੋੜ੍ਹੀ ਕਲੰਕੀ ਹੀ ਸਮਝਣਾ ਚਾਹੀਦਾ ਹੈ। ਸਮਝਣਾ ਹੀ ਨਹੀਂ ਬਲਕਿ ਜੋ ਯੋਗ ਹੋ ਕੇ ਅਯੋਗ ਖਾਤੇ ਵਿਚੋਂ ਖਾਂਦੇ ਹਨ ਉਨ੍ਹਾਂ ਨੂੰ ਇਹੋ ਜਿਹੇ ਅਯੋਗਤਾ ਵਾਲੇ ਹੀ ਫਲ ਲਗਦੇ ਹਨ ਤੇ ਇਹ ਭੀ ਕਹਿ ਦੇਣਾ ਕਿ ਮੈਂ ਡਾਲੀ ਲੈਣ ਦੇਣ ਨੂੰ ਰਿਸ਼ਵਤ ਸਾਬਤ ਕਰਨ ਲਈ ਚੈਲੰਜ ਦਿੰਦਾ ਹਾਂ।' ਇਨਾਕੂਲੇਟਿੰਗ ਅਫ਼ਸਰ ਨੇ ਉਵੇਂ ਜਿਵੇਂ ਹੀ ਡੀ. ਸੀ. ਨੂੰ ਜਾ ਕਿਹਾ। ਮੈਨੂੰ ਬੁਲਾਇਆ ਗਿਆ। ਮੈਂ ਨਿਧੜਕ ਹੋ ਕੇ ਆਪਣੇ ਆਰਗੂਮੈਂਟਸ (ਦਲੀਲਾਂ) ਦਿਤੇ, ਤੇ ਅਸੂਲਨ, ਕਾਨੂੰਨਨ, ਸੋਸ਼ਲ (ਭਾਈਚਾਰਕ) ਮੌਰਲ (ਇਖਲਾਕੀ) ਪੁਆਇੰਟਸ ਔਫ ਵੀਊ (ਨੁਕਤਾ ਖ਼ਿਆਲ) ਨਾਲ ਸਰਬ ਤਰ੍ਹਾਂ ਸਿੱਧ ਕਰਕੇ ਦਿਖਾ ਦਿਤਾ ਕਿ ਡਾਲੀ ਲੈਣਾ ਰਿਸ਼ਵਤ ਖੋਰੀ ਹੈ, ਅਤੇ ਮਲਬਾ ਫ਼ੰਡ ਵਿਚੋਂ ਖਾਣਾ ਕੋੜ੍ਹੀ, ਕਲੰਕੀ ਬਣਨਾ ਹੈ। ਡਿਪਟੀ ਕਮਿਸ਼ਨਰ ਦੀ ਪੱਕੀ ਤਸੱਲੀ ਹੋ ਗਈ ਤੇ ਮੇਰੇ ਉਪਰ ਆਪਣੀ ਬਹੁਤ ਪ੍ਰਸੰਸਾ ਜ਼ਾਹਰ ਕੀਤੀ। ਮੈਂ ਆਪਣੀ ਪ੍ਰਸੰਸਾ ਆਪਣੇ ਮੂੰਹ ਉਪਰ ਸੁਣਨਾ ਵੀ ਧਾਰਮਿਕ ਅਸੂਲਾਂ ਤੋਂ ਡਿਗਣਾ ਸਮਝਦਾ ਸੀ। ਇਸ ਵਾਸਤੇ ਮੈਂ ਤੜੱਕ ਉਥੋਂ ਖਿਸਕਣ ਦੀ ਕੀਤੀ।

ਪਰੰਤੂ ਉਸ ਦਿਨ ਤੋਂ ਮੈਨੂੰ ਨਿਸਚਾ ਹੋ ਗਿਆ ਕਿ ਗਵਰਨਮੈਂਟ ਰੂਪੀ ਸੇਵਾਦਾਰਾਂ ਦੀ ਕੰਪਨੀ (company of servants) ਹੀ ਸਾਰੀ ਰੁੜ੍ਹੀ ਪਈ ਹੈ। ਇਸ ਵਿਚ ਰਹਿ ਕੇ ਸੇਵਾ ਕਰਨਾ ਪ੍ਰਲੋਕ ਵਿਗਾੜਨਾ ਹੈ। ਪਰ ਫੇਰ ਵੀ ਮੈਂ ਬੱਧਾ ਚੱਟੀ ਭਰਦਾ ਰਿਹਾ। ਅੰਦਰੋਂ ਚਿੱਤ ਹਰ ਦਮ ਉਚਾਟ ਰਹੇ। ਹੇਠਲੇ ਉਤਲੇ ਸਾਰੇ ਮਹਿਕਮੇਦਾਰਾਂ ਨੂੰ ਊਤ ਗਿਆਂ ਦਾ ਆਵਾ ਦੇਖ ਕੇ ਕੋਈ ਅਵਸਰ, ਆਵਸ਼ਕਤਾ ਨਹੀਂ ਸੀ ਕਿ ਜਿਸ ਕਰਕੇ ਗਵਰਨਮੈਂਟ ਸਰਵਿਸ ਖਲਕੇ-ਖੁਦਾ ਦੀ ਸੇਵਾ ਬਣ ਸਕੇ। ਖਾਲਿਕ ਦੀ ਸੇਵਾ ਤਾਂ ਕੀ ਨਦਰੀਂ ਆਉਣੀ ਸੀ, "ਧ੍ਰਿਗ ਵਿਡਾਣੀ ਚਾਕਰੀ" ਸਚਮੁਚ ਭਾਸ ਉਠੀ। ਜਿਸ ਵਿਚ "ਆਪੁ ਵੇਚਿ ਧਰਮ ਗਵਾਏ" ਦੇ ਘਾਟੇ ਤੋਂ ਬਿਨਾਂ ਹੋਰ ਕੋਈ ਲਾਭ ਨਹੀਂ ਸੀ ਦ੍ਰਿਸ਼ਟੀ ਆਂਵਦਾ। ਆਤਮਕ ਬ੍ਰਿਤੀ ਦੇ ਰੁੜ੍ਹ ਜਾਣ ਦਾ ਤੌਖਲਾ ਹਰ ਵਕਤ ਬਣਿਆ ਰਹਿੰਦਾ ਸੀ। ਆਤਮਿਕ ਬ੍ਰਿਤੀ ਨੂੰ ਉਸ ਸਮੇਂ ਕੇਵਲ ਆਤਮਕ ਰੰਗਾਂ ਵਿਚ ਖੇਡਣ ਦੀਆਂ ਤਾਂਘਾਂ ਉਮੰਗਾਂ ਸਨ। ਇਨ੍ਹਾਂ ਤਾਂਘਾਂ ਉਮੰਗਾਂ ਨੂੰ ਭੀ ਠਹਿਕਣ ਠਹਿਚਲਣ ਦਾ ਖ਼ਤਰਾ ਕਈ ਵਾਰ ਆ ਬਣਦਾ ਸੀ। ਬਹੁੜ ਬਹੁੜ ਗੁਰਬਾਣੀ ਦਾ ਆਸਰਾ ਪਰਨਾ ਲੈ ਹਰ ਥਿੜਕਣ ਵਾਲੇ ਕਦਮ ਉਤੇ ਆਪਣੇ ਆਪ ਨੂੰ ਸੰਮ੍ਹਾਲਣਾ। ਪਰ ਫੇਰ ਭੀ "ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਰੇਰੁ ॥"* ਵਾਲਾ ਅੰਦੇਸਾ ਆ ਬਣਨਾ ਕਿ ਮਤੇ

* ਡਖਣੇ ਮ: ੫, ੧੦੯੫

"ਵੇਖੇ ਛਿਟੜਿ ਥਾਵਦੋ ਜਾਮਿ ਖਿਸੰਦੋ ਪੇਰੁ ॥" ਵਾਲਾ ਭਾਣਾ ਵਰਤ ਜਾਏ । ਵਡੇ ਤੜਕਿਓਂ ਉਠ ਕੇ ਇਸ਼ਨਾਨ ਆਦਿਕ ਕ੍ਰਿਆ ਸੋਧ ਕੇ ਇਕ ਮਨ ਇਕ ਚਿਤ ਹੋ ਕੰਠਾਗਰ ਬਾਣੀ ਦਾ ਪਾਠ ਕਰਨਾ ਤੇ ਦਿਨ ਚੜ੍ਹਦੇ ਤੀਕ ਨਿਰ ਬਿਘਨ ਕਮਾਈ ਦਵਾਰਾ ਬ੍ਰਿਤੀ ਪਕਾਉਣੀ । ਪਰੰਤੂ ਜਿਉਂ ਹੀ ਡਿਊਟੀ ਕਰਨ ਲਈ ਅਰਾਕੇ ਤੇ ਸਵਾਰ ਹੋਣਾ ਅਤੇ ਅਗਲੇ ਪਾਸਿਓਂ ਲੰਬੜਦਾਰਾਂ, ਜ਼ੈਲਦਾਰਾਂ, ਸਫ਼ੈਦਪੋਸ਼ਾਂ ਦੀਆਂ ਨਿਉਂ ਨਿਉਂ ਕੇ ਸਲਾਮਾਂ ਤੇ ਕੋਰਨਿਸ਼ਾਂ ਹੋਣੀਆਂ; ਹਵਾ ਹੋਰ ਹੀ ਹੋ ਜਾਣੀ । ਮੱਲੋ ਮੱਲੀ ਹੰਕਾਰ ਹੋਰਾਂ ਨੇ ਆਪਣੇ ਸੂਖਮ ਸਰੂਪ ਵਿਚ ਆ ਫੇਰੇ ਪਾਉਣੇ । ਪਰ ਗੁਰੂ ਕੀ ਅਪਾਰ ਕ੍ਰਿਪਾ ਸੀ ਕਿ ਇਸ ਕੁਫ਼ਰ ਵਿਚ ਪੈਣ ਦਾ ਪਤਾ ਨਾਲੋ ਨਾਲ ਤਾਬੜ ਤੋੜ ਲਗਦਾ ਰਹਿਣਾ ਤੇ ਚੌਕਸ ਹੋਣ ਕਰਕੇ ਅੰਤਰਗਤੀ ਬੇਨਤੀ ਭਾਵ ਦੇ ਬਿਨੇ ਮਈ ਸ਼ਬਦਾਂ ਦਾ ਚਿੰਤਨ ਲਗ ਪੈਣ ਤੋਂ ਕੁਛ ਸਹਾਰਾ ਰਹਿਣਾ । ਸਾਰਾ ਦਿਨ ਕਿਸੇ ਅੰਤ੍ਰੀਵੀ (struggle) ਯੁਧ ਵਿਚ ਬਤੀਤ ਹੋਣਾ । ਆਥਣੇ ਆ ਕੇ ਰਹਿਰਾਸ ਜੀ ਦੇ ਪਾਠ ਪਸਚਾਤ ਕਿਤੇ ਜਾ ਕੇ ਦਿਨ ਭਰ ਦੀ ਚੜ੍ਹੀ ਸਾਰੀ ਬਿਖ ਉਤਰਨੀ ।

## ਸ਼ਿਕਾਰ ਦਾ ਪ੍ਰਸੰਗ

ਇਕ ਵੇਰ ਕਈ ਅੰਗਰੇਜ਼ ਅਫ਼ਸਰ ਸਵੇਰ ਸਾਰ ਹੀ ਸ਼ਿਕਾਰ ਜਾਣ ਲਈ ਆ ਇਕੱਠੇ ਹੋਏ ਅਤੇ ਮੈਨੂੰ ਭੀ ਨਾਲ ਲੈ ਜਾਣ ਲਈ ਆ ਕਣਤਾਉਣ ਲਗੇ । ਮੈਂ ਆਪਣੇ ਤੰਬੂ ਵਿਚ ਬੈਠਾ ਬਾਣੀ ਦਾ ਅਨੰਦ ਲੈ ਰਿਹਾ ਸੀ । ਉਸ ਸਮੇਂ ਭਲਾ ਕਿਸ ਦੀ ਮਜਾਲ ਸੀ ਕਿ ਉਚਾਟ ਕਰ ਸਕੇ । ਟੱਕਰਾਂ ਮਾਰ ਕੇ ਮੁੜ ਗਏ, ਮੈਂ ਬੋਲਿਆ ਹੀ ਨਹੀਂ । ਦਿਨੇ ਮੈਨੂੰ ਪੁੱਛਣ ਲਗੇ ਤਾਂ ਮੈਂ ਸਾਫ਼ ਕਹਿ ਸੁਣਾਇਆ ਕਿ ਅਜਿਹੇ ਸਮੇਂ ਜੇ ਮੈਨੂੰ ਫੇਰ ਕਦੇ ਟੁੰਬਿਆ ਟੁਣਕਿਆ ਤਾਂ ਮੈਂ ਫੌਰਨ ਅਸਤੀਫ਼ਾ ਦੇ ਕੇ ਚਲਾ ਜਾਊਂਗਾ । ਮੇਰੀ ਡਿਊਟੀ ਅਫ਼ਸਰਾਂ ਨੂੰ ਸ਼ਿਕਾਰ ਖਿਡਾਉਣਾ ਨਹੀਂ ਅਤੇ ਜੇ ਮੇਰੀ ਡਿਉਟੀ ਭੀ ਹੈ, ਉਹ ਡਿਊਟੀ ਸੰਸਾਰਕ ਪਿਛੋਂ ਹੈ, ਪਹਿਲਾਂ ਪ੍ਰਮਾਰਥਿਕ ਡਿਊਟੀ ਮੁਖ ਹੈ ! ਮੇਰੇ ਇਸ ਪ੍ਰਕਾਰ ਦੇ ਕੋਰੇ ਬਚਨ ਸੁਣ ਕੇ ਉਹ ਢਲ ਗਏ ਅਤੇ ਫੈਸ਼ਨ ਪੂਰਬਿਕ ਖਿਮਾਂ ਮੰਗ ਕੇ ਮੈਥੋਂ ਖਹਿੜਾ ਛੁਡਾਇਆ । ਪਰੰਤੂ ਡਾਕਟਰ ਫਿਸ਼ਰ ਨੂੰ ਮਜ਼ਹਬੀ ਅਸੂਲਾਂ ਦੀ ਛਾਣ ਬੀਨ ਕਰਨ ਦੀ ਚਰਚਾ ਦਾ ਬਹੁਤ ਸ਼ੌਕ ਸੀ । ਉਸ ਇਕ ਦਿਨ ਗੇੜ ਮੋੜ ਪਾ ਕੇ ਇਹ ਸਾਵਲ ਤੋਰਨਾ ਚਾਹਿਆ ਕਿ ਮਾਸ ਖਾਣਾ ਇਨਸਾਨੀ ਖ਼ੁਰਾਕ ਹੈ ਕਿ ਨਹੀਂ ? ਮੈਂ ਉਸ ਸਮੇਂ ਮਸ਼ਟ ਰਹਿਣਾ ਚਾਹਿਆ ਤੇ ਆਖਿਆ ਕਿ ਇਸ ਦਾ ਉਤਰ ਕਿਤੇ ਵੇਲੇ ਸਿਰ ਦਿਤਾ ਜਾਊ । ਕੁਦਰਤ ਐਸੀ ਵਰਤੀ ਕਿ ਦੌਰੇ ਦਾ ਮੁਕਾਮ ਇਕ ਦਿਨ ਕੁਝ ਵਡੇਰਾ ਪੈ ਗਿਆ ।

ਸਾਡਾ ਅਸਬਾਬ ਤੇ ਅਮਲਾ ਸਭ ਪਿਛੇ ਰਹਿ ਗਿਆ, ਅਤੇ ਅੰਗਰੇਜ਼ ਹੋਰਾਂ ਦੇ ਬਹਿਰੇ ਸ਼ਹਿਰੇ ਖੜੇ ਖਾਨਸਾਮੇਂ ਭੀ ਖਾਣ ਪੀਣ ਦੇ ਸਾਮਾਨ ਸਣੇ ਪਿਛੇ ਹੀ ਰਹਿ ਗਏ। ਅਸੀਂ ਦੋਈ ਘੋੜੇ ਦੁੜਾ ਕੇ ਮੂਹਰੇ ਚਲੇ ਆਏ ਤੇ ਜੋਧਾਂ ਮਨਸੂਰਾਂ* ਦੇ ਵਿਚਾਲੇ ਕੈਂਪ ਗੱਡਣਾ ਸੀ। (ਹੁਣ ਤਸੀਲ ਸਮਰਾਲਾ ਤੋਂ ਲੁਧਿਆਣੇ ਵਿਚ ਬਦਲੀ ਹੋ ਗਈ ਸੀ।) ਬਾਹਰ ਉਦਿਆਨ ਵਿਚ ਤੰਬੂ ਲਾਉਣ ਲਈ ਕੋਈ ਅਟੰਕ ਯੋਗ ਅਸਥਾਨ ਅਗੇਤਰਾ ਹੀ ਦੇਖ ਭਾਲ ਕੇ ਪਸੰਦ ਕਰਨ ਲਗ ਪਏ। ਡਾਕਟਰ ਹੋਰਾਂ ਨੂੰ ਭੁੱਖ ਲੱਗੀ, ਘਾਬਰਨ ਲਗੇ। (ਇਹ ਲੋਕ ਭੁਖੈਲੇ ਬਹੁਤ ਹੁੰਦੇ ਹਨ। ਜੇ ਵੇਲੇ ਸਿਰ ਇਨ੍ਹਾਂ ਨੂੰ ਖਾਣਾ ਪੀਣਾ ਨਾ ਮਿਲੇ ਤਾਂ ਵਿਆਕੁਲ ਹੋ ਜਾਂਦੇ ਹਨ।) ਮੈਥੋਂ ਪੁਛਿਆ ਕਿ 'ਭੁੱਖ ਕਿਵੇਂ ਮਿਟੇ ? ਅਜੇ ਡੰਡਾ ਡੇਰਾ ਚਿਰਕਾ ਆਉਣਾ ਹੈ ਤੇ ਪਿੰਡ ਪਹੁੰਚਣ ਦੀ ਤਾਕਤ ਨਹੀਂ।' ਤਾਂ ਮੈਂ ਕਿਹਾ ਕਿ 'ਬੇਰੀ ਦੇ ਬੇਰ ਹਨ, ਆਹ ਬੇਰੀ ਖੜੀ ਹੈ ਇਥੋਂ ਝਾੜ ਕੇ ਖੁਆ ਦਿੰਨਾ ਹਾਂ।' ਇਕ ਦੋ ਝਾੜ ਕੇ ਖੁਆਏ ਤਾਂ ਭੁਖ ਹੋਰ ਭੀ ਭੜਕ ਉਠੀ। ਉਹ ਸਣੇ ਬੂਟੀਂ ਬੇਰੀ ਦੇ ਉਪਰ ਜਾ ਚੜ੍ਹਿਆ ਅਤੇ ਹਲੂਣਾ ਦੇ ਕੇ ਝਾਂਬੜ ਲਾ ਦਿਤੀ। ਮੈਨੂੰ ਆਖਿਆ ਕਿ ਤੂੰ ਚੁਗ। ਚੋਖੇ ਹੋ ਗਏ ਤਾਂ ਉਤਰ ਆਇਆ। ਮੈਂ ਬੰਡੇ ਪਾ ਕੇ ਅੱਧੇ ਉਸ ਨੂੰ ਦੇ ਦਿਤੇ ਤੇ ਅੱਧੇ ਆਪ ਛਕਣ ਲਗ ਪਿਆ। ਉਸ ਨੇ ਅਜੇ ਚਾਰ ਪੰਜ ਹੀ ਚਬੋਲੇ ਸਨ ਕਿ ਮੈਂ ਲੱਪ ਬੇਰਾਂ ਦੀ ਉੜਾ ਗਿਆ। ਇਤਨੇ ਨੂੰ ਇਕ ਜ਼ਿਮੀਂਦਾਰ ਦਸ ਬਾਰਾ ਗੰਨੇ ਕਮਾਦ ਦੇ ਲੈ ਕੇ ਆ ਗਿਆ। ਮੈਂ ਲੈ ਕੇ ਉਸ ਨੂੰ ਇਕ ਦਿਤਾ ਕਿ 'ਲੈ ਚੂਪ ਲੈ। ਤੇਰੇ ਬੇਰ ਖਾਧੇ ਹਜ਼ਮ ਹੋ ਜਾਣਗੇ।' ਉਸ ਨੇ ਕਿਹਾ ਕਿ 'ਤੂੰ ਭੀ ਚੂਪ।' ਮੈਂ ਦੰਦਾਂ ਨਾਲ ਦਾੜ੍ਹਨ ਲਗ ਪਿਆ ਤੇ ਉਸ ਨੇ ਚਾਕੂ ਕਢ ਕੇ ਗੰਡੇਰੀਆਂ ਇਕ ਪੋਰੀ ਦੀਆਂ ਹੀ ਬਣਾ ਕੇ ਮਸਾਂ ਚੂਪੀਆਂ ਸਨ ਕਿ ਮੈਂ ਇਤਨੇ ਨੂੰ ਚਾਰ ਪੰਜ ਗੰਨੇ ਦਾੜ੍ਹ ਗਿਆ। ਉਹ ਹੈਰਾਨ ਹੋ ਕੇ ਆਖਣ ਲੱਗਾ ਕਿ 'ਤੇਰੇ ਦੰਦ ਇਤਨੇ ਕਿਉਂ ਮਜ਼ਬੂਤ ਹਨ ?' ਤਾਂ ਮੈਂ ਆਖਿਆ ਕਿ 'ਮੈਂ ਮਾਸ ਨਹੀਂ ਖਾਂਦਾ ਅਤੇ ਨਾ ਹੀ ਅਸਾਡੇ ਦੇਸ ਵਿਚ ਤੁਹਾਡੇ ਵਾਂਙੂ ਮਾਸ ਖਾਣ ਦੀ ਬਹੁਤੀ ਵਾਦੀ ਹੈ। ਅਸਾਡੇ ਵਡੇ ਵਡੇਰਿਆਂ (ਬਾਪ, ਦਾਦੇ, ਪੜਦਾਦੇ) ਸਾਰਿਆਂ ਦੇ ਦੰਦ ਇਸੇ ਕਰਕੇ ਮਜ਼ਬੂਤ ਚਲੇ ਆਉਂਦੇ ਹਨ ਕਿ ਉਹ ਆਦਤਨ ਮਾਸ ਖੋਰੇ ਨਹੀਂ। ਮਾਸ ਖੋਰੇ ਜਾਨਵਰਾਂ ਦੇ ਦੰਦ ਮਾਸ ਖਾਣ ਨਾਲ ਕੁਦਰਤਨ ਕਮਜ਼ੋਰ ਨਹੀਂ ਹੁੰਦੇ। ਇਨਸਾਨ ਦੀ ਖੁਰਾਕ ਚੂੰਕਿ ਮਾਸ ਨਹੀਂ, ਇਸ ਲਈ ਲਗਾਤਾਰ ਮਾਸ ਖਾਣ ਨਾਲ ਉਸ ਦੇ ਦੰਦ ਛੋਟੀ ਉਮਰ ਤੋਂ ਹੀ ਜੀਰਣ

---

* ਪਿੰਡ ਜੋਧਾਂ ਮਨਸੂਰਾਂ ਭਾਈ ਸਾਹਿਬ ਦੇ ਪਿੰਡ ਨਾਰੰਗਵਾਲ ਤੋਂ ਤਿੰਨ ਕੋਹ ਦੀ ਵਿਥ ਪਰ ਹਨ।

ਹੋ ਜਾਂਦੇ ਹਨ ।ਐਥੋਂ ਤੀਕ ਕਿ ਨਸਲ-ਬ-ਨਸਲ ਕਮਜ਼ੋਰ ਤੋਂ ਕਮਜ਼ੋਰ ਹੁੰਦੇ ਚਲੇ ਜਾਂਦੇ ਹਨ । ਦਰਿੰਦੇ ਹੈਵਾਨ (ਮਾਸਾਹਾਰੀ ਪਸ਼ੂ) ਕੱਚਾ ਮਾਸ ਖਾ ਜਾਂਦੇ ਹਨ । ਕਿਉਂਕਿ ਕੁਦਰਤਨ ਹੀ ਉਨ੍ਹਾਂ ਦੇ ਦੰਦਾਂ ਦੀ ਬਣਾਵਟ ਕੱਚਾ ਮਾਸ ਚੀਰ ਫਾੜ ਕੇ ਖਾਣ ਲਈ ਯੋਗ ਹੈ ।' ਡਾਕਟਰ ਹੋਰਾਂ ਦੀ ਨਿਸ਼ਾ ਹੋ ਗਈ ਤੇ ਹੱਸ ਕੇ ਕਹਿਣ ਲਗਾ : 'ਓਸ ਦਿਨ ਵਾਲੇ ਪ੍ਰਸ਼ਨ ਦਾ ਉਤਰ ਖ਼ੂਬ ਮਿਲਿਆ ।' ਇਸੇ ਤਰ੍ਹਾਂ ਦੀਆਂ ਅਨੰਦ ਵਾਰਤਾਂ ਹੁੰਦੀਆਂ ਰਹੀਆਂ । ਜਿਨ੍ਹਾਂ ਵਿਚੋਂ 'ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਬੁਤ ਪ੍ਰਸਤੀ ਹੈ ?'* ਵਾਲੀ ਵਿਚਾਰ-ਚਰਚਾ ਭੀ ਇਸੇ ਡਾਕਟਰ ਫਿਸ਼ਰ ਨਾਲ ਹੋਈ ਹੈ, ਜਿਸ ਦੇ ਲਿਖਣ ਦੀ ਅਧਿਕ ਲੋੜ ਨਹੀਂ । ਕੋਈ ਸਾਲ ਭਰ ਹੀ ਮਸਾਂ ਕਟਿਆ ਹੋਊ ਕਿ ਉਸ ਮਹਿਕਮਾ ਪਲੇਗ ਇਨਾਕੂਲੇਸ਼ਨ ਦੇ ਟੁੱਟਣ ਕਰਕੇ ਡਾਕਟਰ ਹੋਰਾਂ ਨੂੰ ਤਾਂ ਉਥੋਂ ਸੁਬਕ-ਦੋਸ਼ ਹੋਣਾ ਪਿਆ । ਪਰ ਜਾਂਦੇ ਜਾਂਦੇ ਮੈਨੂੰ ਤਕੜੀ ਤਰ੍ਹਾਂ ਗ਼ੁਲਾਮੀ ਵਿਚ ਜਕੜਨ ਲਈ (direct) ਸਿੱਧੇ ਹੀ ਵੱਡੀ ਤਸੀਲਦਾਰੀ ਦੀ (post) ਜਗ੍ਹਾ ਲਈ ਉਨ੍ਹਾਂ ਮੇਰੀ ਜ਼ੋਰਦਾਰ ਸਿਫ਼ਾਰਸ਼ ਮੈਥੋਂ ਪੁਛੇ ਬਿਨਾਂ ਹੀ ਸਿੱਧੀ ਲਾਟ ਸਾਹਿਬ ਲਾਹੌਰ ਦੇ ਚੀਫ਼ ਸੈਕ੍ਰੇਟਰੀ ਪਾਸ ਜਾ ਕੀਤੀ । ਉਸ ਨੇ ਵਾਇਦਾ ਕਰ ਲਿਆ, ਅਤੇ ਕਿਹਾ ਕਿ 'ਅਸਲੀ ਚੈਨਲ (ਰਸਤੇ) ਦੇ ਰਾਹੀਂ ਡੀ. ਸੀ. ਰਾਹੀਂ ਹੋ ਕੇ ਇਸ ਦੀ ਦਰਖ਼ਾਸਤ ਮੇਰੇ ਤਾਈਂ ਇਕ ਵਾਰ ਪਹੁੰਚਦੀ ਕਰ ਦਿਓ । ਮੈਂ ਪਹਿਲੀ (post) ਜਗ੍ਹਾ ਇਸ ਨੂੰ ਦਿਵਾ ਦਿਆਂਗਾ ।' ਓੜਕ ਮੇਰੇ ਪਾਸ ਗੁਪਤ ਗੁੰਦਣਾ ਸਾਰੇ ਦਾ ਸਾਰਾ ਪ੍ਰਗਟ ਕਰਨਾ ਪਿਆ ।

---

* ਇਸ੍ਰ ਪੁਸਤਕ ਵਾਲੀ ਵਿਚਾਰ-ਚਰਚਾ ਪਿੰਡ ਖੇੜੀ ਨੌਧ ਸਿੰਘ ਕੈਂਪ ਵਿਚ ਹੀ ਹੋਈ ਸੀ ।

੩.

# ਆਤਮਕ ਵੈਰਾਗ ਤੇ ਅੰਮ੍ਰਿਤ ਛਕਣਾ*

## ਡਿਪਟੀ ਕਮਿਸ਼ਨਰ ਤੇ ਡਾਕਟਰ ਫਿਸ਼ਰ ਦੇ ਨਾਲ ਪਿਤਾ ਹੋਰਾਂ ਦੇ ਸਾਮ੍ਹਣੇ ਗਲਬਾਤ

ਏਧਰ ਮੇਰੀ ਆਤਮ ਬੈਰਾਗ ਬ੍ਰਿਤੀ ਦੀਆਂ ਤਣਾਵਾਂ ਹੋਰ ਵੀ ਕਸੀਆਂ ਜਾ ਚੁਕੀਆਂ ਸਨ ਤੇ ਵਿਡਾਣੀ ਚਾਕਰੀ ਕਰਨ ਵਲੋਂ ਉੱਕੀ ਹੀ ਉਪ੍ਰਾਮਤਾ ਹੋ ਚੁੱਕੀ ਸੀ। ਬਥੇਰੇ ਦਾਉ ਪੇਚੇ ਪਾਏ ਗਏ। ਮੈਂ ਉਨ੍ਹਾਂ ਅਫਸਰਾਂ ਦੇ ਦਾਉ ਹੇਠ ਨਾ ਆਇਆ। ਓੜਕ ਇਕ ਦਿਨ ਪਿਤਾ ਹੋਰਾਂ ਨੂੰ ਬੁਲਾ ਕੇ ਉਨ੍ਹਾਂ ਦੇ ਸਾਮ੍ਹਣੇ ਮੈਨੂੰ ਡੀ. ਸੀ. ਦੀ ਕੋਠੀ ਉਤੇ ਚਾਰ ਚੁਫੇਰਿਓਂ ਆਣ ਘੇਰਿਆ।

**ਤਸੀਲਦਾਰੀ ਛਡਣੀ**

ਪਹਿਲਾਂ ਤਾਂ ਮੈਂ ਮਸ਼ਟ ਹੀ ਕਰੀ ਰਖੀ। ਓੜਕ ਜਦੋਂ ਬਹੁਤ ਹੀ ਜੁੱਚ ਕਰਕੇ ਮੈਥੋਂ ਉਤਰ ਮੰਗਿਆ ਗਿਆ ਕਿ ਤੂੰ ਗਵਰਨਮਿੰਟ ਦੀ ਨੌਕਰੀ ਕਿਉਂ ਨਹੀਂ ਕਰਦਾ ? ਤਾਂ ਮੈਂ ਆਖਿਆ ਕਿ 'ਮੈਂ ਤਾਂ ਇਸ ਕਰਕੇ ਨੌਕਰੀ ਕਰਨ ਲਗਿਆ ਸੀ ਕਿ ਮੈਨੂੰ ਇਹ ਖ਼ਿਆਲ ਸੀ ਕਿ ਖਾਲਕ ਦੀ ਖਲਕਤ ਦੀ ਸੇਵਾ ਕਰਨੀ ਖਾਲਕ ਦੀ ਸੇਵਾ ਕਰਨਾ ਹੈ ਤੇ ਇਹੋ ਉਸਦੇ ਰੀਝਾਵਣ ਦਾ ਸਾਧਨ ਹੈ, ਤੇ ਭੋਲੇ ਭਾਉ ਦੁਆਰਾ ਮੇਰਾ ਇਹ ਖ਼ਿਆਲ ਭੀ ਸੀ ਕਿ ਗਵਰਨਮਿੰਟ ਇਕ ਸੇਵਾਦਾਰਾਂ ਦੀ ਕੰਪਨੀ ਬਣੀ ਹੋਈ ਹੈ, ਤੇ ਕੋਈ ਇਨਸਾਨ ਇਕੱਲਾ ਸੇਵਾ ਨਹੀਂ ਨਿਭਾ ਸਕਦਾ ਜਦ ਤਕ ਕਿ ਕਿਸੇ ਸੇਵਾ ਮੰਡਲ(ਕੰਪਨੀ) ਵਿਚ ਹੋ ਕੇ ਸੇਵਾ ਦਾ ਸਾਂਝੀਵਾਲ ਨਾ ਬਣੇ। ਸੋ ਮੈਂ ਇਹੋ ਮੁਨਾਸਬ ਸਮਝਿਆ ਸੀ ਕਿ ਇਸ ਗਵਰਨਮਿੰਟ ਰੂਪੀ ਕੰਪਨੀ ਦਾ ਮੈਂਬਰ ਬਣਾਂ ਤੇ ਮੈਂਬਰ ਬਣ ਕੇ ਯਥਾ ਯੋਗ ਸੇਵਾ ਕਰਕੇ ਜਨਮ ਸਫਲਾ ਕਰਾਂ। ਪ੍ਰੰਤੂ ਤਲਖ ਤਜਰਬੇ ਤੋਂ ਮੈਨੂੰ ਸਾਬਤ ਹੋ ਚੁੱਕਾ ਹੈ ਕਿ ਮੇਰੀ ਪ੍ਰਮ ਨਿਰਾਸਤਾ ਨੂੰ ਇਹ ਗਵਰਨਮਿੰਟ ਰੂਪੀ ਕੰਪਨੀ ਅਤਯਾਚਾਰ ਮੰਡਲ ਹੈ। ਬੜੇ ਤੋਂ ਬੜਾ ਹਾਕਮ ਗਵਰਨਮਿੰਟ ਸਰਵੈਂਟ (ਸੇਵਕ) ਕਹਾਉਂਦਾ ਹੈ ਪਰ ਸੇਵਾ ਕੋਈ ਨਹੀਂ ਕਰਦਾ। ਇਕਦੂੰ ਵਾਧਿਓਂ ਸਭ ਸੰਨ੍ਹ-ਮਾਰ ਹੀ ਇਕੱਠੇ ਹੋਏ ਹੋਏ ਹਨ। ਏਸ ਵਾਸਤੇ ਮੇਰਾ

*ਚਿੱਠੀ ਨੰ: ੬ (ਚਲਦੀ)

ਉਹ ਖ਼ਿਆਲ ਦੂਰ ਹੋ ਚੁਕਾ ਹੈ ਕਿ ਮੈਂ ਐਸੀ ਝਮੇਲੇਦਾਰ ਬਰਾਏ ਨਾਮ ਸੇਵਾ (service) ਕਰਾਂ। ਦੂਸਰੇ ਤਹਿਸੀਲਦਾਰੀ ਦੀ ਸੇਵਾ ਤਦੇ ਹੀ ਪ੍ਰਮਾਣ ਪੈ ਸਕਦੀ ਹੈ ਅਤੇ ਤਦੇ ਹੀ ਇਹ ਸੇਵਾ 'ਸੇਵਾ' ਕਹਾ ਸਕਦੀ ਹੈ ਜੇਕਰ ਮੈਂ ਇਹ ਸੇਵਾ ਕਰਦਾ ਹੋਇਆ ਇਨਸਾਫ਼ ਕਰ ਸਕਾਂ। ਇਨਸਾਫ਼ ਨਿਆਇ ਜਿਸ ਨੂੰ ਸੱਚੋ ਸੱਚ ਨਿਆਉਂ ਨਿਬੇੜਾ ਆਖਦੇ ਹਨ ਉਹ ਇਸ ਗਵਰਨਮਿੰਟ ਰੂਪੀ ਕੰਪਨੀ ਵਿਚ ਰਹਿ ਕੇ ਹੋ ਹੀ ਨਹੀਂ ਸਕਦਾ। ਧਰਮ ਨਿਆਉਂ ਉਥੇ ਹੀ ਹੋ ਸਕਦਾ ਹੈ ਜਿਥੇ ਕਿ ਨਿਆਉਂ ਨਿਬੇੜਨ ਵਾਲੇ ਹੇਠਾਂ ਤੋਂ ਲੈ ਕੇ ਉਤੇ ਤਾਈਂ ਸਾਰੇ ਦੇ ਸਾਰੇ ਮੇਰੇ ਅਸੂਲ ਅਕੀਦੇ ਅਨੁਸਾਰ (ਜੋ ਮੈਂ ਗੁਰਮਤਿ ਤੋਂ ਗ੍ਰਹਿਣ ਕੀਤਾ ਹੈ) ਉੱਚ ਜੀਵਨ ਵਾਲੇ ਧਰਮੀ ਪੁਰਸ਼ ਹੋ ਜਾਵਣ। ਅਤੇ ਤੀਸਰੇ ਜਦ ਤੀਕਰ ਇਹ ਕਾਨੂੰਨੇ ਸ਼ਹਾਦਤ (law of evidence) ਮੌਜੂਦ ਹੈ ਉਸ ਵਕਤ ਤਾਈਂ ਨਿਆਉਂ ਇਨਸਾਫ਼ ਹੋ ਹੀ ਨਹੀਂ ਸਕਦਾ। ਮੈਨੂੰ ਪਤਾ ਨਹੀਂ ਕਿ ਇਹ ਕਾਨੂੰਨੇ ਸ਼ਹਾਦਤ ਕਿਸ ਵੇਲੇ ਦਾ ਬਣਿਆਂ ਹੋਇਆ ਹੈ, ਕਦੋਂ ਕੁ ਦਾ ਇਥੇ ਪ੍ਰਚੱਲਤ ਹੈ, ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਜਦੋਂ ਇਹ ਬਣਿਆਂ ਹੋਣਾ ਹੈ ਉਦੋਂ ਸੱਚ ਬੋਲਣ ਦੀ ਆਮ ਤੌਰ ਤੇ ਕੁਦਰਤੀ ਆਦਤ ਤੇ ਸ਼ੁਭ ਆਚਰਨ ਵਾਲੀ ਜ਼ਾਤੀ ਸਿਫ਼ਤ ਉਦੋਂ ਦੇ ਬੰਦਿਆਂ ਅੰਦਰ ਮੌਜੂਦ ਹੋਣੀ ਹੈ। ਅੱਜ ਕਲ੍ਹ ਦੇ ਜ਼ਮਾਨੇ ਝੂਠ ਦਾ ਬਾਜ਼ਾਰ ਦੁਨੀਆਂ ਵਿਚ ਗਰਮ ਹੈ ਤੇ ਸੱਚ ਬੋਲਣ ਵਾਲੇ ਵਿਰਲੇ ਹੀ ਹਨ। ਜਿਨ੍ਹਾਂ ਦਾ ਪੇਸ਼ਾ ਹੀ ਝੂਠ ਬੋਲਣਾ ਹੈ, ਉਨ੍ਹਾਂ ਦਾ ਧਰਮ-ਈਮਾਨ ਹੀ ਕੋਈ ਨਹੀਂ। ਅਕਸਰ ਐਸੇ ਝੂਠ ਦੇ ਪੇਸ਼ੇ ਵਾਲੇ ਪੁਰਸ਼ ਹੀ ਹਨ ਜਿਨ੍ਹਾਂ ਦੀ ਗਵਾਹੀ ਉਤੇ ਦੀਵਾਨੀ, ਫ਼ੌਜਦਾਰੀ ਆਦਿਕ ਸਭ ਮੁਕੱਦਮਿਆਂ ਦੇ ਫ਼ੈਸਲੇ ਹੁੰਦੇ ਹਨ। ਹਰ ਇਕ ਪਿੰਡ ਬਸਤੀ ਤੇ ਸ਼ਹਿਰ ਵਿਚ ਖ਼ਾਸ ਖ਼ਾਸ ਆਦਮੀ ਹਨ ਜਿਨ੍ਹਾਂ ਦਾ ਪੇਸ਼ਾ ਹੀ ਗਵਾਹੀ ਦੇਣਾ ਹੈ। ਅੱਜ ਤੋਂ ਬਾਰਾਂ ਸਾਲ ਪਿਛਲੇ ਮੁਕੱਦਮਿਆਂ ਦਾ ਰੀਕਾਰਡ (ਮਿਸਲਾਂ) ਕੱਢ ਕੇ ਦੇਖ ਲਵੋ ਕਿ ਹਰ ਇਕ ਪਿੰਡ ਵਿਚੋਂ ਹਰ ਪ੍ਰਕਾਰ ਦੇ ਮੁਕੱਦਮਿਆਂ ਵਿਚ ਬਹੁਤ ਕਰ ਕੇ ਐਸੇ ਗਵਾਹੀ ਪੇਸ਼ਾ ਆਦਮੀਆਂ ਦੇ ਨਾਉਂ ਹੀ ਪਾਏ ਜਾਣਗੇ ਜਿਨ੍ਹਾਂ ਦੀ ਸ਼ਹਾਦਤ ਉਤੇ ਬਹੁਤ ਸਾਰੇ ਫ਼ੈਸਲੇ ਹੋਏ ਹਨ। ਅੱਜ ਕਲ੍ਹ ਦੇ ਗਵਾਹੀ ਪੇਸ਼ਾ ਆਦਮੀਆਂ ਦੀ ਕਈ ਇਕ ਪਿੰਡਾਂ ਵਿਚੋਂ ਮੇਰੇ ਪਾਸ ਲਿਸਟ (ਫਹਿਰਿਸਤ) ਮੌਜੂਦ ਹੈ। ਉਹੀ ਆਦਮੀ ਬਹੁਤ ਕਰ ਕੇ ਹਰ ਇਕ ਕਚਹਿਰੀ ਵਿਚ ਬਤੌਰ ਗਵਾਹ ਦੇ ਪੇਸ਼ ਹੁੰਦੇ ਹਨ। ਮੁਨਸਿਫ਼ ਦੀ ਕਚਹਿਰੀ ਵਿਚ ਜਾਓ ਤਦ ਭੀ ਉਹੀ। ਈ.ਏ.ਸੀ.* ਦੀ ਕਚਹਿਰੀ ਵਿਚ ਦੇਖੋ ਤਦ ਭੀ ਉਹੀ। ਥਰਡ ਗਰੇਡ, ਸੈਕੰਡ ਗਰੇਡ, ਫ਼ਸਟ ਗਰੇਡ ਕਿਸੇ ਭੀ ਮਜਿਸਟਰੇਟ ਦੀ ਕਚਹਿਰੀ ਵਿਚ

---

* Extra Assistant Commissioner.

ਜਾਓ ਤੇ ਦੇਖੋ ਤਦ ਭੀ ਉਸੇ ਲਿਸਟ ਵਿਚੋਂ ਹੀ ਗਵਾਹੀ ਪੇਸ਼ਾ ਆਦਮੀ ਬਤੌਰ ਗਵਾਹ ਪੇਸ਼ ਹੁੰਦੇ ਮਿਲਣਗੇ। ਡਿਸਟ੍ਰਿਕਟ ਜੱਜ, ਸੈਸ਼ਨ ਜੱਜ ਦੀ ਅਦਾਲਤ ਵਿਚ ਭੀ ਏਸੇ ਗਵਾਹੀ ਪੇਸ਼ਾ ਲਿਸਟ (ਫ਼ਹਿਰਿਸਤ) ਦੇ ਆਦਮੀ ਗਵਾਹੀ ਦਿੰਦੇ ਪਾਏ ਜਾਣਗੇ। ਸ਼ੱਕ ਹੋਵੇ ਤਾਂ ਹਰੇਕ ਅਦਾਲਤ ਦੇ ਵਖੋ ਵੱਖ ਰੀਕਾਰਡਾਂ (ਮਿਸਲਾਂ) ਨੂੰ ਕਢ ਕੇ ਵੇਖ ਲਵੋ। ਪ੍ਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ। ਅਜੇਹੇ ਆਦਮੀਆਂ ਦਾ ਪੇਸ਼ਾ ਹੀ ਗਵਾਹੀ ਦੇਣਾ ਹੈ। ਦੋ ਦੋ ਚਾਰ ਚਾਰ ਆਨੇ ਅਥਵਾ ਤੁਛ ਰਕਮ ਉਪਰ ਵਿਕ ਕੇ ਗਵਾਹੀਆਂ ਦੇ ਆਉਂਦੇ ਹਨ ਤੇ ਸਫੈਦ ਝੂਠ ਬੋਲ ਦਿੰਦੇ ਹਨ। ਜਿਨ੍ਹਾਂ ਦਾ ਪੇਸ਼ਾ ਹੀ ਦੋ ਚਾਰ ਆਨੇ ਯਾ ਰੁਪਏ ਧੇਲੀ ਪਿਛੇ ਗਵਾਹੀ ਦੇਣਾ ਹੈ, ਉਥੇ ਸੱਚ ਝੂਠ ਦੀ ਤਮੀਜ਼ ਹੀ ਕੀ ? ਉਨ੍ਹਾਂ ਦੀ ਅੰਤਸ਼ ਕਰਣ ਹੀ ਮੁਰਦਾ ਹੋ ਜਾਂਦੀ ਹੈ। ਹੁਣ ਦਸੋ ਕਿ ਐਸੇ ਸ਼ਖਸਾਂ ਦੀ ਗਵਾਹੀ ਉਤੇ ਜੋ ਹਾਕਮ ਫ਼ੈਸਲਾ ਦਿੰਦੇ ਹਨ, ਕੀ ਉਹ ਨਿਆਇ ਕਾਰੀ ਬਣ ਸਕਦੇ ਹਨ ? ਕੀ ਉਹ ਧਰਮ ਇਨਸਾਫ਼ ਵਾਲੀ ਸੱਚੀ ਸੇਵਾ (ਡਿਊਟੀ) ਅਦਾ ਕਰਦੇ ਜਾਂ ਕਰ ਸਕਦੇ ਹਨ ? ਕਦਾਚਿਤ ਨਹੀਂ ! ਖਰੀਖਤ ਜੇ ਕੋਈ ਖ਼ੁਦਾ ਦੇ ਖੌਫ ਵਾਲਾ ਬਹੁਤ ਕਰੂ ਤਾਂ ਮੌਕੇ ਪਰ ਜਾ ਕੇ ਮੁਕੱਦਮੇ ਦੀ ਤਫ਼ਤੀਸ਼ ਕਰੂ। ਫ਼ਰਜ਼ ਕਰੋ ਕਿ ਇਕ ਪਿੰਡ ਵਿਚ ਖ਼ੂਨ ਹੋਇਆ ਹੈ ਤੇ ਮੈਂ ਉਥੇ ਮੌਕੇ ਪਰ ਜਾ ਕੇ ਤਫ਼ਤੀਸ਼ ਕਰਨ ਲਗਾ ਹਾਂ। ਮੌਕੇ ਦੀ ਤਫ਼ਤੀਸ਼ ਤੇ ਸਭ ਲੋਕਾਂ ਦੀ ਜ਼ਬਾਨੀ ਮੈਨੂੰ ਮਲੂਮ ਹੋਇਆ ਕਿ ਫ਼ਲਾਨੇ ਆਦਮੀ ਨੇ ਖ਼ੂਨ ਕੀਤਾ ਹੈ ਪਰ ਅਸਲੀ ਖ਼ੂਨੀਦੇ ਬਰਖ਼ਿਲਾਫ਼ ਜੇ ਘਟੋ ਘਟ ਦੋ ਗਵਾਹ ਸ਼ਹਾਦਤ (ਗਵਾਹੀ) ਦੇਣ ਲਈ ਨਹੀਂ ਮਿਲਦੇ• ਤਾਂ ਮੇਰੀ ਮੌਕੇ ਦੀ ਤਫ਼ਤੀਸ਼ ਦਾ ਫ਼ੈਸਲਾ ਜੇ ਮੈਂ ਗਵਾਹਾਂ ਦੀ ਸ਼ਹਾਦਤ ਬਿਹੂਣ ਦੇ ਭੀ ਦੇਵਾਂ ਤਾਂ ਉਪਰੋਂ ਜਾ ਕੇ ਖਾਰਜ ਹੋ ਜਾਵੇਗਾ ਅਤੇ ਜੇ ਕਿਸੇ ਬੇਗੁਨਾਹ ਸ਼ਖਸ ਦੇ ਬਰਖ਼ਿਲਾਫ਼ (ਚਾਹੇ ਉਹ ਅਸਲੀ ਖ਼ੂਨੀ ਨਹੀਂ) ਦੋ ਫ਼ਰਜ਼ੀ ਗਵਾਹ ਖੜੇ ਹੋ ਜਾਂਦੇ ਹਨ ਤੇ ਉਨ੍ਹਾਂ ਦੀ ਗਵਾਹੀ ਉਤੇ ਜੋ ਫ਼ੈਸਲਾ ਦਿੱਤਾ ਜਾਂਦਾ ਹੈ ਤਾਂ ਉਹ ਫ਼ੈਸਲਾ (sound, valid judgement) ਪੂਰਾ ਤੇ ਠੀਕ ਫ਼ੈਸਲਾ ਸਮਝਿਆ ਜਾਂਦਾ ਹੈ ਤੇ ਉਪਰ ਹਾਈ ਕੋਰਟ ਤਕ ਨਹੀਂ ਟੁੱਟ ਸਕਦਾ। ਗਵਾਹਾਂ ਦੀ ਸ਼ਹਾਦਤ ਬਿਹੂਣ ਮੁਕੱਦਮੇ ਦਾ ਫ਼ੈਸਲਾ ਉਪਰ ਜਾ ਕੇ ਪਹਿਲੀ ਕੋਰਟ (ਅਦਾਲਤ) ਵਿਚ ਹੀ ਟੁੱਟ ਜਾਏਗਾ, ਸੋ ਮੌਕੇ ਦੀ ਤਫ਼ਤੀਸ਼ ਕਿਸੇ ਕੰਮ ਨਾ ਹੋਈ। ਅਜੇਹੇ ਮੌਕੇ ਦੀ ਤਫ਼ਤੀਸ਼ ਉਤੇ ਨਿਰਭਰ (ਮਬਨੀ) ਫ਼ਰਜ਼ੀ ਗਵਾਹੀ ਦੀ ਝੂਠੀ ਸ਼ਹਾਦਤ ਬਿਹੂਣੇ ਮੁਕੱਦਮਿਆਂ ਦੇ ਜਿੰਨੇ ਭੀ ਫ਼ੈਸਲੇ ਮੈਂ ਕਰੂੰਗਾ ਉਪਰ ਜਾ ਕੇ ਰੱਦ ਹੁੰਦੇ ਚਲੇ ਜਾਣਗੇ। ਬਸ,ਥੋੜੇ ਅਰਸੇ ਵਿਚ ਮੈਨੂੰ ਇਕ ਨਾਲਾਇਕ ਮੈਜਿਸਟਰੇਟ ਸਮਝ ਕੇ ਅੱਵੱਲ ਤਾਂ ਕੱਢ ਹੀ ਦਿਤਾ ਜਾਵੇਗਾ, ਨਹੀਂ ਤਾਂ ਡੀਗਰੇਡ (ਦਰਜਾ

ਘਟਾਉਣਾ) ਤਾਂ ਜ਼ਰੂਰ ਹੀ ਕੀਤਾ ਜਾਊਗਾ। ਏਸ ਡੀਗਰੇਡ ਹੋਣ ਦੀ ਨਮੋਸ਼ੀ ਵਿੱਚ ਜੇ ਮੈਂ ਆਪਣੀ ਕਲਾ ਤੋਂ ਹੇਠਾਂ ਡਿੱਗ ਪਿਆ ਤੇ ਨੇਕਨਾਮ ਮੈਜਿਸਟਰੇਟ ਹੋਣ ਦੀ ਕਨੌਡ ਵਿਚ ਪੈ ਕੇ ਕਾਨੂੰਨ ਸ਼ਹਾਦਤ ਦੀ ਪੂਛ ਫੜ ਬੈਠਾ ਤਾਂ ਧਰਮ ਨਿਆਉਂ, ਇਨਸਾਫ਼ ਕਰਨੋਂ ਗਿਆ ਗੁਆਤਾ ਹੋਇਆ ਅਤੇ ਗਵਰਨਮੈਂਟੀ ਸੰਨ੍ਹ ਮਾਰ ਕੰਪਨੀ ਵਿਚ ਸ਼ਾਮਲ ਹੋ ਕੇ ਆਪਣਾ ਪਰਲੋਕ ਗਵਾ ਬੈਠਾਂ ਤਾਂ ਮੇਰੇ ਕੀ ਹੱਥ ਆਇਆ, ਸਿਵਾਏ ਪਛੋਤਾਵੇ ਦੇ। ਤਾਂਤੇ "ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥"* ਇਸ ਲਈ ਆਪਣੇ ਇਸ਼ਟ ਗੁਰਦੇਵ ਦੇ ਹੁਕਮ ਨੂੰ ਗ੍ਰਹਿਣ ਕਰਕੇ ਉਸ ਉਪਰ ਹੁਣੇ ਤੋਂ ਹੀ ਕਿਉਂ ਨਾ ਕਾਇਮ ਰਿਹਾ ਜਾਵੇ। ਐਸਾ ਹੀ ਹਾਲ ਤੁਹਾਡੇ ਖ਼ੁਫ਼ੀਆ ਪੁਲੀਸ ਦੇ ਮਹਿਕਮੇ ਦਾ ਹੋ ਰਿਹਾ ਹੈ ਜੋ ਅਨੇਕ ਪ੍ਰਕਾਰ ਦੇ ਝੂਠ, ਫ਼ਰੇਬ,-ਧੱਕੇ ਧਮਕੀਆਂ ਦੇ ਦੇ ਕੇ ਆਪਣਾ ਉੱਲੂ ਸਿੱਧਾ ਕਰ ਰਹੇ ਹਨ। ਏਹੋ ਹਾਲ ਅਜ ਕਲ ਦੇ ਪਲੀਡਰਾਂ ਦਾ ਹੈ। ਉਨ੍ਹਾਂ ਪਾਸ ਝੂਠਾ ਸੱਚਾ ਮੁਕੱਦਮਾ ਜੋ ਭੀ ਆਵੇ ਸਭ ਨੂੰ ਆਪਣੇ ਕਾਨੂੰਨੇ ਸ਼ਹਾਦਤ ਦੀ ਤੁਫ਼ੈਲ ਸੱਚਾ ਕਰਕੇ ਦਿਖਾ ਦਿੰਦੇ ਹਨ। ਅਪ੍ਰਾਧੀ ਨੂੰ ਬਰੀ ਤੇ ਨਿਰ-ਅਪ੍ਰਾਧੀ ਨੂੰ ਫਾਂਸੀ ਲੁਆ ਦਿੰਦੇ ਹਨ। ਬੱਸ ਖੀਸਾ ਪੁਰ ਤੇ ਮੁਠੀ ਤਰ ਚਾਹੀਦੀ ਹੈ। ਨਿਆਉਂ ਇਨਸਾਫ਼ ਤਾਂ ਕੇਵਲ ਧਾਰਮਿਕ ਹਿਰਦੇ ਅੰਦਰ ਹੁੰਦਾ ਹੈ। ਉੱਚ ਰੂਹਾਨੀ ਜੀਵਨ ਵਾਲੇ ਧਰਮੀ ਪੁਰਸ਼ ਤੋਂ ਬਿਹੂਣ ਕੋਈ ਨਿਆਉਂ ਕਰਨ ਦੀ ਡੀਂਗ ਨਹੀਂ ਮਾਰ ਸਕਦਾ। ਖ਼ਾਸ ਕਰਕੇ ਐਸੇ ਥਾਂ ਜਿਥੇ ਕਿ ਹੇਠਾਂ ਤੋਂ ਲੈ ਕੇ ਉਪਰ ਤਕ ਚਾਰ ਚੁਫੇਰੇ ਇਸ ਤਰ੍ਹਾਂ ਦਾ ਸਿਲਸਿਲਾ ਬਣਿਆ ਹੋਇਆ ਹੈ ਉਥੇ ਇਕ ਅੱਧਾ ਅਜਿਹੇ ਧਰਮੀ ਜੀਵਨ ਵਾਲਾ ਪੁਰਸ਼ ਕੀ ਕਰ ਸਕਦਾ ਹੈ? ਤੇ ਮੈਂ ਅਜੇ ਉਸ ਰੂਹਾਨੀ ਔਜ ਵਾਲੇ ਜੀਵਨ ਦਾ ਮੁਤਲਾਸ਼ੀ ਹਾਂ, ਖੇਪ ਅਜੇ ਲੱਦੀ ਹੀ ਨਹੀਂ। ਏਸ ਘਾਟੇ ਵਾਲੇ ਸੌਦੇ ਵਿਚ ਪੈ ਕੇ ਖੇਪੋਂ ਖ਼ਾਲੀ ਜਾਣ ਵਾਲੀ ਗੱਲ ਮੇਰੇ ਨਾਲ ਹੋਣੀ ਹੈ। ਇਸ ਕਰਕੇ ਮੈਂ ਇਸ ਘਾਟੇ ਵਾਲੇ ਸੌਦੇ ਵਿਚ ਕਦੇ ਭੀ ਨਹੀਂ ਪੈਣਾ ਚਾਹੁੰਦਾ ਤੇ ਨਾ ਹੀ ਪਾਵਾਂਗਾ।'

## ਸੋਨੇ ਦੀ ਚਿੜੀ

ਮੇਰਾ ਇਹ ਟਕੇ ਵਰਗਾ ਕੋਰਾ ਜਵਾਬ ਸੁਣ ਕੇ ਡਿਪਟੀ ਕਮਿਸ਼ਨਰ ਤੇ ਡਾਕਟਰ ਫਿਸ਼ਰ ਨੇ ਮੇਰੇ ਪਿਤਾ ਹੋਰਾਂ ਨੂੰ ਸਨਮੁਖ ਹੋ ਕੇ ਕਿਹਾ ਕਿ, 'ਸਰਦਾਰ ਸਾਹਿਬ ਅਫ਼ਸੋਸ! ਆਪ ਕਾ ਲੜਕਾ ਨਾ ਆਪ ਕੇ ਕਾਮ ਕਾ ਰਹਾ ਨਾ ਹਮਾਰੇ ਕਾਮ ਕਾ। ਤੁਮਾਰੇ ਹਾਥ ਸੇ ਗਿਆ। ਔਰ ਹਮਾਰੇ ਹਾਥ ਭੀ ਨਾ ਆਏਗਾ।

*ਰਾਮਕਲੀ ਮ: ੩ ਆਨੰਦੁ, ੯੧੮

ਅਫ਼ਸੋਸ ਕਿ ਗੂਰਨਮਿੰਟ ਕੇ ਹਾਥ ਸੇ ਏਕ ਸੋਨੇ ਕੀ ਚਿੜੀਆ ਜਾਤੀ ਹੈ। ਬੜੇ ਅਫਸੋਸ ਕੀ ਬਾਤ ਹੈ ਕਿ ਆਪ ਕੀ ਉਮੈਦ ਪੂਰੀ ਨਾ ਹੂਈ, ਔਰ ਹਮ ਕੋ ਭੀ ਸਖ਼ਤ ਮਾਯੂਸੀ ਹੂਈ, ਕਿਉਂਕਿ ਨਾ ਹੀ ਕਾਨੂੰਨੇ ਸ਼ਹਾਦਤ ਟੂਟੇਗਾ ਨਾ ਹੀ ਯੇਹ ਸਰਕਾਰ ਕੀ ਨੌਕਰੀ ਕਰੇਗਾ।' ਇਹ ਹੈ ਮੇਰੀ ਸੰਖੇਪ ਦਾਸਤਾਨ ਸਰਕਾਰੀ ਨੌਕਰੀ ਕਰਨ ਦੀ ਤੇ ਕਰਕੇ ਛੱਡ ਦੇਣ ਦੀ ਅਤੇ ਛੱਡ ਕੇ ਮੁੜ ਕਦੇ ਨਾ ਕਰਨ ਦੀ।

ਚਾਹੇ ਮੇਰੇ ਪਿਤਾ ਹੋਰਾਂ ਨੂੰ ਮੇਰੀ ਵਲੋਂ ਪਰਮ ਨਿਰਾਸਤਾ ਹੋਈ ਪਰੰਤੂ ਉਹ ਮੇਰੇ ਉਪਰ ਨਾਰਾਜ਼ ਕਦੇ ਨਹੀਂ ਹੋਏ ਤੇ ਨਾ ਹੀ ਆਪਣੀ ਕ੍ਰੋਪੀ ਜ਼ਾਹਰ ਕੀਤੀ। ਕਿਉਂਕਿ ਉਨ੍ਹਾਂ ਨੂੰ ਮੇਰੀ ਪ੍ਰਮਾਰਥਕ ਦਸ਼ਾ ਸਬੰਧੀ ਜਿਗਰੀ ਬੈਰਾਗ ਦਸ਼ਾ ਦਾ ਪੂਰਨ ਤੌਰ ਪਰ ਨਿਸਚੇ ਪੂਰਬਕ ਪਤਾ ਲਗ ਚੁਕਾ ਸੀ। ਦੂਸਰੇ ਮੇਰੀ ਹਰ ਤਰ੍ਹਾਂ ਦੀ ਸੇਵਾ ਤਾਬਿਆਦਾਰੀ ਦੇ ਕਾਰਨ ਮੇਰੇ ਉਤੇ ਦਿਲੋਂ ਪ੍ਰਸੰਨ ਰਹਿੰਦੇ ਸਨ। ਕਦੇ ਕਦਾਈਂ ਉਨ੍ਹਾਂ ਨੂੰ ਅਫ਼ਸੋਸ ਜ਼ਰੂਰ ਆਉਂਦਾ ਸੀ ਕਿ ਉਨ੍ਹਾਂ ਦੀ ਉਮੰਗ ਜੋ ਆਪਣੀ ਉਲਾਦ ਨੂੰ ਸਰਕਾਰੀ ਉਚਿਆਂ ਹੁਦਿਆਂ ਪਰ ਦੇਖਣ ਦੀ ਸੀ ਪੂਰੀ ਨਾ ਹੋਈ। ਜਿਸ ਦੇ ਕਾਰਨ ਕਿ ਹਜ਼ਾਰਾਂ ਹੀ ਰੁਪਏ ਖ਼ਰਚ ਕੀਤੇ। ਕਈ ਵਾਰ ਮੈਨੂੰ ਫੇਰ ਪਿਆਰ ਪੁਚਕਾਰ ਕੇ ਰਜ਼ਾਮੰਦ ਕਰਾਉਣਾ ਚਾਹਿਆ ਪਰ ਨਿਸਫਲ ਹੀ ਗਿਆ। ਇਸ ਬਾਤ ਪ੍ਰਥਾਇ ਕਿ ਉਨ੍ਹਾਂ ਨੂੰ ਮੇਰੇ ਪ੍ਰਮਾਰਥ ਸਬੰਧੀ ਅਥਾਹ ਸਿਦਕ ਭਾਵਨਾ ਦਾ ਨਿਸਚੇ ਪੂਰਬਕ ਕਿਵੇਂ ਪਤਾ ਲੱਗਾ, ਇਕ ਖ਼ਾਸ ਦਾਸਤਾਨ ਦਾ ਸੁਣਾਉਣਾ ਦਿਲ-ਚਸਪੀ ਤੋਂ ਖ਼ਾਲੀ ਨਹੀਂ ਹੋਵੇਗਾ। ਉਹ ਇਸ ਬਿਧ ਹੈ :—

## "ਸਰਬ ਰੋਗ ਕਾ ਅਉਖਦੁ ਨਾਮੁ"*

ਦਾਸ ਨੂੰ ਅੰਮ੍ਰਿਤ ਛਕਣ ਤੋਂ ਪਹਿਲਾਂ ਹੀ ਭਲੀ ਪ੍ਰਕਾਰ ਕਈ ਇਕ ਗੁਰਮਤਿ ਅਸੂਲਾਂ ਤੇ ਗੁਰੂ ਘਰ ਦਿਆਂ ਅਕੀਦਿਆਂ ਦੀ ਸੱਚਾਈ ਉਤੇ ਦ੍ਰਿੜ੍ਹ ਭਰੋਸਾ ਹੋ ਚੁੱਕਾ ਸੀ। ਉਨ੍ਹਾਂ ਵਿਚੋਂ ਇਕ ਇਹ ਭੀ ਸੀ ਕਿ "ਸਰਬ ਰੋਗ ਕਾ ਅਉਖਦੁ ਨਾਮੁ"* ਦੇ ਗੁਰਵਾਕ ਅਨੁਸਾਰ ਜਿਤਨੇ ਭੀ ਸਰੀਰਕ ਤੇ ਮਾਨਸਕ ਰੋਗ ਹਨ ਸਭ ਦੀ ਦਾਰੂ ਔਖਧੀ ਇਕ'ਨਾਮ' ਕੇਵਲ'ਨਾਮ' ਹੈ। ਇਹ ਸਭ ਤੋਂ ਸੱਚੀ ਸਰੇਸ਼ਟ ਔਖਧੀ ਹੈ। ਇਸ ਵਿਸ਼ੇ ਤੇ ਕਈ ਵਾਰ ਪਿਤਾ ਹੋਰਾਂ ਨਾਲ ਚਰਚਾ ਹੋ ਪੈਂਦੀ ਸੀ। ਪਰ ਉਹ ਨਹੀਂ ਚਾਹੁੰਦੇ ਸਨ ਕਿ ਮੈਂ ਦਵਾਈਆਂ ਆਦਿਕ ਵਲੋਂ ਕਿਸੇ ਬੀਮਾਰੀ ਠਮਾਰੀ ਦੇ ਵੇਲੇ ਇਨਕਾਰੀ ਹੋਵਾਂ ਤੇ ਨਾ ਹੀ ਉਨ੍ਹਾਂ ਦਾ ਭਰੋਸਾ ਬਝਦਾ ਸੀ ਕਿ ਸਚਮੁਚ ਨਾਮ ਵਿਚ ਸਰਬ ਰੋਗਾਂ ਦੇ ਦਾਰੂ

*ਗਉੜੀ ਸੁਖਮਨੀ ਮ: ੫, ੨੭੪

ਕਰਨ ਦੀ ਕਲਾ ਹੈ ! ਇਹ ਤਾਂ ਉਹ ਮੰਨਦੇ ਸਨ ਕਿ ਨਾਮ ਦਵਾਰਾ ਮਾਨਸਿਕ ਰੋਗਾਂ ਦੀ ਨਵਿਰਤੀ ਹੋ ਸਕਦੀ ਹੈ ਪਰ ਸਰੀਰਕ ਰੋਗਾਂ ਦੀ ਔਖਧੀ ਉਹ 'ਨਾਮ' ਨੂੰ ਨਾ ਹੀ ਸਮਝਦੇ ਤੇ ਨਾ ਹੀ ਮੰਨਦੇ ਸਨ ।

ਕੁਦਰਤ ਐਸੀ ਬਣੀ ਕਿ ਉਹ ਇਕ ਵਾਰ ਬੀਮਾਰ ਹੋ ਗਏ । ਬੀਮਾਰ ਭੀ ਐਸੇ ਸਖ਼ਤ ਹੋਏ ਕਿ ਲੁਧਿਆਣੇ ਹਸਪਤਾਲ ਵਿਚ ਉਨ੍ਹਾਂ ਨੂੰ ਲਿਜਾਣਾ ਪਿਆ, ਦਾਸ ਉਨ੍ਹਾਂ ਦੀ ਸੇਵਾ ਖ਼ਾਤਰ ਨਾਲ ਗਿਆ। ਇਕ ਦੋ ਹੋਰ ਸੇਵਾਦਾਰ ਨੌਕਰ ਭੀ ਸਾਥ ਲੈ ਲਏ ਤੇ ਇਕ ਦੋ ਸਬੰਧੀ ਪਿੰਡ ਵਿਚੋਂ ਜੋ ਉਨ੍ਹਾਂ ਦੇ ਬੜੇ ਹਿਤੂ ਸਨ ਉਹ ਭੀ ਸੰਗ ਹੋ ਗਏ । ਹਸਪਤਾਲ ਜਾ ਕੇ ਇਕ ਸਪੈਸ਼ਲ ਕਮਰਾ ਲਿਆ ਗਿਆ ਤੇ ਦਾਰੂ ਬੂਟੀ ਦਵਾਰਾ ਇਲਾਜ ਅਰੰਭ ਹੋਇਆ । ਮੇਰੀ ਮਨਸ਼ਾ ਉਨ੍ਹਾਂ ਨੂੰ ਇਥੇ ਲਿਆ ਕੇ ਇਲਾਜ ਕਰਾਉਣ ਦੀ ਨਹੀਂ ਸੀ ਪਰੰਤੂ ਪਿਤਾ ਹੋਰਾਂ ਦੀ ਅਤੇ ਸਰਬ ਸਬੰਧੀਆਂ ਦੀ ਪ੍ਰਬਲ ਰਾਇ ਦੇ ਸਾਮ੍ਹਣੇ ਮੇਰੀ ਮਨਸ਼ਾ ਦੀ ਕੀ ਹੈਸੀਅਤ ਸੀ ? ਸੇਵਾ ਦਾ ਅਵਸਰ ਹੱਥ ਲਗਾ ਦੇਖ ਕੇ ਮੈਂ ਭੀ ਨਾਲ ਹੀ ਤੁਰ ਪਿਆ ਤੇ ਪਿਤਾ ਹੋਰੀਂ ਭੀ ਨਾਲ ਲੈ ਜਾਣ ਵਿਚ ਬਹੁਤ ਖਿੱਚ ਕਰਦੇ ਸਨ । ਇਲਾਜ ਅਰੰਭ ਹੋਏ ਨੂੰ ਹਫ਼ਤਾ ਬੀਤ ਗਿਆ, ਪਰ ਕੁਛ ਭੀ ਆਰਾਮ ਤੇ ਫ਼ਾਇਦਾ ਮਰਜ਼ (ਰੋਗ) ਨੂੰ ਨਾ ਹੋਇਆ ਤੇ ਉਨ੍ਹਾਂ ਹੀ ਦਿਨਾਂ ਵਿਚ ਸ਼ਹਿਰ ਵਿਚ ਮਲੇਰੀਏ ਤਾਪ ਦੀ ਬੀਮਾਰੀ ਬਹੁਤ ਜ਼ੋਰਾਂ ਤੇ ਫੈਲੀ ਹੋਈ ਸੀ । ਚਾਹੇ ਹਸਪਤਾਲ ਸ਼ਹਿਰ ਤੋਂ ਬਹੁਤ ਦੂਰ ਸੀ ਪਰ ਔਸ਼ਧੀ ਤੇ ਪੱਥ ਸਬੰਧੀ ਖ਼ਾਸ ਖੁਰਾਕ (diet) ਦੇ ਪ੍ਰਬੰਧ ਖ਼ਾਤਰ ਦਿਨ ਵਿਚ ਕਈ ਕਈ ਵਾਰ ਸ਼ਹਿਰ ਜਾਣਾ ਪੈਂਦਾ ਸੀ । ਹਫ਼ਤੇ ਦੇ ਅੰਦਰ ਅੰਦਰ ਸਾਰੇ ਆਦਮੀ ਬੁਖਾਰ ਨਾਲ ਬੀਮਾਰ ਹੋ ਕੇ ਘਰ ਨੂੰ ਚਲੇ ਗਏ । ਇਕ ਦਾਸ ਹੀ ਇਕੱਲਾ ਪਿਤਾ ਹੋਰਾਂ ਦੇ ਪਾਸ ਰਹਿ ਗਿਆ । ਪਿੰਡੋਂ ਹੋਰ ਆਦਮੀ ਸੇਵਾ ਵਾਸਤੇ ਭੇਜੇ ਗਏ, ਪਰ ਜੋ ਆਵੇ ਸੋ ਬੀਮਾਰ ਹੋ ਜਾਵੇ । ਜਲੰਧਰੋਂ ਸਾਡੇ ਰਿਸ਼ਤੇਦਾਰ ਸਰਦਾਰ ਉਤਮ ਸਿੰਘ ਜੀ ਪਲੀਡਰ ਕੋਲੋਂ ਆਪਣਾ ਪੁਰਾਣਾ ਨੌਕਰ ਖੜਕੂ ਮੰਗਵਾਇਆ । ਉਹ ਭੀ ਆਉਂਦੇ ਸਾਰ ਹੀ ਬੁਖਾਰ ਨਾਲ ਚਿੱਤ ਹੋ ਗਿਆ । ਸਭ ਨੂੰ ਬੀਮਾਰ ਹੋ ਕੇ ਪਿਛਾਂਹ ਮੁੜਨਾ ਪਿਆ । ਦਾਸ ਹੀ ਦਾਸ ਫਿਰ ਇਕੱਲਾ ਰਹਿ ਗਿਆ । ਉਧਰ ਪਿਤਾ ਹੋਰਾਂ ਦੀ ਹਾਲਤ ਬਹੁਤ ਖ਼ਤਰਨਾਕ ਹੋ ਗਈ । ਮੈਨੂੰ ਬੜੀ ਮੁਸ਼ਕਲ ਤਾਂ ਇਹ ਪੇਸ਼ ਆਈ ਕਿ ਮੈਂ ਪਿਤਾ ਹੋਰਾਂ ਪਾਸ ਰਹਾਂ ਜਾਂ ਸ਼ਹਿਰ ਜਾ ਕੇ ਸੌਦਾ ਪੱਤਾ ਲਿਆਵਾਂ । ਇਸ ਤੋਂ ਬਿਨਾਂ ਮੈਨੂੰ ਕਈ ਕਈ ਵਾਰ ਦਿਨ ਵਿਚ ਡਾਕਟਰ ਫ਼ਤਹ ਚੰਦ ਸਿਵਲ ਸਰਜਨ ਦੀ ਕੋਠੀ (ਜੋ ਸ਼ਹਿਰ ਵਿਚ ਸੀ) ਜਾਣਾ ਪੈਂਦਾ । ਕਿਉਂਕਿ ਉਹ ਹਸਪਤਾਲ ਤਾਂ ਕਦੇ ਇਕ ਅੱਧੀ ਵਾਰ ਦਿਨ ਵਿਚ ਆਉਂਦਾ ਹੁੰਦਾ ਸੀ ਅਤੇ ਪਿਤਾ ਹੋਰਾਂ ਨੂੰ ਆਪਣੇ ਜ਼ੇਰ ਇਲਾਜ ਰਖਿਆ

ਹੋਇਆ ਸੀ। ਭਾਵੇਂ ਐਸਿਸਟੈਂਟ ਸਰਜਨ, ਆਫ਼ੀਸਰ ਇਨਚਾਰਜ ਹਾਸਪੀਟਲ ਤੇ ਦੂਜੇ ਹਾਸਪੀਟਲ ਅਸਿਸਟੈਂਟ ਭੀ ਹਰ ਵਕਤ ਦਾਰੂ ਬੂਟੀ ਤੇ ਇਲਾਜ ਦੀ ਨਿਗਰਾਨੀ ਰਖਦੇ ਸਨ ਪਰ ਸਿਵਲ ਸਰਜਨ ਨੇ ਮੈਨੂੰ ਆਖ ਛਡਿਆ ਸੀ ਕਿ ਤਿੰਨ ਤਿੰਨ ਘੰਟੇ ਪਸਚਾਤ ਖ਼ਬਰ ਪੁਚਾਉਂਦੇ ਰਹੋ। ਸੋ ਮੈਨੂੰ ਇਕੱਲੇ ਨੂੰ ਹੀ ਸਭ ਕੰਮ ਕਰਨੇ ਪੈਂਦੇ। ਭਾਦੋਂ ਦੀ ਕੜਕਦੀ ਧੁੱਪ ਤੇ ਹੁੰਮਸ ਵਿਚ ਤਿੱਖੜ ਦੁਪਹਿਰੇ ਹੀ ਫੇਰੇ ਪੌਣੇ ਪੈਂਦੇ।

ਓੜਕ ਮੈਨੂੰ ਬੁਖਾਰ ਹੋਰਾਂ ਨੇ ਆ ਮੂੰਹ ਦਿਖਾਇਆ। ਤਿੰਨ ਚਾਰ ਦਿਨ ਤਾਂ ਮੈਂ ਕੁਛ ਨਾ ਜਾਣਿਆਂ। ਬੁਖਾਰ ਦੇ ਵਿਚ ਹੀ ਫਿਰਦਾ ਤੁਰਦਾ ਤੇ ਬਦਸਤੂਰ ਸੇਵਾ ਕਰਦਾ ਰਿਹਾ। ਪੰਜਵੇਂ ਦਿਨ ਕਾਂਬੇ ਦਾ ਅਜਿਹਾ ਤਾਪ ਆ ਕੇ ਟਹਿਲਾ ਕਰਨ ਲੱਗਾ ਕਿ ਅਟੁੱਟ ਟਹਿਲੇ ਦਵਾਰਾ ਕਲਾ ਹਰ ਲਈ ਤੇ ਮੈਨੂੰ ਬਿਸਤਰੇ ਉਪਰ ਡੇਗ ਲਿਆ। ਐਸਿਸਟੈਂਟ ਸਰਜਨ ਆਇਆ। ਮੈਨੂੰ ਦੇਖ ਕੇ ਬੋਲਿਆ ਕਿ 'ਦਵਾਈ ਖਾਓ।' ਮੈਂ ਆਖਿਆ, 'ਮੈਂ ਨਹੀਂ ਖਾਣੀ,' ਗੱਲ ਕੀ ਬਹੁਤ ਸਾਰਾ ਸੰਬਾਦ ਉਸ ਦੇ ਨਾਲ ਹੋਇਆ ਉਸ ਨੇ ਬਥੇਰਾ ਆਖਿਆ ਤੇ ਸਮਝਾਇਆ ਕਿ : 'ਦੇਖ ਤੇਰਾ ਪਿਤਾ ਐਸ ਵੇਲੇ ਮੌਤ ਦੇ ਮੂੰਹ ਪਿਆ ਹੈ। ਸਿਵਲ ਸਰਜਨ ਤੇ ਹੋਰ ਸਾਰੇ ਸ਼ਹਿਰ ਦੇ ਡਾਕਟਰ ਮਿਲ ਕੇ ਰਾਇ ਪਾਸ ਕਰ ਚੁੱਕੇ ਹਨ ਕਿ ੨੪ ਘੰਟਿਆਂ ਦੇ ਅੰਦਰ ਅੰਦਰ ਤੇਰੇ ਪਿਤਾ ਹੋਰੀਂ ਪਾਰ ਬੋਲਣਗੇ। ਬਚਣ ਦਾ ਕੋਈ ਢੰਗ ਨਹੀਂ। ਕੋਈ ਦਵਾਈ ਇਲਾਜ ਕਾਰਗਰ ਨਹੀਂ ਹੋ ਸਕਦਾ। ਇਸ ਸਮੇਂ ਜੇ ਤੂੰ ਸੇਵਾ ਨਾ ਕਰੇਂ ਤਾਂ ਤੂੰ ਬੜਾ ਅਕ੍ਰਿਤਘਨ ਹੈਂ। ਤੇਰੇ ਬਿਨਾਂ ਹੋਰ ਕੋਈ ਐਥੇ ਨਹੀਂ। ਸਭ ਆਦਮੀ ਤੇਰੇ ਨਾਲ ਦੇ ਬੀਮਾਰ ਹੋ ਕੇ ਚਲੇ ਗਏ ਹਨ। ਹੁਣ ਤੂੰ ਭੀ ਰਹਿੰਦਾ ਖੂੰਹਦਾ ਡਿੱਗ ਪਿਆ ਹੈਂ। ਜੇ ਦਵਾਈ ਖਾ ਲਵੇਂਗਾ ਤਾਂ ਰਾਜ਼ੀ ਹੋ ਕੇ ਆਪਣੇ ਪਿਤਾ ਦੀ ਜਾਂਦੀ ਵਾਰ ਦੀ ਸੇਵਾ ਤਾਂ ਕਰ ਲਵੇਂਗਾ। ਤੇਰਾ ਅਰਮਾਨ ਤਾਂ ਬਾਕੀ ਨਾ ਰਹਿ ਜਾਊ। ਜਿਸ ਖ਼ਾਤਰ ਤੂੰ ਨਾਲ ਆਇਆ ਹੈਂ ਅਤੇ ਹੁਣ ਤੀਕ ਜੋ ਇਤਨੀ ਸੇਵਾ ਘਾਲੀ ਹੈ, ਜੇ ਅੰਤੀ ਅਉਸਰ ਦੀ ਸੇਵਾ ਨਾ ਕੀਤੀ ਤਾਂ ਸਭ ਨਿਸਫਲ ਹੀ ਜਾਵੇਗੀ। ਉਠ ਦਵਾਈ ਪੀ ਲੈ।' ਦਾਸ ਨੇ ਕਹਿ ਸੁਣਾਇਆ ਕਿ, 'ਤੁਹਾਡੀ ਜਿਸ ਦਵਾਈ ਨੇ ਹੁਣ ਤਾਈਂ ਮੇਰੇ ਪਿਤਾ ਜੀ ਨੂੰ ਰਾਜ਼ੀ ਨਹੀਂ ਕੀਤਾ ਤੇ ਤੁਹਾਨੂੰ ਹਫ਼ਤਿਆਂ ਦੇ ਹਫਤੇ ਦਵਾਈ ਦਿੰਦਿਆਂ ਤੇ ਇਲਾਜ ਕਰਦਿਆਂ ਨੂੰ ਗੁਜ਼ਰ ਗਏ ਪਰ ਕੱਖ ਅਸਰ ਤੇ ਫ਼ਾਇਦਾ ਨਾ ਹੋਇਆ, ਅਤੇ ਜਿਸ ਤੁਹਾਡੀ ਦਵਾਈ ਨੇ ਮੇਰੇ ਨਾਲ ਦੇ ਆਦਮੀਆਂ ਦਾ ਮਲੇਰੀਆ ਤਾਪ ਹਰਨ ਦੀ ਤਾਸੀਰ ਭੀ ਨਾ ਰੱਖੀ ਤਾਂ ਹੀ ਉਨ੍ਹਾਂ ਨੂੰ ਐਥੋਂ ਮੁੜ ਕੇ ਘਰੋ ਘਰੀ ਜਾਣਾ ਪਿਆ। ਤੁਹਾਡੀ ਉਸ ਦਵਾਈ ਨੇ ਮੇਰੇ ਉਪਰ ਹੁਣ ਕੀ ਖ਼ਾਕ ਅਸਰ ਕਰਨਾ ਹੈ। ਮੇਰੀ ਦਵਾਈ ਮੇਰੇ ਪਾਸ ਹੈ।

ਜਾਓ ! ਮੈਨੂੰ ਔਖਾ ਨਾ ਕਰੋ। ਮੈਂ ਤੁਹਾਡੀ ਦਵਾਈ ਦਵੂਈ ਕੋਈ ਨਹੀਂ ਲੈਣੀ।' ਮੇਰੇ ਇਤਨੇ ਕੋਰੇ ਕਰਾਰੇ ਉੱਤਰ ਪਰ ਉਹ ਬੜਾ ਤਾਮ-ਤੜੂਕ ਹੋਇਆ ਤੇ ਇਕ ਦੋ ਪੁੜੀਆਂ ਕਿਸੇ ਦਵਾਈ ਦੀਆਂ ਮੰਜੇ ਕੋਲ ਡਠੇ ਹੋਏ ਮੇਜ਼ ਪਰ ਰੱਖ ਕੇ ਤੇ ਇਸ ਬਿਧ ਤਾੜਨਾ ਪੂਰਬਕ ਧਮਕੀ ਦੇ ਕੇ ਚਲਿਆ ਗਿਆ ਕਿ 'ਦੇਖੋ ਇਹ ਦੋ ਪੁੜੀਆਂ ਮੈਂ ਦਵਾਈ ਦੀਆਂ ਮੇਜ਼ ਪਰ ਰੱਖ ਚਲਿਆ ਹਾਂ। ਇੱਕ ਘੰਟੇ ਪਸਚਾਤ ਮੈਂ ਫਿਰ ਆਵਾਂਗਾ। ਜੇ ਤੈਂ ਮੇਰੇ ਪਿਛੋਂ ਇਹ ਪੁੜੀਆਂ ਖਾ ਲਈਆਂ ਤਦ ਤਾਂ ਭਲਾ, ਨਹੀਂ ਤਾਂ ਤੈਨੂੰ ਸਣੇ ਤੇਰੇ ਮਰਨਹਾਰੇ ਬਾਪ ਦੇ ਹਸਪਤਾਲੋਂ ਧੱਕੇ ਮਾਰ ਕੇ ਤੇ ਘੜੀਸ ਕੇ ਬਾਹਰ ਕੱਢ ਦਿਤਾ ਜਾਵੇਗਾ।' ਮੇਰੇ ਹਿਰਦੇ ਉਪਰ ਉਸ ਦੀ ਧਮਕੀ ਦਾ ਰਾਈ ਮਾਤ੍ਰ ਭੀ ਅਸਰ ਨਾ ਹੋਇਆ। ਇਕ ਵਾਰ ਬਲ ਧਾਰ ਕੇ ਪਿਤਾ ਹੋਰਾਂ ਦੇ ਪਾਸ ਗਿਆ ਜੋ ਮੇਰੇ ਮੰਜੇ ਤੋਂ ਕਮਰੇ ਦੇ ਦੂਜੇ ਪਾਸੇ ਦੇ ਖੂੰਜੇ ਕੋਈ ਦਸ ਪੰਦਰਾਂ ਗਜ਼ ਦੇ ਫ਼ਾਸਲੇ ਤੇ ਪਲੰਘ ਪਰ ਬਿਰਾਜੇ ਬੇਹੋਸ਼ ਪਏ ਸਨ। ਮੈਂ ਜਾ ਕੇ ਕੀ ਦੇਖਿਆ ਕਿ ਨਬਜ਼ ਤਾਂ ਉਨ੍ਹਾਂ ਦੀ ਟੁੱਟ ਚੱਲੀ ਹੈ, ਲੱਤਾਂ ਬਾਹਾਂ ਠੰਡੀਆਂ ਪੈ ਰਹੀਆਂ ਹਨ। ਨੱਕ ਦੀ ਕੂਮਲੀ ਮੁੜ ਚੁਕੀ ਹੈ ਤੇ ਘੋਰੜੂ ਤਾਂ ਇਕ ਦੋ ਦਿਨ ਪਹਿਲਾਂ ਤੋਂ ਹੀ ਬਜ ਰਿਹਾ ਸੀ, ਅੱਖਾਂ ਤੋਂ ਦਿਸਣਾ ਤੇ ਕੰਨਾਂ ਤੋਂ ਸੁਣਨਾ ਭੀ ਪਹਿਲੇ ਦੋ ਦਿਨਾਂ ਤੋਂ ਬੰਦ ਹੋ ਚੁੱਕਾ ਸੀ। ਕਿਉਂਕਿ ਤਿੰਨ ਚਾਰ ਦਿਨਾਂ ਤੋਂ ਪਿਸ਼ਾਬ ਉੱਕਾ ਹੀ ਬੰਦ ਹੋ ਚੁੱਕਾ ਸੀ। ਬਥੇਰੇ ਕੈਥੀਟਰ (ਪੇਸ਼ਾਬ ਵਾਲੇ ਸੂਏ) ਲਗਾਏ ਪਰ ਪੇਸ਼ਾਬ ਨਾ ਹੀ ਉਤਰਿਆ। ਕਲ ਆਥਣੇ ਸਿਵਲ ਸਰਜਣ ਤੇ ਹੋਰ ਡਾਕਟਰ ਸਭ ਹਾਲਤ ਦੇਖ ਕੇ ਮੇਰੇ ਸਾਮ੍ਹਣੇ ਕਹਿ ਗਏ ਸਨ ਕਿ ਸਾਰੇ ਪੇਸ਼ਾਬ ਦਾ ਜ਼ਹਿਰ ਬਣ ਗਿਆ ਹੈ ਤੇ ਜ਼ਹਿਰ ਹੁਣ ਸਾਰੇ ਸਰੀਰ ਦੇ ਰਗੋ ਰੇਸ਼ੇ ਵਿਚ ਪ੍ਰਵੇਸ਼ ਕਰ ਚੁੱਕਾ ਹੈ। ਹੁਣ ਬਚਣ ਦੀ ਕੋਈ ਉਮੈਦ ਨਹੀਂ ਤੇ ਮੈਨੂੰ ਆਖ ਗਏ ਸਨ ਕਿ ਬਿਹਤਰ ਹੈ ਦਿਨ ਚੜ੍ਹਦੇ ਹੀ ਆਪਣੇ ਪਿੰਡ ਨੂੰ ਤਾਰ ਦੇ ਦਿਓ। ਪਰ ਮੈਂ ਨਾ ਤਾਰ ਦੇ ਸਕਿਆ ਨਾ ਸ਼ਹਿਰ ਵਿਚ ਕਿਸੇ ਨੂੰ ਖ਼ਬਰ ਦੇ ਸਕਿਆ ਕਿਉਂਕਿ ਦਿਨ ਚੜ੍ਹਦੇ ਨੂੰ ਮੈਂ ਭੀ ਮੰਜੇ ਉਤੇ ਡਿਗ ਚੁੱਕਾ ਸੀ।

ਹੁਣ ਪਰਤੱਖ ਨਾਜ਼ਕ ਹਾਲਤ ਆਖ਼ਰੀ ਸਮੇਂ ਦੀ ਵੇਖ ਕੇ ਮੈਂ ਕੁਛ ਡਾਵਾਂ ਡੋਲ ਜਿਹਾ ਹੋਣ ਲੱਗਾ। ਤਾਂ ਮੇਰੇ ਅੰਦਰੋਂ ਆਵਾਜ਼ ਆਈ, "ਸਰਬ ਰੋਗ ਕਾ ਅਉਖਦੁ ਨਾਮੁ"* ਮੈਨੂੰ ਢਾਰਸ ਬੱਝੀ। ਮੇਰੇ ਵਿਚ ਸਿਦਕ ਉਛਾਲਾ ਮਾਰ ਉਠਿਆ। ਸਭ ਪਾਸਿਓਂ ਨਿਰਾਸੇ ਹੋ ਚੁੱਕੇ ਦੀ ਟੇਕ ਇਸ ਆਵਾਜ਼ ਪਰ ਟਿਕੀ ਜੋ ਆਵਾਜ਼ ਕਿ ਮੇਰਾ ਇੰਦੀਆ ਅਸੂਲ ਬਣ ਚੁੱਕੀ ਸੀ। ਗੁਪਤ

---

*ਗਉੜੀ ਸੁਖਮਨੀ ਮ: ੫, ੨੭੪

ਅਰਦਾਸ ਸੋਧ ਕੇ ਆਪਣੇ ਮੰਜੇ ਪੁਰ ਜਾ ਲੰਮੀਆਂ ਤਾਣੀਆਂ, ਉਦਾਲੇ ਕੰਬਲ ਵਲ੍ਹੇਟ ਲਿਆ ਤੇ ਪਏ ਪਏ ਹੀ ਸ੍ਰੀ ਜਪੁਜੀ ਸਾਹਿਬ ਜੀ ਦੀ ਮਹਾਂ ਮੰਤ੍ਰ ਰੂਪ ਬਾਣੀ ਦਾ ਪਾਠ ਅਰੰਭ ਦਿੱਤਾ। (ਕਿਉਂਕਿ ਬਾਣੀ ਤੋਂ ਵਖਰੇ ਨਾਮ ਦੀ ਤਾਂ ਅਜੇ ਮੈਨੂੰ ਗਯਾਤ ਹੀ ਨਹੀਂ ਸੀ ਤੇ ਬਾਣੀ ਨੂੰ ਹੀ ਨਾਮ ਸਰੂਪ ਸਮਝਦਾ ਸੀ) ਇਹ ਪਾਠ ਮੈਂ ਆਪਣੇ ਮਨ ਹੀ ਮਨ ਵਿਚ ਸੁਰਤੀ ਦਵਾਰਾ ਕਰਨ ਲਗ ਪਿਆ। (ਕਿਉਂਕਿ ਮੈਨੂੰ ਸੁਰਤੀ ਦਵਾਰਾ ਜਪੁਜੀ ਸਾਹਿਬ ਦੇ ਅਖੰਡ ਪਾਠ ਕਰਨ ਦਾ ਅਭਿਆਸ ਬਹੁਤ ਹੋ ਚੁੱਕਾ ਸੀ।) ਪੰਜ ਪਾਠਾਂ ਦਾ ਭੋਗ ਏਸੇ ਇਕਾਗਰ ਬ੍ਰਿਤੀ ਨਾਲ ਪਾਇਆ। ਫੇਰ ਬ੍ਰਿਤੀ "ਮੰਨੇ ਕੀ ਪਉੜੀ" ਵਿਚ ਅਜੇਹੀ ਜੁੜੀ ਕਿ ਮੁੜ ਉਸੇ ਪਉੜੀ ਦਾ ਪਾਠ ਹੋਈ ਜਾਵੇ, ਅਗਾਹਾਂ ਤੁਰੇ ਹੀ ਨਾ। ਇਤਨੇ ਨੂੰ ਮੇਰੀ ਸੁਰਤੀ ਜੋ ਖੁਲ੍ਹੀ ਤਾਂ ਕੀ ਦੇਖਦਾ ਹਾਂ ਕਿ ਮੇਰਾ ਸਰੀਰ ਮੁੜ੍ਹਕੋ ਮੁੜ੍ਹਕੀ (ਪਸੀਨੋ ਪਸੀਨਾ) ਹੋਇਆ ਪਿਆ ਹੈ ਅਤੇ ਤਾਪ ਤ੍ਰੂਪ ਕਿਤੇ ਨਹੀਂ। ਭੱਠ ਵਾਂਗੂੰ ਤਪ ਰਹੇ ਤਨ ਬਦਨ ਅੰਦਰ ਠੰਢ ਵਰਤ ਰਹੀ ਹੈ ਤੇ ਮੈਂ ਹੌਲਾ ਫੁਲ ਵਰਗਾ ਨਵਾਂ ਨਰੋਆ ਹੋ ਗਿਆ ਹਾਂ। ਝਟ ਪਸੀਨਾ ਪੂੰਝ ਕੇ ਸਾਵਧਾਨ ਹੋ ਖੜੋਤਾ ਤੇ ਪਿਤਾ ਹੋਰਾਂ ਵਲ ਔਲ੍ਹਿਆ ਕਿ ਦੇਖਾਂ ਉਨ੍ਹਾਂ ਦਾ ਕੀ ਹਾਲ ਹੈ। ਮੇਰੇ ਖ਼ਿਆਲ ਅੰਦਰ ਇਹ ਸੀ ਕਿ ਬੀਤ ਚੁੱਕੇ ਹੋਣਗੇ, ਪਰ ਜਦੋਂ ਮੈਂ ਨੇੜੇ ਗਿਆ ਤਾਂ ਕੀ ਦੇਖਦਾ ਹਾਂ ਕਿ ਉਨ੍ਹਾਂ ਦੀ ਪੈਂਦ ਵਲ ਪਿਆ ਪੇਸ਼ਾਬ ਵਾਲਾ ਭਾਂਡਾ ਪੇਸ਼ਾਬ ਨਾਲ ਭਰਿਆ ਪਿਆ ਹੈ। ਜਦ ਨਬਜ਼ ਦੇਖੀ ਤਾਂ ਠੀਕ ਚਲ ਰਹੀ ਹੈ ਤੇ ਸੁਆਸ ਭੀ ਸਾਫ਼ ਆ ਰਿਹਾ ਹੈ। ਸਰੀਰ ਸਾਰਾ ਉਨ੍ਹਾਂ ਦਾ ਭੀ ਮੁੜ੍ਹਕੋ ਮੁੜ੍ਹਕੀ ਹੋ ਰਿਹਾ ਹੈ (ਚਾਹੇ ਉਨ੍ਹਾਂ ਪਰ ਚਾਦਰ ਭੀ ਨਹੀਂ ਓੜ੍ਹੀ ਹੋਈ ਸੀ) ਮੇਰੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ। ਫੇਰ ਮੈਂ ਉਨ੍ਹਾਂ ਨੂੰ ਬੁਲਾਇਆ ਤਾਂ ਉਹ ਉਸੇ ਵਕਤ ਮੇਰੇ ਵਲ ਅੱਖਾਂ ਉਘੇੜ ਕੇ ਬੋਲੇ (ਐਉਂ ਮਲੂਮ ਹੋਇਆ ਜਿਵੇਂ ਡੂੰਘੀ ਸਮਾਧੀ ਵਿਚੋਂ ਨਿਕਲੇ ਹਨ) ਕਿ 'ਬੇਟਾ! ਕੋਈ ਸ਼ਖਸ ਮੇਰੇ ਕਾਨੋਂ ਮੇਂ ਕਿਤਨੀ ਦੇਰ ਸੇ ਮੰਨੇ ਕੀ ਪਉੜੀ ਪੜ੍ਹ ਰਹਾ ਹੈ। ਔਰ ਮੁਝ ਕੋ ਬਹੁਤ ਸਰੂਰ ਅਨੰਦ ਆ ਰਹਾ ਹੈ।'* ਏਤਨੀ ਗੱਲ ਕਹਿ ਫੇਰ ਮਸ਼ਟ ਹੋ ਗਏ। ਇਹ ਗੱਲ ਸੁਣ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਮੈਂ ਖੜਾ ਖੜਾ ਹੀ ਆ-ਮੁਹਾਰਾ ਅਕਾਲ ਪੁਰਖ ਦੇ ਸ਼ੁਕਰ ਧੰਨਵਾਦ ਵਿਚ ਜੁੜ ਪਿਆ। ਮੇਰੇ ਲੂੰ ਲੂੰ ਵਿਚੋਂ ਸ਼ੁਕਰ ਦੀ ਧੁੰਨ ਉਠੇ।

ਏਸੇ ਦਸ਼ਾ ਵਿਚ ਮੈਂ ਆਪਣੇ ਪਿਤਾ ਜੀ ਦੇ ਸਿਰਹਾਣੇ ਖੜੋਤਾ ਸੀ ਕਿ ਬਾਹਰੋਂ ਐਸਿਸਟੈਂਟ ਸਰਜਨ ਆ ਗਿਆ ਤੇ ਆਉਂਦਾ ਹੀ ਮੈਨੂੰ ਨਵਾਂ ਨਰੋਆ ਦੇਖ ਕੇ

---

*ਭਾਈ ਸਾਹਿਬ ਦੇ ਪਿਤਾ ਅਕਸਰ ਉਰਦੂ ਬੋਲਿਆ ਕਰਦੇ ਸਨ।

ਆਖਣ ਲੱਗਾ, 'ਸ਼ਾਬਾਸ਼ ! ਖ਼ੂਬ ! ਦਵਾਈ ਕੋ ਖਾ ਲੀਆ ਨਾ, ਜੋ ਹਮ ਦੇ ਗਏ ਥੇ, ਤਬ ਹੀ ਤੋ ਅਬ ਤੰਦਰੁਸਤ ਹੋ ਗਏ ਹੋ ਨਾ।' ਮੈਂ ਉੱਤਰ ਵਿਚ ਮੇਜ਼ ਵਲ ਇਸ਼ਾਰਾ (ਸੈਨਤ) ਕਰਕੇ ਆਖਿਆ, 'ਔਹ ਪਈਆਂ ਹਨ ਆਪ ਦੀਆਂ ਦਵਾਈ ਦੀਆਂ ਪੁੜੀਆਂ, ਚਕ ਲੌ !' ਪੁੜੀਆਂ ਸਾਵੀਆਂ ਹੀ ਪਈਆਂ ਦੇਖ ਕੇ ਮੱਥੇ ਤੇ ਤਿਊੜੀ ਚੜ੍ਹਾ ਮੇਰੇ ਵਲ ਆਇਆ ਤੇ ਮੇਰੀ ਨਬਜ਼ ਨਾੜੀ ਆਦਿਕ ਦੇਖ ਕੇ ਹੈਰਾਨ ਹੋ ਕੇ ਪੁੱਛਣ ਲੱਗਾ ਕਿ 'ਬੁਖਾਰ ਕੈਸੇ ਦੂਰ ਹੂਆ ?' ਮੈਂ ਆਪਣੇ ਪਿਤਾ ਵਲ ਇਸ਼ਾਰਾ ਕਰਕੇ ਆਖਿਆ, 'ਜ਼ਰਾ ਇਨ੍ਹਾਂ ਦੀ ਹਾਲਤ ਭੀ ਦੇਖੋ।' ਜਦੋਂ ਉਧਰ ਝਾਕਿਆ ਤੇ ਪਿਤਾ ਹੋਰਾਂ ਦੀ ਨਵੀਂ ਨਰੋਈ ਹਾਲਤ ਦੇਖੀ ਤਾਂ ਚਕ੍ਰਿਤ ਰਹਿ ਗਿਆ, ਦੰਦ ਜੁੜ ਗਏ। ਬੁੱਤ ਬਣ ਕੇ ਖੜੋ ਗਿਆ ਤੇ ਬੋਲਿਆ, 'ਯਿਹ ਕਿਆ ਜਾਦੂ ਹੂਆ ?' ਮੇਰੇ ਪਿੰਤਾ ਜੀ ਦੇ ਮੂੰਹੋਂ ਨਿਕਲਿਆ, 'ਯਿਹ ਮੰਨੈ ਕੀ ਪਉੜੀ ਕਾ ਜਾਦੂ ਹੈ।'. ਇਤਨੀ ਕਹਿ ਕੇ ਫੇਰ ਅੱਖਾਂ ਮੀਚ ਕੇ ਮਸ਼ਟ ਹੋ ਗਏ, ਡਾਕਟਰ ਫੇਰ ਉਨ੍ਹਾਂ ਨੂੰ ਬੁਲਾਣ ਤਾਂ ਆਖਣ, 'ਹਮ ਕੋ ਮੰਨੈ ਕੀ ਪਉੜੀ ਕੇ ਧਿਆਨ ਸੇ ਮਤ ਉਚਾਟ ਕਰੋ। ਹਮਾਰੇ ਕਾਨੋਂ ਮੇਂ ਮੰਨੈ ਕੀ ਪਉੜੀ ਕੀ ਗੂੰਜ ਆ ਰਹੀ ਹੈ।'

**ਮੰਨੈ ਕੀ ਪਉੜੀ ਕਾ ਜਾਦੂ**

ਮੇਰੇ ਮੂੰਹੋਂ ਨਿਕਲਿਆ, 'ਡਾਕਟਰ ਜੀ ! "ਸਰਬ ਰੋਗ ਕਾ ਅਉਖਦੁ ਨਾਮੁ ॥" ਬਸ ਏਹੋ ਜਾਦੂ ਹੈ, ਏਹੋ ਕ੍ਰਿਸ਼ਮਾ ਹੈ। ਤੁਸੀਂ ਸਾਰੇ ਮਿਲ ਕੇ ਜੋ ਫਤਵਾ ਦੇ ਚੁੱਕੇ ਸੀ, ਦੇਖੋ ਉਸ ਦੇ ਉਲਟ ਕਰਤਾਰ ਨੇ ਕੀ ਅਸਚਰਜ ਭਾਣਾ ਵਰਤਾਇਆ ਹੈ।' ਡਾਕਟਰ ਛੇਤੀ ਛੇਤੀ ਬਾਹਰ ਨਿਕਲਿਆ ਤੇ ਬਾਈਸਿਕਲ ਪਰ ਚੜ੍ਹ ਕੇ ਸਿਵਲ ਸਰਜਨ ਦੇ ਪਾਸ ਗਿਆ ਤੇ ਆਪਣੀ ਹਿਕਮਤ ਅਮਲੀ ਦੀਆਂ ਡੀਂਗਾਂ ਮਾਰ ਕੇ ਉਸ ਨੂੰ ਨਾਲ ਲਿਆਇਆ ਤੇ ਪਿਤਾ ਹੋਰਾਂ ਦਾ ਹਾਲ ਦਿਖਾਇਆ। ਉਹ ਭੀ ਹੈਰਾਨ ਤੇ ਦੰਗ ਰਹਿ ਗਿਆ ਕਿ ਇਤਨੀ ਦੇਰ ਦਾ ਜ਼ਹਿਰ ਬਣਿਆ ਪੇਸ਼ਾਬ ਕਿਸ ਤਰ੍ਹਾਂ ਨਿਕਲਿਆ ਤੇ ਟੁੱਟੀਆਂ ਹੋਈਆਂ ਨਬਜ਼ਾਂ ਕਿਵੇਂ ਮੁੜੀਆਂ ਅਤੇ ੧੦੬ ਦਰਜੇ ਤੋਂ ਟਪਿਆ ਹੋਇਆ ਬੁਖਾਰ ਕਿਵੇਂ ਉਤਰਿਆ। ਉਹ ਆਪਸ ਵਿਚੀਂ ਪਏ ਖਹਿਬੜਨ ਤੇ ਦਾਸ ਆਪਣੇ ਅਕਾਲ ਪੁਰਖ ਦੀ ਸ਼ੁਕਰ ਗੁਜ਼ਾਰੀ ਵਿਚ ਮਸਤ ਤੇ ਪਿਤਾ ਹੋਰੀਂ ਮੰਨੈ ਦੀ ਪਉੜੀ ਦੀ ਧੁੰਨੀ ਵਿਚ ਮਸਤ। ਮੁਕਦੀ ਗੱਲ ਇਹ ਕਿ ਦੋ ਤਿੰਨ ਦਿਨਾਂ ਪਿਛੋਂ ਕਮਜ਼ੋਰੀ ਦੂਰ ਹੋਣ ਪਰ ਨੌਂ ਬਰ ਨੌਂ ਦਸ਼ਾ ਵਿਚ ਪਿਤਾ ਹੋਰਾਂ ਨੂੰ ਘਰ ਲਿਆਂਦਾ ਗਿਆ। ਉਸ ਦਿਨ ਤੋਂ ਮੇਰਾ ਦਸ ਗੁਣਾ ਵਧੇਰਾ ਭਰੋਸਾ ਬਾਣੀ ਦੀ ਬਰਕਤ ਤੇ ਨਾਮ ਕਲਾ ਵਾਲੇ ਪ੍ਰਤਾਪ ਪ੍ਰਥਾਇ ਹੋ ਗਿਆ ਤੇ ਪਿਤਾ

ਹੋਰਾਂ ਦੀ ਅਜੇਹੀ ਖ਼ਾਤਰ ਜਮਾ ਹੋਈ ਕਿ ਤਦ ਤੋਂ ਪਸਚਾਤ ਮੇਰੀ ਗੁਰਮਤਿ ਭਾਵਨੀ ਖ਼ਿਆਲਾਂ ਦੀ ਸੱਚਾਈ ਦਾ ਸਿੱਕਾ ਉਨ੍ਹਾਂ ਦੇ ਦਿਲ ਅੰਦਰ ਬੈਠ ਗਿਆ। ਉਸ ਦਿਨ ਤੋਂ ਮੈਨੂੰ ਕਦੇ ਗੁਰਮਤਿ ਸੰਬੰਧੀ ਖ਼ਿਆਲਾਂ ਦੇ ਤੀਬਰ ਵੇਗ ਵਲੋਂ ਨਹੀਂ ਹੋੜਿਆ ਹਟਕਿਆ। ਸੋ ਜਦ ਮੈਂ ਵਿਡਾਣੀ ਚਾਕਰੀ ਦੇ ਭਾਰ ਵਲੋਂ ਹੌਲਾ ਹੋ ਗਿਆ, ਤਾਂ ਅੰਮ੍ਰਿਤ ਛਕਣ ਦੇ ਸ਼ੁਭ ਅਵਸਰ ਦੀਆਂ ਤਿਆਰੀਆਂ ਹੋਣ ਲਗ ਪਈਆਂ। ਇਸੇ ਭਾਗੇ ਭਰੇ ਸਮਾਗਮ ਜੁੜਨ ਤੋਂ ਪਹਿਲਾਂ ਇਕ ਵਾਰ ਇਕ ਬੜੀ ਸੁੰਦਰ ਘਟਨਾ ਵਰਤ ਚੁੱਕੀ ਸੀ, ਜਿਸ ਦਾ ਜ਼ਿਕਰ ਕਰਨਾ ਬਹੁਤ ਅਨੰਦ-ਦਾਇਕ ਭਾਸਦਾ ਹੈ।

**ਇਕ ਸੁੰਦਰ ਘਟਨਾ**

ਗੁਜਰਵਾਲ* ਦੀ ਸਿੰਘ ਸਭਾ ਦਾ ਸਾਲਾਨਾ ਦੀਵਾਨ ਹੈ। ਸੰਗਤ ਸਿੰਘ ਸਭਾ ਦੇ ਮਕਾਨ ਵਿਚ ਢਕੋ ਢਕੀ ਜੁੜ ਰਹੀ ਹੈ। ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ ਸ੍ਰੀ ਅੰਮ੍ਰਿਤਸਰ ਜੀ ਦੇ ਰਾਗੀ ਸਿੰਘਾਂ ਵਲੋਂ ਹੋ ਰਿਹਾ ਹੈ। ਉਸ ਵੇਲੇ ਮੈਂ ਅਜਿਹਾ ਮਗਨ ਹੋ ਕੇ ਅਨੰਦ ਲੈ ਰਿਹਾ ਸਾਂ ਕਿ ਇਹ ਮੇਰੀ ਜ਼ਿੰਦਗੀ ਵਿਚ ਪਹਿਲਾ ਦਿਨ ਸੀ। ਮੈਨੂੰ ਸਤਿ ਸੰਗਤ ਸੱਚ ਮੁੱਚ ਬੈਕੁੰਠ ਰੂਪ ਪ੍ਰਤੀਤ ਹੋਈ। ਮੈਨੂੰ ਚਾਰ ਚੁਫੇਰੇ ਅੰਮ੍ਰਿਤ ਬਰਖਾ ਹੁੰਦੀ ਤੇ ਮਿੱਠੀ ਮਿੱਠੀ ਫੁਹਾਰ ਪੈਂਦੀ ਮੇਰੇ ਚਾਰ ਚੁਫੇਰੇ ਪ੍ਰਤੱਖ ਪ੍ਰਤੀਤ ਹੋਈ। ਅਕਾਸ਼ ਅੰਮ੍ਰਿਤ ਦੀਆਂ ਲਹਿਰਾਂ ਨਾਲ ਭਰਿਆ ਤੇ ਡਲ੍ਹ ਡਲ੍ਹ ਕਰਦਾ ਸਰੋਵਰ ਹੀ ਪ੍ਰਤੀਤ ਹੋਵੇ ਜਿਸ ਦੇ ਵਿਚ ਬੈਠਾ ਮੇਰਾ ਸਮੁਚਾ ਸਰੀਰ ਇਸ਼ਨਾਨ ਕਰ ਰਿਹਾ ਹੈ, ਪਰ ਸਰੀਰ ਦੇ ਅੰਦਰ ਗਤਿ ਅਜੇ ਉਹ ਅੰਮ੍ਰਿਤ ਮੱਜਨੀ ਕਲਾ ਨਹੀਂ ਵਰਤੀ ਪ੍ਰਤੀਤ ਹੁੰਦੀ। ਪਰ ਰਸ ਸਰੀਰ ਰੂਪੀ ਭਵਸਾਗਰ ਦੇ ਅੰਦਰ ਅੰਮ੍ਰਿਤ ਸਰੋਵਰੀ ਸੁਖ ਸਾਗਰ ਵਿਚੋਂ ਲੀਨ ਹੋਣ ਆ ਰਿਹਾ ਹੈ। ਮਾਨੋਂ ਮੈਂ ਇਸ ਲੋਕ ਵਿਚ ਹੀ ਨਹੀਂ। ਏਸ ਮਗਨਤਾ ਵਿਚ ਬੈਠੇ ਨੂੰ ਮੈਨੂੰ ਕੀ ਪ੍ਰਤੀਤ ਹੋਇਆ ਕਿ ਇਕ ਗੁਰੂ ਕਾ ਪਿਆਰਾ ਪੰਜਾਂ ਪਿਆਰਿਆਂ ਵਿਚੋਂ ਮੇਰੀ ਓਰ ਮੇਰੇ ਪਿੱਠ ਪਿਛੇ ਵਲ ਤੁਰਿਆ ਆ ਰਿਹਾ ਹੈ। ਐਸਾ ਭਾਸੇ ਕਿ ਸਚ ਖੰਡ ਤੋਂ ਆ ਰਿਹਾ ਹੈ ਤੇ ਸਚ ਖੰਡ ਨੂੰ ਮੈਨੂੰ ਲੈ ਜਾਣ ਲਈ ਆ ਰਿਹਾ ਹੈ। ਆਪਣੀ ਅਚੱਲ ਮਗਨਾਨੰਦ ਸਮਾਧੀ ਵਿਚ ਸਾਹਮਣੇ ਕੀਰਤਨ ਹੋ ਰਿਹਾ ਦੇਖ ਰਿਹਾ ਹਾਂ ਤੇ ਪਿੱਠ ਪਿਛੇ ਉਸ ਪਿਆਰੇ ਨੂੰ ਪ੍ਰੇਮ ਲਟਕ ਵਿਚ ਤੇ ਸਚਖੰਡੀ ਧੁਨ ਵਿਚ ਆਉਂਦਾ ਦੇਖ ਰਿਹਾ ਹਾਂ। ਮਾਨੋ ਮੇਰੇ ਪਿਛਲੇ ਪਾਸੇ ਭੀ ਦੋ ਅੱਖਾਂ ਉਹ

---

*ਪਿੰਡ ਗੁਜਰਵਾਲ ਨਾਰੰਗਵਾਲ ਤੋਂ ਇਕ ਕੋਹ ਦੱਖਣ ਵਲ ਹੈ। ਪੁਰਾਤਨ ਸਮੇਂ ਵਿਚ ਨਾਰੰਗਵਾਲ ਇਸੇ ਪਿੰਡ ਵਿਚੋਂ ਨਿਕਲ ਕੇ ਬੱਝਾ ਸੀ।

ਦ੍ਰਿਸ਼ਯ ਦੇਖਣ ਵਾਲੀਆਂ ਹੋਰ ਲੱਗੀਆਂ ਹੋਈਆਂ ਹਨ। ਪਰ ਏਹ ਸਾਰਾ ਨਜ਼ਾਰਾ ਮੇਰੇ ਭਾ ਦਾ ਧਰਤੀ ਅਸਮਾਨ ਦੇ ਮੱਧ ਵਿਚ ਵਰਤ ਰਿਹਾ ਜਾਪਦਾ ਹੈ! ਉਹੋ ਗੱਲ ਹੋਈ, ਜਿਵੇਂ ਉਹ ਪਿਆਰਾ ਮੇਰੀ ਓਰ ਆਉਂਦਾ ਹੀ ਦਿਸ ਰਿਹਾ ਸੀ। ਸੱਚ ਮੁੱਚ ਹੀ ਮਲਕੜੇ ਜਿਹੇ ਮੇਰੇ ਪਿਛੇ ਆਣ ਖੜੋਤਾ ਤੇ ਆਪਣੀ ਦਿੱਬ ਚੁੰਭਕ ਹਸਤ ਕਮਲ ਦੀ ਉਂਗਲੀ ਨਾਲ ਮੈਨੂੰ ਟੁੰਬ ਕੇ ਇਕ ਆਕ੍ਰਖਣ ਸ਼ਕਤੀ ਨਾਲ ਆਪਣੇ ਨਾਲ ਲੈ ਤੁਰਿਆ, ਫੇਰ ਪਿਛਾਂਹ ਉਸੇ ਓਰ ਨੂੰ ਜਿਧਰੋਂ ਆਇਆ ਸੀ। ਤੇ ਮੂੰਹੋਂ ਕੁਛ ਨਹੀਂ ਬੋਲਿਆ ਤੇ ਮੈਥੋਂ ਭੀ ਹੁੱਤ ਨਹੀਂ ਹੋਈ। ਪਿਛੇ ਲਗ ਤੁਰਿਆ। ਕੀਰਤਨ ਅਖਾੜੇ ਵਿਚੋਂ ਭਾਵੇਂ ਉੱਠਣ ਨੂੰ ਚਿੱਤ ਨਹੀਂ ਸੀ ਕਰਦਾ ਪਰ ਇਸ ਚਾਉਚਈਲੇ ਹੁਲਾਸ ਭਰੇ ਆਸ ਭਰੋਸੇ ਨਾਲ ਭਰਿਆ ਭਕੁੰਨਿਆਂ ਹੋਇਆ, ਕਿ ਸਚਖੰਡ ਵਲ ਨੂੰ ਲਿਜਾਇਆ ਜਾ ਰਿਹਾ ਹਾਂ, ਸਮਾਧੀ ਲਗੀ ਲਗਾਈ ਉਸ ਪਿਆਰੇ ਦੇ ਪਿਛੇ ਪ੍ਰੇਮ ਮੂਰਤ ਬਣਿਆਂ ਖਿਚਦਾ ਚਲਿਆ ਜਾ ਰਿਹਾ ਹਾਂ। ਮੈਨੂੰ ਨਹੀਂ ਪ੍ਰਤੀਤ ਹੁੰਦਾ ਕਿ ਮੇਰੇ ਪੈਰ ਤੁਰ ਰਹੇ ਹਨ ਯਾ ਡਿੰਘਾਂ ਭਰੀਆਂ ਜਾ ਰਹੀਆਂ ਹਨ। ਤੁਰਤੋ ਫੁਰਤ ਮੈਨੂੰ ਇਕ ਅਜੇਹੇ ਦਿੱਬ ਮੰਡਲ ਵਿਚ ਲਿਜਾ ਕੇ ਵਾੜਿਆ ਗਿਆ ਜਿਥੇ ਮੈਂ ਕੀ ਦੇਖਦਾ ਹਾਂ, ਸ਼ਾਂਤ ਵਰਤ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਉਪਰ ਚੰਦੋਆ ਸਜਿਆ ਹੋਇਆ ਹੈ ਤੇ ਚੌਰ ਹੋ ਰਿਹਾ ਹੈ ਅਤੇ ਪੰਜੇ ਪਿਆਰੇ ਬੜੇ ਅਦੱਬ ਸਨਮਾਨ ਨਾਲ ਤਾਬੇ ਖੜੇ ਹਨ ਤੇ ਜਦੋਂ ਉਸ ਪਿਆਰੇ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਗੇ ਮੱਥਾ ਟੇਕਿਆ, ਜਾਣੀ ਏਹੋ ਜੇਹੀ ਭਾਉ ਭਾਵਨੀ ਸਹਿਤ ਮੱਥਾ ਟੇਕਦਾ ਮੈਂ ਅਗੇ ਕਿਸੇ ਨੂੰ ਦੇਖਿਆ ਹੀ ਨਹੀਂ ਸੀ। ਮੈਂ ਭੀ ਉਸੇ ਤਰ੍ਹਾਂ ਦੀ ਭਾਵਨੀ ਵਿਚ ਨਿਮਰੀ ਭੂਤ ਹੋ ਕੇ ਮੱਥਾ ਟੇਕਿਆ, ਪਰ ਮੇਰਾ ਟੇਕਿਆ ਹੋਇਆ ਸੀਸ ਜਾਣੀ ਮੈਥੋਂ ਚੁਕਿਆ ਹੀ ਨਾ ਜਾਵੇ। ਉਸੇ ਪਿਆਰੇ ਨੇ ਥਾਪਨਾ ਦੇ ਕੇ ਮੈਨੂੰ ਸਾਵਧਾਨ ਕੀਤਾ। ਤਾਂ ਕੀ ਦੇਖਦਾ ਹਾਂ ਕਿ ਇਕ ਸਿੰਘ ਤਾਂ ਚੌਰ ਕਰਦਾ ਹੈ ਤੇ ਪੰਜ ਪਿਆਰੇ ਸਮਮੁਖ ਖੜੇ ਮੈਨੂੰ ਪੁੱਛ ਰਹੇ ਹਨ ਕਿ ਅੰਮ੍ਰਿਤ ਛਕਣ ਦੀ ਅਭਿਲਾਖਾ ਹੈ? ਦਾਸ ਤੋਂ ਜਾਣੀ ਮੂੰਹੋਂ ਤਾਂ ਕੁਛ ਨਹੀਂ ਬੋਲ ਹੁੰਦਾ, ਪਰ ਰੂਹੋਂ ਏਹ ਉਤਰ ਮਾਨੋਂ ਆਪੋਂ ਹੀ ਇਕ ਅਗੰਮੀ ਤਰੀਕੇ ਨਾਲ ਦੇ ਰਿਹਾ ਹਾਂ। 'ਜੀ! ਜੇ ਦਾਸ ਅੰਮ੍ਰਿਤ ਦਾ ਅਧਿਕਾਰੀ ਹੈ ਤਾਂ ਛਕਾ ਦਿਓ, ਛਕਣ ਦੀ ਅਭਿਲਾਖਾ ਤਾਂ ਬਹੁਤ ਹੈ ਏਦੂੰ ਉੱਤਮ ਸਮਾਂ ਹੋਰ ਕਿਹੜਾ ਜੁੜਨਾ ਹੈ। ਮੇਰੇ ਧੰਨ ਭਾਗ ਹਨ।' ਤਾਂ ਫੇਰ ਹੁਕਮ ਹੋਇਆ ਕਿ 'ਜੇ ਤੁਹਾਡੀ ਇਸਤਰੀ ਭੀ ਜਹਾਜ਼ ਚੜ੍ਹਨ ਨੂੰ ਤਿਆਰ ਹੈ ਤਾਂ ਨਾਲ ਹੀ ਉਸ ਨੂੰ ਲੈ ਆਓ।' ਜਦ ਏਨੀ ਆਵਾਜ਼ ਮੇਰੀ ਕੰਨੀ ਪਈ

ਮਾਨੋਂ ਮੇਰੀ ਮਗਨ ਮੂਰਛਤਾ ਖੁਲ੍ਹ ਗਈ। ਜਾਣੋ ਉਸ ਦਿੱਬ ਪਰਲੋਕੀ ਨਜ਼ਾਰੇ ਦਾ ਡਰਾਪਸੀਨ ਹੋ ਗਿਆ ਅਰਥਾਤ ਉਸ ਨਜ਼ਾਰੇ ਪਰ ਪਰਦਾ ਪੈ ਗਿਆ ਤੇ ਉਹ ਸਾਰਾ ਖੇਲ ਅੱਖਾਂ ਅਗੋਂ ਜਾਂਦਾ ਰਿਹਾ। ਮੈਂ ਕੀ ਦੇਖਦਾ ਹਾਂ ਕਿ ਮੈਂ ਇਸੇ ਦੁਨੀਆਂ ਵਿਚ ਬੈਠਾ ਹਾਂ ਤੇ ਸ੍ਰੀ ਗੁਰੂ ਸਿੰਘ ਸਭਾ ਗੁਜਰਵਾਲ ਦੇ ਇਕ ਕਮਰੇ ਵਿਚ ਅੰਮ੍ਰਿਤ ਪ੍ਰਚਾਰ ਦੀ ਨਮਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਪੰਜ ਪਿਆਰੇ ਖੜੇ ਹਨ ਤੇ ਉਹੋ ਪਿਆਰਾ ਜੋ ਮੈਨੂੰ ਕੀਰਤਨ ਮੰਡਲ ਵਿਚੋਂ ਉਠਾ ਕੇ ਲਿਆਇਆ ਸੀ, ਜਾਂ ਦੇਖਾਂ ਤ· ਇਕ ਪ੍ਰੇਮੀ ਸਿੰਘ ਨਿਕਲਿਆ। ਜਾਣੋ ਸਾਰੇ ਪਿਆਰੇ ਸਣੇ ਗ੍ਰੰਥੀ ਸਿੰਘ ਦੇ ਆਪਣੇ ਦਿਬ ਸੂਖਛਮ ਸਰੂਪੀ ਜਾਮੇ ਵਿਚੋਂ ਹੋਰ ਦੀ ਹੋਰ ਕਾਇਆਂ ਪਲਟ ਕੇ ਸਥੂਲ ਸਰੀਰ ਦੇ ਜਾਮੇ ਵਿਚ ਆ ਗਏ ਹਨ। ਮੈਂ ਉਨ੍ਹਾਂ ਨੂੰ ਆਖਿਆ ਕਿ 'ਕੀ ਚੰਗਾ ਹੁੰਦਾ ਕਿ ਆਪ ਮੈਨੂੰ ਇਕੱਲੇ ਨੂੰ ਹੀ ਅੰਮ੍ਰਿਤ ਬੇੜੇ ਤੇ ਚੜ੍ਹਾ ਦਿੰਦੇ।' ਉਨ੍ਹਾਂ ਹੱਸ ਕੇ ਉਤਰ ਵਿਚ ਇਹ ਤੁਕ ਪੜ੍ਹੀ, "ਦੀਨ ਦਇਆਲ ਭਰੋਸੇ ਤੇਰੇ॥ ਸਭੁ ਪਰਵਾਰੁ ਚੜਾਇਆ ਬੇੜੇ॥"* ਤੇ ਆਖਿਆ 'ਆਪਣੀ ਪਤਨੀ ਨੂੰ ਭੀ ਤਿਆਰ ਕਰ ਲਵੋ; ਉਸ ਨੂੰ ਅਜ ਪਿਛਾਂਹ ਛਡ ਜਾਂਦੇ ਤਾਂ ਬਹੁਤ ਮੇਲੇ ਨਹੀਂ ਹੋਣੇ ਸਨ।' ਹੋਰ ਭੀ ਏਸ ਪ੍ਰਕਾਰ ਦੇ ਬਚਨ ਆਖੇ ਜੋ ਮੇਰੇ ਯਾਦ ਨਹੀਂ। ਮੈਂ ਸਤਿ ਬਚਨ ਕਹਿ ਕੇ ਮੰਨਿਆ ਤੇ ਇਕ ਵਾਰ ਫੇਰ ਪੁਛਿਆ, ਕਿ 'ਕੀ ਐਸਾ ਅਮੋਲਕ ਤੇ ਅਲੌਕਿਕ ਅਵਸਰ ਕਦੇ ਫੇਰ ਪ੍ਰਾਪਤ ਹੋ ਜਾਵੇਗਾ?' ਤਾਂ ਬਚਨ ਹੋਇਆ ਕਿ 'ਏਸ ਤੋਂ ਭੀ ਵਧ ਕੇ।' ਦਾਸ ਨੂੰ ਏਸ ਬਚਨ ਤੇ ਪ੍ਰਤੀਤ ਆ ਗਈ ਤੇ ਉਤਸ਼ਾਹੀ ਰੰਗਾਂ ਵਿਚ ਉਸ ਅਵਸਰ ਨੂੰ ਉਡੀਕਣ ਲੱਗਾ। ਦਾਸ ਦੀ ਜਗਯਾਸਾ ਕਈ ਸਾਲਾਂ ਦੀ ਜਗਯਾਸਾ—ਹੁਣ ਤੀਬਰ ਵੇਗ ਵਾਲੀ ਵੈਰਾਗ-ਪ੍ਰੇਮ-ਭਰੀ ਜਗਯਾਸਾ ਸੀ। ਮੇਰੇ ਅੰਮ੍ਰਿਤ ਛਕਣ ਦੇ ਅਧਿਕਾਰ ਉਤੇ ਪੰਥ ਮੁਖੀਆਂ ਦੀ ਮੋਹਰ ਲਗ ਚੁੱਕੀ ਸੀ। ਪਹਿਲੇ ਪਹਿਲ ਬਹੁਤ ਚਿਰ ਤਾਂ ਮੈਂ ਏਸ ਭੁਲੇਖੇ ਵਿਚ ਰਿਹਾ ਸੀ ਕਿ ਅੰਮ੍ਰਿਤ ਛਕਾਉਣ ਹਾਰੇ ਪੰਜਾਂ ਪਿਆਰਿਆਂ ਦੀ ਚੋਣ ਮੇਰੀ ਆਪਣੀ ਮਨਸ਼ਾ ਅਨੁਸਾਰ ਹੋਣੀ ਲੋੜੀਦੀ ਹੈ। ਪ੍ਰੰਤੂ ਇਹ ਖ਼ਿਆਲ, ਭੁਲੇਖਾ ਕਦੇ ਦਾ ਦੂਰ ਹੋ ਚੁੱਕਾ ਸੀ। ਪਿਆਰਿਆਂ ਦੀ ਚੋਣ ਦਾ ਹੱਕ ਪ੍ਰਬੀਨ ਖ਼ਾਲਸਾ ਦੀਵਾਨ ਨੂੰ ਹੈ, ਨਾ ਕਿ ਅੰਮ੍ਰਿਤ ਅਭਿਲਾਖੀਆਂ ਦੀ ਨਿਜ ਮਰਜ਼ੀ ਵਾਲੀ ਮਤਿ ਨੂੰ। ਅੰਮ੍ਰਿਤ ਅਭਿਲਾਖੀ ਬਪੁੜੇ ਜਗਯਾਸੂ ਜੀਵ ਭਲਾ ਉੱਚ ਅੰਮ੍ਰਿਤ ਕਲਾ ਖਿਡਾਰੀ ਗੁਰਮੁਖ ਪਿਆਰਿਆਂ ਦੀ ਯੋਗਤਾ ਸਬੰਧੀ ਪ੍ਰੀਖਿਆ ਦਾ ਕੀ ਅਨੁਮਾਨ ਲਗਾ ਸਕਦੇ ਹਨ? ਜੇ ਲਗਾਉਣਗੇ ਭੀ ਤਾਂ ਆਪਣੀ ਨੀਵੀਂ ਮਤਿ ਅਨੁਸਾਰ। ਪ੍ਰੰਤੂ ਅੱਜ ਦੇ ਚਮਤਕਾਰੇ ਨੇ ਤਾਂ

*ਗਉੜੀ ਪੂਰਬੀ ਕਬੀਰ ਜੀ, ੩੩੭

ਸਾਫ਼ ਫ਼ੈਸਲਾ ਕਰ ਦਿਤਾ ਕਿ ਜੇਹੋ ਜੇਹਾ ਕਿਸੇ ਜਗਯਾਸੂ ਦਾ ਅਧਿਕਾਰ ਹੋਊ ਤੇਹੋ ਜੇਹੇ ਹੀ ਅਮਰ ਫਲ ਤਿਸ ਨੂੰ ਅਮਰੀ ਭਾਣੇ ਦੇ ਅਮਰ (ਹੁਕਮ) ਨਾਲ ਲੱਗਣਗੇ। ਸਿਆਣਪ ਤੇ ਚਤੁਰਾਈ ਦੀ ਗਿਣਤੀ ਮਿਣਤੀ ਵਾਲੀਆਂ ਅਲਪਗ ਮੱਤਾਂ ਦੀ ਏਥੇ ਕੋਈ ਜਾ ਨਹੀਂ। ਸੋ ਮੈਂ ਹੁਣ ਇਸ ਪ੍ਰਕਾਰ ਦੀਆਂ ਸ਼ੁਭ ਚਿਤਵਣੀਆਂ ਨੂੰ ਛਡ ਕੇ ਅਕਾਲੀ ਅਮਰ ਦੇ ਤਕੀਏ ਤਾਣ ਚਾਉ, ਭਰੀਆਂ ਅਮਰੀ ਉਡੀਕਾਂ ਵਿਚ ਦਿਵਸ ਬਤੀਤ ਕਰਨ ਲੱਗਾ। ਆਪਣੀ ਪਤਨੀ ਵਲੋਂ ਮੈਂ ਉੱਕਾ ਹੀ ਅਵੇਸਲਾ ਸੀ, ਕਿਉਂਕਿ ਮੈਂ ਪੂਰਨ ਤੌਰ ਤੇ ਪਰਖ ਚੁੱਕਾ ਸੀ ਕਿ ਉਹ ਨਿਰਸੰਸੇ ਮੇਰੀ ਹਰ ਪ੍ਰਕਾਰ ਦੀ ਰਜ਼ਾ ਮਰਜ਼ੀ ਵਿਚ ਰਾਜ਼ੀ ਹੈ ਤੇ ਨਾ ਹੀ ਮੈਨੂੰ ਕੋਈ ਆਪਣੇ ਹੁਦਰੋਂ ਉਸ ਨੂੰ ਆਪਣੀ ਮਰਜ਼ੀ ਦੇ ਅਨਕੂਲ ਰੱਖਣ ਵਿਚ ਕੋਈ ਪ੍ਰਿਸ਼ਰਮ ਕਰਨਾ ਪਿਆ। ਉਹ ਮੇਰੀ ਆਤਮ ਬ੍ਰਿਤੀ ਦੇ ਵੇਗ ਨੂੰ ਵੇਖ ਵੇਖ ਆਪੋਂ ਹੀ ਉਸ ਦੇ ਅਨੁਸਾਰੀ ਹੁੰਦੀ ਗਈ। ਉਸ ਨੂੰ ਜਬਰਨ ਆਪਣੀ ਇੱਛਾ ਅਨੁਸਾਰੀ ਬਣਾਉਣ ਦਾ ਅਵਸਰ ਕਦੇ ਭੀ ਨਾ ਆਉਣਾ ਪਾਇਆ। ਮੇਰੇ ਸਾਰਖੀ ਰਹਿਤ-ਰਹਿਣੀ ਰਹਿਣ ਨੂੰ ਉਹ ਆਪੇ ਹੀ ਹਰ ਵਕਤ ਉਤਸ਼ਾਹ ਪੂਰਬਕ ਤਿਆਰ ਰਹਿੰਦੀ ਸੀ, ਏਹ ਇਕ ਬੀਬੀ ਦੇ ਸਤਿਸੰਗ ਦਾ ਫਲ ਸੀ, ਕਿ ਮੇਰੀ ਪਤਨੀ ਨੂੰ ਅਜੇਹੀ ਸੁਮਤਿ ਪ੍ਰਾਪਤ ਹੋਈ। ਇਹ *ਬੀਬੀ ਉਸ ਦੀ ਸਕੀ ਭੂਆ ਦੀ ਪੋਤਰੀ ਸੀ ਅਤੇ ਬਚਪਨ ਤੋਂ ਹੀ ਇਸ ਬੀਬੀ ਦੇ ਸੰਗ ਸਾਥ ਇਸ ਦਾ ਰਹਿਣਾ ਸਹਿਣਾ ਬਣਿਆ ਹੋਇਆ ਸੀ। ਏਸ ਬੀਬੀ ਜੈਸੀ ਗੁਰਮੁਖ ਬੀਬੀ ਮੇਰੇ ਦੇਖਣ ਅੰਦਰ ਪੰਥ ਵਿਚ ਕੋਈ ਵਿਰਲੀ ਹੀ ਭਾਵੇਂ ਆਈ ਹੋਵੇ, ਗੁਰਮਤਿ ਦੇ ਸਰਬ ਗੁਣਾਂ ਵਿਚ ਪ੍ਰਬੀਨ ਇਹ ਬੀਬੀ ਸੀ। ਗੁਰਮਤਿ ਵਿਦਿਆ ਵਿਚ ਇਹ ਬੀਬੀ ਐਸੀ ਨਿਪੁੰਨ ਸੀ ਜਿਸ ਦੀ ਦੂਜੀ ਮਿਸਾਲ ਕਿਤੇ ਵਿਰਲੀ ਹੀ ਹੋਵੇਗੀ। ਇਸ ਬੀਬੀ ਦੇ ਜੇ ਗੁਣ ਦੱਸਣ ਲੱਗਾਂ ਤਾਂ ਇਕ ਤਕੜੀ ਪੁਸਤਕ ਤਿਆਰ ਹੋ ਜਾਵੇ। ਅਫ਼ਸੋਸ! ਕਿ ਦਾਸ ਨੂੰ ਇਸ ਬੀਬੀ ਦਾ ਜੀਵਨ ਇਤਿਹਾਸ ਲਿਖਣ ਦਾ ਅਵਸਰ ਨਾ ਮਿਲਿਆ ਅਤੇ ਕੁਲਤਾਰ ਬੀਬੀ ਆਪਣੀ ਛੋਟੀ ਉਮਰ ਵਿਚ ਹੀ ਪ੍ਰਲੋਕ ਪਿਆਨਾ ਕਰ ਗਈ। ਪਰ ਇਸ ਛੋਟੀ ਜਿਹੀ ਆਪਣੀ ਜੀਵਨ ਯਾਤਰਾ ਵਿਚ ਜੋ ਜੋ ਗੁਰਸਿਖੀ ਦੇ ਪੂਰਨੇ ਪਾ ਗਈ ਉਹ ਪੰਥਕ ਔਜ ਨੂੰ

**ਇਕ ਕੁਲ ਤਾਰਕ ਬੀਬੀ**

---

*ਬੀਬੀ ਜਗਤ ਪ੍ਰਕਾਸ਼ ਕੌਰ ਚੌਧਰੀ ਬਖਤਾਵਰ ਸਿੰਘ ਜੀ ਰਈਸ ਧਮੋਟ ਰਿਆਸਤ ਪਟਿਆਲਾ ਦੀ ਬੇਟੀ ਸੀ। ਇਸ ਬੀਬੀ ਦਾ ਅਨੰਦ ਕਾਰਜ ਸ: ਮੰਗਲ ਸਿੰਘ ਜੀ 'ਮਾਨ' ਰਈਸ ਕੋਟ ਸ਼ੇਰਾ ਨਾਲ ਹੋਇਆ ਸੀ।

ਉਜਲ ਕਰਨ ਹਾਰੇ ਹਨ। ਇਸ ਗੁਰੂ ਪਠਾਈ ਤੇ ਗੁਰੂ ਲੋੜ ਲਈ ਬੀਬੀ ਦੇ ਸਤਿਸੰਗ ਪ੍ਰਭਾਵ ਦੇ ਸਤਿਜੁਗੀ ਅਸਰ ਤਲੇ ਮੇਰੀ ਪਤਨੀ ਭੀ ਸੁਭਾਗ ਹੋ ਗਈ ਤੇ ਜੋ ਜੋ ਸਿਖਿਆ ਇਸ ਨੂੰ ਉਸ ਗੁਰਮੁਖ ਬੀਬੀ ਤੋਂ ਪ੍ਰਾਪਤ ਹੋਈ ਉਹ ਛੋਟੀ ਉਮਰ ਵਿਚ ਹੀ ਇਸ ਦੇ ਅੰਦਰ ਘਰ ਕਰ ਗਈ ਸੀ। ਇਸ ਲਈ ਮੇਰੇ ਇਸ਼ਾਰੇ ਦੀ ਭੀ ਲੋੜ ਨਾ ਪੈਂਦੀ ਸੀ ਕਿ ਮੇਰੀ ਹਸਬ ਮਨਸ਼ਾ ਗੁਰਸਿਖੀ ਦੀ ਜਗਯਾਸਾ ਵਾਲੀ ਧਾਰਨਾ ਇਹ ਆਪੇ ਹੀ ਧਾਰ ਲੈਂਦੀ ਸੀ। ਮੇਰੇ ਨਾਲ ਜਹਾਜ਼ ਚੜ੍ਹਨ ਦਾ ਇਸ ਨੂੰ ਦਿਲੀ ਪ੍ਰੇਮ ਸੀ। ਪ੍ਰੰਤੂ ਮੈਂ ਇਸ ਵਲੋਂ ਅਜਿਹਾ ਬੇ-ਪ੍ਰਵਾਹ ਰਹਿੰਦਾ ਸੀ ਕਿ ਮੈਨੂੰ ਆਪਣੇ ਪ੍ਰੇਮ ਵੈਰਾਗ ਦੇ ਰੰਗਾਂ ਵਿਚ ਇਸ ਦਾ ਅਕਸਰ ਉੱਕਾ ਹੀ ਖ਼ਿਆਲ ਨਹੀਂ ਸੀ ਰਹਿੰਦਾ।

**ਜਹਾਜ਼ ਚੜ੍ਹਨ ਦਾ ਪ੍ਰਸੰਗ**

ਦਿਨ ਆਂਵਦੇ ਆਂਵਦੇ ਨੇੜੇ ਆ ਗਏ। ਮੇਰੇ ਨਵ ਜੀਵਨ, ਨਵੇਂ ਜਨਮ, ਸਤਿਗੁਰ ਦੇ ਘਰ ਜਨਮ ਦੇ ਗਵਨ ਮਿਟਾਵਨ ਦੇ ਦਿਨ ਅਤਿ ਨੇੜੇ ਆਣ ਪਹੁੰਚੇ, ਪਰ ਆਏ ਬੇਖ਼ਬਰੇ, ਮੈਨੂੰ ਖ਼ਬਰ ਨਹੀਂ ਸੀ ਕਿ ਕਦੋਂ ਤੇ ਕਿਸ ਅਰਸੇ ਵਿਚ ਆਉਣੇ ਹਨ, ਮੈਂ ਤਾਂ ਦੀਵਾਨਾ ਵਾਰ ਗੁਰੂ ਦੇ ਦੀਵਾਨਾਂ ਦਾ ਭੰਵਰਾ ਬਣਿਆ ਫਿਰਦਾ ਰਹਿੰਦਾ ਸਾਂ, ਤੇ ਇਹ ਉਮੈਦ ਬੱਝ ਹੀ ਚੁੱਕੀ ਸੀ ਕਿ ਅੱਜ ਕਲ੍ਹ ਗੁਰੂ ਦੀ ਦਰਗਾਹੋਂ ਇਸ ਅੰਮ੍ਰਿਤ ਦੇ ਜਾਚਕ ਨੂੰ ਖ਼ੈਰ ਪੈਣ ਵਾਲੀ ਹੀ ਹੈ। ਓੜਕ ਇਕ ਦਿਨ ਮਾਹੀ ਦੀ ਸੱਦ ਸੁਣੀ ਤੇ ਚਾਣ-ਚਕ ਹੀ ਮੇਰੇ ਕੰਨਾਂ ਅੰਦਰ ਇਹ ਸਰੋਤ ਪਈ ਕਿ ਬੱਕਾ ਪੁਰ*

---

*ਏਹ ਦੀਵਾਨ ਪੰਥ ਵਲੋਂ ਉਚੇਚੇ ਤੌਰ ਪੁਰ ਸੰਤ ਲਖਬੀਰ ਸਿੰਘ ਜੀ ਤੇ ਉਨ੍ਹਾਂ ਦੇ ਪ੍ਰਵਾਰ ਨੂੰ ਮੁਸਲਮਾਨੀ ਮਜ਼ਹਬ ਤੋਂ ਸਿੰਘ ਸਜਾਉਣ ਲਈ ਕੀਤਾ ਗਿਆ ਸੀ। ਇਨ੍ਹਾਂ ਸੰਤਾਂ ਦਾ ਪਹਿਲਾ ਨਾਮ ਮੌਲਵੀ ਕਰੀਮ ਬਖ਼ਸ਼ ਸੀ। ਏਥੇ ਅੰਮ੍ਰਿਤ ਪ੍ਰਚਾਰ ੧੪ ਜੂਨ ੧੯੦੩ ਈ: ਮੁਤਾਬਿਕ ੧ ਹਾੜ ਸੰਮਤ ੧੯੬੦ ਬਿ: ਨੂੰ ਹੋਇਆ। ਕੁਲ ੩੫ ਸੱਜਣ ਜਹਾਜ਼ ਚੜ੍ਹੇ। ਇਸ ਦੀਵਾਨ ਦਾ ਪੂਰਾ ਪੂਰਾ ਸਮਾਚਾਰ ਸਿੰਘ ਸਭਾ ਭਸੌੜ ਵਲੋਂ ਛਪੀ ਪੁਸਤਕ "ਵੀਰ ਸੁਧਾਰ ਪੱਤਰ" ਵਿਚ ਦਰਜ ਹੈ। ਇਸ ਅੰਮ੍ਰਿਤ ਪ੍ਰਚਾਰ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਵਾਕ ਆਇਆ ਸੀ —

"ਬਿਲਾਵਲ ਮ: ੫ ॥ ਆਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ ॥ ਸੁਖ ਸਾਂਤਿ ਸਹਜ ਆਨਦ ਭਏ ਪੂਰਨ ਭਈ ਸੇਵ ॥੧॥ਰਹਾਉ ॥ ਭਗਤ ਜਨਾ ਕੀ ਬੇਨਤੀ ਸੁਣੀ ਪ੍ਰਭਿ ਆਪਿ ॥ ਰੋਗ ਮਿਟਾਇ ਜੀਵਾਲਿਅਨੁ ਜਾਕਾ ਵਡ ਪਰਤਾਪੁ ॥੧॥ ਦੋਖ ਹਮਾਰੇ ਬਖਸਿਅਨੁ ਅਪਣੀ ਕਲ ਧਾਰੀ ॥ ਮਨ ਬਾਂਛਤ ਫਲ ਦਿਤਿਅਨੁ ਨਾਨਕ ਬਲਿਹਾਰੀ ॥੨॥੧੬॥੮੦॥"

(ਪੰਨਾ ੮੧੯)

ਨਗਰ (ਤਸੀਲ ਫਲੌਰ ਜ਼ਿਲਾ ਜਲੰਧਰ) ਵਿਖੇ ਗੁਰੂ ਖ਼ਾਲਸਾ ਜੀ ਦਾ ਅਦੁਤੀ ਦੀਵਾਨ ਸਜਣਾ ਹੈ ਤੇ ਉਥੇ ਅੰਮ੍ਰਿਤ ਦੇ ਇਲਾਹੀ ਭੰਡਾਰੇ ਭੀ ਗੁਰੂ ਦੀ ਦਰਗਾਹੋਂ ਵਰਤਣੇ ਹਨ। ਦਾਸ ਜੋ ਅੱਗੇ ਹੀ ਗੁਰੂ ਕੇ ਹਰ ਇਕ ਦੀਵਾਨ ਤੇ ਸਤਿਸੰਗ ਸਮਾਗਮ ਜਿਥੇ ਕਿਤੇ ਭੀ ਸੁਣਦਾ ਸੀ, ਧਾ ਕੇ ਲਾਹੇ ਲੈਣ ਨੂੰ ਉਥੇ ਅਪੜਿਆ ਕਰਦਾ ਸੀ, ਹੁਣ ਤੁਰਤ ਫੁਰਤ ਹੀ ਸੁਣਦੇ ਸਾਰ ਤਿਆਰ ਹੋ ਗਿਆ। ਹੋਰ ਕਈ ਇਕ ਪਿੰਡ ਦੇ ਸੱਜਣ ਤਿਆਰ ਹੋ ਗਏ। ਰਾਹ ਵਿਚ ਅਨੇਕਾਂ ਹੋਰ ਜੱਥੇ ਨਾਲ ਰਲ ਗਏ। ਫਲੌਰ ਸਟੇਸ਼ਨ ਤੋਂ ਉਤਰਦੇ ਹੀ ਢੋਲਕ ਛੈਣਿਆਂ ਨਾਲ ਸ਼ਬਦ ਕੀਰਤਨ ਹੋਣਾ ਅਰੰਭ ਹੋ ਗਿਆ ਤੇ ਦੀਵਾਨ ਅਸਥਾਨ ਤਾਈਂ ਕੀਰਤਨ ਹੁੰਦਾ ਚਲਿਆ ਗਿਆ। ਅਗਾਹਾਂ ਪੰਥ ਦੇ ਸਮੂਹ ਉੱਘੇ ਆਗੂਆਂ ਤੇ ਗੁੱਝੇ ਪ੍ਰੇਮੀਆਂ ਗੁਰਮੁਖ ਜਨਾਂ ਦੀ ਪੂਰਨ ਇਕੱਤ੍ਰਤਾ ਸੀ। ਗੱਲ ਕੀ ਸਰਬ ਕਲਾ ਸੰਪੂਰਨ ਸ਼ਾਨ ਵਾਲਾ ਖ਼ਾਲਸਾ ਦੀਵਾਨ ਜੋ ਮੈਂ ਆਪਣੀ ਉਮਰ ਵਿਚ ਪਹਿਲੇ ਪਹਿਲ ਦੇਖਿਆ, ਏਹੋ ਸੀ। ਇਸ ਦੀਵਾਨ ਸਬੰਧੀ ਹੋਰ ਅਧਿਕ ਜ਼ੋਰ ਦੀ ਲਿਖਣ ਦੀ ਏਥੇ ਲੋੜ ਨਹੀਂ। ਮੈਂ ਨਿਮਗਨ ਹੋਇਆ ਪੂਰਨ ਉਤਸ਼ਾਹ ਵਿਚ ਬੈਠਾ ਝੂਮ ਰਿਹਾ ਸੀ ਕਿ ਭਰੇ ਦੀਵਾਨ ਵਿਚ ਮੁਕਾਮੀ ਪਰਵਾਰ ਦੇ ਨਾਲ ਇੱਕ ਬਾਟੇ ਵਿਚ ਅੰਮ੍ਰਿਤ ਛਕਣ ਹਾਰਿਆਂ ਦੇ ਨਿਤਰਨ ਦੀ ਸੱਦ ਪਈ, ਤਾਂ ਦਾਸ ਨੂੰ ਕਿਸੇ ਤਾਕਤ ਨੇ ਉਕਸਾ ਕੇ ਉਠਾ ਦਿਤਾ। ਖੜੇ ਹੋਣ ਸਾਰ ਦਾਸ ਨੇ ਦੋਇ ਕਰ ਜੋੜ ਬੇਨਤੀ ਕੀਤੀ ਕਿ ਜੇ ਗੁਰੂ ਪੰਥ ਦਾਸ ਨੂੰ ਇਸ ਯੋਗ ਸਮਝਦਾ ਹੈ ਕਿ ਇਸ ਉੱਤਮ ਜਗਿਆਸੂ ਪ੍ਰਵਾਰ ਦੇ ਸੰਗ ਸਾਥ ਅੰਮ੍ਰਿਤ ਛਕਾਇਆ ਜਾਵੇ ਤਾਂ ਦਾਸ ਆਪਣੇ ਅਹੋ ਭਾਗ ਸਮਝ ਕੇ ਛਕਣ ਨੂੰ ਤਿਆਰ ਹੈ। ਮੇਰੇ ਸੁਭਾਗ ਭਾਗਾਂ ਨੂੰ ਬੇਨਤੀ ਪ੍ਰਵਾਨ ਪਈ ਤੇ ਮੇਰੇ ਨਾਲ ਚਾਰ ਹੋਰ ਅੰਮ੍ਰਿਤ ਅਭਿਲਾਖੀ ਸਾਡੇ ਪਿੰਡ ਦੇ ਤਿਆਰ ਹੋ ਗਏ। ਫੇਰ ਤਾ ਬਹੁਤ ਸਾਰੇ ਤਿਆਰ ਹੋ ਗਏ। ਛਾਨ ਬੀਨ ਕਰਕੇ ਜੋ ਅਧਿਕਾਰੀ ਸੇ, ਸੋ ਰੱਖੇ ਗਏ ਅਤੇ ਸਕੇਸ਼ ਇਸ਼ਨਾਨ ਕਰਾ ਕੇ ਅੰਮ੍ਰਿਤ ਸੰਚਾਰ ਮੰਡਲ ਅੰਦਰ ਦਾਖ਼ਲ ਹੋਣ ਲਈ ਸਨਮਾਨੇ, ਪ੍ਰਮਾਨੇ ਗਏ। ਇਸ ਤੋਂ ਅਗੇ ਮੈਂ ਆਪ ਨੂੰ ਸੰਖੇਪ ਤੌਰ ਤੇ ਲਿਖ ਹੀ ਚੁੱਕਾ ਹਾਂ* ਕਿ ਕਿਵੇਂ ਅੰਮ੍ਰਿਤ ਛਕਾਉਣ ਤੋਂ ਪਹਿਲਾਂ ਹੀ ਪੰਜਾਂ ਪਿਆਰਿਆਂ ਤੋਂ ਭਿੰਨ ਇਕ ਸਿੰਘ ਸੱਜਣ ਵਲੋਂ ਗੁਰ ਮੰਤਰ ਦਿਤਾ ਗਿਆ, ਜਿਸ ਕਰਕੇ ਅੰਮ੍ਰਿਤ ਦੀ ਪੂਰਨ ਕਲਾ ਵਰਤਨ ਵਿਚ ਵਿਘਨ ਪਿਆ। ਅਤੇ ਨਾਮ ਦ੍ਰਿੜ੍ਹ ਨਾ ਹੋਣ ਦੇ ਕਾਰਣ ਅਭਿਆਸ ਦਾ ਪ੍ਰਵਾਹ ਤਾਬੜ ਤੋੜ ਹੀ ਨਾ ਤੁਰ ਪਿਆ। ਪ੍ਰੰਤੂ ਇਸ ਵਿਚ ਰੰਚਕ ਸੰਦੇਹ

---

*ਇਸ ਦਾ ਵਰਣਨ ਕਾਂਡ ਨੰ: ੪ ਵਿਚ ਦਿੱਤੀ ਚਿੱਠੀ ਵਿਚ ਆਇਆ ਹੈ।

ਨਹੀਂ ਕਿ ਦਾਸ ਦੀ ਕਾਇਆ ਪਲਟ ਗਈ ਅਤੇ ਸੱਚ ਮੁੱਚ ਨਵਾਂ ਜਨਮ ਨਵ-ਜੋਬਨ ਵਾਲਾ ਜਨਮ ਹੋ ਗਿਆ ਪ੍ਰਤੱਖ ਪ੍ਰਤੀਤ ਹੋਇਆ। ਅਤੇ ਜੋ ਰਹਿਤ ਰਹਿਣੀ ਉਸ ਸਮੇਂ ਦ੍ਰਿੜ੍ਹ ਕਰਾਈ ਗਈ ਮਾਨੋਂ ਉਸ ਦੇ ਪਾਲਣ ਦੀ ਪ੍ਰਤਿੱਗਿਆ ਸਿਰਾਂ ਧੜਾਂ ਦੇ ਦਾਈਏ ਨਾਲ ਨਿਬਾਹੁਣ ਦੀ ਹੋ ਗਈ। ਦਾਸ ਨੂੰ ਜੋ ਭੀ ਹੁਕਮ ਗੁਰਮਤਿ ਅਸੂਲਾਂ ਦੀ ਰਹਿਤ ਰਹਿਣੀ ਆਦਿ ਦੇ ਪੰਜਾਂ ਪਿਆਰਿਆਂ ਨੇ ਦ੍ਰਿੜ੍ਹਾਏ ਗੁਰੂ ਦਸਮੇਸ਼ ਜੀ ਦਾ ਸਾਖਸ਼ਾਤ ਸਨਮੁਖੀ ਹੁਕਮ ਪ੍ਰਤੀਤ ਹੋਏ ਜੋ ਕਿ ਕੇਵਲ ਗੁਪਤ ਕਲਾ ਵਿਚ ਸੀਨਾ ਬਸੀਨਾ ਗੁਰੂ ਖ਼ਾਲਸਾ ਦਵਾਰਾ ਸੰਚਰਤ ਹੁੰਦੇ ਧੁਰੋਂ ਹੀ ਚਲੇ ਆਉਂਦੇ ਹਨ। ਇਨ੍ਹਾਂ ਹੁਕਮਾਂ ਉਤੇ ਚੱਲਣ ਦੇ ਪਰਤੱਖ ਪੂਰਨੇ ਪਾਉਣ ਨੂੰ ਦਾਸ ਨੇ ਗੁਰਮਤਿ ਬਿਬੇਕ ਕਰਕੇ ਜਾਣਿਆ। ਅਤੇ ਏਨ੍ਹਾਂ ਧਾਰਨਾ ਦੇ ਅਨੁਸਾਰੀ ਰਹਿਣ ਨੂੰ ਹੀ ਕਲਿਆਨਕਾਰੀ ਸਮਝਿਆ। ਗੁਰੂ ਘਰ ਵਿਖੇ ਨਵਾਂ ਜਨਮ ਹੋਣ ਕਰਕੇ ਜਿਉਂ ਕੇ ਤਿਉਂ ਰਹਿਤ ਰਹਿਣੀ ਦੇ ਖ਼ਾਲਸਾ ਜੀ ਨਾਲ ਖਾਨ ਪਾਨ ਦੀ ਵਰਤੋਂ ਰੱਖਣ ਦਾ ਡੂੰਘਾ ਤੇ ਜਾਦੂ ਭਰਿਆ ਅਕਸ ਹਿਰਦੇ ਉਤੇ ਬੈਠ ਕੇ ਦ੍ਰਿੜ੍ਹ ਹੋ ਗਿਆ। ਮੁਕਦੀ ਗੱਲ ਇਹ ਕਿ ਅੰਮ੍ਰਿਤ ਛਕ ਕੇ ਗੁਰੂ ਕੀ ਰਹਿਤ ਰਹਿਣੀ ਦੀ ਉੱਚ ਭਾਵਨਾ ਨਾਲ ਭਰੇ ਭਕੁੰਨੇ ਹੋਏ ਜਦ ਮੁੜ ਸੰਸਾਰੀ ਸਬੰਧ ਦੇ ਕਲਪਤ ਘਰ ਵਿਖੇ ਆਏ ਤਾਂ ਅਗੋਂ ਦਾਸ ਦੀ ਕਾਇਆ ਪਲਟ ਕ੍ਰਾਂਤੀ ਤੇ ਕ੍ਰਿਆ ਨੂੰ ਦੇਖ ਕੇ ਸਭਨਾਂ ਦੇ ਭਾ ਦਾ ਅਚੰਭਾ ਹੋ ਗਿਆ। ਸੰਸਾਰੀ ਪਰਵਾਰ ਸਾਰੇ ਦਾ ਸਾਰਾ ਅਜੇ ਪਰਮਾਰਥੀ ਬੇੜੇ ਪਰ ਚੜ੍ਹਿਆ ਨਹੀਂ ਸੀ। ਬੇ ਅੰਮ੍ਰਿਤੀਆਂ ਦੇ ਹਥੋਂ ਬਣਿਆ ਭੋਜਨ ਖਾਣਾ ਨਹੀਂ ਸੀ। ਪਤਨੀ ਐਤਕੀ ਭੀ ਦੇਵਨੇਤ ਨਾਲ ਆਪਣੇ ਪੇਕੇ ਘਰ ਗਈ ਹੋਣ ਕਰਕੇ ਸਾਂਝੀਵਾਲ ਹੋਣੋਂ ਰਹਿ ਗਈ ਸੀ ਤੇ ਉਸ ਦੇ ਉਥੋਂ ਆਉਣ ਪਸਚਾਤ ਹੀ ਉਸ ਦੇ ਜਹਾਜ਼ ਚੜ੍ਹਨ ਦਾ ਸਮਾਗਮ ਬੱਝਣਾ ਸੀ। ਮਾਤਾ ਪਿਤਾ ਆਦਿਕ ਹੋਰ ਪਰਵਾਰ ਨੂੰ ਮੈਂ ਕਹਿ ਭੀ ਨਹੀਂ ਸਕਦਾ ਸੀ। ਆਪਣੇ ਗੱਫੇ ਆਪਣੀ ਹੱਥੀਂ ਹੀ ਸਜਾਉਣ ਲਗ ਪਿਆ। ਕਦੇ ਸਾਰੀ ਉਮਰ ਵਿਚ ਪ੍ਰਸ਼ਾਦਾ ਨਹੀਂ ਸੀ ਸਜਾਇਆ। ਮੇਰੀ ਘਾਲਣਾ ਦੀ ਸਚਾਈ ਦਾ ਕੁਛ ਅਸਰ ਪਿਆ, ਕੁਛ ਕੁਦਰਤੀ ਪ੍ਰੇਰਨਾ ਹੋਈ, ਸ਼ਾਇਦ ਮੋਹ-ਮਮਤਾ ਦਾ ਭੀ ਕੁਛ ਅੰਸ ਹੋਣਾ ਹੈ। ਘਾਲ ਘਾਲਦੇ ਨੂੰ ਮਸਾਂ ਦੋ ਕੁ ਮਹੀਨੇ ਹੀ ਹੋਏ ਸਨ ਕਿ ਗੁਰੂ ਦੀ ਕ੍ਰਿਪਾਲਤਾ ਦਵਾਰਾ ਸਾਰੇ ਦਾ ਸਾਰਾ ਪਰਵਾਰ ਅੰਮ੍ਰਿਤ ਛਕ ਕੇ ਖ਼ਾਲਸਾ ਸਜ ਗਿਆ ਤੇ ਸਿੰਘਣੀ ਭੀ ਪੇਕੇ ਘਰੋਂ ਆ ਕੇ ਤਿਆਰ-ਬਰ-ਤਿਆਰ ਸਜ ਗਈ। ਫੇਰੇ ਘੇਰੇ ਤੋੜ ਕੇ ਆਨੰਦ ਵਿਵਾਹ ਹੋਇਆ ਤੇ ਅਨੰਦੋ ਅਨੰਦ ਵਰਤ ਗਿਆ।

**ਦੀਵਾਨਾਂ ਤੇ ਸਤਿਸੰਗ ਮੰਡਲਾਂ ਦੇ ਲਾਹੇ**

ਇਸ ਬਿਧ ਜਦ ਸਮੂਹ ਪ੍ਰਵਾਰ ਦਾ ਸੁਧਾਰ ਗੁਰਮਤਿ ਅਨੁਸਾਰ ਹੋ ਗਿਆ। ਤਦ ਘਰ ਵਿਚ ਰਹਿ ਕੇ ਹੀ ਪਰਮਾਰਥੀ ਜੀਵਨ ਪਰਵਾਨ ਗ੍ਰਿਸਤ ਉਦਾਸ ਵਾਲਾ ਰਾਜ ਯੋਗ ਸੁਖੈਨ ਹੀ ਬਤੀਤ ਹੋਣ ਲਗਾ। ਅਤੇ ਗੁਰੂ ਕੀਆਂ ਸੰਗਤਾਂ ਵਿਚ ਚੱਤੇ ਪਹਿਰ ਵਿਹਾਉਣ ਲੱਗੀ। ਖ਼ਾਸ ਪਿੰਡ ਵਿਚ ਹੀ ਸ਼ਬਦੀ ਜੱਥਾ ਸੋਹਣੇ ਰੰਗਾਂ ਵਿਚ ਸਜ ਗਿਆ। ਚਾਹੇ ਪਿੰਡ ਵਿਚ ਹੋਰ ਕਈ ਸਿੰਘ ਸਜ ਗਏ ਸਨ ਤੇ ਕਈ ਘਰਾਣਿਆਂ ਦੇ ਘਰਾਣੇ ਖ਼ਾਲਸਾ ਧਰਮ ਦੇ ਧਾਰਨੀ ਹੋ ਗਏ ਸਨ, ਪ੍ਰੰਤੂ ਪੂਰੀ ਰਹਿਤ ਬਿਬੇਕ ਵਾਲੇ ਜੀਵਨ ਵਿਰਲੇ ਹੀ ਸਨ, ਇਨ੍ਹਾਂ ਦੇ ਸੰਗ ਸਾਥ ਮਿਲਕੇ ਹੀ ਪਿੰਡ ਵਿਚ ਸਤਿਸੰਗ, ਕੀਰਤਨ ਦੇ ਅਨੰਦ ਲੈਣੇ ਅਤੇ ਬਾਹਰ ਦੀਵਾਨਾਂ ਉਤੇ ਭੀ ਜਾਣਾ। ਉਥੇ ਜਾ ਕੇ ਕੇਵਲ ਸ਼ਬਦ ਕੀਰਤਨ ਰੂਪੀ ਸਤਿਸੰਗ ਦੇ ਲਾਹੇ ਲੈਣੇ। ਜਿਨ੍ਹਾਂ ਦੀਵਾਨਾਂ ਪਰ ਤਿਆਰ-ਬਰ-ਤਿਆਰ ਗੁਰੂ ਕੇ ਲੰਗਰ ਦਾ ਪ੍ਰਬੰਧ ਨਹੀਂ ਸੀ ਹੁੰਦਾ ਉਥੇ ਅਸੀਂ ਆਪ ਹੀ ਆਪਣੇ ਹੱਥੀਂ ਗੱਫੇ ਸਜਾਉਂਦੇ ਤੇ ਬਾਕੀ ਸਮਾਂ ਕੀਰਤਨ ਸੁਣਨ ਤੇ ਕੀਰਤਨ ਕਰਨ ਵਿਚ ਬਤੀਤ ਕਰਦੇ। ਫੇਰ ਖ਼ਾਸ ਪਿੰਡ ਨਾਰੰਗਵਾਲ ਵਿਚ ਹੀ ਕਈ ਦੀਵਾਨ ਉਪਰੋਂ ਥਲੀ ਹੋਏ ਤੇ ਅਨੇਕਾਂ ਸਿੰਘ ਸਜੇ, ਚਾਹੇ ਸਿਰੇ ਤਾਂ ਵਿਰਲੇ ਹੀ ਚੜ੍ਹੇ ਪਰ ਸ਼ਬਦੀ ਜੱਥਾ ਤਕੜੀਆਂ ਲਹਿਰਾਂ ਵਿਚ ਹੋ ਗਿਆ। ਫੇਰ ਤਾਂ ਜਿੱਥੇ ਭੀ ਦੂਰ ਨੇੜੇ ਦੀਵਾਨ ਹੋਣਾ ਇਸ ਜੱਥੇ ਨੂੰ ਖ਼ਾਸ ਸੱਦੇ ਦਵਾਰਾ ਬੁਲਾਇਆ ਜਾਣਾ। ਐਸਾ ਸ਼ਾਇਦ ਹੀ ਕੋਈ ਸਤਿਸੰਗ ਸਮਾਗਮ ਹੋਊ ਜਿੱਥੇ ਜਾ ਕੇ ਅਸੀਂ ਸਚੇ ਸਤਿਸੰਗ ਮਈ ਲਾਹੇ ਨਹੀਂ ਲਏ ਹੋਣਗੇ। ਵੀਹ ਵੀਹ, ਤੀਹ ਤੀਹ ਕੋਹਾਂ ਤਕ ਪੈਦਲ ਤੁਰਕੇ ਹੀ ਜਾਣਾ ਤੇ ਦੀਵਾਨ ਅਸਥਾਨ ਵਿਚ ਪਹੁੰਚਣਾ। ਇਸ ਬਿਧ ਬੜਾ ਲੰਮਾ ਚੌੜਾ ਬਿਸਥਾਰ ਹੈ, ਬਹੁਤੀ ਲੋੜ ਹੋਵੇ ਤਾਂ ਹੋਰ ਸੱਜਣਾਂ ਨੂੰ ਬਿਸਥਾਰ ਪੂਰਬਕ ਪੁੱਛ ਸਕਦੇ ਹੋ। ਪਰ ਮੈਂ ਥੋੜੇ ਜੇਹੇ ਵਿਚ ਹੀ ਮੁਕਾ ਦੇਣਾ ਚਾਹੁੰਦਾ ਹਾਂ ਕਿ ਇਸ ਪ੍ਰਕਾਰ ਸੰਗਤਾਂ ਸੰਗ ਨਿਰੋਲ ਸਤਿਸੰਗ ਸਮਾਗਮਾਂ ਵਿੱਚ ਵਿਹਾਉਂਦਿਆਂ ਹੋਇਆਂ ਕੁਛ ਸਮਾਂ ਬੀਤ ਗਿਆ। ਤੇ ਫਿਰ ਉਹ ਸਮਾਂ ਆ ਗਿਆ ਜਦੋਂ ਕਿ ਐਬਟਾਬਾਦ ਦੇ ਤਿਆਰੇ ਹੋ ਗਏ। ਇਸ ਪ੍ਰਥਾਇ ਆਪ ਪ੍ਰਤੀ ਅਗੇ ਹੀ ਖ਼ਾਸ ਸਮਾਚਾਰ ਪਠਾ ਚੁਕਾ ਹਾਂ।*

---

*ਏਥੇ ਅਗੇ ਮਾਈ ਗੁਲਾਬ ਕੌਰ ਦੇ ਦਰਸ ਮਿਲਾਪ ਦਾ ਪ੍ਰਸੰਗ ਹੈ ਜੋ ਐਬਟਾਬਾਦ ਦੇ ਪ੍ਰਸੰਗ ਦੇ ਨਾਲ ਕਾਂਡ ਨੰ: ੮ ਵਿਚ ਦਰਜ ਹੈ।

# ੪

# ਗੁਰਮਤਿ ਨਾਮ ਦੀ ਖੋਜ*

ਅੰਮ੍ਰਿਤ ਛਕਣ ਤੋਂ ਪਹਿਲਾਂ ਅੰਮ੍ਰਿਤ ਦੀ ਪਿਆਸ ਸਿੰਘ ਸਜਣ ਦੀ ਲੰਮੀ ਜਗਜਾਸਾ ਵਿੱਚ ਅਤਿ ਦਰਜੇ ਦੀ ਹੋ ਚੁੱਕੀ ਸੀ ਅਤੇ ਇਸ ਜਗਜਾਸਾ ਵਿਚ ਗੁਰਮਤਿ ਦਾ ਇਕ ਇਕ ਅਸੂਲ ਮੇਰੇ ਅੰਦਰ ਘਰ ਕਰ ਚੁੱਕਾ ਸੀ ਤੇ ਅੰਮ੍ਰਿਤ ਨੂੰ ਮੈਂ ਇਕ ਰਸਮ ਹੀ ਨਹੀਂ ਸਮਝਦਾ ਸੀ, ਕਿੰਤੂ ਅਮਰ ਕਰ ਦੇਣ ਵਾਲੀ ਅਮਰ ਦਾਤ ਅਤੇ ਅਕਾਲ ਪੁਰਖ ਪ੍ਰਮਾਤਮਾ ਦੇ ਸਾਂਗੋ ਪਾਂਗ ਝਲਕਾਰੇ ਆਤਮ ਰੰਗਾਂ ਵਿਚ ਸਾਖਸ਼ਾਤ ਕਰਾ ਦੇਣ ਵਾਲਾ ਅਮਰ ਪਦਾਰਥ ਮਨ, ਬਚ, ਕਰਮ ਕਰਕੇ ਜਾਣਦਾ ਸੀ। ਇਸ ਗਲ ਦਾ ਪੱਕਾ ਵਿਸ਼ਵਾਸ ਤੇ ਦ੍ਰਿੜ੍ਹ ਭਰੋਸਾ ਸੀ ਕਿ ਜੇ ਜਗਜਾਸਾ ਅੰਮ੍ਰਿਤ ਅਧਿਕਾਰੀ ਦੀ ਪੂਰਨ ਹੋਵੇ ਅਤੇ ਗੁਰੂ ਕਰਣਾ ਅਨੁਸਾਰ ਪੰਜ ਪਿਆਰਿਆਂ ਦਾ ਸਮਾਗਮ ਗੁਰਮਤਿ ਕਸੌਟੀ ਅਨੁਸਾਰ "ਪੰਚ ਪਰਵਾਣ ਪੰਚ ਪਰਧਾਨੁ" ਦੀ ਪਉੜੀ ਵਾਲਾ ਜੁੜ ਆਵੇ ਤਾਂ ਤੱਤਕਾਲ ਅੰਮ੍ਰਿਤ ਛਕਣ ਸਾਰ ਹੀ ਮਨ ਬਾਂਛਤ ਅੰਮ੍ਰਿਤ ਕਲਾ ਵਰਤ ਜਾਣ ਵਿਚ ਕੋਈ ਭੀ ਸੰਦੇਹ ਨਹੀਂ। ਕਿਉਂਕਿ ਅੰਮ੍ਰਿਤ ਛਕਣ ਤੋਂ ਪਹਿਲਾਂ ਅੰਮ੍ਰਿਤ ਦੀ ਸਿੱਕ ਵਿਚ ਦੋ ਚਾਰ ਸਮਿਆਂ ਪਰ ਮੈਂ ਆਤਮਕ ਚਮਤਕਾਰ ਅਕਸ ਮਾਤਰ ਦੇਖ ਚੁੱਕਾ ਸੀ (ਜੋ ਸ਼ਾਇਦ ਆਪ ਨੂੰ ਮੈਂ ਦਸ ਹੀ ਚੁਕਾ ਹੋਊਂਗਾ) ਜਿਸ ਥੋਂ ਮੇਰਾ ਹੋਰ ਭੀ ਗੂੜ੍ਹਾ ਨਿਸਚਾ ਬੱਝ ਗਿਆ ਸੀ। ਮੈਨੂੰ ਖਿਨ ਖਿਨ ਇਹੋ ਹੀ ਲਗਨ ਰਹਿੰਦੀ ਸੀ ਕਿ ਉਹ ਸੁਭਾਗ ਸਮਾਂ ਕਦੋਂ ਆਵੇ ਜਦੋਂ ਕਿ ਅੰਮ੍ਰਿਤ ਸੰਸਕਾਰ ਦ੍ਵਾਰਾ ਗੁਰਮਤਿ ਅਨੁਸਾਰ ਪ੍ਰਮਾਤਮਾ ਨਾਲ ਵਿਆਹੇ ਜਾਣ ਵਾਲਾ ਗੰਢ ਨਾਤਾ ਹੋ ਜਾਵੇ। ਮੈਂ ਇਹ ਭੀ ਅਸੰਭਵ ਨਹੀਂ ਸਮਝਦਾ ਸੀ ਕਿ ਵਿਆਹ ਮੁਕਲਾਵਾ ਇਕੱਠਾ ਹੀ ਹੋ ਜਾਵੇ। ਪੂਰਨ ਭਾਗਾਂ ਅਨੁਸਾਰ ਮੇਰਾ ਮਨ ਮੰਨਿਆ ਅੰਮ੍ਰਿਤ ਛਕਣ ਦਾ

---

* ਚਿਠੀ ਨੰ: ੧ ਮਿਤੀ ੨੪ ਮਾਰਚ ੧੯੨੨

**੧੪ ਜੂਨ ੧੯੦੩ ਈ: ਮੁਤਾਬਿਕ ੧ ਹਾੜ ਸੰਮਤ ੧੯੬੦ ਨੂੰ ਬਕਾਪੁਰ ਤਸੀਲ ਫਲੌਰ ਜ਼ਿਲਾ ਜਲੰਧਰ ਵਿਚ ਅੰਮ੍ਰਿਤ ਛਕਣਾ**

ਸਮਾਗਮ ਜਦੋਂ ਆਇਆ ਤਾਂ ਹੋਰ ਤਾਂ ਸਭ ਸਰੰਜਾਮ ਬਣ ਗਏ ਦੇਖ ਕੇ ਮੈਂ ਅਤਿ ਪ੍ਰਸੰਨ ਸੀ, ਪਰ ਜਦੋਂ ਅੰਮ੍ਰਿਤ ਬਾਟਾ (ਛਾਂਦਾ) ਭੁੰਚੇ ਤੋਂ ਪਹਿਲਾਂ ਹੀ ਪੰਜਾਂ ਪਿਆਰਿਆਂ ਤੇ ਗ੍ਰੰਥੀ ਸਿੰਘ ਤੋਂ ਵਖਰੇ ਹੀ ਇਕ ਸੱਜਣ ਵਲੋਂ ਕੰਨਾਂ ਵਿਚ ਗੁਰਮੰਤਰ ਫੂਕਿਆ ਗਿਆ ਤਾਂ ਮੇਰੀ ਆਤਮਾ ਬ੍ਰਿਤੀ ਵਿੱਚ ਅਣਹੋਇਆ ਹਿਲਾਉ ਪੈਦਾ ਹੋ ਗਿਆ। ਕਿਉਂ ਜੋ ਮੈਂ ਪੰਜਾਂ ਪਿਆਰਿਆਂ ਤੋਂ ਬਿਨਾਂ ਕਿਸੇ ਹੋਰਸ ਪੰਜਾਂ ਤੋਂ ਬਾਹਰੇ ਇਕਸ ਸੱਜਣ (ਸਿੰਘ) ਵਲੋਂ ਗੁਰਮੰਤਰ ਦਿਤੇ ਜਾਣਾ ਗੁਰਮਤਿ ਪ੍ਰਤਿਕੂਲ ਸਮਝਦਾ ਸੀ। ਜਿਸ ਦਾ ਸਿੱਟਾ ਇਹ ਨਿਕਲਿਆ ਕਿ ਮੈਨੂੰ ਉਸ ਸਮੇਂ ਗੁਰਮੰਤਰ ਦ੍ਰਿੜ੍ਹ ਨਾ ਹੋਇਆ। ਹਾਂ! ਅੰਮ੍ਰਿਤ ਛਕਣ ਪਰ ਜੋ ਪੰਜਾਂ ਪਿਆਰਿਆਂ ਨੇ ਛਕਾਇਆ, ਮੇਰੀ ਕਾਇਆ ਇਕ ਦਮ ਪਲਟਾ ਖਾ ਗਈ। ਮੇਰਾ ਨਵੀਨ ਜਨਮ ਹੋ ਗਿਆ। ਪਿਛਲੇ ਜਨਮ ਦੀ ਸੁੱਧ ਬੁੱਧ ਇਕ ਦਮ ਭੁੱਲ ਗਈ, ਪਰ ਮੇਰੇ ਅੰਦਰ ਅਗੰਮੀ ਝਰਨਾਟ ਆਤਮ ਰੰਗਾਂ ਦੀ ਕੋਈ ਨਾ ਛਿੜੀ ਅਤੇ ਨਾ ਮੈਨੂੰ ਮਨ ਬਾਂਛਤ ਝਲਕਾਰੇ ਪਏ। ਜੋ ਗੁਰਮਤਿ ਨਿਜਮ, ਰਹਿਣੀ, ਬਹਿਣੀ ਰਹਿਤ ਬਿਬੇਕ ਇਸ ਸਮੇਂ ਮੈਨੂੰ ਦ੍ਰਿੜਾਈ ਗਈ, ਉਹ ਮੇਰੇ ਰਗ ਰੇਸ਼ੇ ਵਿਚ ਉੱਤਰ ਗਈ ਤੇ ਮੇਰੇ ਧੁਰ ਅੰਤਰ ਖਾਨੇ ਦੀ ਤਖਤੀ ਪੁਰ ਉਕਰੀ ਗਈ। ਤਦੋਂ ਪਸਚਾਤ ਮੈਨੂੰ ਗੁਰਬਾਣੀ ਅਨੰਦ ਸਾਹਿਬ, ਸੁਖਮਨੀ ਸਾਹਿਬ ਆਦਿਕ ਅਨੇਕਾਂ ਤੇ ਨਿਤਨੇਮ ਦੀਆਂ ਬਾਣੀਆਂ (ਜੋ ਅੰਮ੍ਰਿਤ ਛਕਣ ਤੋਂ ਪਹਿਲਾਂ ਹੀ ਗੁਰ ਕ੍ਰਿਪਾ ਕਰਿ ਮੇਰੇ ਕੰਠਾਗਰ ਹੋ ਚੁੱਕੀਆਂ ਸਨ), ਦਾ ਅਨੰਦ ਕੁਛ ਵਿਲੱਖਣ ਹੀ ਆਉਣ ਲਗ ਪਿਆ ਤੇ ਮੇਰਾ ਬਿਬੇਕ ਬੈਰਾਗ ਦਿਨ ਬਦਿਨ ਵਧਣ ਲੱਗਾ। ਮੇਰਾ ਕੰਮ ਕਾਜ ਦਿਨ ਰਾਤ ਕੇਵਲ ਗੁਰਬਾਣੀ ਦੇ ਆਹਰ ਵਿਚ ਲਗੇ ਰਹਿਣਾ ਸੀ, ਹੋਰ ਕੋਈ ਕੰਮ ਨਾ ਸੀ। ਨੜੀ ਨੌਕਰੀ ਤਾਂ ਮੈਂ ਗੁਰਮਤਿ ਪ੍ਰਤਿਕੂਲ "ਧ੍ਰਿਗ ਵਿਡਾਣੀ ਚਾਕਰੀ" ਸਮਝਕੇ ਛਡ ਚੁਕਾ ਸੀ। ਗੁਰਬਾਣੀ ਤੇ ਨਾਮ ਵਿਚ ਮੈਂ ਕੋਈ ਭੇਦ ਨਹੀਂ ਸਮਝਦਾ ਸੀ ਅਰਥਾਤ ਗੁਰਬਾਣੀ ਨੂੰ ਹੀ ਨਾਮ ਸਰੂਪ ਦ੍ਰਿੜ੍ਹ ਕਰ ਮੰਨ ਲਿਆ ਹੋਇਆ ਸੀ।

**ਨਾਮ ਦੀ ਖੋਜ**

ਹੁਣ ਗੁਰਬਾਣੀ ਦੇ ਅਥੱਕ ਅਭਿਆਸ ਅਤੇ ਸੁਖਮਨੀ ਸਾਹਿਬ ਦੇ ਅਖੰਡ ਪਾਠਾਂ ਨੇ ਮੇਰੇ ਗੁਰਮਤਿ ਨਿਸਚੇ ਅੰਦਰ ਇਕ ਨਵੀਨ ਤਬਦੀਲੀ ਪੈਦਾ ਕੀਤੀ ਕਿ ਨਾਮ ਗੁਰਬਾਣੀ ਤੋਂ ਭਿੰਨ ਨਿਰਾਲਾ ਸਰੂਪ ਰਖਦਾ ਹੈ ਅਤੇ ਉਸੇ ਨਾਮ ਦਾ ਅਭਿਆਸ ਸੁਆਸ ਸੁਆਸ ਸੰਭਵ

ਹੈ ਅਤੇ ਨਾਮ, ਕੇਵਲ ਨਾਮ ਅਭਿਆਸ ਦੁਆਰਾ ਹੀ

**ਖਾਲਸਾ ਧਰਮ ਧਾਰਨ ਕਰਨ ਦਾ ਮੁਖ ਪ੍ਰਯੋਜਨ**

ਨਾਮੀ ਦੀ ਪ੍ਰਾਪਤੀ ਹੋ ਸਕਦੀ ਹੈ। ਨਾਮ ਦੀ ਪ੍ਰਾਪਤੀ ਹੀ ਮੇਰੇ ਖਾਲਸਾ ਧਰਮ ਧਾਰਨ ਕਰਨ ਦਾ ਮੁਖ ਪ੍ਰਯੋਜਨ ਸੀ ਤੇ ਇਹ ਭੀ ਮੈਨੂੰ ਨਿਸਚੇ ਹੋ ਗਿਆ ਕਿ ਗੁਰਮਤਿ ਨਾਮ ਇੱਕ ਹੈ ਪਰ ਗੁਰਬਾਣੀ ਅੰਦਰ ਮੈਂ ਅਨੇਕ ਨਾਮ ਦੇਖਾਂ। ਮੈਂ ਲੱਗਾ ਖੋਜ ਪੜਤਾਲ ਕਰਨ, ਪ੍ਰੰਤੂ ਮੈਨੂੰ ਕੁਛ ਪਤਾ ਨਾ ਲੱਗੇ ਕਿ ਕਿਹੜਾ ਗੁਰਮਤਿ ਨਾਮ ਹੈ। ਪਰ ਚਿੱਤ ਵਿਚ ਇਹ ਭੋਲੇ ਭਾਵ ਵਾਲਾ ਧਰਵਾਸ ਸੀ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਆਪੇ ਦੱਸਣਗੇ। ਗੁਰਦੇਵ ਬਾਝੋਂ ਹੋਰ ਕੋਈ ਭੀ ਨਾਮ ਦੱਸਣ ਤੇ ਦ੍ਰਿੜ੍ਹਾਉਣ ਨੂੰ ਸਮਰੱਥ ਨਹੀਂ। ਮੈਂ ਇਸੇ ਧੁਨ ਵਿਚ ਲੱਗ ਪਿਆ, ਅਤੇ ਗੁਰੂ ਮਹਾਰਾਜ ਪਰ ਹੀ ਆਸਰਾ ਪਰਣਾ ਰਖਦਾ ਰਿਹਾ ਪਰ ਮੇਰਾ ਬੈਰਾਗ ਦਿਨੋਂ ਦਿਨ ਤੀਬਰ ਤੋਂ ਤੀਬਰ ਹੁੰਦਾ ਜਾਵੇ। ਗੁਰਬਾਣੀ ਦਾ ਰਟਣ ਤੇ ਕੀਰਤਨ ਤੇ ਸਤਿਸੰਗ ਮੇਰੀ ਖਾਸ ਖੁਰਾਕ ਸੀ, ਜੋ ਮੇਰਾ ਜੀਵਨ ਅਧਾਰ ਬਣ ਰਿਹਾ ਸੀ। ਕੀਰਤਨ ਮੰਡਲ ਤੇ ਸਤਿ ਸੰਗਤ ਨਾਲ ਅਤਿਸੇ ਕਰ ਕੇ ਪ੍ਰੇਮ ਪਿਆਰ ਹੋ ਗਿਆ ਸੀ। ਮੈਂ ਇੱਕ ਛਿਨ ਭੀ ਇਸ ਬਿਹੂਣ ਨਹੀਂ ਰਹਿ ਸਕਦਾ ਸੀ। ਨਾਮ ਦੀ ਸਿੱਕ ਦਿਨੋ ਦਿਨ ਵਧਦੀ ਜਾਇ, ਦਰਸ਼ਨ ਦੀ ਪਿਆਸ ਅਥਾਹ! ਦਿਨੋ ਦਿਨ ਵਧਦੀ ਜਾਇ। ਏਤਨੇ ਨੂੰ ਮੈਨੂੰ ਐਬਟਾਬਾਦ ਭੇਜਣ ਦੇ ਮਸੌਦੇ ਆਣ ਪੇਸ਼ ਪਏ। ਮੈਂ ਮੰਨਾਂ ਨਾ, ਮੈਨੂੰ ਚਾਰ ਚੁਫੇਰਿਉਂ ਘੇਰ ਘਾਰ ਕੇ ਇਕ ਦਿਨ ਗੁਰੂ ਗ੍ਰੰਥ ਸਾਹਿਬ ਜੀ ਦੇ

**ਨਾਰੰਗਵਾਲ ਵਿਚ ਇਕੱਠ ਤੇ ਐਬਟਾਬਾਦ ਜਾਣ ਦਾ ਹੁਕਮ**

ਹਜ਼ੂਰ ਹੀ ਸੰਗਤ ਨੇ ਮੈਨੂੰ ਜੁੱਚ ਕਰ ਲਿਆ। ਮੈਂ ਹਿੱਲਣ ਜੋਗਾ ਨਾ ਰਿਹਾ। ਭਾਈ ਇੰਦਰ ਸਿੰਘ ਜੀ ਪਾਰ ਗ੍ਰਾਮੀ ਲੰਬੜਦਾਰ ਪਿੰਡ 'ਮਹਿਮਾਂ ਸਿੰਘ ਵਾਲਾ' ਨਿਵਾਸੀ ਨੇ ਮੇਰੇ ਵਲ ਮੁਖਾਤਬ ਹੋ ਕੇ ਬੜੇ ਜੋਸ਼ ਤੇ ਪ੍ਰੇਮ ਨਾਲ ਮੈਨੂੰ ਵੰਗਾਰਿਆ ਕਿ 'ਕੀ ਸੰਗਤ ਦਾ ਹੁਕਮ ਉਲਟਾ ਸਕਦੇ ਹੋ? ਕੀ ਗੁਰੂ ਸਾਹਿਬ ਦੇ ਦਰਬਾਰ ਵਿਚੋਂ ਨੱਸ ਭੱਜ ਸਕਦੇ ਹੋ?' ਮੈਂ ਬੇਨਤੀ ਕੀਤੀ ਕਿ 'ਗੁਰੂ ਸਾਹਿਬ ਜੀ ਦਾ ਹੁਕਮ ਲੈ ਦਿਓ।' ਅਰਦਾਸਾ ਸੋਧ ਕੇ ਹੁਕਮ ਲਿਆ ਤਾਂ ਇਹ ਹੁਕਮ ਨਿਕਲਿਆ, ਜੋ ਹੁਣ ਤੀਕ ਮੇਰੇ ਯਾਦ ਹੈ। ਭੁੱਲ ਚੁੱਕ ਹੋਵੇ ਤਾਂ ਸੋਧ ਕਰ ਲੈਣੀ। ਯਥਾ—

"॥ ਸੋਰਠਿ ਮਹਲਾ ੫ ॥

ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥

ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿਨਾਮਾ ਮੁਖਿ ਗਾਇਆ ॥੧॥

ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥ ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥ ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ ॥ ੨ ॥ ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥ ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥ ੩ ॥ ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ॥ਕਹੁ ਨਾਨਕ ਤਾਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥੪॥੧੦॥੨੧॥"*

ਏਹ ਸੁਣ ਕੇ ਮੇਰੇ ਅੰਦਰ ਅਗੰਮੀ ਆਸ ਦੀ ਤਾਰ ਫਿਰ ਗਈ ਕਿ ਜਿਥੇ ਜਾਉਂ ਗੁਰੂ ਮੇਰੇ ਅੰਗ ਸੰਗ ਸਹਾਈ ਹੈ ਅਤੇ ਮੈਨੂੰ ਗੁਰੂ ਤੇ ਸੰਗਤ ਦੇ ਹੁਕਮ ਅਨੁਸਾਰ "ਜਹ ਬੈਸਾਲਹਿ ਤਹ ਬੈਸਾਂ ਸੁਆਮੀ ਜਹ ਭੇਜਹਿ ਤਹ ਜਾਵਾਂ"× ਦੇ ਗੁਰਵਾਕ ਅੰਦਰ ਜਿਧਰ ਸੰਗਤ ਤੋਰ ਰਹੀ ਹੈ ਉਥੇ ਜਾ ਕੇ ਹੀ ਨਾਮ ਦੀ ਪ੍ਰਾਪਤੀ ਹੋਣੀ ਹੈ। ਮੈਂ ਸਤਿ ਮੰਨ ਕੇ ਤੁਰ ਪਿਆ। ਨਾਲ ਮੇਰੇ ਇਕ ਸਿੰਘ ਭਾਈ ਰੂੜ ਸਿੰਘ,+ ਨਾਮੇ ਪ੍ਰਸ਼ਾਦਾ ਸਜਾਉਣ ਦੀ ਸਹਾਇਤਾ ਲਈ ਤੋਰ ਦਿਤਾ, ਪਰ ਮੇਰੇ ਸੀਨੇ ਵਿਚ ਸੰਗਤ ਤੋਂ ਵਿਛੜਨ ਦਾ ਸੱਲ ਅਜਿਹਾ ਵੱਜਾ ਕਿ ਮੈਂ ਸਾਰੇ ਰਾਹ ਗੂੰਦਾ ਹੋਇਆ ਹੀ ਗਿਆ। ਹੁਕਮਾਂ ਦਾ ਬੱਧਾ। ਰਾਹ ਵਿਚ ਖਾਣ-ਪੀਣ ਕਿਤੇ ਨਹੀਂ ਕੀਤਾ। ਮੈਨੂੰ ਪਤਾ ਨਹੀਂ ਕਿੰਨੇ ਘੰਟਿਆਂ ਵਿਚ ਪੁਜੇ।

**ਸ੍ਰੀ ਪੰਜਾ ਸਾਹਿਬ ਜੀ ਦੇ ਦਰਸ਼ਨ**

ਸ੍ਰੀ ਪੰਜਾ ਸਾਹਿਬ ਜੀ ਦੇ ਦਰਸ਼ਨ ਹਸਨ ਅਬਦਾਲ ਦੇ ਸਟੇਸ਼ਨ ਤੋਂ ਉਤਰਦੇ ਹੀ ਹੋਏ। ਪਵਿਤਰ ਜਲ ਵਿਚ ਇਸ਼ਨਾਨ ਸੋਧੇ। ਸਨਮੁਖ ਪੰਜਾ ਸਾਹਿਬ ਦੇ ਦਰਸ਼ਨ ਹੋਣ। ਮਹਾਰਾਜ ਦਾ ਪ੍ਰਕਾਸ਼ ਸੀ। ਚਰਨ ਸਰਨ ਜਾ ਕੇ ਵਾਕ ਲਿਆ। ਉਹ ਵਾਕ ਮੈਨੂੰ ਯਾਦ ਨਹੀਂ। ਬੜਾ ਹੀ ਉਤਸ਼ਾਹ ਤੇ ਵਧਾਈ ਦਾਤਾ ਸੀ। ਉਥੋਂ ਫੇਰ ਮਹਾਰਾਜ ਦੀ ਆਗਿਆ ਲੈ ਨਮਸਕਾਰ ਕਰ ਟਾਂਗੇ ਤੇ ਚੜ੍ਹ ਕੇ ਐਬਟਾਬਾਦ ਵਲ ਨੂੰ ਤੁਰੇ। ਜਦੋਂ ਐਬਟਾਬਾਦ ਪਹੁੰਚੇ ਤਾਂ ਬ੍ਰਿਤੀ ਉਥੇ ਦਾ ਨਜ਼ਾਰਾ ਦੇਖ ਕੇ ਖਿੜ ਗਈ। ਚਾਰ ਚੁਫੇਰੇ ਪਹਾੜੀਆਂ ਵਿਚਕਾਰ ਡੱਬੇ ਵਾਂਗੂੰ ਐਬਟਾਬਾਦ ਵੱਸੇ। ਉਹਨਾਂ ਪਹਾੜੀਆਂ ਨੂੰ ਦੇਖ ਕੇ ਮੇਰੀ ਬ੍ਰਿਤੀ ਟਿਕਾਉ ਤੇ ਚੜ੍ਹਾਉ ਦੇ ਹੁਲਾਰਿਆਂ ਵਿਚ ਆ ਗਈ। ਮੈਂ ਆਪਣੀ ਸਾਰੀ ਆਯੂ ਵਿਚ ਹੁਣੇ ਹੀ ਪਹਿਲੇ ਪਹਿਲ ਪਹਾੜ ਦੇਖੇ ਸਨ। ਮੈਨੂੰ ਭਾਣੇ ਅਨੁਸਾਰ ਮਹਾਰਾਜ ਨੇ

---

* ਪੰਨਾ ੬੧੪

× ਮਾਰੂ ਮ: ੩; ੯੯੩

+ ਭਾਈ ਰੂੜ ਸਿੰਘ ਪਿੰਡ ਸਿਔੜਾ ਰਿ: ਪਟਿਆਲਾ ਦੇ ਰਹਿਣ ਵਾਲਾ ਸੀ।

ਐਸੀ ਜਗਾ ਨਿਵਾਸ ਲਈ ਇਕ ਨਿਕੜਾ ਜਿਹਾ ਬੁੰਗਾ ਲੈ ਦਿਤਾ (ਜੋ ਕਿ ਮਹਾਰਾਜ ਦੀ ਕ੍ਰਿਪਾ ਕਰਿ ਸੁਤੇ ਸਿਧ ਹੀ ਮਿਲ ਗਿਆ) ਜਿਸ ਦੇ ਸਨਮੁਖ ਦੋਹੀਂ ਪਾਸੀਂ ਦੋ ਗੁਰਦੁਆਰੇ ਸਨ ਜਿਨ੍ਹਾਂ ਨੂੰ ਉਥੋ ਦੇ ਲੋਕ ਧਰਮਸਾਲਾ ਆਖਦੇ ਸਨ। ਮੈਂ ਮਹਾਰਾਜ ਦਾ ਸ਼ੁਕਰ ਤੇ ਧੰਨਵਾਦ ਕੀਤਾ ਕਿ ਓੜਕ ਪ੍ਰਦੇਸਾਂ ਵਿਚ ਭੀ ਆਪਣੀ ਚਰਨ ਸਰਨ ਹੀ ਰਖਿਆ ਹਾਂ। ਚੱਤੋ ਪਹਿਰ ਬਾਣੀ ਦੇ ਪਾਠ ਦੀ ਧੁਨੀ ਬੱਝੀ ਰਹਿਣੀ। ਉਧਰਲੇ ਲੋਕਾਂ ਦਾ ਰਿਵਾਜ ਹੈ ਕਿ ਮਹਾਰਾਜ ਦੇ ਵਾਕ ਲਏ ਬਿਨਾਂ ਕੋਈ ਕਿਸੇ ਕੰਮ ਕਾਜ ਨੂੰ ਹੱਥ ਨਹੀਂ ਲਾਉਂਦਾ ਅਤੇ ਸ਼ਹਿਰ ਦੇ ਸਾਰੇ ਸਹਿਜੀ ਸਿੰਘ ਦਿਨ ਚੜ੍ਹਦੇ ਨਾਲ ਗੁਰ-ਦਵਾਰੇ ਆਇ ਕੇ ਪ੍ਰਿਥਮ ਸਾਹਿਬ ਨੂੰ ਸਮਾਲਨਿ, ਗੁਰੂ ਸਾਹਿਬ ਅਗੇ ਡੰਡਉਤ ਬੰਦਨਾ ਕਰਕੇ ਦਰਸ਼ਨ ਕਰਨ ਤੇ ਧੂੜੀ ਮਸਤਕ ਤੇ ਲਾਵਨ। ਬਾਰੰਬਾਰ ਪਾਠ ਕਰਨ। ਬਾਰ ਨਾ ਪਵੇ! ਨੌਂ ਬਜੇ ਤੀਕ ਇਕ ਆਵੇ ਇਕ ਚਲਿਆ ਜਾਵੇ। ਫੇਰ ਏਹੋ ਹਾਲ ਤੀਜੇ ਪਹਿਰ ਤਿੰਨ ਬਜੇ ਤੋਂ ਪਿਛੋਂ ਅਰੰਭ ਹੋ ਜਾਵੇ। ਪਰ ਮੈਂ ਉਥੇ ਓਪਰਾ, ਉਹਨਾਂ ਦੇ ਵਿਚ ਰਲਣੋਂ ਸੰਗਾਂ ਤੇ ਸੰਕੋਚ ਕਰਾਂ। ਪਰ ਉਹ ਮੈਨੂੰ ਬੜੇ ਚੰਗੇ ਲੱਗਣ, ਚਾਹੇ ਰਹਿਤ ਵਿਚ ਤਿਆਰ ਬਰ ਤਿਆਰ ਉਹਨਾਂ ਵਿਚੋਂ ਵਿਰਲੇ ਹੀ ਸਨ। ਗੁਰਦੁਆਰੇ ਵਿਚ ਹਰ ਐਤਵਾਰ ਦੇ ਐਤਵਾਰ ਸਿੰਘ ਸਭਾ ਵਾਲਿਆਂ ਦਾ ਜੋੜ ਮੇਲਾ ਹੁੰਦਾ ਸੀ, ਤੇ ਆਥਣ ਨੂੰ ਨਿਤਾ ਪ੍ਰਤਿ ਬੜੀ ਰਾਤ ਤਾਈਂ ਕਥਾ, ਪਰਸੰਗ ਤੇ ਕਦੇ ਕਦੇ ਕੀਰਤਨ ਭੀ ਹੁੰਦਾ ਰਹਿੰਦਾ ਸੀ। ਪਰ ਮੇਰਾ ਉਹਨਾਂ ਨਾਲ ਮਨ ਨਾ ਰਲੇ। ਇਕ ਤਾਂ ਸੰਗਤ ਦਾ ਵਿਛੋੜਾ, ਦੂਜੇ ਪਰਦੇਸਾਂ ਦੇ ਮਾਮਲੇ, ਤੀਸਰੇ ਉਥੋਂ ਦੀ ਸੀਨਰੀ (ਨਜ਼ਾਰੇ) ਤੇ ਸੁੰਦਰ ਆਬੋ ਹਵਾ ਦੇ ਕਾਰਣ ਮੇਰਾ ਵੈਰਾਗ ਫੁਟ ਫੁਟ ਕੇ ਵਗਣ ਲਗ ਪਿਆ ਤੇ ਠਾਠਾਂ ਮਾਰੇ ਤੇ ਅਜੇਹੇ ਪ੍ਰੇਮ ਉਛਾਲੇ ਆਵਣ ਕਿ ਬਿਹਬਲ ਤੇ ਬੇ-ਹੋਸ਼ ਕਰ ਜਾਵਣ। ਐਵੇਂ ਬੱਧਾ ਰੁੱਧਾ ਦੜੇ ਦਫਤਰ ਦਾ ਬੁੱਤਾ ਪੂਰਾ ਕਰ ਆਇਆ ਕਰਾਂ। ਮਸਾਂ ਮਸਾਂ ਦਫਤਰੋਂ ਛੁੱਟਾਂ ਤੇ ਝੱਟ ਗੁਰਦੁਆਰੇ ਆ ਨਿਵਾਂ; ਮਸਤਾਨੇ ਜੇਹੇ ਭੂਰੇ ਦੀ ਬੁੱਕਲ ਮਾਰ ਜੋੜਿਆਂ ਵਾਲੇ ਥਾਉਂ ਆ ਬੈਠਾਂ ਜਿਥੇ ਮੈਂ ਕਿਸੇ ਦੀ ਨਜ਼ਰ ਵਿਚ ਭੀ ਨਾ ਰੜਕ ਸਕਾਂ। ਮੈਨੂੰ ਇਸ ਬਿਧ ਬੇ ਮਲੂਮੇ ਰਹਿਣਾ ਬਹੁਤ ਹੀ ਸੁਖਾਵੇ। ਰਾਤ ਨੂੰ ਗੁਰੂ ਮਹਾਰਾਜ ਦੇ ਸੁਖਾਸਣ ਹੋਣ ਤੀਕ ਉਥੇ ਹੀ ਬੈਠਾ ਰਿਹਾ ਕਰਾਂ।

**ਐਬਟਾਬਾਦ ਦਾ ਮੁਢਲਾ ਬ੍ਰਿਤਾਂਤ**

ਸੰਗਤ ਚਲੀ ਜਾਏ ਤਦ ਭੀ ਘੁਸਮੁਸੇ ਹਨੇਰੇ ਵਿਚ ਉਥੇ ਹੀ ਬੈਠਾ ਰਹਾਂ। ਜਦ ਤਾਈਂ ਮੈਨੂੰ ਭਾਈ ਰੂੜ ਸਿੰਘ ਆ ਕੇ ਹਲੂਣ ਕੇ ਨਾ ਲੈ ਜਾਵੇ, ਮੈਨੂੰ ਜਾਣ ਤੇ ਉਠਣ ਦੀ ਅਕਾਂਖਿਆ ਹੀ ਨਾ ਫੁਰੇ।

ਛਕਣ ਛਕਾਉਣ ਦੀ ਇੱਛਾ ਹੀ ਦੂਰ ਹੋ ਗਈ, ਐਵੇਂ ਰਾੜ੍ਹਾ ਬੀੜੀ ਕਰ ਛਡਣੀ। ਗਲ ਬਾਤ ਉੱਕਾ ਹੀ ਕਿਸੇ ਨਾਲ ਨਾ ਕਰਨੀ। ਦਫ਼ਤਰ ਵਿਚ ਚੁਪ ਗੜੁੱਪ ਦੋ ਚਾਰ ਘੰਟੇ ਆਪਣਾ ਕੰਮ ਕਰ ਆਉਣਾ। ਕਦੇ ਕਿਸੇ ਕੰਢ੍ਹਾ ਵਿਚ ਇਕੱਲਿਆਂ ਹੀ ਝੱਲਿਆਂ ਵਾਂਗ ਜਾ ਫਿਰਨਾ। ਉਸ ਕੁਦਰਤੀ ਏਕਾਂਤ ਦੇ ਸੁਹਾਣੇ ਨਜ਼ਾਰੇ ਵਿਚ ਮੇਰੇ ਬੈਰਾਗ ਨੂੰ ਹੋਰ ਭੀ ਫੰਗ ਲਗ ਜਾਵਣ। ਮੈਨੂੰ ਇਕ ਨਾਮ ਦੀ ਲਿਲ ਲੱਗੀ ਹੋਈ, ਹੋਰ ਸੁਧ ਬੁਧ ਕੋਈ ਨਾ। ਰਾਤ ਨੂੰ ਨੀਂਦ ਹਰਾਮ ਹੋ ਗਈ, ਅੱਖਾਂ ਪੱਥਰ ਹੋ ਗਈਆਂ, ਜੀ ਭਿਆਣਾ ਹੋ ਰਹਾਂ। ਨਿਤਨੇਮ ਅਨੁਸਾਰ ਇੱਕ ਬਜੇ ਰਾਤ ਦੇ ਉਠ ਕੇ ਗੁਰਦਵਾਰੇ ਵਾਲੇ ਕੂਪ ਉਤੇ ਇਸ਼ਨਾਨ ਕਰਨਾ। ਪਰ ਜਦੋਂ ਬਰਫ ਪੈਣ ਲਗ ਗਈ ਤਾਂ ਆਥਣੇ ਹੀ ਸਰਬ ਲੋਹ ਦੀ ਬਾਲਟੀ ਜਲ ਦੀ ਭਰ ਕੇ ਬੁੰਗੇ ਵਿਚ ਇਸ਼ਨਾਨ ਅਸਥਾਨ ਪਰ ਰਖਾ ਲੈਣੀ, ਕਿਉਂਕਿ ਉਸ ਵਕਤ ਬਾਹਰ ਨਿਕਲ ਕੇ ਜਲ ਲਿਆਉਣਾ ਸੁੰਨ ਕਰ ਦੇਂਦਾ ਸੀ। ਸਵੇਰ ਨੂੰ ਬਾਲਟੀ ਵਾਲੇ ਜਲ ਨੇ ਭੀ ਬਰਫ ਸਮਾਨ ਹੀ ਹੋ ਜਾਣਾ, ਉਸੇ ਤਰਾਂ ਇਸ਼ਨਾਨ ਕਰ ਲੈਣਾ। ਅੰਦਰ ਹਵਾ ਨਹੀਂ ਆਉਂਦੀ ਸੀ, ਖ਼ੂਬ ਅਨੰਦ ਖਿੜਨਾ। ਦਿਨ ਚੜ੍ਹਦੇ ਤਾਈਂ ਸਭ ਬਾਣੀਆਂ ਦਾ ਪਾਠ ਬੜੀ ਬੈਰਾਗੀ ਦਸ਼ਾ ਵਿਚ ਕਰਨਾ, ਪਰ ਨਾਮ ਦੀ ਟੋਟ ਦਿਨੋ ਦਿਨ ਵਧਦੀ ਜਾਵੇ। ਜਿਉਂ ਜਿਉਂ ਗੁਰਪੁਰਬ ਪੂਰਨਮਾਸ਼ੀ ਨੇੜੇ ਆਉਂਦਾ ਜਾਏ, ਤਿਉਂ ਤਿਉਂ ਨਾਮ ਦੀਆਂ ਸਿੱਕਾਂ ਉਮੰਗਾਂ ਤਿੱਖੀਆਂ ਤੋਂ ਤਿੱਖੀਆਂ ਹੁੰਦੀਆਂ ਜਾਣ। ਮਾਇਆ ਜਿਵੇਂ ਗੁਰੂ ਸਾਹਿਬ ਪ੍ਰੇਰਨਾ ਕਰਦੇ ਤਿਵੇਂ ਸਭ ਗੁਰੂ ਕੇ ਲੇਖੇ ਲਾ ਛਡਣੀ। ਕੇਵਲ ਦੋਹਾਂ ਦੇ ਨਿਰਬਾਹ ਜੋਗਾ ਗੱਫਾ ਰਖ ਕੇ ਬਾਕੀ ਸਭ ਗੁਰੂ ਅਰਪਣ ਕਰ ਦੇਣਾ। ਬਸਤਰ ਜੋ ਘਰੋਂ ਲੈ ਗਿਆ ਸੀ ਉਹਨਾਂ ਨਾਲ ਹੀ ਗੁਜ਼ਾਰਾ ਕੀਤਾ। ਬਿਸਤਰਾ ਇਹ ਸੀ, ਇਕ ਕੰਬਲ ਹੇਠਾਂ ਇਕ ਉਤੇ, ਭੂਮ ਆਸਣ ਹੀ ਸਜਣਾ ਕਿਉਂਕਿ ਗੁਰਦੁਆਰਾ ਸਨਮੁਖ ਸੀ। ਭੈ ਤੇ ਅਦਬ ਵਿਚ ਰਹਿਣ ਨੂੰ ਬ੍ਰਿਤੀ ਪਹਿਲਾਂ ਤੋਂ ਕਬੂਲ ਕਰ ਚੁਕੀ ਸੀ।

ਗੁਰਪੁਰਬ ਪੂਰਨਮਾਸ਼ੀ ਤੋਂ ਦੋ ਦਿਨ ਪਹਿਲਾਂ ਮੇਰੇ ਪਾਸ ਇਕ ਪੰਥਕ ਪੇਪਰ (ਅਖਬਾਰ) ਤੇ ਗੁਰਪੁਰਬ ਟਰੈਕਟ ਪਹੁੰਚੇ। ਦੋਹਾਂ ਵਿਚ ਹੀ ਨਾਮ ਦਾਨ ਮੰਗਣ ਦੀ ਪ੍ਰੇਰਨਾ ਸੀ। ਮੈਂ ਜਾਤਾ ਕਿ ਗੁਰੂ ਨੇ ਖਾਸ ਤੌਰ ਤੇ ਇਹ ਮੈਨੂੰ ਨਿਵਾਜਣਾ ਚਾਹਿਆ ਹੈ। ਮੇਰੇ ਅੰਦਰ ਨਾਮ ਦਾਨ ਲਈ ਪ੍ਰਾਰਥਨਾ ਕਰਨ ਦੀ ਹੁੱਬ ਉਠੀ। ਮੈਂ ਓੜਕ ਸਮੇਂ ਨੂੰ ਸਾਂਭ ਲਿਆ। ਆਪਣੀ ਇਕਾਂਤ ਗੁਫਾ ਵਿਚ ਰਹਿਰਾਸ, ਆਰਤੀ, ਸੋਹਿਲਾ ਤੋਂ ਪਸਚਾਤ ਅਰਦਾਸਾ ਸੋਧ ਕੇ ਲੱਗਾ ਪ੍ਰਾਰਥਨਾ ਕਰਨ। ਪ੍ਰਾਰਥਨਾ ਪਰ ਮੈਨੂੰ ਐਸਾ ਭਾਸਿਆ ਕਿ ਪ੍ਰਾਰ-

ਥਨਾ ਦਾ ਥੌਹ ਮੈਨੂੰ ਕੋਈ ਅਗੰਮੀ ਤਾਕਤ ਦਸ ਰਹੀ ਹੈ ਤੇ ਆ-ਮੁਹਾਰੀ ਪ੍ਰਾਰਥਨਾ ਮੈਨੂੰ ਫੁਰ ਰਹੀ ਹੈ। ਨੇਤ੍ਰਾਂ ਵਿਚੋਂ ਭੀ ਆ-ਮੁਹਾਰਾ ਜਲ ਚਲਿਆ ਜਾ ਰਿਹਾ ਹੈ। ਮੈਨੂੰ ਪ੍ਰਾਰਥਨਾ ਕਰਨ ਵਿਚ ਇਕ ਅਣੋਖਾ ਹੀ ਸੁਆਦ ਆਵੇ। ਹਟਣ ਨੂੰ ਜੀ ਨਾ ਕਰੇ। ਜਦ ਹੋਰ ਸਭ ਕੁਛ ਔੜਨੋ ਬੰਦ ਹੋ ਗਿਆ ਤਾਂ ਕੇਵਲ 'ਹੇ ਗੁਰੂ! ਹੇ ਗੁਰੂ!! ਨਾਮ ਬਖਸ਼, ਨਾਮ ਦ੍ਰਿੜਾ ਦੇਹ, ਨਾਮ ਜਪਣ ਲਾ ਦੇਹ।' ਇਤਨੇ ਸ਼ਬਦ ਹੀ ਮੂੰਹੋਂ ਨਿਕਲਦੇ ਰਹੇ ਤੇ ਓੜਕ ਨੂੰ 'ਹੇ ਗੁਰੂ! ਹੇ ਗੁਰੂ!!' ਇਤਨੀ ਲਲਨਾ ਹੀ ਰਹਿ ਗਈ। 'ਹੇ ਗੁਰੂ! ਹੇ ਗੁਰੂ!!' ਕਰਦੇ ਨੂੰ ਮੈਨੂੰ ਪਤਾ ਨਹੀਂ ਰਿਹਾ। ਆਪਣੇ ਸਰੀਰ ਦੀ ਸੁੱਧ ਨਾ ਰਹੀ ਤੇ ਮੈਨੂੰ ਪਤਾ ਨਹੀਂ ਕਿ ਕਦੋਂ ਮੈਂ ਖੜਾ ਖੜਾ ਡਿੱਗ ਪਿਆ ਹਾਂ। ਕੇਵਲ ਇਤਨੀ ਸੋਝੀ ਹੈ ਕਿ ਇਕ ਅਗੰਮੀ ਆਵਾਜ਼ ਨੇ ਹਲਾ ਸ਼ੇਰੀ ਦਿਤੀ ਕਿ—

**ਨਾਮ ਦੀ ਜਾਚਨਾ**

**ਅਗੰਮੀ ਆਵਾਜ਼**

'ਉਠ ਤਕੜਾ ਹੋ! ਤੇਰੇ ਸੱਚੇ ਗੁਰਦੇਵ ਗੁਰੂ ਗ੍ਰੰਥ ਸਾਹਿਬ ਜੀ ਤੈਨੂੰ ਪ੍ਰਾਤਾਕਾਲ ਹੀ ਨਾਮ ਦੇਵਣਗੇ। ਜੇਹੜੀ ਪਹਿਲੀ ਦੁਤੁਕੀ ਗੁਰੂ ਮਹਾਰਾਜ ਦੀ ਗੁਰਦੁਆਰੇ ਵੜਨ ਸਾਰ ਤੇਰੇ ਕੰਨਾਂ ਵਿਚ ਪਵੇਗੀ, ਉਸ ਵਿਚ ਹੀ ਤੇਰਾ ਬੇੜਾ ਪਾਰ ਹੋ ਜਾਣਾ ਹੈ ਤੇ ਨਾਮ ਨੇ ਅੰਦਰ ਨਿਵਾਸ ਕਰ ਜਾਣਾ ਹੈ। ਸਾਵਧਾਨ ਹੋ ਕੇ ਸੰਮਾਲੀਂ!'

ਫੇਰ ਇਕ ਹੁੱਜ ਜਿਹੀ ਵੱਜੀ। ਮੈਂ ਸਾਵਧਾਨ ਹੋ ਗਿਆ। ਦੇਖਾਂ, ਤਾਂ ਪਿਆ ਉਠਿਆ ਹਾਂ, ਪਰ ਬ੍ਰਿਤੀ ਮੇਰੀ ਉਸੇ ਤਰ੍ਹਾਂ ਪ੍ਰਾਰਥਨਾ ਵਿੱਚ ਹੀ ਹੈ। ਸਾਵਧਾਨ ਹੁੰਦੇ ਸਾਰ ਆ ਮੁਹਾਰੇ ਹੀ 'ਬਾਰਾ ਮਾਹਾ ਮਾਂਝ' ਦੀ ਬੈਰਾਗ ਦੀ ਧੁਨੀ ਛਿੜ ਗਈ—

ਬਾਰਹਮਾਹਾ ਮਾਂਝ ਮਹਲਾ ੫ ਘਰੁ ੪ ॥

ੴ ਸਤਿਗੁਰ ਪ੍ਰਸਾਦਿ ॥

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥ ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥ ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥ ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥ ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ

ਖਾਮ ॥ ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥
ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ
ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥੧॥*

ਅਜ ਪਹਿਲਾ ਦਿਨ ਸੀ ਕਿ ਮੈਨੂੰ ਏਨ੍ਹਾਂ ਦੇ ਅੰਤ੍ਰੀਵੀ ਤੇ ਅਸਲੀ ਭਾਵ ਵਿਚ ਜਿਗਰੀ ਅਨੰਦ ਹੁਲਾਸ ਅਤੇ ਬਿਰਹਾ ਸੁਲਤਾਨ ਦਾ ਬਿਰਹਾ ਬੇਧਵਾਂ ਹੁਲਾਰਾ ਆਇਆ। ਮੇਰਾ ਨੀਰ ਵਹੇ ਵਹਿ ਚੱਲੇ ਅਤੇ ਠੱਲੇ ਹੀ ਨਾ। ਬੈਰਾਗ ਦਾ ਕੜ ਪਾਟ ਗਿਆ। ਮਧੁਰ ਧੁਨੀ ਦਾ ਬੈਰਾਗ ਮਈ ਕੀਰਤਨ ਛਿੜ ਗਿਆ। ਬਾਹਰੋਂ ਉਠ ਕੇ ਆਪਣੇ ਕਮਰੇ ਵਿਚੋਂ ਭਾਈ ਰੂੜ ਸਿੰਘ ਭੀ ਆ ਕੇ ਨਾਲ ਜੁਟ ਗਏ। ਇਹਨਾਂ ਨੂੰ ਰਾਗ ਦੇ ਘਰ ਦੀ ਖਾਸੀ ਪਰਖ ਸੀ। ਪਿਛਲੀਆਂ ਦੋ ਤੁਕਾਂ ਤੇ ਆਕੇ ਤਾਂ ਉਹ ਬਿਨੈ ਅਲਾਪ ਹੋਇਆ ਕਿ ਬੈਰਾਗ ਲੀਨਤਾ ਦੋਹਾਂ ਤੁਕਾਂ ਦੇ ਭਾਵ ਵਿਚ ਲੀਨ ਕਰ ਗਈ। ਮਾਨੋ ਮੈਂ ਉਕਤ ਦੁਤਕੀ ਦੇ ਅਨੁਭਵੀ ਭਾਵ ਦਾ ਸਰੂਪ ਬਣ ਗਿਆ। ਮੈਨੂੰ ਐਸਾ ਜਾਪੇ ਕਿ ਇਹ ਦੋ ਤੁਕਾਂ ਵਾਲੀ ਬੇਨਤੀ ਗੁਰੂ ਸਾਹਿਬ ਨੇ ਖਾਸ ਅੱਜ ਦੀ ਦਸ਼ਾ ਵਾਸਤੇ ਹੀ ਮੇਰੇ ਨਮਿਤ ਵਿਚਾਰ ਕੇ ਮੇਰੇ ਲਈ ਹੀ ਸਾਂਭ ਕੇ ਰੱਖੀ ਸੀ। ਭੂਤ ਭਵਿਖਤ ਦੇ ਦਾਨੀ ਨੇ ਇਹ ਬਿਨੈ ਸੰਥਿਆ ਕੇਵਲ ਮੇਰੇ ਸਿਖਾਉਣ ਲਈ ਹੀ ਰਚੀ ਸੀ। "ਕਰਿ ਕਿਰਪਾ ਦੀਜੈ ਨਾਮੁ" ਤੇ "ਹਰਿ ਮੇਲਹੁ ਸੁਆਮੀ ਸੰਗਿ ਪ੍ਰਭਿ" ਇਹ ਦੋਈ ਮੇਰੀਆਂ ਅੰਤਰੀਵੀ ਸਿੱਕਾਂ

**ਮੇਰੀਆਂ ਦੋ ਸਿੱਕਾਂ**

ਸਨ। ਜੋ ਹੁਣ ਪਪੀਹੇ ਦੀ ਪੁਕਾਰ ਬਣ ਗਈਆਂ। ਮੇਰਾ ਰੋਮ ਰੋਮ ਇਹੋ ਪੁਕਾਰੇ। ਰਗੋ ਰੇਸ਼ਾ ਇਹ ਧੁਨੀ ਉਚਾਰੇ। ਮੈਥੋਂ ਇਸ ਪੁਕਾਰ ਦਾ ਉਚਾਰਨ ਛਡਿਆ ਨਾ ਜਾਵੇ। ਮੈਨੂੰ ਆਸ ਤਾਂ ਬੱਝ ਹੀ ਚੁੱਕੀ ਸੀ ਕਿ ਕਿਰਪਾ ਪ੍ਰਾਤਾਕਾਲ ਨਾਮ ਦੀ ਹੋ ਜਾਣੀ ਹੈ। ਗ਼ੈਬੀ ਇਸ਼ਾਰਾ ਮੈਨੂੰ ਹੋ ਚੁੱਕਾ ਸੀ ਤੇ ਇਹ ਗ਼ੈਬੀ ਇਸ਼ਾਰਾ ਮੇਰੇ ਸ਼ਰਧਾਲੂ ਆਤਮੇ ਅੰਦਰ ਡੂੰਘਾ ਉਤਰ ਗਿਆ। ਪਰ ਜਿਉਂ ਜਿਉਂ ਆਸ ਭਰੋਸਾ ਬਝਦਾ ਗਿਆ ਤਿਉਂ ਤਿਉਂ ਮੇਰੀ ਉਪਰਲੀ ਬਿਨੈ-ਕੀਰਤ-ਪੁਕਾਰ ਹੋਰ ਭੀ ਸੁਆਦਲੀ ਦਸ਼ਾ ਵਿਚ ਵਧਦੀ ਗਈ। ਮੈਂ ਆਪਣੇ ਆਪ ਵਿਚ ਬੇਨਤੀ ਦਾ ਬੁੱਤ ਜਿਹਾ ਬਣਿਆ ਹੋਇਆ ਪ੍ਰਤੀਤ ਹੋਵਾਂ। ਮੈਨੂੰ ਇਸੇ ਦਸ਼ਾ ਵਿਚ ਉਥੋਂ ਉਠਾ ਕੇ ਭਾਈ ਰੂੜ ਸਿੰਘ ਜੀ ਇਸ਼ਨਾਨ ਅਸਥਾਨ ਵਿਚ ਲੈ ਗਏ ਤੇ ਇਸ਼ਨਾਨ ਦੇ ਪ੍ਰਤਾਪ ਸ਼ਾਂਤਿ ਰਸ ਛਾ ਗਿਆ ਤੇ ਮੈਂ ਗੁਰਬਾਣੀ ਨਿਤਨੇਮ ਦੀ ਬਾਣੀ ਦਾ ਅਨੰਦ ਲੈਣ ਲੱਗਾ। ਮੈਨੂੰ ਪਤਾ ਨਹੀਂ

* ਪੰਨਾ ੧੩੩

ਸੀ ਕਿਤਨੀ ਕੁ ਰਾਤ ਗੁਜ਼ਰੀ ਤੇ ਕਿਤਨੀ ਕੁ ਰਹਿੰਦੀ ਸੀ। ਬ੍ਰਿਤੀ ਅਫੁਰ ਸੰਸਕਾਰ ਰਹਿਤ ਹੋ ਚੁੱਕੀ ਸੀ, ਉਪਰੋਂ ਸੁਖਮਨੀ ਸਾਹਿਬ ਜੀ ਦੇ ਪਾਠ ਨੇ ਉਹ ਸ਼ਾਂਤੀ, ਸਰਧਾ, ਸਿਦਕ ਤੇ ਧਰਵਾਸਾ ਵਰਤਾਇਆ ਕਿ ਅਕਥਨੀਯ ਹੈ। ਸਿਦਕ ਹੁਲਾਸ ਨਾਲ ਭਰਿਆ ਮੇਰਾ ਹਿਰਦਾ ਘਟ ਡੱਲ੍ਹ ਡੱਲ੍ਹ ਕਰੇ। ਚਾਉ ਚੜ੍ਹਿਆ ਹੋਇਆ ਅੰਗਾਂ ਵਿਚ ਫੁਲਿਆ ਮੇਵੇ ਸਮਾਵੇ ਨਾਹੀ। ਮੈਨੂੰ ਮਸਾਂ ਪ੍ਰਭਾਤ ਆਈ ਮਹਾਰਾਜ ਦੇ ਪ੍ਰਕਾਸ਼ ਹੋਣ ਦੇ ਸਮੇਂ ਤੋਂ ਦਸ ਮਿੰਟ ਪਹਿਲਾਂ ਹੀ ਗੁਰਦਵਾਰੇ ਹੋਇ ਕੇ ਸਾਹਿਬ ਸੰਮਾਲਣ ਦੀ ਠਾਣ ਲਈ। ਮੈਂ ਖਾਸਾ ਚਿਰ ਪਹਿਲਾਂ ਹੀ ਆਪਣੀ ਗੁਫਾ ਵਿਚੋਂ ਉੱਠ ਕੇ ਹੇਠਾਂ ਆਉਣ ਨੂੰ ਤਿਆਰ ਹੋ ਗਿਆ ਤੇ ਪਊਏ ਪਾਈ ਹੌਲੀ ਹੌਲੀ ਗੁਰਦਵਾਰੇ ਵਲ ਧਾਈ ਕੀਤੀ।

ਗੁਰ ਮੰਤਰ ਦੇ ਸਪਸ਼ਟਾਉਣ ਦੀ ਰਮਜ਼ੀ ਖੇਡ ਨੂੰ ਗੁਰੂ ਦੁਆਰਿਓਂ ਅੰਕ੍ਰਿਤ ਹੋਣ ਦੀ ਭਾਵਨਾ ਹਿਰਦੇ ਅੰਦਰ ਰਖਦੇ ਹੋਏ ਗੁਰਦੁਆਰੇ ਓਰ ਜਾਂਦਿਆਂ ਜਾਂਦਿਆਂ ਇਹ ਬਿਨੈ ਜੋਦੜੀ ਸਫੁਰ ਹੋਈ ਕਿ ਗੁਰਮੰਤਰ ਦੇ ਦ੍ਰਿੜ ਕਰਾਉਣ ਹਿਤ ਜੋ ਗੁਰਵਾਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਿਓਂ ਹੁਕਮਾਇਆ ਜਾਵੇਗਾ, ਗੁਰਵਾਕ ਅੰਦਰ ਰਮਜ਼ ਮਾਤਰ ਭੀ ਜੋ ਇਸ਼ਾਰਾ ਗੁਰਮੰਤਰ ਪ੍ਰਥਾਇ ਹੋਵੇਗਾ, ਉਹ ਸੰਪੂਰਨ ਗੁਰਮੰਤਰ ਸਿਮਰਨ ਨਮਿੱਤ ਨਿਸਚਿਤ ਕੀਤਾ ਜਾਵੇਗਾ। ਉਸ ਸਮੇਂ ਹਿਰਦੇ ਦ੍ਰਿਸ਼ਟੀ-ਗੋਚਰ ਜਿਤਨੇ ਨਾਮ ਭੀ ਗੁਰਬਾਣੀ ਅੰਦਰ ਆਏ ਸਨ, ਉਹਨਾਂ ਵਿਚੋਂ ਜਿਸ ਨਾਮ ਦਾ ਇਸ਼ਾਰਾ ਰਮਜ਼ ਮਾਤ੍ਰ ਭੀ ਹੋਵੇਗਾ, ਉਸ ਨਾਮ ਨੂੰ ਸਤਿਨਾਮ ਸਿਮਰਨ ਯੋਗ ਗੁਰਮੰਤਰ ਨਾਮ ਦ੍ਰਿੜ੍ਹ ਕਰ ਮੰਨਿਆ ਜਾਵੇਗਾ। ਇਸ ਤੋਂ ਛੁੱਟ ਦੂਤੀ ਸਮੂਹ ਨਾਮ ਜੋ ਗੁਰਬਾਣੀ ਅੰਦਰ ਆਏ ਹਨ, ਉਹ ਕ੍ਰਿਤਮ ਨਾਮ ਸਮਝੇ ਜਾਣਗੇ। ਗੁਰਬਾਣੀ ਅੰਦਰ ਪੇਖੇ ਪਠਨ ਕੀਤੇ ਜੋ ਸਨਮੁਖ ਚਿਤ੍ਰਤ ਸਨ, ਉਨ੍ਹਾਂ ਵਿਚੋਂ "ਗੁਰੂ" ਅਤੇ "ਵਾਹੁ" ਪਦ ਜੇ ਆਏ ਜਾਂ ਇਨ੍ਹਾਂ ਦੋਹਾ ਵਿਚੋਂ ਕੋਈ ਇੱਕ ਭੀ ਆਇਆ ਤਾਂ ਉਸ ਤੋਂ ਇਹ ਸੰਭਾਵਨਾ ਹੋਵੇਗੀ ਕਿ ਇਹ "ਵਾਹਿਗੁਰੂ" ਨਾਮ ਵਲ ਇਸ਼ਾਰਾ ਹੈ, "ਗੁਰੂ ਗੁਰੂ" ਅਤੇ "ਵਾਹੁ ਵਾਹੁ" ਦਾ ਜਾਪ ਪੂਰਾ ਸ਼ਬਦ "ਵਾਹਿਗੁਰੂ" ਸਿਮਰਨ ਦਾ ਰਮਜ਼ੀ ਹੁਕਮ ਹੋਵੇਗਾ। ਦ੍ਰਿਸ਼ਟਾਂਤ ਮਾਤਰ ਜੇ ਕਰ ਏਹ ਹੁਕਮ ਆਇਆ "ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥"* ਤਦ ਇਹ "ਗੁਰੂ" ਪਦ ਸੰਪੂਰਨ "ਵਾਹਿਗੁਰੂ" ਜਾਪ ਦਾ ਬੋਧਕ ਹੋਵੇਗਾ। ਅਥਵਾ ਇਉਂ ਆ ਗਿਆ, "ਮੇਰੇ ਮਨ ਗੁਰੁ ਗੁਰੁ ਗੁਰੁ ਸਦ

* ਗੋਂਡ ਮ: ੫ , ੮੬੪

ਕਰੀਐ ॥ ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਾਰੀਐ ॥"*
ਤਦ ਭੀ ਇਹ ਹੁਕਮ "ਵਾਹਿਗੁਰੂ" ਸਿਮਰਨ ਪ੍ਰਥਾਇ ਦ੍ਰਿੜ੍ਹ ਕੀਤਾ ਜਾਵੇਗਾ।
ਇਸ ਪ੍ਰਕਾਰ ਦੀ ਪ੍ਰਿਥਮ ਹੀ ਧਾਰਨਾ ਧਾਰ ਕੇ ਚਿਤਵਨੀ ਚਿਤਵਦਿਆਂ
ਗੁਰਦੁਆਰੇ ਵਲ ਧਾਈ ਕਰੀ ਚਲਿਆ ਜਾ ਰਿਹਾ ਸੀ।

---

* ਗਉੜੀ ਪੂਰਬੀ ਮ: ੫ ; ੨੧੩.

ਪ

# ਗੁਰਮਤਿ ਨਾਮ ਦਾ ਪ੍ਰਕਾਸ਼*

ਪਰ ਮਲਕ ਮਲਕ ਪੈਰ ਧਰਾਂ। ਜਦੋਂ ਮੈਂ ਅਤਿ ਨੇੜੇ ਢੁੱਕਾ ਤਾਂ ਮਧੁਰ ਮਧੁਰ ਪਾਠ ਦੀ ਰਸੀਲੀ, ਅਤਿ ਮਨ-ਮੋਹਣੀ ਦਿਲ ਖਿੱਚਵੀਂ ਧੁਨੀ ਸੁਣੀ, ਜੋ ਮੈਨੂੰ ਮਸਤ ਕਰਦੀ ਜਾਵੇ ਪਰ ਬਾਣੀ ਸਪੱਸ਼ਟ ਤੌਰ ਤੇ ਸੁਣੀ ਤੇ ਸਮਝੀ ਨਾ ਜਾਵੇ। ਬੜਾ ਹੈਰਾਨ ਕਿ ਅੱਜ ਸੁਵਖਤੇ ਹੀ ਕਿਸ ਨੇ ਮਹਾਰਾਜ ਦਾ ਪ੍ਰਕਾਸ਼ ਕੀਤਾ ਹੈ ਤੇ ਕੌਣ ਐਸੀ ਚਿੱਤ ਚੀਰਵੀਂ ਪਰੇਮ ਲਟਕ ਵਿਚ ਅਟਕ ਅਟਕ ਕੇ ਤੇ ਲਮਕ ਲਮਕ ਕੇ ਪਾਠ ਕਰ ਰਿਹਾ ਹੈ। ਜਦ ਮੈਂ ਐਨ ਦਰਵਾਜ਼ੇ ਦੀ ਦੇਹੁਲੀ ਪਾਸ ਪੁਜਾ ਅਤੇ ਅੰਦਰ ਵਾਰ ਵੜਨ ਲੱਗਾ ਤਾਂ ਮੇਰਾ ਸੀਸ ਇਕ ਦਮ ਝੁਕ ਗਿਆ ਅਤੇ ਫੜੱਕ ਮੇਰੇ ਸਰਵਣ ਸਰੋਤ ਦੇ ਦਰਵਾਜ਼ੇ ਅੰਦਰ ਏਹੁ ਦੋ ਤੁਕਾਂ ਸਪੱਸ਼ਟ ਆ ਪਈਆਂ। ਯਥਾ ਦੁਤੁਕੀ —

"ਵੇਮੁਹਤਾਜਾ ਵੇਪਰਵਾਹੁ ॥ ਨਾਨਕ ਦਾਸ ਕਹਹੁ ਗੁਰ ਵਾਹੁ"×

"ਕਹਹੁ ਗੁਰ ਵਾਹੁ" ਦੀ ਐਸੀ ਜ਼ਬਰਦਸਤ ਚੁੰਭਕ ਕਲਾ ਵਾਲੀ ਸੱਟ ਪਈ ਕਿ ਤੁਰੰਤ 'ਵਾਹਿਗੁਰੂ' 'ਵਾਹਿਗੁਰੂ' ਦੀ ਝਰਨਾਟ ਦਾ ਰਾਗ ਮੇਰੇ ਰਗ ਰੇਸ਼ੇ ਤੇ ਲੂੰ ਲੂੰ ਅੰਦਰ ਛਿੜ ਗਿਆ। ਮਾਨੋ ਕੋਈ ਅਗੰਮ ਦੀ ਅਨਾਹਦ ਚਾਬੀ ਮੇਰੇ ਘਟ ਰੂਪੀ ਘੜੀ ਨੂੰ ਲਗ ਗਈ। ਮੇਰੇ ਰੋਮ ਰੋਮ ਨੂੰ ਜੀਭਾਂ ਲੱਗ ਗਈਆਂ, ਜਿਨ੍ਹਾਂ ਵਿਚੋਂ ਉਹ ਚੁਅੱਖਰਾ ਜਾਪ (ਵਿਰਦ) ਛਿੜ ਪਿਆ। ਸੱਟ ਪੌਂਦੇ ਸਾਰ ਹੀ ਮੈਂ ਉੱਭੜਕੇ ਮਹਾਰਾਜ ਦੀ ਚਰਨ ਸਰਨ ਡੰਡਉਤ ਵਿਚ ਜਾ ਪਿਆ। ਪਰ ਮੈਨੂੰ ਇਹ ਪਤਾ ਨਹੀਂ ਕਿ ਕਿਹੜੀ ਤਾਕਤ, ਕਿਹੜੀ ਅਮਰ ਕਲਾ ਨੇ ਮੈਨੂੰ ਗੁਰਦੁਆਰੇ ਦੀ ਦੇਹੁਲੀ ਵਿਚੋਂ ਉਭੜਾ ਕੇ ਤੇ ਉਛਾਲਾ ਦੇ ਕੇ ਇਕ ਛਿਨ ਮਾਤਰ ਅੱਖ ਦੇ ਫੋਰ ਵਿਚ ਗੁਰੂ ਸਾਹਿਬ ਦੇ ਨਿਕਟ ਸਨਮੁਖੀ ਹਜ਼ੂਰੀ ਸਰਣਾਗਤ ਵਿਚ ਧੜੰਮ ਜਾ ਸਿਟਿਆ। ਪਾਠ ਹੋਣਾ ਓਦੋਂ ਬੰਦ ਹੋ ਚੁਕਾ ਸੀ। ਮੈਂ ਡੰਡਉਤ ਵਿਚੋਂ ਉਠ ਕੇ ਗੁਰੂ ਸਾਹਿਬ ਜੀ ਦੇ ਦਰਸ਼ਨ ਕੀਤੇ ਤੇ ਫਤਹ

*ਚਿੱਠੀ ਨੰ: ੨, ੩੦ ਮਾਰਚ ੧੯੨੨
×ਆਸਾ ਮ: ੫, ੩੭੬

**ਅਚਰਜ ਕੌਤਕ**

ਬੁਲਾਈ ਤਾਂ ਕੀ ਦੇਖਾਂ, 'ਮਹਾਰਾਜ ਜੀ ਉਤੇ ਚੌਰ ਹੋ ਰਿਹਾ ਹੈ ਪਰ ਤਾਬੇ ਕੋਈ ਨਹੀਂ, ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਰ ਵਾਰ ਚੰਦੋਆ ਸਾਹਿਬ ਤੇ ਸ੍ਰੀ ਗੁਰੂ ਸਾਹਿਬ ਦੇ ਵਿਚਕਾਰ ਅਦੁਤੀ ਚਮਤਕਾਰਕ ਅਤੇ ਝਿਲਮਿਲਕਾਰ ਛਬੰਨੀ ਚੱਕ੍ਰਤ ਚਿੱਤਰਕਾਰੀ ਵਿਚ "ਵਾਹਿਗੁਰੂ" ਸ਼ਬਦ ਚਿਤਰਿਆ ਝਿਲਮਿਲ ਝਿਲਮਿਲ ਕਰੇ, ਜੋ ਆਸਰੇ ਬਿਹੂਣ ਹਵਾ ਵਿਚ

**ਅਲੌਕਿਕ ਗੁਰਮੰਤਰ ਚਿੱਤਰਕਾਰੀ**

ਮੁਅੱਲਕ ਟਿਕਿਆ ਲਹਿਰੇ ਮਾਰੇ। ਗੁਰਦੁਆਰੇ ਦੇ ਹਵਾਈ ਪੁਲਾੜ ਵਿਚ ਚਾਰ ਚੁਫੇਰੇ ਇਹ ਹੀ ਕਉਤਕ ਵਰਤ ਰਿਹਾ ਸਾਂਗੋ ਪਾਂਗ ਦਿਸੇ।'

ਮੈਂ ਸਿਦਕ ਵਿਚ ਪੰਘਰ ਕੇ ਸਿਦਕ ਦਾ ਰੂਪ ਹੋ ਗਿਆ। ਗੁਰੂ ਸਾਹਿਬ ਤੇ ਮੇਰੇ ਬਿਨਾਂ ਗੁਰਦੁਆਰੇ ਵਿਚ ਕੋਈ ਨਾ, ਪਰ ਚੌਰ ਹੋਈ ਜਾਵੇ। ਨਾ ਚੌਰ ਕਰਨ ਵਾਲਾ ਹੱਥ ਦਿਸੇ ਤੇ ਨਾ ਕੋਈ ਚੌਰ ਕਰਨ ਵਾਲਾ ਨਜ਼ਰ ਆਵੇ। ਮੈਂ ਬਿਸਮਾਦ ਪਰ ਸਿਦਕ ਵਿਚ ਬਿਸਮਾਦ ਹੋ ਗਿਆ, ਅਤੇ ਧੰਨ ਗੁਰੂ ਦੀ ਸੰਕੇਤਕ ਮਹਿਮਾ ਵਾਲੇ "ਵਾਹਿਗੁਰੂ" ਨਾਮ ਦੀ ਝੁਨਕਾਰ ਹੋਰ ਭੀ ਬਿਸਮ ਰੰਗਾਂ ਵਿਚ ਅਰੂੜ੍ਹ ਹੋ ਤੁਰੀ। ਧੌਣ ਨੀਵੀਂ ਸੁਟ ਲਈ ਤੇ ਮੇਰੇ ਹੱਥ ਜੁੜ ਗਏ, ਗਲ ਵਿਚ ਪੱਲੂ ਪਿਆ ਹੋਇਆ ਸੀ। ਮੈਂ ਬੜੇ ਅਦਬ ਭੈ ਭਾਵਨੀ ਨਾਲ ਮਹਾਰਾਜ ਜੀ ਦੀ ਪ੍ਰਕਰਮਾ ਕਰਨ ਲਗ ਗਿਆ। ਮੈਂ ਪ੍ਰਕਰਮਾਂ ਕਰ ਹੀ ਰਿਹਾ ਸੀ ਕਿ ਇਤਨੇ ਨੂੰ ਗਰੰਥੀ ਸਿੰਘ ਅੰਦਰ ਵਾਰ ਤੇ ਪਰਲੇ ਪਾਸਿਓਂ ਨਿਕਲ ਆਇਆ। ਉਸ ਨੂੰ ਦੇਖ ਮੈਂ ਠਠੰਬਰ ਕੇ ਭੂਰੇ ਦੀ ਬੁੱਕਲ ਮਾਰ ਮਹਾਰਾਜ ਦੇ ਸਨਮੁਖ ਹੋ ਕੇ ਬੈਠ ਗਿਆ। ਗ੍ਰੰਥੀ ਭਾਈ ਨੇ ਆਉਂਦੇ ਹੀ ਪੁਛਿਆ ਕਿ ਪ੍ਰਕਾਸ਼ ਕਿਸ ਨੇ ਕੀਤਾ ਹੈ ? ਕੀ ਤੁਸੀਂ ਕੀਤਾ ਹੈ ? ਮੈਂ ਉਪਰ ਨੂੰ ਸਿਰ ਚੁੱਕ ਕੇ ਉਸ ਵਲ ਦੇਖਿਆ,ਪਰ ਮੈਥੋਂ ਉੱਤਰ ਕੁਝ ਨਾ ਦਿੱਤਾ ਗਿਆ। ਪਰ ਹੁਣ ਮਹਾਰਾਜ ਜੀ ਉਤੇ ਚੌਰ ਹੁੰਦਾ ਨਾ ਦਿਸੇ ਅਤੇ ਉਹ ਅਲੌਕਿਕ ਗੁਰ-ਮੰਤਰ ਚਿਤ੍ਰਕਾਰੀ ਭੀ ਗੁੰਮ। ਇਤਨੇ ਨੂੰ ਗ੍ਰੰਥੀ ਸਿੰਘ ਦਾ ਛੋਟਾ ਭਾਈ ਭੀ ਆ ਗਿਆ ਜੋ ਬਹੁਤ ਗੁਰਮੁਖ ਸੀ। ਉਸ ਨੂੰ ਭੀ ਗ੍ਰੰਥੀ ਨੇ ਓਹੋ ਪੁੱਛ ਗਿੱਛ ਕੀਤੀ। ਪਰ ਉਸ ਨੇ ਵੀ ਕੰਨਾਂ ਤੇ ਹੱਥ ਰਖਿਆ। ਉਹ ਫੇਰ ਚੁੱਪ ਹੋ ਗਏ। ਮੈਨੂੰ ਪਤਾ ਨਹੀਂ ਕਿ ਉਨ੍ਹਾਂ ਕੀ ਸਮਝਿਆ ਵਿਚਾਰਿਆ ਤੇ ਕਿਵੇਂ ਖ਼ਿਆਲ ਕੀਤਾ ਹੋਊ।

ਫੇਰ ਗ੍ਰੰਥੀ ਜਦੋਂ ਤਾਬੇ ਬੈਠ ਕੇ ਆਵਾਜ਼ਾ ਲੈਣ ਨੂੰ ਰੁਮਾਲ ਚੁੱਕਣ ਲੱਗਾ ਜੋ ਗੁਰੂ ਸਾਹਿਬ ਉੱਪਰ ਦਿੱਤਾ ਹੋਇਆ ਸੀ, ਤਾਂ ਮੈਂ ਛੜੱਪ ਦੇ ਕੇ ਤਾਬੇ ਵਲ ਨੂੰ ਆ ਖੜ੍ਹਾ ਹੋਇਆ। ਉਧਰ ਗ੍ਰੰਥੀ ਨੇ ਆਵਾਜ਼ਾ ਅਰੰਭ ਦਿਤਾ। ਆਵਾਜ਼ੇ

ਦਾ ਜੋ ਵਾਕ ਸੀ, ਉਹ ਦਰਸ਼ਨ ਕਰਨ ਤੋਂ ਇੰਨ ਬਿੰਨ ਉਹੀ ਨਿਕਲਿਆ, ਜੋ ਮੈਂ ਸੁਣਿਆ ਸੀ। ਜਾਂ ਮੇਰਾ ਸੁਣਿਆ ਪੇਖਿਆ ਇੱਕ ਹੋ ਗਿਆ ਤਾਂ ਮੈਂ ਹੋਰ ਭੀ ਹੱਕਾ ਬੱਕਾ ਰਹਿ ਗਿਆ। ਮੈਂ ਮੂਧੇ ਮੂੰਹ ਮਹਾਰਾਜ ਜੀ ਦੇ ਅਗਰ ਭਾਗ ਜਾ ਪਿਆ। ਗ੍ਰੰਥੀ ਤਾਂ ਵਾਕ ਲੈ ਕੇ ਬਾਹਰ ਚਲਿਆ ਗਿਆ, ਉਸ ਦਾ ਪ੍ਰੇਮੀ ਭਾਈ ਬੜੇ ਪਿਆਰ ਸਤਿਕਾਰ ਨਾਲ ਸਹਿਮ ਕੇ ਮੇਰੇ ਕੋਲ ਆ ਬੈਠਾ ਤੇ ਮੈਨੂੰ ਆਖਣ ਲਗਾ 'ਇਉਂ ਕਿਉਂ ਪਏ ਹੋ?' ਮੈਂ ਆਖਿਆ: 'ਜੀ! ਅਰਦਾਸ ਸੋਧ ਕੇ ਚੁੱਭਾ ਮਾਰ ਕੇ ਮੇਰੀ ਨਮਿਤ ਵਾਕ ਲੈ ਦਿਓ।' ਉਸ ਕਿਹਾ: 'ਅਰਦਾਸਾ ਮੈਂ ਕਰ ਦਿੰਦਾ ਹਾਂ, ਵਾਕ ਤੁਸੀਂ ਲਵੋ।' ਮੈਂ ਆਖਿਆ: 'ਚੁੱਭਾ ਭੀ ਤੁਸੀਂ ਹੀ ਮਾਰ ਦਿਉ, ਮੈਂ ਖੜਾ ਖੜੋਤਾ ਵਾਕ ਲੈ ਲਵਾਂਗਾ। ਮੈਂ ਤਾਬੇ ਨਹੀਂ ਬੈਠਣਾ, ਤੁਸੀਂ ਬੈਠੇ ਰਹੋ।' ਉਸ ਪ੍ਰੇਮੀ ਨੇ ਮੰਨਣ ਵਿਚ ਹੁੱਤ ਨਹੀਂ ਕੀਤੀ। ਬੜੇ ਪ੍ਰੇਮ ਨਾਲ ਅਰਦਾਸਾ ਸੋਧਿਆ, ਬੜੀ ਸਿਦਕ ਭਾਵਨੀ ਨਾਲ ਅੰਤਰ ਧਿਆਨ ਹੋ ਕੇ ਚੁੱਭਾ ਮਾਰਿਆ। ਜਾਂ ਮੈਂ ਵਾਕ ਲਿਆ ਤਾਂ ਐਨ ਪ੍ਰਥਮ ਪੰਨੇ ਦੀ ਪਹਿਲੀ ਸਤਰ ਦਾ ਅਰੰਭ ਇਹ ਸੀ, ਜਿਸ ਤੇ ਦ੍ਰਿਸ਼ਟੀ ਚੁੰਭਕ ਫੁਰਤੀ ਨਾਲ ਜਾ ਟਿਕੀ—

**ਨਾਮ ਦੀ ਮਹਿਮਾ ਤੇ ਸਿਮਰਣ ਦੀ ਵਖਾਖਯਾ**

"ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ ॥
ਪੂਰੈ ਸਬਦਿ ਪ੍ਰਭੁ ਮਿਲਿਆ ਆਈ ॥ ਵਡਭਾਗੀਆ
ਵਾਹੁ ਵਾਹੁ ਮੁਹਹੁ ਕਢਾਈ ॥ ਵਾਹੁ ਵਾਹੁ ਕਰਹਿ
ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ ॥
ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥੨॥"*

ਪੜ੍ਹਨ ਸਾਰ ਹੀ ਮੇਰੀ ਰਸਨਾ ਤੇ ਮੋਹਰ ਲੱਗ ਗਈ। ਪੂਰੇ ਸ਼ਬਦ ਦੀ ਤੇ ਇਸ ਪੂਰੇ ਸ਼ਬਦ ਕਰਕੇ "ਪ੍ਰਭੁ ਮਿਲਿਆ ਆਈ" ਦੀ ਸਫਲ ਬਿਵਸਥਾ ਸ਼ੀਘਰ ਹੀ ਵਾਪਰ ਜਾਣ ਦਾ ਰਾਈ ਸੰਸਾ ਸੰਦੇਹ ਨਾ ਰਿਹਾ ਅਤੇ ਇਸ ਗੱਲ ਦੀ ਦ੍ਰਿੜ੍ਹਤਾ ਮੇਰੇ ਰੋਮ ਰੋਮ ਅੰਦਰ ਅੰਕ੍ਰਿਤ ਹੋ ਗਈ ਕਿ ਸੱਚ ਮੁੱਚ ਸਤਿਗੁਰੂ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਗੁਰਮੰਤਰ ਰੂਪੀ ਸਚੇ ਰਤਨ ਹੀਰੇ ਨੂੰ ਕੱਢ ਕੇ ਤਲੀ ਪਰ ਰੱਖ ਦਿਤਾ ਹੈ—"ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥"×

ਧਾਈ ਕਰਕੇ ਇਸ ਥੋਂ ਪ੍ਰਥਮ ਸਲੋਕ ਪਤ੍ਰਾ ਪਰਤ ਕੇ ਪੜ੍ਹਿਆ ਤਾਂ ਹੋਰ ਪਤਾ ਲਗਾ ਕਿ "ਵਾਹੁ ਵਾਹੁ ਆਪਿ ਅਖਾਇਦਾ" ਹੈ ਅਤੇ ਅਖਾਇੰਦਾ

---

*ਗੂਜਰੀ ਕੀ ਵਾਰ ਮ: ੩, ੫੧੪

× ਰਾਮਕਲੀ ਮ: ੪, ੮੮੦

"ਗੁਰ ਸਬਦੀ" ਹੈ। ਨਾਲੇ ਇਹ ਪਤਾ ਲੱਗਾ ਕਿ "ਵਾਹੁ ਵਾਹੁ ਸਿਫਤਿ ਸਲਾਹ" ਹੈ। ਜੋ ਜਪੁਜੀ ਸਾਹਿਬ ਦੇ ਪਾਠ ਵਿਚ ਪੜ੍ਹਦੇ ਹੁੰਦੇ ਸੀ "ਸਾਲਾਹੀ ਸਾਲਾਹ" ਉਹ ਇਹੋ ਸਿਫ਼ਤ ਸਾਲਾਹ ਹੈ ਤੇ ਨਾਲ ਇਸ ਸਲੋਕ ਵਿਚੋਂ ਇਹ ਪਤਾ ਲਗਾ ਕਿ 'ਵਾਹੁ' ਇਸ ਪੂਰੇ ਸਬਦਿ ਰੂਪੀ ਨਾਮ (ਗੁਰਮੰਤਰ ਵਾਹਿਗੁਰੂ) ਦੇ ਜਾਪ ਮਈ ਸਿਫ਼ਤ ਸਲਾਹਿ ਕਰਦੇ ਹੋਇਆਂ ਹੀ "ਸਚਿ ਮਿਲਾਵਾ" ਹੁੰਦਾ ਹੈ ਅਤੇ "ਪ੍ਰਭੁ ਪਾਇਆ" ਜਾਂਦਾ ਹੈ। ਮੈਨੂੰ ਇਸ ਵਾਰੀ ਪਉੜੀ ਦੇ ਭੋਗ ਪਾਉਣ ਸਾਰ ਹੀ ਅੰਤਰ ਗਤੀ ਇਹ ਪ੍ਰੇਰਨਾ ਹੋਈ ਕਿ ਅਗਾੜੀ ਦੀਆਂ ਪਉੜੀਆਂ ਭੀ ਸਲੋਕਾਂ ਸਹਿਤ ਪੜ੍ਹਾਂ। ਪ੍ਰੇਰਨਾ ਹੁੰਦੇ ਸਾਰ ਮੈਂ ਅਗਲਾ ਸਲੋਕ ਪੜ੍ਹਨ ਲੱਗ ਪਿਆ ਤਾਂ ਮੈਨੂੰ ਨਾਮ ਦੀ (ਸਿਫ਼ਤਿ ਸਲਾਹ) ਮਹਿਮਾ ਹੋਰ ਤੋਂ ਹੋਰ ਵਧੀਕ ਪ੍ਰਗਟੀਂਦੀ ਜਾਇ। ਐਥੋਂ ਤਾਈਂ ਕਿ "ਸਦਾ ਅਨੰਦੁ ਹੋਵਣ", "ਹਰਿ ਸਿਉਂ ਲਿਵ ਲਾਉਣ" ਤੇ "ਸਤਿ ਰਜ਼ਾ ਵਿਚ ਸਮਾਉਣ" ਦਾ ਏਹੀ ਕੇਵਲ ਏਹੀ ਵਸੀਲਾ ਹੈ। ਅਗਲੇਰੇ ਸਲੋਕ ਤੋਂ ਸਪਸ਼ਟ ਹੋਇਆ ਕਿ "ਵਾਹੁ ਵਾਹੁ" ਪੂਰਾ ਸ਼ਬਦ ਅਰਥਾਤ (ਸਿਫ਼ਤ ਸਲਾਹਿ) ਰੂਪੀ ਬਾਣੀ ਸੱਚ (ਅਸਲ ਸਚ) ਹੈ ਜੋ ਕੇਵਲ "ਗੁਰਮੁਖਿ ਲਧੀ ਭਾਲਿ"। ਫੇਰ ਇਹ ਕਿ ਇਸ ਸਿਫ਼ਤ ਸਲਾਹ ਨੂੰ 'ਸਬਦੇ' (ਬੈਖਰੀ ਬਾਣੀ ਦਵਾਰਾ) ਭੀ ਉਚਰੇ। ਹਿਰਦੈ ਨਾਲਿ (ਪਰਾ ਪਸੰਤੀ ਮਧਰਾ ਬਿਵਸਥਾ ਵਿਚ ਭੀ) ਅਰਾਧਨ ਕਰੈ। ਤੇ "ਰਿਦੈ ਸਮਾਲਿ" (ਨਾਭੀ ਵਿਚ ਉਤਾਰ ਕੇ) ਭੀ ਰੱਖੇ, ਹਰ ਤਰ੍ਹਾਂ ਬੇੜਾ ਪਾਰ ਹੈ। ਫਿਰ ਇਸ ਤੋਂ ਅਗਲੇਰੀ ਸੋਲ੍ਹਵੀਂ ਪਉੜੀ ਦੇ ਪ੍ਰਥਮ ਸਲੋਕ ਵਿਚ "ਵਾਹਿਗੁਰੂ" ਨਾਮ ਦੀ ਮਹੱਤਤਾ ਅਤੇ ਸਰੂਪ ਵਰਨਣ ਕਰਕੇ "ਵਾਹਿਗੁਰੂ" ਨਾਮ ਦੀ ਸਿਫ਼ਤ ਸਲਾਹਿ ਪੱਕੀ ਕਰਕੇ ਦ੍ਰਿੜ੍ਹਾ ਦਿਤੀ। ਤੇ "ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ"* ਦਾ ਠੱਪਾ ਲਾ ਦਿਤਾ, ਕਿ ਕੇਵਲ ਇਸੇ ਏਕੋ ਨਾਮ ਤੇ ਕਾਇਮ ਦਾਇਮ ਰਹਿਣਾ ਹੈ, ਜੋ ਹੁਣ ਹੀ ਸਤਿਗੁਰੂ ਸਾਹਿਬ ਜੀ ਨੇ ਬੁਝਾਇ ਦੀਆ ਹੈ। ਦੂਜੇ ਸਲੋਕ ਵਿਚ ਇਸ ਗੁਰਮਤਿ ਨਾਮ ਜਪਣ ਹਾਰਿਆਂ ਦਾ ਪਰਤਾਪ ਵਰਨਣ ਕੀਤਾ ਹੈ। ਇਥੋਂ ਤਾਈਂ ਕਿ "ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ"× ਵਾਲੀ ਉਚ ਪਰਤਾਪੀ ਬਿਵਸਥਾ ਪ੍ਰਾਪਤ ਹੋ ਜਾਂਦੀ ਹੈ। ਇਸ ਤੋਂ ਅਗਾਂਹ ਦੀ ਪਉੜੀ ਦਾ ਜੋ ਸਲੋਕ ਪੜ੍ਹਿਆ ਤਾਂ ਇਸ ਗੱਲ ਦਾ ਨਿਤਾਰਾ ਹੋਇਆ, ਕਿ

**ਨਾਮ ਦੀ ਵਯਾਖਯਾ**

ਇਸ ਨਾਮ ਨੂੰ ਕੇਵਲ ਉਹੀ ਵਡਭਾਗੇ ਜਨ ਸਦਾ ਲਈ ਜਪਦੇ ਰਹਿੰਦੇ ਹਨ "ਜਿਨ ਕਉ ਆਪੇ ਦੇਇ ਬੁਝਾਇ।" "ਨਾਨਕ ਗੁਰਮੁਖਿ ਜਾਣੀਐ ਜਾ

---

*ਗੂਜਰੀ ਕੀ ਵਾਰ, ਸਲੋਕ ਮ: ੩, ੫੧੫

×ਗੂਜਰੀ ਕੀ ਵਾਰ, ਸਲੋਕ ਮ: ੩, ੫੧੫

ਕਉ ਆਪਿ ਕਰੇ ਪਰਗਾਸੁ ।"* ਅਤੇ ਨਾਮ ਜਪਣ ਨਾਲ ਹੀ ਮਨ ਦੀ ਹਉਮੈ ਮਲ ਦੂਰ ਹੁੰਦੀ ਹੈ। ਗੱਲ ਕੀ ਨਾਮ ਦੀ ਪਾਰਸ ਕਲਾ ਨਾਮ ਜਪਣ ਹਾਰਿਆਂ ਦੀ ਸੋਭਾ, ਸੁੰਦਰਤਾ, ਨਾਮ ਦੀ ਸਰਬ ਫਲ ਪਰਦਾਇਕ ਸਮਰੱਥਾ, ਨਾਮ ਜਪਣ ਹਾਰਿਆਂ ਦੀ ਸੰਗਤ ਤੇ ਮਿਲਾਪ ਦੀ ਖਿਨ ਖਿਨ ਲੋੜ, ਹਿਰਦੇ ਕਰਕੇ ਤੇ ਮੁਖ ਕਰਕੇ ਭੀ ਨਾਮ ਨੂੰ ਸੁਆਸ ਸੁਆਸ ਜਪਦੇ ਰਹਿਣ ਦੀ ਤੱਦੀ ਤਾਕੀਦ ਅਤੇ ਨਾਮ ਅਰਾਧਨ ਕਰਨ ਹਾਰਿਆਂ ਵਿਟਹੁ ਤਨ, ਮਨ, ਨਛਾਵਰ ਕਰਨ ਦੀ ਅਕਾਂਖਿਆ, ਆਗਯਾ ਏਹ ਸਭ ਪਰਮਾਰਥੀ ਅਰਥ ਇਸ ਸਲੋਕ ਦੇ ਭਾਵ ਵਿਚ ਸੰਚਤ ਹੋਏ ਦੇਖੇ। ਸਤਾਰ੍ਹਵੀਂ ਪਉੜੀ ਦੇ ਦੂਜੇ ਸਲੋਕ ਵਿਚ ਨਾਮ ਦੀ ਅਭੇਦਤਾ, ਨਾਮ ਦੀ ਅੰਮ੍ਰਿਤ ਕਲਾ, ਨਾਮ ਦੇ ਸੇਵਨ ਹਾਰਿਆਂ ਨੂੰ ਨਾਮ ਰੂਪੀ ਫਲ ਦੀ ਪ੍ਰਾਪਤੀ, ਨਾਮ ਅਭਯਾਸ ਦਵਾਰਾ ਨਾਮੀ ਦੀ ਸਰਬ ਵਿਆਪਕਤਾ ਦੀ ਲੱਖਤਾ (realisation) ਵਾਹੁ, ਵਾਹਿਗੁਰੂ ਨਿਤ ਕਰਨ ਹਾਰੇ ਗੁਰਸਿਖਾਂ ਦਾ "ਵਾਹੁ" ਕਰਨਾ ਗੁਰੂ ਪੂਰੇ ਨੂੰ ਭਾਉਣਾਂ ਤੇ ਇਕ ਮਨ ਇੱਕ ਚਿੱਤ ਹੋ ਕੇ "ਵਾਹੁ ਵਾਹੁ" ਕਰਨ ਕਰਕੇ ਜਮ ਕੰਕਰ ਦਾ ਨਿਕਟ ਨਾ ਆਉਣਾ ਅਤੇ ਮਨ ਚਿੰਦੇ ਫਲ ਪਾਉਣਾ ਇਹ ਸਰਬ ਗੱਲਾਂ ਵਰਣਨ ਹਨ। ਅਠਾਰਵੀਂ ਪਉੜੀ ਦੇ ਪਹਿਲੇ ਸਲੋਕ ਦਾ ਵਾਕ "ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ"× ਜਦੋਂ ਪਾਠ ਵਿਚ ਆਇਆ ਤਾਂ ਸਪਸ਼ਟ ਨਿੱਤਰਵਾਂ ਫ਼ੈਸਲਾ ਹੋਇਆ ਕਿ ਗੁਰਮਤਿ ਅੰਮ੍ਰਿਤ ਨਾਮ ਬਸ ਕੇਵਲ ਇਹੋ ਹੀ ਹੈ। ਸਭ ਤੋਂ ਪਿਛਲੀ ਤੁਕ ਵਿਚ "ਅਨਦਿਨੁ ਨਾਮੁ ਲਏਇ" ਵਾਲੀ ਪੰਗਤੀ ਨੇ ਮੈਨੂੰ ਪਹਾੜ ਵਾਕੂ ਅਚੱਲ ਖੜ੍ਹਾ ਕਰ ਦਿਤਾ, ਹੁਣੇ ਤੋਂ ਹੀ ਅਠੇ ਪੰਹਿਰ ਨਾਮ ਵਿਚ ਜੁਟੇ ਰਹਿਣਾ ਹੈ। ਭਾਵੇਂ "ਤਨ ਮਨ ਜਾਇ ਤ ਜਾਉ" ਹੁਣ, ਬਸ ਜੀ ! ਫ਼ੈਸਲਾ ਗਹਿ ਗੱਡਵਾਂ ਹੋ ਗਿਆ ਕਿ ਨਾਮ ਦੀ ਪ੍ਰਾਪਤੀ ਤਾਂ ਹੋ ਗਈ। ਨਾਮੀ ਦੀ ਪ੍ਰਾਪਤੀ ਜਦ ਤਾਈਂ ਨਾ ਹੋ ਜਾਵੇ ਤਦ ਤੀਕ ਇਕ ਤਾਰ ਨਾਮ ਵਿਖੇ ਦਿਨ ਰੈਣ ਜੁਟੇ ਰਹਿਣਾ ਹੈ ਤੇ ਐਸਾ ਜੁਟਣਾ ਹੈ ਕਿ ਖਾਨ ਪਾਨ ਸੈਨ ਚੈਨ ਸਭ ਤਿਆਗ ਦੇਣੇ ਹਨ। ਮੇਰਾ ਹੌਸਲਾ ਹੁਣ ਸਿਖਰਲੀ ਟੀਸੀ ਦਾ ਸੀ। ਹਿੰਮਤ, ਸਾਹਸ, ਉਦਮ ਮੇਰੇ ਦੁਆਲੇ ਦਿੱਬ ਦੇਵ ਰੂਪ ਧਾਰ ਕੇ ਆਣ ਹਾਜ਼ਰ ਹੋਏ। ਮੈਂ ਹਲਾਸ਼ੇਰੀ ਨਾਲ ਮਹਾਰਾਜ ਨੂੰ ਮੱਥਾ ਟੇਕ ਕੇ ਜਦੋਂ ਗੁਰਦੁਆਰਿਓਂ ਵਿਦਾ ਹੋਣ ਦੀ ਆਗਯਾ ਮੰਗਣ ਲਗਾ ਤਾਂ ਮੈਨੂੰ ਤੁਰਨ ਲਗੇ ਨੂੰ ਇਹ ਗੁਰ ਅਸੀਸ ਮਿਲੀ —

---

*ਆਸਾ ਕੀ ਵਾਰ ਮ: ੨, ੪੬੩

×ਗੂਜਰੀ ਕੀ ਵਾਰ ਸਲੋਕ ਮ: ੩, ੫੧੫

**ਗੁਰੂ ਅਸੀਸ**

"ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥ ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥"* ਮੈਂ ਇਸ ਅਸੀਸ ਦੇ ਮਿਲਣ ਸਾਰ ਧੰਨਾ ਹੋ ਗਿਆ; ਵਡਭਾਗਾ ਹੋ ਗਿਆ, ਆਪਣੇ ਆਪ ਨੂੰ ਪ੍ਰਤੀਤ ਹੋਵਾਂ। ਇਸ ਅਸੀਸ ਮਈ ਗੁਰਵਾਕ ਤੇ ਪਹਿਲੇ ਗੁਰਵਾਕਾਂ ਦੇ ਅਨੁਭਵੀ ਅਰਥਾਂ ਤੇ ਭਾਵਾਂ ਦਾ ਐਸਾ ਗਹਿ ਗੱਡ ਸਿੱਕਾ ਮੇਰੇ ਰਿਦੰਤਰ ਬੈਠ ਗਿਆ ਕਿ ਮੇਰਾ ਡਗ ਮਗ ਡੋਲਣਾ ਸਦੀਵ ਲਈ ਉਡੰਤ ਹੋ ਗਿਆ। ਉਸ ਸਮੇਂ ਜੋ ਉਕਤ ਵਾਕਾਂ ਦੀ ਅਨੁਭਵੀ ਵਯਾਖਯਾ ਮੈਨੂੰ ਸਫੁਰ ਹੋਈ, ਉਸ ਨੂੰ ਮੇਰੀ ਪ੍ਰੋਖੋਂ ਨਹੀਂ ਕਿ ਅੱਖਰਾਂ ਵਿਚ ਲਿਖ ਕੇ ਵਰਣਨ ਕਰ ਸਕਾਂ, ਮੇਰੇ ਹਿਰਦੇ ਤੇ ਉਕਰੀ ਗਈ ਪਰ ਮੇਰਾ ਚਾਉ ਹੁਲਾਸ ਕਿ ਮੈਂ ਨਾਮ ਨਾਲ ਨਿਵਾਜਿਆ ਗਿਆ ਹਾਂ; ਕਿ ਦਾਤ ਇਲਾਹੀ ਮੈਂ ਥੀਂ ਪਾਈ ਗਈ ਹੈ, ਮੈਨੂੰ ਟਿਕਣ ਨਾ ਦੇਵੇ ਕਿ ਕਦੋਂ ਏਕਾਂਤ ਸਹਿਜ ਅਸਥਾਨ ਵਿਖੇ ਬੈਸ ਕੇ ਨਾਮ ਦੇ ਅਖੰਡ ਜਾਪ ਵਿਚ ਜੰਮ ਕੇ ਜੁੱਟ ਜਾਵਾਂ ਅਤੇ ਫੇਰ ਅੱਖਾਂ ਨਾ ਉਘੇੜਾਂ, ਪਰ ਅੰਦਰ ਨਿਰਜਤਨ ਹੀ ਟੱਕ ਟੱਕ ਖੰਡਾ ਖੜਕ ਰਿਹਾ ਸੀ। ਉਠਦੇ ਬੈਠਦੇ, ਜਿੱਧਰ ਜਾਵਾਂ, ਫਿਰਾਂ ਤੁਰਾਂ ਟੱਕ ਟੱਕ ਦੀ ਤਾਨ ਉਵੇਂ ਬੱਝ ਰਹੀ ਸੀ। ਵਾਹੁ ਚਾਬੀ ਲਾਉਣ ਹਾਰਿਆ ਦਾਤਿਆ! ਖ਼ੂਬ ਚਾਬੀਆਂ ਲਾਈਆਂ। ਪਰ ਮੇਰੀਆਂ ਅਜੇ ਭੁੱਖਾਂ ਨਹੀਂ ਗਵਾਈਆਂ। ਹੁਣ ਆਪੇ ਛਹਿਬਰ ਲਾ ਦੇਵੀਂ! ਮੈਨੂੰ ਕੀ ਚਿੰਤਾ! ਮੈਂ ਨਿਚਿੰਤ ਪਰ "ਚਰਨ ਪਿਆਸੀ ਦਰਸ ਬੈਰਾਗਨਿ ਪੇਖਉ ਥਾਨ ਸਬਾਏ ॥"× ਖੋਹ ਪੈ ਰਹੀ ਸੀ ਤੇ ਅਣਡਿਠੇ ਆਤਮ ਰਹਸ ਦੀ ਤੋਟ ਸੀ। ਮੈਂ ਐਵੇਂ ਉਪਰਲੇ ਦਿਲੋਂ ਦਫ਼ਤਰ ਜਾ ਕੇ ਬੱਧਾ ਚੱਟੀ ਭਰ ਆਇਆ। ਕਾਲਜਾ ਅੰਨ ਜਲ ਵਲੋਂ ਪ੍ਰਿਥਮ ਦਿਵਸ ਦਾ ਹੀ ਖ਼ਾਲੀ ਸੀ ਮੈਨੂੰ ਦਿਸ਼ਾ ਆਦਿਕ ਫਿਰਨ ਦੀ ਦੁਬਿਧਾ ਕੋਈ ਹੈ ਹੀ ਨਹੀਂ ਸੀ ਤੇ ਅਗਾਂਹ ਨੂੰ ਭੋਜਨ ਆਦਿਕ ਨਾਲ ਢਿੱਡ ਭਰਨ ਦੀ ਰੁਚੀ ਹੀ ਨਹੀਂ ਸੀ। ਸਗੋਂ ਕੜਾਕੇ ਰਹਿ ਕੇ ਖੰਡਾ ਖ਼ੂਬ ਖੜਕੇ ਤੇ ਕੋਈ ਅਟਕਾ ਝਟਕਾ ਨਾ ਪਵੇ।

**ਦੂਜੇ ਦਿਨ ਦਾ ਹਾਲ**

ਅੱਜ ਭੀ ਮੈਂ ਬੁੰਗੇ ਪਰ ਆਉਣ ਸਾਰ, ਬਿਨਾਂ ਹੀ ਖਾਨ ਪਾਨ ਕੀਤੇ ਆਪਣੀ ਗੁਫਾ ਵਿਚ ਜਾ ਵੜਿਆ, ਪਰ ਮੇਰੇ ਮਗਰ ਹੀ ਭਾ: ਰੂੜ ਸਿੰਘ ਗਫੇ ਛਕਾਉਣ ਨੂੰ ਬਿਰ ਬਿਰ ਕਰਦੇ ਫਿਰਨ। ਮੈਥੋਂ ਉਨ੍ਹਾਂ ਦੀ ਨਿਰਾਸਤਾ ਵਾਲੀ ਨਿਮੋਝਾਣੀ ਝੀਣੀ ਬਾਣ ਝੱਲੀ ਨਾ ਜਾਵੇ। ਮੈਂ ਬਾਹਰ ਵਾਰ ਨੂੰ ਫਿਰ ਉਠ ਤੁਰਿਆ।

---

*ਰਾਗ ਗੂਜਰੀ ਵਾਰ ਸਲੋਕ ਮ: ੫, ੫੨੨

×ਗਉੜੀ ਮ: ੫, ੨੪੯

ਤ੍ਰੂਨ੍ਹਾਂ ਨੂੰ ਹੌਲੀ ਦੇ ਕੇ ਆਖ ਦਿੱਤਾ ਕਿ ਮੈਨੂੰ ਅਜੇ ਭੀ ਪ੍ਰਸ਼ਾਦੇ ਦੀ ਰੁਚੀ ਨਹੀਂ। ਤੂੰ ਗੱਫਾ ਲਾ ਲੈ, ਮੈਂ ਬਾਹਰ ਫਿਰਨ ਤੁਰਨ ਚਿਤ ਪਰਚਾਉਣ ਚਲਿਆ ਹਾਂ, ਤੂੰ ਮੇਰੇ ਪਿਛੇ ਨਾ ਆਈਂ। ਮੈਂ ਇਤਨਾ ਆਖ ਕੇ ਉਥੋਂ ਜਿਉਂ ਨਿਕਲਿਆ, ਇਕ ਹਰਿਆਵਲੀ ਪਹਾੜੀ ਦੀ ਕੰਦਰਾ ਦੇ ਕੁਦਰਤੀ ਨਜ਼ਾਰਿਆਂ ਵਿਚ ਜਾ ਰਮਿਆ। ਕੁਦਰਤ ਦੇ ਚਿੱਤ ਚੁੱਭਵੇਂ ਤੇ ਦਿਲ ਖਿੱਚਵੇਂ ਰਮਣੀਕ ਸੁੰਦਰ ਨਜ਼ਾਰਿਆਂ ਨੇ ਕਾਦਰ ਦੀ ਅਮਿੱਤ ਸੁੰਦਰਤਾ ਦੇ ਅਨੁਮਾਨਕ ਲਹਿਰੇ ਅਜਿਹੇ ਚਿੱਤ ਬ੍ਰਿਤੀ ਅੰਦਰ ਉਤਪੰਨ ਕੀਤੇ ਕਿ ਨਾਮ ਦਾ ਰਟਨ ਸੰਕਲਪ ਵਿਕਲਪ ਰਹਿਤ ਅਫੁਰ ਦਸ਼ਾ ਵਿਚ ਜ਼ੋਰੋ ਜ਼ੋਰੀ ਜਾਰੀ ਹੋ ਪਿਆ —

'ਮੈਨੂੰ ਨਾਮ ਜਪਣ ਦਾ ਕੋਈ ਥਹੁ ਪਤਾ ਨਹੀਂ, ਨਾ ਕੋਈ ਨਾਮ ਅਭਯਾਸ ਦੀ ਜੁਗਤੀ ਆਉਂਦੀ ਹੈ ਤੇ ਨਾ ਹੀ ਸੁਆਸ ਹਿਠਾਹਾਂ, ਉਤਾਹਾਂ, ਚੜ੍ਹਾਉਣ, ਉਤਾਰਨ ਦੀ ਮੈਂ ਕਿਤੋਂ ਸੰਥਿਆ ਸਿਖੀ ਹੈ। ਮੈਨੂੰ ਕੇਵਲ ਪਤੀ ਪ੍ਰਮਾਤਮਾ ਦੀ ਪ੍ਰਾਪਤੀ ਵਾਲੀ ਲਿੱਲ ਲਗੀ ਹੋਈ ਹੈ। ਇਹ ਪ੍ਰੇਮ ਭਿੰਨੀ ਲਿੱਲ ਯਾ ਪ੍ਰੇਮ ਪਲੀਤਾ ਹੈ, ਜੋ ਮੇਰੀ ਹਿਚਕਦੀ ਹਟਕਦੀ ਤੇ ਹਟਕੋਰੇ ਖਾਂਦੀ ਬ੍ਰਿਤੀ ਨੂੰ ਚਾਬਕ ਮਾਰ ਮਾਰ ਕੇ ਚੜ੍ਹਦੀ ਕਲਾ ਵਲ ਸਿਧੇ ਤੋਰੀ ਜਾਣ ਲਈ ਸਹਾਇਕ ਬਣੀ ਹੋਈ ਹੈ।'

ਤਿੰਨ ਬਜੇ ਤੋਂ ਮੈਨੂੰ ਉਸ ਅਸਥਾਨ ਵਿਚ ਬੈਠੇ ਹੋਏ ਨੂੰ ਸਾਂਝ ਕਾਲ ਦਾ ਸਮਾਂ ਹੋ ਗਿਆ ਅਤੇ ਹਨੇਰਾ ਹੋਣ ਹੀ ਲੱਗਾ ਸੀ ਕਿ ਇਤਨੇ ਨੂੰ ਭਾ: ਰੂੜ ਸਿੰਘ ਜੀ ਮੇਰੀ ਖੋਜ ਕਰਦੇ ਹੋਏ ਉਧਰੇ ਹੀ ਆ ਨਿਕਲੇ। ਰਹਿਰਾਸ ਸਾਹਿਬ ਦਾ ਪਾਠ ਕਰਦੇ ਹੋਏ ਮੇਰੇ ਅਗੇ ਆਣ ਖਲੋਤੇ। ਉਸ ਵੇਲੇ ਉਨ੍ਹਾਂ ਦੇ ਮੂੰਹ ਵਿਚ ਇਹ ਤੁਕ ਸੀ "ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥"* ਮੈਨੂੰ ਇਹ ਤੁਕ ਬੜੀ ਮਿੱਠੀ, ਪਿਆਰੀ, ਗੂੜ੍ਹ ਅੰਤਰੀਵ ਅਰਥਾਂ ਵਾਲੀ ਲਗੀ। ਨਾਲੇ ਮੈਨੂੰ ਚੇਤਾ ਆ ਗਿਆ ਕਿ ਰਹਿਰਾਸ ਸਾਹਿਬ ਦਾ ਸਮਾਂ ਹੋ ਗਿਆ ਹੈ ਤੇ ਮੈਂ ਅਜੇ ਪਾਠ ਕਰਨ ਹੀ ਨਹੀਂ ਲਗਾ। ਮੈਂ ਭਾ: ਰੂੜ ਸਿੰਘ ਨੂੰ ਫੇਰ ਉਥੇ ਹੀ ਆਪਣੇ ਸਾਹਮਣੇ ਬਿਠਾ ਕੇ ਮੁੱਢ ਤੋਂ ਫੇਰ ਦੂਜੀ ਵਾਰ ਪਾਠ ਸੁਣਾਉਣ ਲਈ ਆਖਿਆ। ਉਹ ਪਾਠ ਸੁਣਾਉਣ, ਮੈਂ ਨਾਲੇ ਪਾਠ ਸੁਣਾਂ ਨਾਲੇ ਨਾਮ ਜਪਾਂ। ਜਿਉਂ ਜਿਉਂ ਸੁਣਾਂ, ਤਿਉਂ ਤਿਉਂ ਮੈਨੂੰ ਰਹਿਰਾਸ ਸਾਹਿਬ ਦੇ ਪਾਠ ਦਾ ਅਨੰਦ ਅਗੇ ਨਾਲੋਂ ਅਨੋਖਾ ਹੀ ਆਇਆ। ਭੋਗ ਪਏ ਪਿਛੋਂ ਮੈਨੂੰ ਭਾਈ ਰੂੜ ਸਿੰਘ ਜੀ ਆਖ ਵੇਖ ਕੇ ਆਪਣੇ ਨਾਲ ਹੀ ਬਸਤੀ ਵਲ ਮੋੜ ਲਿਆਏ। ਮੈਂ ਬੁੰਗੇ ਤੇ ਛਪਾ ਛਪ ਪਹਿਲਾਂ ਹੀ ਜਾ ਚੜ੍ਹਿਆ ਤੇ ਝੱਟ ਅੰਦਰ ਵੜ ਕਿਵਾੜ ਦੇ ਕੇ ਕੁੰਡੇ ਜੜ ਦਿਤੇ ਤੇ ਆਸਣ ਪੁਰ ਬੈਠ ਕੇ ਲਗਾ ਗੁਰੂ

*ਆਸਾ ਮ: ੪, ੧੧

ਗੁਰੂ ਜਪਣ। ਲਗਾਤਾਰ ਇਕੋ ਸਾਹ ਲੱਗਾ ਜਾਵਾਂ। ਜਦੋਂ ਸਾਹ ਆਪੇ ਮੁੜੇ ਤੇ ਮੁੜ ਪਵੇ, ਮੈਨੂੰ ਮੋੜਨ ਹੋੜਨ ਦੀ ਕੋਈ ਪ੍ਰਵਾਹ ਤੇ ਸੁਰਤ ਸੰਮਾਲ ਨਾ ਸੀ; ਕੇਵਲ ਗੁਰੂ ਗੁਰੂ ਕਰਨ ਦੀ ਬਣੀ ਹੋਈ ਸੀ। ਦਸ਼ਾ ਐਸੀ ਬਣ ਆਈ ਕਿ ਆਸ਼ਾ, ਮਨਸ਼ਾ, ਫੁਰਨੇ, ਫ਼ਿਕਰ ਆਦਿਕ ਦੀ ਰਿਦੰਤਰ ਰਾਈ ਨਾ ਰਹੀ, ਭਰਮ ਭ੍ਰਾਂਤੀ ਦੀ ਕਾਈ ਮਿਟ ਗਈ। ਇਕ ਦਰਸ ਪਿਆਸ ਦੀ ਆਸ ਯਥਾ ਗੁਰਵਾਕ—

"ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੈ ॥"*

**ਦੂਜੇ ਦਿਨ ਦੀ ਰਾਤ ਦਾ ਹਾਲ**

ਇਹ ਆਸਾ ਭੀ ਤੀਬਰ ਤੋਂ ਤੀਬਰ ਹੁੰਦੀ ਜਾਂਦੀ ਹੈ ਤੇ ਨਾਮ ਦੇ ਜਾਪ ਵਲ ਮੈਨੂੰ ਹੋਰ ਭੀ ਹਲਾ-ਸ਼ੇਰੀ ਕਰਕੇ ਲਿਆਉਂਦੀ ਹੈ। ਮੈਂ ਹੱਲੇ ਕਰ ਕਰ ਪਵਾਂ। ਰਾਤ ਤਕੜੀ ਚਲੀ ਗਈ ਸੀ। ਬਾਹਰ ਕੋਈ ਬਿਰਕਣ ਨਹੀਂ ਸੀ। ਚਤੁਰਾਈ ਸਿਆਣਪ ਮੈਨੂੰ ਕੋਈ ਵਿਆਪਦੀ ਨਹੀਂ ਸੀ। ਮੈਂ ਸਿੱਧਾ ਪੱਧਰਾ ਨਾਮ ਨੂੰ ਦੱਬੀ ਜਾਵਾਂ। ਆਲਸ ਮੇਰੇ ਨੇੜੇ ਨਾ ਆਵੇ। ਸੰਕਲਪ ਸੰਸਾ ਮੈਨੂੰ ਕੋਈ ਸੰਤਾਵੇ ਨਹੀਂ। ਨਾਮ ਜਪਣ ਦੇ ਅਨੇਕਾਂ ਹੀ ਤਰੰਗ ਮੈਨੂੰ ਫੁਰ ਪਏ। ਜੇਹੜਾ ਫੁਰੇ ਉਸੇ ਨੂੰ ਦੱਬ ਤੁਰਾਂ ਤੇ ਤੁਰੀ ਜਾਵਾਂ ਜਦ ਤਾਈਂ ਸਾਹ ਨਾ ਮੁੜੇ। ਸਾਹ ਮੁੜੇ ਤਾਂ ਫੇਰ ਹੋਰ ਤਰੰਗ ਦਾ ਤੋਰਾ ਤੁਰ ਪਵੇ। ਮੇਰੇ ਲਈ ਇਹ ਅਨਿਕ ਤਰੰਗ ਵਾਲੀਆਂ ਨਾਮ ਜਪਣ ਦੀਆਂ ਜੁਗਤੀਆਂ ਅਰਸ਼ਾਂ ਕੁਰਸ਼ਾਂ ਤੋਂ ਆਣ ਉੱਤਰੀਆਂ। ਅਣਭੋਲ ਹੀ ਵਾਹੋ ਦਾਹ ਲਗਨ ਵਿਚ ਲਗਿਆ ਤੁਰਿਆ ਜਾਵਾਂ। ਗਿਣਤੀ ਮਿਣਤੀ ਕੁਛ ਨਾ ਵਿਚਾਰਾਂ। ਜੇ ਕਿਤੇ ਅੱਕ ਥੱਕ ਜਾਵਾਂ ਜਾਂ ਮਨ ਅੜੀ ਕਰ ਖੜੋਵੇ ਤਾਂ ਫੇਰ ਮਨ ਨੂੰ ਤਰੋਡਾ ਦੇਣ ਲਈ ਹਠ ਕਰਕੇ ਮਧ ਲਵਾਂ ਕਿ ਐਨੀਆਂ ਪੱਕੀਆਂ ਮਾਲਾਂ ਫੇਰ ਕੇ ਸਾਹ

**ਸਰਬਲੋਹੀ ਸ਼ਕਤੀ**

ਲੈਣਾ ਹੈ, ਕਿਉਂਕਿ ਸਰਬ ਲੋਹ ਦੀ ਮਾਲਾ ਹਰ ਵਕਤ ਮੇਰੇ ਹੱਥ ਵਿਚ ਹੀ ਰਹਿੰਦੀ ਸੀ। ਮੈਨੂੰ ਸਰਬ ਲੋਹ ਦੀ ਮਾਲਾ ਨੇ ਬੜੀ ਹੀ ਸਹਾਇਤਾ ਦਿਤੀ, ਛਿਨ ਮਾਤ੍ਰ ਭੀ ਨਿਸ਼ਾਨੇ ਤੋਂ ਉਕਣ ਨਹੀਂ ਦਿਤਾ ਤੇ ਚੜ੍ਹਦੀਆਂ ਕਲਾਂ ਵਾਲੀ ਜਾਪ ਪਦਵੀ ਤੇ ਮੈਨੂੰ ਜਾ ਚਾੜ੍ਹਿਆ। ਹੱਥ ਜਦ ਸਚੀ ਕਾਰ ਵਿਚ ਤਦਰੂਪ ਹੋ ਗਏ ਤਾਂ ਮਾਨੋਂ ਮੈਂ ਮੁਜੱਸਮ ਸਾਵਧਾਨਤਾ ਹੀ ਬਣ ਗਿਆ। ਆਲਸ ਨੇੜੇ ਨਹੀਂ, ਦਲਿੱਦਰ ਦੂਰ ਹੋ ਗਿਆ। ਥਕੇਵਾਂ ਅਕੇਵਾਂ ਤੇ ਢਿੱਲ-ਪੁਣਾ ਖ਼ਬਰ ਨਹੀਂ ਕਿੱਧਰ ਨੱਸ ਭੱਜ ਗਏ। ਐਸੀ ਸਰਬ ਲੋਹੀ ਸ਼ਕਤੀ ਵਰਤੀ ਤੇ ਐਸੀ ਸਰਬ

---

*ਆਸਾ ਮ: ੫, ੪੦੭

**ਬਿਜਲੀ ਦੇ ਠੰਡੇ ਠਾਰ ਚਿੰਗਾਰੇ**

ਲੋਹੀ ਰਖਸ਼ਾ ਹੋਈ ਕਿ ਮੇਰੀਆਂ ਉਂਗਲੀਆਂ ਦੇ ਪੋਟਿਆਂ ਵਿਚੋਂ ਜਿਥੇ ਦਬਾ ਦਬ ਸਰਬ ਲੋਹੀ ਮਾਲਾ ਦੇ ਮੋਤੀਆਂ ਦੀ ਘਾਸ ਪੈਂਦੀ ਸੀ, ਇਹੋ ਜਿਹੇ ਬਿਜਲੀ ਦੀਆਂ ਤਾਰਾਂ ਵਾਲੇ ਠੰਡੇ ਠਾਰ ਚਿੰਗਾਰੇ ਉਠੇ ਤੇ ਉਨ੍ਹਾਂ ਪੋਟਿਆਂ ਵਿਚੋਂ ਉਠ ਕੇ ਸਾਰੇ ਸਰੀਰ ਦੀ ਤਾਰ ਤਾਰ ਵਿੱਚ ਜਾ ਪ੍ਰਵੇਸ਼ ਹੋਏ ਕਿ ਅਗੇ ਜਿਥੇ ਜਿਗਰ (ਹਿਰਦੇ) ਅਸਥਾਨ ਤੇ ਇੱਕ ਖੰਡਾ ਖੜਕਦਾ ਸੀ, ਹੁਣ ਉਥੇ ਹੀ ਅਨੇਕਾਂ ਖੰਡੇ ਦੇਹੀ (ਪਿੰਡੇ) ਦੇ ਤਿਲ ਤਿਲ ਮਾਤ੍ਰੀ ਖੰਡ ਖੰਡ ਵਿਖੇ ਖੜਕਣ ਲਗ ਪਏ। ਇਸ ਦੇਹੀ ਰੂਪੀ ਪਿੰਡ ਦੀ ਇਹ ਅਖੰਡਾ ਕਾਰ ਖੰਡੇ ਖੜਕਦੀ ਦਸ਼ਾ ਦੇਖ ਕੇ ਇਕ ਛਿਨ ਤਾਂ ਦਿਲ ਨੇ ਧੜਕਾ ਖਾਧਾ ਪਰ ਦੂਜੀ ਛਿਨ ਹੀ ਸ਼ਾਂਤ ਛਾ ਗਈ ਤੇ ਸੁੰਨ ਦਸ਼ਾ ਵਾਪਰ ਗਈ।

**ਨਾਮ ਦੇ ਖੰਡੇ ਦਾ ਖੜਕਾਰ**

ਮੈਨੂੰ ਆਪਣਾ ਸਰੀਰ ਆਪਣੇ ਆਤਮਾ ਤੋਂ ਅਡੋ ਅੱਡ ਹੋਇਆ ਹੋਇਆ ਦਿਸੇ। ਫੇਰ ਸਰੀਰ ਦਿਸੇ ਹੀ ਨਾ ਕਿ ਕਿੱਧਰ ਗਿਆ। ਜਾਪ ਹੀ ਜਾਪ ਦੀ ਝਰਨਾਟ ਪਈ ਸੁਣਾਈ ਦੇਵੇ। ਕੰਨ ਸਣੇ ਸਰੀਰ ਦੇ ਹਨ ਹੀ ਨਾ, 'ਤਾਂ ਸੁਣਦਾ ਕਉਣ ਹੈ ?' ਇਸ ਝਮੇਲੇ ਵਿਚ ਪੈ ਕੇ ਮੈਂ ਫਿਰ ਭਮੱਤਰ ਗਿਆ।

**ਸ੍ਵੈ ਸਰੂਪ ਦੀ ਲਖਤਾ**

ਅਗਲੀ ਛਿਨ ਦੇਖਾਂ ਤਾਂ 'ਮੈਂ ਹਾਂ' 'ਮੈਂ ਆਤਮਾ ਸਰੂਪ ਹਾਂ' ਮੈਨੂੰ ਹੁਣ 'ਆਪਣਾ ਸਰੂਪ' 'ਆਪਣਾ ਆਪਾ' ਨਿਰਾਲਾ ਹੀ ਨਜ਼ਰੀਂ ਆਉਣ ਲਗਾ। ਉਸ ਆਪੇ ਦੇ ਆਤਮ ਸਰੂਪ ਨੂੰ ਮੈਂ ਲਖ ਲਖ ਕੇ ਪੇਖ ਪੇਖ ਕੇ ਅਚਰਜੋ ਅਚਰਜ ਹੁੰਦਾ ਜਾਵਾਂ, ਪਰ ਮੈਨੂੰ ਐਸ ਸ੍ਵੈ ਪੇਖਣਹਾਰ ਦਸ਼ਾ ਦਾ ਅਨੰਦ, ਸੁਆਦ ਕੁਛ ਬਾਹਲਾ ਲੈਮਾ ਨਾ ਆਵੇ। ਕਿਉਂਕਿ ਮੈਂ ਤਾਂ ਪ੍ਰਮਾਤਮ ਦੇਵ ਦੇ ਦਿਦਾਰਿਆਂ ਦਾ ਆਸ਼ਕ ਸੀ। ਮੈਨੂੰ ਉਰਲੀਆਂ ਪਰਲੀਆਂ ਪਰਚਾਵੇ ਦੀਆਂ ਚਾਟਾਂ ਕਿਥੇ ਲੁਭਾ ਸਕਦੀਆਂ ਸਨ! ਮੇਰੀ ਸਿੱਕ; ਮੇਰਾ ਹਾਵਾ ਓਡਾ ਕੇਡਾ ਹੀ ਬਣਿਆ **ਤਣਿਆ ਰਿਹਾ। ਮੇਰੀ ਸਿੱਕ ਸਾਵੀਂ ਦੀ ਸਾਵੀਂ! ਮੇਰੀ ਆਸ਼ਾ ਦਰਸ਼ਨ** ਦੀ ਦੂਨੀ ਚੌਣੀ, ਹੋਰ ਆਸਾਂ ਦੇ ਫੁਰਨੇ ਤਾਂ ਪਹਿਲਾਂ ਹੀ ਮਿਟ ਚੁਕੇ ਸਨ, ਇਕੋ ਇਹੋ ਆਸ਼ਾ ਸੀ; ਏਸੇ ਦਾ ਫੁਰਨਾ ਸੀ।

੬

# ਅਕਾਲੀ ਜੋਤ ਦੇ ਦਰਸ਼ਨ*

ਪਰ ਮੈਨੂੰ ਹੁਣ ਇਸ ਆਸ਼ਾ ਤੋਂ ਭੀ ਨਿਰਾਸਤਾ ਹੋ ਗਈ ਕਿ ਮੇਰੇ ਭਾਗ ਕਿਥੇ ਜੋ ਐਸੇ ਉੱਚ ਦਰਸ਼ਨਾਂ ਦਾ ਪਾਤਰ ਬਣ ਸਕਾਂ। ਮੈਂ ਅਤਿ ਨਿਮੋਝਾਣਾ ਜਿਹਾ ਹੋ ਗਿਆ, ਪਰ ਇਸ ਨਿਰਾਸਤਾ ਵਿਚ ਵੀ ਅਜਪਾ ਜਾਪ ਜਿਉਂ ਦਾ ਤਿਉਂ ਜ਼ੋਰਾਂ ਤੋਰਾਂ ਵਿਚ ਛਿੜਿਆ ਰਿਹਾ, ਪਰ ਮੇਰੇ ਇਸ ਦਾਵੇ ਦਾ ਲੱਕ ਟੁੱਟ ਗਿਆ ਕਿ ਇਸੇ ਰਾਤ ਅੰਦਰ ਦਰਸ਼ਨ ਪਰਸ ਲੈਣੇ ਹਨ। ਜਦ ਮੇਰੇ ਇਸ ਆਸ ਦਾਵੇ ਦਾ ਲੱਕ ਟੁਟਾ ਤਾਂ ਮੇਰੇ ਅਚੱਲ ਆਸਣ ਦਾ ਚੌਕੜਾ ਭੀ ਟੁੱਟ ਗਿਆ। ਮੈਂ ਸਿੱਧਾ ਸਤੋਰ ਨਿੱਸਲ ਹੋ ਕੇ ਲੰਮਾ ਪੈ ਗਿਆ, ਪਰ ਜਿਹਬਾ ਕਰਕੇ ਜਾਪ ਉਵੇਂ ਜਿਵੇਂ ਹੀ ਹੋ ਰਿਹਾ ਸੀ ਤੇ ਹੱਥ ਉੱਚਾ ਕਰਕੇ ਮਾਲਾ ਦਾ ਅਖੰਡ ਚੱਕਰ ਉਸ ਤੋਂ ਭੀ ਅਧਿਕ ਚਲ ਰਿਹਾ ਸੀ। ਹੋਰ ਸਭ ਕਾਰ ਤਾਂ ਉਵੇਂ ਜਿਵੇਂ ਚੱਲ ਰਹੀ ਸੀ, ਬ੍ਰਿਤੀ ਵਿਚ ਭੀ ਰੰਚਕ ਮਾਤਰ ਘਾਟਾ ਨਹੀਂ ਸੀ।

**ਅਕਾਲੀ ਜੋਤ ਦਾ ਪ੍ਰਕਾਸ਼ ਤੇ ਦਰਸ਼ਨ**

ਕੇਵਲ ਆਸਾਂ ਤੇ ਉਤਸ਼ਾਹਾਂ ਦਾ ਫੁਰਨਾ ਨਹੀਂ ਸੀ। ਇਸ ਨਿਮਰਤਾ ਵਾਲੀ ਨਿੱਸਲ ਪਰ ਸਾਵਧਾਨਤਾ ਦੀ ਹਾਲਤ ਵਿਚ ਥੋੜੇ ਹੀ ਚੱਕਰ ਫਿਰੇ ਹੋਣਗੇ ਕਿ ਚਾਣਚਕ ਅਚਿੰਤਾ ਹੀ ਮੇਰੈ ਘਟ ਅੰਦਰ ਜੋਤ ਦਾ ਪ੍ਰਕਾਸ਼ ਆਣ ਲਿਸ਼ਕਿਆ। ਜਦੋਂ ਹੀ ਮੈਂ ਆਪਣੇ ਅੰਦਰ ਠੰਢਾ ਠਾਰ ਚਾਨਣਾ ਝਲਕਦਾ, ਡਲ੍ਹਕਦਾ ਪੇਖਿਆ ਤੇ ਸਾਂਗੋ ਪਾਂਗ ਪੇਖਿਆ ਤਾਂ ਮੈਥੋਂ ਝਾਲ ਝੱਲੀ ਨਾ ਗਈ।ਮੇਰੀਆਂ **ਕਿਲਕਾਰੀਆਂ**,ਮੇਰੀਆਂ ਚੀਕਾਂ ਨਿਕਲ ਚਲੀਆਂ। ਮੈਂ ਹੌਲਾ ਫੁੱਲ ਵਰਗਾ ਹੋ ਗਿਆ। ਅਚਰਜ ਸੁਆਦ ਦਾਰ ਅਕਹਿ ਅਸਹਿ ਮਿਠਾਸ ਦੀ ਦਮਕ ਵਾਲਾ ਪ੍ਰਕਾਸ਼ ਜੋਤ ਸਰੂਪੀ ਝਿਲਮਿਲਕਾਰ-ਜਦ ਮੈਂ ਦੂਜੀ ਵਾਰੀ ਝਾਤੀ ਮਾਰ ਕੇ ਅੰਤਰ ਬਾਹਰ ਸਾਰੀ ਕੋਠੀ ਦੇ ਅੰਦਰ ਪਸਰਿਆ ਹੋਇਆ ਦੇਖਿਆ, ਮੇਰੀਆਂ ਅੱਖਾਂ ਮਿਚ ਗਈਆਂ। ਜਿਉਂ ਉਭੜਿਆ, ਉਭੜ ਕੇ ਛੱਤ ਨਾਲ ਜਾ ਲਗਿਆ। ਮੇਰੇ ਹੱਥ ਜੁੜ ਗਏ। ਬੇਨਤੀ ਕੀਤੀ :

*ਚਿੱਠੀ ਨੰਬਰ ੩, ੩੦ ਮਾਰਚ ੧੯੨੨

'ਸਚੇ ਪਾਤਸ਼ਾਹ ! ਏਸ ਅਜਰ ਨੂੰ ਤੂੰ ਆਪੇ ਹੀ ਜਰਾ, ਮੈਥੋਂ ਜਰਿਆ ਨਹੀਂ ਜਾਂਦਾ।' ਇਕ ਅੱਖ ਦੇ ਫੋਰ ਵਿਚ ਮੈਂ ਮੱਲਕ ਦੇ ਕੇ ਫੇਰ ਫ਼ਰਸ਼ ਤੇ ਆਣ ਟਿਕਿਆ। ਇਕ ਫੂਲ ਦੀ ਸੱਟ ਫੇਟ ਨਹੀਂ ਲਗੀ। ਝੂਲਣੇ ਤੇ ਝੂਲਦਾ ਹੀ ਉਪਰ ਜਾ ਚੜ੍ਹਿਆ ਸੀ ਅਤੇ ਹਲੋਰਿਆਂ ਦੀ ਬੁੱਕਲ ਲੋਰੀ ਵਿਚ ਹੇਠ ਆਣ ਉਤਰਿਆ।

**"ਗਿਆਨਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ"***

ਮੈਨੂੰ ਹੁਣ ਕੀ ਦਿਸੇ ਕਿ ਮੇਰਾ ਸਰੀਰ ਹੁਣ ਇਕ ਸੇਜਾ; ਦਿੱਬ ਜੋਤ ਸਰੂਪੀ ਜਗ ਮਗੰਤੀ ਸੇਜ ਬਣਿਆ ਹੋਇਆ ਹੈ ਅਤੇ ਸੇਜ ਦੇ ਉਪਰ ਮਹਾਂ ਪਰਬਲ ਪ੍ਰਕਾਸ਼ ਸਰੂਪ ਅਝੱਲ ਅਨੰਦ ਸਰੂਪ ਭੋਗ ਕਰ ਰਿਹਾ ਹੈ; ਜਿਸ ਦਾ ਸੁਆਦ ਮੈਥੋਂ ਝਲਿਆ ਨਾ ਜਾਵੇ, ਪਰ ਛਡਿਆ ਭੀ ਨਾ ਜਾਵੇ। ਮੇਰੀਆਂ ਅੱਖਾਂ ਭਾਵੇਂ ਮੀਚੀਆਂ ਹੋਈਆਂ ਸਨ, ਪਰ ਪ੍ਰਕਾਸ਼ ਮਹਾਂ ਜੋਤੀ ਸਰੂਪ ਦਾ ਮੈਨੂੰ ਸਾਖਸ਼ਾਤ ਮੇਰੇ ਅੰਦਰ ਬਾਹਰ ਦਿਸੇ। ਮੇਰੇ ਇਨ੍ਹਾਂ ਦੋਇ ਨੈਣਾਂ ਤੋਂ ਬਿਨਾਂ ਮੈਨੂੰ ਹੋਰ ਅੰਤ੍ਰੀਵੀ ਦਿਬ ਲੋਇਣ ਅਚਰਜ ਦਿਬ ਦ੍ਰਿਸ਼ਟੀ ਵਾਲੇ ਲਗ ਗਏ। ਇਹ ਅਲੌਕਿਕ ਕਉਤਕ ਮੈਥੋਂ ਸਹਾਰਿਆ ਨਾ ਜਾਵੇ। ਮੈਂ ਜਾਪ ਬੰਦ ਕਰਨ ਦੀ ਬਥੇਰੀ ਕੋਸ਼ਿਸ਼ ਕਰਾਂ ਕਿ ਮਤਾਂ ਇਸ ਦੇ ਬੰਦ ਕਰੇ ਤੇ ਮੈਨੂੰ ਕੁਝ ਜਰਾ ਕੁ ਸਹਾਰਾ ਆਵੇ, ਪਰ ਕਿਥੋਂ ! ਹੁਣ ਉਹ ਜਾਪ ਭੀ ਦਿੱਬ ਆਤਮੀ ਸੁਤੇ ਅਭਿਆਸ ਬਣ ਗਿਆ। ਰੋਕਿਆ ਹੋਇਆ ਰੁਕੇ ਹੀ ਨਾ। ਸੁਆਸਾਂ ਦਾ ਜ਼ੋਰ, ਚਮਤਕਾਰੀ ਹੁਲਾਰਿਆਂ ਵਾਲਾ ਅਨੰਦ ਰਹੱਸੀ ਅਭਿਆਸ ਅਜਬ ਰੰਗਾਂ ਤੇ ਤਰੰਗਾਂ ਵਿਚ ਤੁਰਿਆ ਹੋਇਆ ਸੀ। ਜਿਉਂ ਜਿਉਂ ਮੈਂ ਉਸ ਵਲ ਧਿਆਨ ਬ੍ਰਿਤਿ ਹੋਵਾਂ, ਤਿਉਂ ਤਿਉਂ ਪਰਮ ਵਿਸਮਾਦ ਵਿਚ ਸਮਾਉਂਦਾ ਜਾਵਾਂ। ਮੇਰਾ ਹਿਰਦਾ ਕੰਵਲ ਖਿੜਿਆ ਪਿਆ ਤੇ ਪ੍ਰਕਾਸ਼ ਨਾਲ ਨੂਰੋ ਨੂਰ। ਹਲਕਾਪਨ ਐਹਾ ਜਿਹਾ ਕਿ ਉਡ ਉਡ ਜਾਵਾਂ। ਮਸਾਂ ਰੋਕ ਰੋਕ ਰਖਾਂ। ਬੇਨਤੀਆਂ ਕਰ ਕਰ ਅਤੇ ਬੇਨਤੀ ਦੇ ਸ਼ਬਦਿ ਪੜ੍ਹ ਪੜ੍ਹ ਅਨੰਦੀ ਗਿਆਨ ਪ੍ਰਕਾਸ਼ ਰਾਉ ਰੀਝਾਵਾਂ ਤੇ ਮਨਾਵਾਂ। ਝਾਲੂ ਰੀਸਾਲੂ ਕੰਤੜੇ ਨੂੰ ਸਵਾਰ ਸਵਾਰ ਕੇ ਸੇਜਾ ਤੇ ਸੰਮ੍ਹਾਲਾਂ। ਮੈਨੂੰ ਕੀ ਪਤਾ ਸੀ ਕਿ ਰਸ ਰਸੀਅੜਾ ਪਿਰ ਇਉਂ ਚੱਲ ਕੇ ਘਰ ਆਵੇਗਾ ? ਮੈਂ ਸਮਝਦਾ ਸੀ ਕਿ ਇਸ ਕੋਠੇ ਰੂਪੀ ਘਰ ਵਿਖੇ ਜਿਥੇ ਮੈਂ ਬੈਠਾ ਅਭਿਆਸ ਕਰਦਾ ਸੀ, ਕਿਤੋਂ ਅਗੰਮ ਤੋਂ ਉਤਰ ਕੇ ਬਾਹਰੋਂ ਦੀ ਆ ਕੇ ਮੈਨੂੰ ਮਿਲੂ, ਪਰ ਮੈਂ ਕੀ ਜਾਣਦਾ ਸੀ ਕਿ ਮੇਰਾ ਚੋਜੀ ਪਿਆਰਾ ਸ਼ਹੁ ਕੋਈ ਅਗਾਧ ਕਲਾ ਵਾਲਾ ਕਉਤਕ ਵਰਤਾ ਕੇ ਮੇਰੇ ਘਟ ਰੂਪ ਘਰ ਅੰਦਰ ਅੰਛਣ ਮਲ ਕੇ ਮੇਰੀ ਸੇਜਾ

---

*ਆਸਾ ਘਰ ੬ ਮ: ੧, ੩੫੯

ਉਤੇ ਆਣ ਬੈਠੇਗਾ ? ਆਹ ! ਅੱਜ ਮੇਰੇ ਹੱਭੇ ਟੋਲ ਸੁਹਾਵਣੇ ਹੋ ਗਏ । ਪ੍ਰਕਾਸ਼ ਉਜਿਆਰੇ ਦਾ ਇਕ ਡਲ੍ਹ ਡਲ੍ਹ ਕਰੇਂਦਾ ਸਮੁੰਦਰ ਮੇਰੇ ਅੰਤਰ ਬਾਹਰ ਠਾਠਾਂ ਮਾਰੇ, ਪਰ ਮੈਂ ਗੁਰਬਾਣੀ ਦੇ ਪਰਤਾਪ ਨਾਲ ਸਿਖੀਆਂ ਹੋਈਆਂ ਬੇਨਤੀਆਂ ਦੇ ਪ੍ਰਭਾਵ ਕਰਕੇ ਇਨ੍ਹਾਂ ਝਲਕਾਂ ਤੇ ਝਾਲਾਂ ਨੂੰ ਝੱਲ ਗਿਆ।

**ਦਰਸ਼ਨਾਂ ਦੇ ਅਧਿਭੁਤ ਨਜ਼ਾਰੇ**

ਜਿਉਂ ਜਿਉਂ ਮੈਂ ਇਨ੍ਹਾਂ ਤਰੰਗਾਂ ਵਿਚ ਲੀਨ ਹੋਵਾਂ, ਤਿਉਂ ਤਿਉਂ ਹੋਰ ਤੋਂ ਹੋਰ ਅਧਿਭੁਤ ਤੇ ਪਰਮ ਅਧਿਭੁਤ ਪ੍ਰਮਾਰਥੀ ਰੰਗਾਂ ਦੇ ਕਉਤਕ ਮੇਰੇ ਦਿਬ ਦ੍ਰਿਸ਼ਟੀ ਨੇਤ੍ਰਾਂ ਦੇ ਅਗੋਚਰ ਆਵਨ, ਜਿਨ੍ਹਾਂ ਦਾ ਲਿਖਣਾ ਕਥਨਾ ਪੰਜ ਭੂਤਕ ਇਨਸਾਨੀ ਦਾਇਰੇ ਤੋਂ ਬਾਹਰ ਹੈ। ਜਿਸ ਕੋਠੇ ਵਿਚ ਮੈਂ ਬਿਰਾਜਮਾਨ ਸੀ, ਹੁਣ ਮੈਨੂੰ ਉਸ ਕੋਠੇ ਦੀਆਂ ਕੰਧਾਂ, ਛੱਤ ਕੁਛ ਭੀ ਨਜ਼ਰ ਨਾ ਆਵੇ। ਧੁਰ ਅਕਾਸ਼ ਥਾਣੀ ਖੁਲ੍ਹਾ ਪੁਲਾੜ (ਪਾੜਾ) ਨਦਰੀਂ ਆਵੇ ਤੇ ਸਾਫ਼ ਨਿਰਮਲ ਨਿਰਮਲਾ ਦਿਖਾਈ ਦੇਵੇ, ਜਿਸ ਵਿਚ ਕਿ ਉਹੋ ਨਿਰੰਜਣੀ ਜੋਤ ਦਾ ਪ੍ਰਕਾਸ਼ ਜਗ ਮਗ ਜੋਤ ਉਜਾਲਾ ਪਸਰ ਰਿਹਾ ਹੈ, ਜੋ ਕਿ ਮੇਰੇ ਘਟ ਅੰਦਰ ਅਨੰਦ, ਹੁਲਾਸ ਤੇ ਪ੍ਰਕਾਸ਼ ਦਾ ਸਹਿਜ ਤੱਤ ਬਿਲੋਵਨਾ ਬਲੋ ਰਹੀ ਹੈ। ਇਹ ਸਭ ਕੁਝ ਮੈਂ ਇੰਨ ਬਿੰਨ ਪੇਖਾਂ। ਪ੍ਰਤੱਖ ਪੇਖਾਂ, ਜਾਗਰਤ ਵਿਚ ਪੇਖਾਂ, ਪਰ ਮੈਨੂੰ ਅਮੰਨਾ ਤੇ ਪ੍ਰਤੀਤ ਨਾ ਆਵੇ ਕਿ ਕੀ ਮੈਂ ਸੱਚ ਮੁੱਚ ਇਹ ਨਜ਼ਾਰੇ, ਚਮਕਾਰ ਜੀਉਂਦਾ ਜਾਗਦਾ ਦੇਖ ਰਿਹਾ ਹਾਂ। ਮੈਨੂੰ ਦੋ ਝਉਲੇ ਪੈਣ : (੧) ਇਕ ਤਾਂ ਇਹ ਕਿ ਯਾ ਤਾਂ ਮੈਂ ਮਰ ਕੇ ਸਰੀਰ ਤਿਆਗ ਕੇ, ਪੁਰਾਣਾ ਚੋਲਾ ਬਦਲ ਕੇ ਤੇ ਕੋਈ ਨਵਾਂ ਦਿੱਬ ਚੋਲਾ ਧਾਰ ਕੇ ਪਾਰਲੋਕੀ ਅਰਸ਼ੀ ਮੰਡਲਾਂ ਵਿਚ ਇਹ ਨਜ਼ਾਰੇ ਦੇਖ ਰਿਹਾ ਹਾਂ। (੨) ਯਾ ਜੋ ਕੁਛ ਹੈ, ਸੋ ਸੁਪਨ ਬਵਸਥਾ ਦਾ ਚਮਤਕਾਰ ਹੈ। ਚਾਹੇ ਮੇਰੀ

**"ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ"***

ਹੱਡ-ਬੀਤੀ ਤੇ ਹੱਡ-ਵਰਤੀ ਮੈਨੂੰ ਦੱਸੇ ਕਿ ਜਾਗ੍ਰਤ ਦੇ ਪ੍ਰਤੱਖ ਜਲਵੇ ਪਰਗਟ ਪਹਾਰੇ ਜਲਵਾਗਰ ਹੋਏ ਹੋਏ ਹਨ, ਪਰ ਚਕ੍ਰਿਤ ਜਿਹਾ ਰਹਿ ਜਾਵਾਂ ਕਿ ਕੀ ਏਵਡ ਕੁਦਰਤ ਮੇਰੇ ਪ੍ਰਥਾਇ ਵਰਤ ਸਕਦੀ ਹੈ ? ਕੀ ਏਵਡ ਵਡੀ ਦਾਤ ਮੇਰੀ ਨਮਿਤ ਦਾਤਾਰੀ ਜਾ ਸਕਦੀ ਹੈ ? ਏਵਡ ਵਡੀ ਕਿਰਪਾ ਤੇ ਮੈਂ ਏਡਾ ਵਡਾ ਪਾਪੀ ! ਮੇਰੇ ਵਿਚ ਏਡੇ ਗੁਣ ਕਿਥੋਂ ? ਜਿਨ੍ਹਾਂ ਗੁਣਾਂ ਕਰ ਗੁਣੀ ਨੂੰ ਰੀਝਾ ਲਵਾਂ ! ਤਾਂ ਤੇ ਇਹ ਪ੍ਰਤੱਖ ਨਹੀਂ ਸਭ ਸੁਪਨਾ ਹੈ। ਇਹ ਇਸ ਜਨਮ ਦੀ ਖੇਡ ਨਹੀਂ, ਕੋਈ ਪਾਰਲੋਕ ਜਨਮ ਦੇ ਕ੍ਰਿਸ਼ਮੇ ਦੇਖ ਰਿਹਾ ਹਾਂ। ਭਾਵੇਂ ਕੁਛ

---

*ਰਾਮਕਲੀ ਮ: ੧, ਦਖਣੀਓਅੰਕਾਰ, ੯੩੭

ਭੀ ਹੋਵੇ, ਜੋ ਕੁਝ ਦੇਖ ਰਿਹਾ ਹਾਂ ਸੋ ਅਤਿਅੰਤ ਸੁਭ ਲਛਣੀ ਪਰਮ ਅਨੰਦੀ ਲਹਿਰ ਬਹਿਰ ਮਾਣ ਰਿਹਾ ਹਾਂ। 'ਚੱਲ ਤੂੰ ਮਾਣੀ ਚੱਲ! ਕਾਹਨੂੰ ਵਸਵਸਿਆਂ ਵਿਚ ਪੈਂਦਾ ਹੈਂ ?' ਇਤਨੇ ਨੂੰ ਬਾਹਰੋਂ ਭਾਈ ਰੂੜ ਸਿੰਘ ਜੀ ਨੇ ਬੂਹਾ ਖੜਕਾਇਆ ਕਿ ਇਸ਼ਨਾਨ ਦਾ ਵਕਤ ਹੋ ਗਿਆ ਹੈ ਤੇ ਦੋ ਵਜੇ ਚਾਹੁੰਦੇ ਹਨ। ਜਦ ਮੇਰੇ ਕੰਨਾਂ ਵਿਚ ਇਹ ਬਿੜਕ ਪਈ ਤਾਂ ਮੈਂ ਜਾਤਾ ਕਿ ਨਾ ਮੈਂ ਮਰਿਆ ਹਾਂ ਤੇ ਨਾ ਚੋਲਾ ਪਲਟਿਆ ਹੈ ਤੇ ਨਾ ਹੀ ਸੁਪਨਾ ਦੇਖ ਰਿਹਾ ਹਾਂ। ਪਰ ਦੂਜੇ ਛਿਨ ਹੀ ਵਸਵਸਾ ਉਠ ਖੜੋਤਾ ਕਿ ਸ਼ਾਇਦ ਮੈਂ ਸੁਪਨੇ ਵਿਚ ਭਾ: ਰੂੜ ਸਿੰਘ ਦੀ ਇਹ ਆਵਾਜ਼ ਸੁਣਦਾ ਹੋਵਾਂ। ਮਰਨ ਵਾਲਾ ਸੰਸਾ ਤਾਂ ਦੂਰ ਹੋ ਗਿਆ ਪਰ ਸੁਪਨੇ ਵਾਲਾ ਵਸਵਸਾ ਖੜਾ ਹੀ ਰਿਹਾ। ਮੈਂ ਅੰਦਰੋਂ ਕੁੰਡਾ ਖੋਲ੍ਹ ਕੇ ਜਦੋਂ ਬਾਹਰ ਨਿਕਲਿਆ ਤਾਂ ਭਾਈ ਰੂੜ ਸਿੰਘ ਨੇ ਫ਼ਤਹ ਬੁਲਾਈ। ਮੈਂ ਉਸ ਨੂੰ ਸਿਆਤਾ ਪਛਾਤਾ ਤੇ ਸਿਆਣ ਪਛਾਣ ਕੇ ਫੇਰ ਭੀ ਮੈਂ ਇਹ ਗੱਲ ਬਾਤ ਤੇ ਮੇਲ ਗੇਲ ਸੁਪਨੇ ਵਿਚ ਹੀ ਹੁੰਦਾ ਸਮਝਾਂ। ਮੈਂ ਉਸ ਤੋਂ ਪੁਛਿਆ : 'ਭਾ: ਰੂੜ ਸਿੰਘ ਜੀ! ਕੀ ਆਪਾਂ ਦੋਵੇਂ ਸੁਪਨੇ ਵਿਚ ਗਲ-ਬਾਤ ਕਰ ਰਹੇ ਹਾਂ ? ਕੀ ਤੁਸੀਂ ਵੀ ਸੁਪਨਾ ਦੇਖ ਰਹੇ ਹੋ ?' ਉਸ ਆਖਿਆ : 'ਜੀ ਨਹੀਂ ਭਾਈ ਸਾਹਿਬ! ਅੱਜ ਤੁਸੀਂ ਕਿਹੋ ਜਿਹੀਆਂ ਗੱਲਾਂ ਪਏ ਕਰਦੇ ਹੋ ? ਚਲੋ! ਇਸ਼ਨਾਨ ਕਰੋ!' ਜਦ ਮੈਂ ਇਸ਼ਨਾਨ ਵਾਲੇ ਕਮਰੇ ਵਿਚ ਗਿਆ ਤਾਂ ਉਹੀ ਸਮਾਨ ਪਏ ਨਜ਼ਰ ਆਉਣ ਪਰ ਮੈਂ ਡਿਗ ਡਿਗ ਪਵਾਂ ਤੇ ਆਪੇ ਹੀ ਸੰਮ੍ਹਲ ਪਵਾਂ। ਮੇਰਾ ਅੰਦਰ ਇਕੱਠਾ ਹੋਇਆ ਵਾ ਤੇ ਮੈਂ ਪਿਰਮ ਰਸੀ ਅਕਹਿ ਰਸਾਂ ਵਿਚ ਖੀਵਾ ਹੋਇਆ ਫਿਰਾਂ। ਖੀਵੇ ਹੋਏ ਨੇ ਇਸ਼ਨਾਨ ਜੋ ਕੀਤਾ ਤਾਂ ਸੁਆਸ ਅਭਿਆਸ ਖੰਡੇ ਦਾ ਐਸਾ ਮਧਾਣਾ ਫਿਰਨ ਲਗਾ ਕਿ ਕਥਿਆ ਨਹੀਂ ਜਾਂਦਾ। ਜਪੁਜੀ ਸਾਹਿਬ ਦਾ ਪਾਠ ਅਰੰਭ ਦਿਤਾ ਤੇ ਕਛਹਿਰਾ ਬਦਲ ਕੇ ਉਥੇ ਹੀ ਪਾਠ ਅਭਿਆਸ ਕਰਨ ਬੈਠ ਗਿਆ। ਕੇਵਲ ਸੀਸ ਤੇ ਦਸਤਾਰਾ ਤੇ ਤੇੜ ਕਛਹਿਰਾ, ਉਂਞ ਨੰਗ-ਮ-ਨੰਗਾ, ਮੈਨੂੰ ਕੱਕਰ ਪਾਲਾ ਪੋਹੇ ਹੀ ਨਾ। ਦੇਹ ਅਧਿਆਸ ਮੇਰਾ ਮੂਲੋਂ ਹੀ ਘਟ ਗਿਆ; ਦੇਹੋਂ ਬਦੇਹ ਹੋ ਗਿਆ। ਚਲੂਲੇ ਰੰਗਾਂ ਵਿਚ

**ਚਲੂਲੇ ਰੰਗ**

ਮਸਤੁਲ-ਮਸਤ ਬਿਸਮਾਦੀ ਸੁਆਦਾਂ ਦਾ ਗਟਾਕ ਰਸ ਲੈਂਦਾ ਹੋਇਆ ਮੂਲ ਮੰਤਰ ਦਾ ਪਾਠ ਕਰਾਂ; ਕਰਿ ਕਰਿ ਕੇ ਬਿਸਮਾਦੋਂ ਮਹਾਂ ਬਿਸਮਾਦ ਹੁੰਦਾ ਜਾਵਾਂ। ਅਗਾਂਹ ਪਾਠ ਤੁਰੇ ਹੀ ਨਾ। ਇਕ ਤਾਂ ਨਾਮ ਅਭਿਆਸ ਦੀ ਬਿਜਲੀ ਮੇਰੀ ਰੁਮਾਵਲੀ ਅੰਦਰ ਐਧਰੋਂ ਉਧਰ ਤੇ ਉਧਰੋਂ ਐਧਰ ਲਹਿਰੇ ਮਾਰਦੀ ਫਿਰੇ ਅਤੇ ਦੂਜੇ ਮਹਾਂ ਤੇਜਸ੍ਵੀ ਪ੍ਰਕਾਸ਼ ਰੂਪ ਜੋਤੀ ਨਿਧਾਨ ਦਾ ਸੇਹਜਾ ਸਥਾਨ ਤੇ ਕਟਕ ਦਾ ਭੋਗ-ਰਸ ਵਿਗਾਸ ਪਸ੍ਰਿਆ ਹੋਇਆ। ਤੀਜੇ ਹੁਣ ਮਹਾਂ ਮੰਤ੍ਰ ਸ੍ਰੀ ਜਪੁਜੀ ਸਾਹਿਬ ਦਾ ਪਾਰਸ ਚੁੰਭਕੀ ਤੇਜ ਪ੍ਰਤਾਪ ਤੇ ਸਹਿਜ ਸਮਾਧੀ

ਵਾਲਾ ਪਾਠ ! ਮੈਂ ਗੂੰਦਾ ਹੋ ਹੋ ਜਾਵਾਂ। ਰਸ ਮਗਨ ਹੋਏ ਨੂੰ ਕਉਣ ਹੋੜੇ ਤੇ ਪਾਠ ਪਰਵਾਹ ਵਿਚ ਤੋਰੇ ? ਅੱਜ ਮੈਨੂੰ ਜਪੁਜੀ ਸਾਹਿਬ ਦੀ ਤੁਕ ਤੁਕ ਦਾ ਉਹ ਸੁਆਦ ਆਵੇ ਤੇ ਉਚ ਗਿਆਨ ਕਲਾ ਦਾ ਉਹ ਅਨਭਵੀ ਪ੍ਰਕਾਸ਼ ਭਾਵ ਫੁਰੇ ਕਿ ਅਗੇ ਕਦੀ ਸੁਣਿਆ ਪੇਖਿਆ ਤੇ ਅਨਭਵ ਨਹੀਂ ਕੀਤਾ ਸੀ। ਮੈਂ ਬਥੇਰਾ ਜ਼ੋਰ ਲਾਵਾਂ, ਪਰ ਮੈਥੋਂ ਅਗੇ ਤੁਰਿਆ ਨਾ ਜਾਵੇ। ਤੁਕ ਤੁਕ ਤੇ ਅਟਕਾਂ ਤੇ ਤੁਕ ਤੁਕ ਤੇ ਰਸ ਲੀਨ ਹੋ ਹੋ ਜਾਵਾਂ। ਇਸ ਬਿਸਮਾਦੀ ਅਨੰਦ ਲਹਿਰ ਦੀ ਮਹਿਮਾਂ ਕਿਥੋਂ ਕੁ ਤੀਕ ਵਰਨਣ ਕਰਾਂ। ਮੇਰੇ ਅੰਦਰ ਉੱਕੀ ਹੀ ਸਮਰੱਥਾ ਨਹੀਂ, ਬਸ ! "ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥"* ਪੈਰੋ ਪੈਰ ਰਸ ਭਿੰਨੜੀਆਂ ਜੋਦੜੀਆਂ ਕਰਾਂ ਤੇ ਕਰ ਕਰ ਪਾਠ ਦੀਆਂ ਪਵੜੀਆਂ ਤੇ ਚੜ੍ਹਾਂ। ਜੇ ਮੈਂ ਗੁਰਬਾਣੀ ਦਾ ਤਕੜਾ ਅਭਿਆਸੀ, ਰਸੀਆ ਨਾ ਹੁੰਦਾ ਅਤੇ ਗੁਰਬਾਣੀ ਦੇ ਗੋਝ ਗੁਣਾਂ ਦਾ ਜਾਣੂ ਤੇ ਇਨ੍ਹਾਂ ਗੁਣਾਂ ਕਰਿ ਅਜਰ ਨੂੰ ਜਰ ਸਕਣ ਲਈ ਬੇਨਤੀਆਂ ਕਰਨ ਨਾ ਸਿਖਿਆ ਹੁੰਦਾ ਤਾਂ ਉੱਕਾ ਹੀ ਮਦਹੋਸ਼ੀ ਦੀ ਦਸ਼ਾ ਵਾਲਾ ਹੋ ਜਾਂਦਾ ਤੇ ਸਹਿਜ ਬਿਵਸਥਾ ਵਿਚ ਸਮਾਉਣ ਤੋਂ ਬਹੁਤ ਪ੍ਰੇਡੇ ਰਹਿ ਜਾਂਦਾ। ਸ੍ਰੀ ਜਪੁਜੀ ਸਾਹਿਬ ਦਾ ਪਾਠ ਅੱਜ ਵਿਚਾਲੇ ਹੀ ਰਹਿ ਗਿਆ ਤੇ ਨਾ ਹੋ ਸਕਿਆ। ਮਾਨੋ ਇਹ ਮੇਰੇ ਅਧਵਾਟ ਹੀ ਗੁੱਟ ਹੋ ਜਾਣ ਦੀ ਨਿਸ਼ਾਨੀ ਸੀ। ਜਿਉਂ ਜਿਉਂ ਬੇਨਤੀ ਕਰਾਂ, ਤਿਉਂ ਤਿਉਂ ਕ੍ਰਿਪਾ ਹੁੰਦੀ ਜਾਵੇ ਤੇ ਪਾਠ ਭੀ ਤੁਰਦਾ ਜਾਵੇ। ਅੰਤ ਪਹੁਫੁਟਣ ਤਾਈਂ ਅੱਜ ਮੈਥੋਂ ਮਸਾਂ ਇਕ ਪਾਠ ਜਪੁਜੀ ਸਾਹਿਬ ਦਾ ਹੋ ਸਕਿਆ, ਪਰ ਸ਼ੁਕਰ ਹੈ ਕਿ ਹੋ ਗਿਆ। ਕਿੱਥੇ ਅਗੇ ਇਸ ਸਮੇਂ ਵਿਚ ਜਪੁਜੀ ਸਾਹਿਬ ਦੇ ਪੰਜ ਪਾਠ ਤੇ ਨਿਤਨੇਮ ਦੀਆਂ ਸਾਰੀਆਂ ਬਾਣੀਆਂ ਦੇ ਪਾਠ ਹੋ ਜਾਂਦੇ ਤੇ ਕਿੱਥੇ ਅੱਜ ਇਕੋ ਪਾਠ ਜਪੁਜੀ ਸਾਹਿਬ ਦਾ ਪਰ ਅਜੇ ਭੀ ਮੈਨੂੰ ਸੁਪਨ ਅਵਸਥਾ ਦੀ ਭ੍ਰਾਂਤੀ ਪਵੇ। ਇਤਨੇ ਨੂੰ ਭਾਈ ਰੂੜ ਸਿੰਘ ਜੀ ਬਸਤ੍ਰ ਲੈ ਕੇ ਆਏ ਤੇ ਕਿਹਾ ਕਿ ਬਸਤ੍ਰ ਸਜਾ ਲਵੋ। ਮੈਨੂੰ ਪਤਾ ਲਗਾ ਕਿ ਮੈਂ ਸ਼ਸਤ੍ਰ ਬਸਤ੍ਰ ਅਜੇ ਸਜਾਏ ਹੀ ਨਹੀਂ। ਛੇਤੀ ਛੇਤੀ ਸਜਾ ਕੇ ਗੁਰਦੁਆਰੇ ਸਾਹਿਬ ਜਾਣ ਲੱਗਾ।

**ਬਿਸਮਾਦੀ ਦਸ਼ਾ**

**ਜਪੁਜੀ ਸਾਹਿਬ ਦਾ ਪਾਠ**

ਪਰ ਮੇਰੇ ਹਿਰਦੇ ਵਿਚ ਇਹੋ ਸ਼ੱਕ ਸੰਕੋਚ ਕਿ ਸ਼ਾਇਦ ਮੈਂ ਅਜੇ ਸੁਪਨਾ ਹੀ ਵੇਖ ਰਿਹਾ ਹਾਂ। ਪ੍ਰੰਤੂ ਦਿਨ ਦਾ ਉਜਾਲਾ ਦੇਖ ਕੇ ਮੈਂ ਨਿਸਚੇ ਕਰਾਂ ਕਿ ਸੁਪਨਾ ਤਾਂ ਰਾਤ ਨੂੰ ਆਉਂਦਾ ਹੈ ਤੇ ਸੁਪਨੇ ਵਿਚ ਰਾਤੋਂ ਦਿਨ ਕਦੀ ਨਹੀਂ

*ਸਲੋਕ ਭਗਤ ਕਬੀਰ ਜੀਉਕੇ, ੧੩੭੦

ਚੜ੍ਹਦਾ ਵੇਖਿਆ। ਦੂਜੇ ਜੋਤ ਪ੍ਰਕਾਸ਼ ਦਾ ਉਜਿਆਰਾ ਜੋ ਮੈਂ ਪੇਖ਼ ਪਰਸ ਰਿਹਾ ਸੀ ਤੇ ਅੰਤਰੇ ਅੰਤਰ ਮਾਣ ਰਿਹਾ ਸੀ, ਉਹ ਨਿਰਾਲਾ ਹੀ ਦਿਸੇ। ਦਿਨ ਦੇ ਉਜਾਲੇ ਤੋਂ ਇਸ ਅਲੌਕਿਕ ਉਜਿਆਰੇ ਦੀ ਭਾ ਵਖਰੀ ਹੀ ਮਾਰੇ। ਮੈਂ ਹੰਭਲਾ ਮਾਰ ਕੇ ਬਾਹਰ ਖੁਲ੍ਹੇ ਬਰਾਂਡੇ (ਬਰਆਮਦੇ) ਵਿਚ ਆ ਖੜੋਤਾ। ਅਕਾਸ਼ ਵਲ ਵੇਖਾਂ ਤਾਂ ਸਾਰਾ ਬ੍ਰਹਮੰਡ ਇਸੇ ਜੋਤ ਪ੍ਰਕਾਸ਼ੀ ਰੰਗ ਨਾਲ ਰੰਗੀਜਿਆ ਪਿਆ ਹੈ। ਭੂਰੇ ਦੀ ਬੁੱਕਲ ਮਾਰ ਕੇ ਮੈਂ ਸਨੇ ਸਨੇ ਗੁਰਦੁਆਰੇ ਵਲ ਨੂੰ ਹੋ ਲਿਆ, ਪਰ ਮੇਰੇ ਪੈਰ ਲੜਖੜਾਉਣ ਤੇ ਚਾਲ ਡਗਮਗਾਵੇ, ਮਾਨੋਂ ਮੇਰੇ ਪੈਰ ਧਰਤੀ ਤੇ ਲਗਦੇ ਹੀ ਨਹੀਂ। ਮੈਂ **ਡਿਗ ਡਿਗ ਪਵਾਂਪਰ** ਉਪਰੇ ਉਪਰ ਬੋਚਿਆ ਜਾਵਾਂ ਤੇ ਆਪਣੇ ਜੀ ਵਿਚ ਆਪਣੇ ਨਾਲ ਇਹੋ ਚਿਤਵਦਾ ਜਾਵਾਂ ਕਿ ਕੀ ਮੈਂ ਸੱਚਮੁੱਚ ਅੱਜ ਆਪਣੇ ਮਨ ਬਾਂਛਤ ਵਰ ਨੂੰ ਪ੍ਰਾਪਤ ਕਰ ਲਿਆ ਹੈ? ਕਿ ਅਜੇ ਸੁਪਨਾ ਹੀ ਹੈ। 'ਅੱਛਾ ਸਤਿਗੁਰੂ ਗੁਰਦੇਵ ਜੀ! ਤੇਰੇ ਹਜ਼ੂਰ ਚੱਲੇ ਹਾਂ, ਤੂੰ ਆਪੇ ਹੀ ਮੇਰੀ ਇਸ ਖਿਵਸਥਾ ਤੇ ਮੋਹਰ ਛਾਪ ਲਾ ਦੇਵੀਂ। ਤੂੰ ਆਪੇ ਆਪਣੇ ਹਜ਼ੂਰ ਜਾਣ ਸਾਰ ਪਰੋਛੂਤਾ ਮਈ ਵਾਕ ਮੇਰੇ ਸ੍ਰਵਣ ਸਰੋਤ ਕਰਾਇ ਕੇ ਮੇਰਾ ਭਰਮ ਨਵਿਰਤ ਕਰ ਦੇਵੀਂ ਤਾਂ ਮੈਂ ਪਤੀਜੂੰ ਕਿ ਮੈਂ ਸੱਚ ਮੁੱਚ ਪ੍ਰਤੱਖ ਜਾਗ੍ਰਤ ਅਵਸਥਾ ਵਿਚ ਸੁਹਾਗ ਭਾਗ ਵਾਲਾ ਅਨੰਦ ਰਸ ਮਾਣ ਰਿਹਾ ਹਾਂ।' ਜਦ ਮੈਂ ਗੁਰਦੁਆਰੇ ਜਾ ਕੇ ਵੜਿਆ ਤਾਂ ਇਹ ਸੁਖਦਾਇਨੀ ਸੋਹਿਲਾ ਮੇਰੇ ਕੰਨਾਂ ਵਿਚ ਪਿਆ—

**ਅਕਾਲ ਪੁਰਖ ਦੀ ਜੋਤ ਦਾ ਪ੍ਰਕਾਸ਼ ਤੇ ਦਿਨ ਦਾ ਚਾਨਣ**

"ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ॥ ਵਰੁ ਲੋੜੀਦਾ ਆਇਆ ਵਜੀ ਵਾਧਾਈ॥ ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵ ਰੰਗੀਆ॥ ਵਡਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ॥ ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ॥ ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ॥"*

ਇਸ ਵਧਾਈ ਦੇ ਸੋਹਿਲੇ ਨੂੰ ਸੁਣ ਕੇ ਮੇਰੇ ਭਰਮ ਦੇ ਸਭ ਛਉੜ ਕੱਟੇ ਗਏ। ਮੈਨੂੰ ਕੋਈ ਸ਼ੱਕ ਸ਼ੁਬ੍ਹਾ ਸੁਪਨ ਦਸ਼ਾ ਦਾ ਨਾ ਰਿਹਾ। ਮਹਾਰਾਜ ਦੀਆਂ ਪੰਜ ਪ੍ਰਕਰਮਾਂ ਕਰਕੇ ਡੰਡਉਤ ਬੰਦਨਾਂ ਕਰ ਕੇ ਤਾਬੇ ਆ ਕੇ ਵਾਕ ਲੈਣ ਲਈ ਚੁੱਭਾ ਮਾਰਿਆ ਤਾਂ ਅਨੰਦ ਸਾਹਿਬ ਦਾ ਪਹਿਲਾ ਪਉੜਾ ਨਿਕਲਿਆ। ਐਸੀ ਲਟਕ ਤੇ ਮੌਜ ਵਿਚ ਪਾਠ ਹੋਇਆ ਕਿ ਦੇਖਾ ਹੀ ਪਰਵਾਣ ਹੈ।

---

*ਜੈਤਸਰੀ ਮ: ੫, ੭੦੪

ਅੱਜ ਅਨੰਦ ਦੇ ਅਸਲ ਅਰਥਾਂ ਦਾ ਪਤਾ ਲੱਗਾ। ਠੀਕ ਹੈ! "ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ।"* ਅਸਲ ਅਰਥਾਂ ਵਿਚ ਅੱਜ "ਸਤਿਗੁਰੂ ਮੈ ਪਾਇਆ" ਦਾ ਗੋਝ ਗਿਆਨ ਪ੍ਰਗਟਿਆ। ਅੱਜ ਮੇਰੀਆਂ ਮੌਜਾਂ ਦਾ ਮਿਤ ਸ਼ੁਮਾਰ ਅੰਤ ਪਾਰਾਵਾਰ ਕੋਈ ਨਾ। ਮੈਂ ਅਨੰਦ ਮਗਨ ਹੋ ਗਿਆ। ਐਸੀ ਲਿਵ ਬੱਝੀ ਕਿ ਅੱਖਾਂ ਝਮਕਣੋਂ ਰਹਿ ਖੜੋਤੀਆਂ। ਜਾਣੀਦਾ ਜਮਾਲ ਰਸ ਅੰਤਰ ਬਾਹਰ ਪੀਵਨ ਪਰ ਰਜੀਵਨ ਤੋਂ ਬਿਨਾਂ ਗਟ ਗਟ ਪੀਈ ਜਾਂਦਾ ਹਾਂ। ਏਤਨੇ ਨੂੰ ਇਕ ਸਿੰਘ ਸੱਜਣ ਨੇ ਮੈਨੂੰ ਆ ਕੇ ਆਖਿਆ—'ਚਲੋ ਜੀ! ਦੂਜੇ ਨਾਲ ਦੇ ਗੁਰਦੁਆਰੇ ਵਿੱਚ ਹੁਣੇ ਹੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਠ ਗੁਰਪੁਰਬ ਨਮਿਤ ਅਰੰਭ ਹੋਣਾ ਹੈ ਉਥੇ ਚੱਲ ਕੇ ਅਨੰਦ ਲਵੋ।' ਮੈਨੂੰ ਹੋਰ ਭੀ ਵਧੇਰੇ ਚਾਉ ਚੜ੍ਹ ਗਿਆ ਅਤੇ ਚਾਉ ਚਈਲਾ ਉਠ ਤੁਰਿਆ। ਉਥੇ ਬੜੀ ਸੰਗਤ ਜੁੜੀ ਹੋਈ ਸੀ। ਮੈਂ ਦੂਰੋਂ ਹੀ ਮਹਾਰਾਜ ਨੂੰ ਨਮਸਕਾਰ ਕਰਿ ਤੇ ਸੰਗਤ ਨੂੰ ਫਤਹ ਬੁਲਾ ਕੇ ਚੁਪ ਕੀਤਾ ਪਿਛਲੇ ਪਾਸੇ ਸੰਗਤ ਦੇ ਜੋੜਿਆਂ ਵਿਚ ਇਕ ਨੁਕਰੇ ਜਾ ਬੈਠਾ। ਇਥੋਂ ਮੈਂ ਸਭ ਸੰਗਤ ਦੇ ਦਿਦਾਰੇ ਖੁਲ੍ਹਾ ਕਰ ਸਕਾਂ ਤੇ ਮੇਰੇ ਵਲ ਕੋਈ ਗਹੁ ਨਾ ਕਰ ਸਕੇ। ਇਥੇ ਮੈਂ ਗੁਰੂ ਸਾਹਿਬ ਦੇ ਭੀ ਸਨਮੁਖ ਸੀ। ਮੈਂ ਕੰਬਲ ਦੀ ਬੁੱਕਲ ਮਾਰ, ਅਨੰਦ ਵਿਚ ਮਗਨ ਬੈਠ ਗਿਆ। ਕੀਰਤਨ ਹੋ ਰਿਹਾ ਸੀ। ਮੇਰੇ ਅੰਦਰ ਕਾਂਗਾਂ ਉੱਠਣ ਕਿ ਨਾਲ ਜਾ ਕੀਰਤਨ ਕਰਾਂ, ਪਰ ਮੈਨੂੰ ਮੇਰੀ ਅਨੰਦ ਮਗਨਤਾ ਉਥੋਂ ਉੱਠਣ ਨਾ ਦੇਵੇ। ਇਤਨੇ ਨੂੰ ਕੀਰਤਨ ਸਮਾਪਤ ਹੋਇਆ ਤੇ ਅਰੰਭ ਦਾ ਅਰਦਾਸਾ ਹੋ ਕੇ ਅਖੰਡ ਪਾਠ ਅਰੰਭ ਹੋ ਗਿਆ। ਮੇਰੀ ਸਾਰੀ ਆਯੂ ਵਿਚ ਇਹ ਪਹਿਲਾ ਅਖੰਡ ਪਾਠ ਸੀ ਜੋ ਮੈਂ ਦੇਖਿਆ। ਜਪੁਜੀ ਸਾਹਿਬ ਦੇ ਪਾਠ ਸਮਾਪਤ ਹੋਣ ਪਰ ਕੜਾਹ ਪ੍ਰਸ਼ਾਦ ਵਰਤਾਇਆ ਗਿਆ ਤੇ ਸੰਗਤ ਆਪਣੇ ਆਪਣੇ ਕੰਮਾਂ ਨੂੰ ਖਿੰਡ ਖੱਪਰ ਗਈ। ਕੋਈ ਵਿਰਲੇ ਸੱਜਣ ਰਹਿ ਗਏ ਤੇ ਥੋੜੇ ਚਿਰ ਪਿਛੋਂ ਉਹ ਭੀ ਚਲੇ ਗਏ ਤੇ ਜਾਂਦੇ ਜਾਂਦੇ ਮੈਨੂੰ ਭੀ ਟੂਬ ਗਏ। ਮੈਂ ਮੱਥਾ ਟੇਕ ਆਗਿਆ ਮੰਗੀ ਤੇ ਨਾ ਮਿਲੀ; ਹੁਕਮ ਹੋਇਆ—'ਬੈਠਾ ਰਹੁ, ਕਿਥੇ ਜਾਣਾ ਹੈ!' ਬੱਸ ਫੇਰ ਕੀ ਸੀ, ਮੇਰਾ ਹੁਣ ਫਿਰਨਾ ਜਾਣਾ ਰਹਿ ਗਿਆ। ਗੁਰਦੇਵ ਦੀ ਅਕਾਲੀ ਆਗਿਆ ਨੂੰ ਕੌਣ ਉਲੰਘੇ। ਉਥੇ ਮੰਡਲ ਵਿਖੇ ਪੰਜ ਪਾਠੀ ਤੇ ਧੂਪੀਏ ਆਦਿਕ ਸੇਵਾਦਾਰਾਂ ਤੋਂ ਬਿਨਾਂ ਸਰੋਤਾ ਕੇਵਲ ਮੈਂ ਹੀ ਰਹਿ

**ਇਕੋ ਆਸਣ ਬੈਠ ਕੇ ਅਖੰਡ ਪਾਠ ਦਾ ਸੁਣਨਾ**

**ਗੈਬੀ ਹੁਕਮ**

*ਰਾਮਕਲੀ ਮ: ੩ ਆਨੰਦ, ੯੧੭

ਗਿਆ। ਉਸ ਤੋਂ ਪਸਚਾਤ ਚਾਰ ਸਜਣ ਆਉਣ, ਦੋ ਚਲੇ ਜਾਣ, ਉਹ ਉਠ ਜਾਣ, ਫੇਰ ਹੋਰ ਆ ਜਾਣ। ਇਵੇਂ ਜਿਵੇਂ ਆਵਾਜਾਈ ਲਗੀ ਹੀ ਰਹੀ, ਪਰ ਮੈਨੂੰ ਇਕ ਆਸਣ ਮਾਲਕ ਨੇ ਪਰੇਮ ਬੰਧਨ ਵਿਚ ਬੰਨ੍ਹ ਕੇ ਬਿਠਾ ਛਡਿਆ। ਮੈਨੂੰ ਕੌਣ ਹਿਲਾਵੇ ? ਪਰਮਾਰਥੀ ਰੰਗਾਂ ਦਾ ਪਾਰਾਵਾਰ, ਥਾਹ, ਹੱਦ, ਬੰਨਾ ਕੋਈ ਨਹੀਂ। ਇਨ੍ਹਾਂ ਰੰਗਾਂ ਦੇ ਰੰਗ ਹੋਰ ਤੋਂ ਹੋਰ ਵਧੀ ਜਾਣ ਅਤੇ ਮੇਰੇ ਅੰਦਰ ਮਾਣਨ, ਜਰੀ ਜਾਵਣ ਦੀ ਸ਼ਕਤੀ ਵਧੀ ਜਾਵੇ। ਇਕੋ ਆਸਣ ਤੇ ਬੈਠਾ ਅਡੋਲ ਅਨੰਦ ਮਾਣੀ ਜਾਵਾਂ। ਗੱਲ ਕੀ ਸੋਲਾਂ ਪਹਿਰ ਬਰਾਬਰ ਇਕੋ ਅਡੋਲ ਆਸਣੀ ਲਿਵਤਾੜੀ ਵਿਚ ਬੈਠਾ ਕੇ ਮਹਾਰਾਜ ਜੀ ਨੇ ਆਪ ਕਿਰਪਾਲਤਾ ਕਰ ਸਮੂਹ ਅਖੰਡ ਪਾਠ ਆਦਿ ਤੋਂ ਅੰਤ ਤੀਕ ਮੈਥੋਂ ਸੁਣਵਾਇਆ। ਸਾਰਾ ਪਾਠ ਗੁਰ ਕ੍ਰਿਪਾ ਕਰ ਪੂਰਨ ਸਾਵਧਾਨਤਾ ਸਹਿਤ ਸੁਣਿਆ, ਇਕ ਨਿਮਖ ਭੀ ਨਾ ਡੋਲਿਆ।

**ਦਸਮ ਦੁਆਰ ਦੀ ਖੇਡ**

"ਇਹ ਪ੍ਰਤਾਪ ਤੁਹਾਰਾ" ਰੁਣ ਝੁਣ ਦੀ ਗੁੰਜਾਰ ਗੂੰਜ ਉਠੀ। ਦਸਮ ਦੁਆਰ ਦੀ ਅਚਰਜ ਖੇਡ; ਕਿਵਾੜ ਖੁਲ੍ਹਣ ਲਗੇ। "ਮਾਈ ਰੀ ਪੇਖਿ ਰਹੀ ਬਿਸਮਾਦ॥ ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ੍ਵਾਦ॥"* ਅਖੰਡ ਪਾਠ ਸੰਪੂਰਨ ਹੋਇਆ। ਆਰਤੀ ਦੇ ਸ਼ਬਦਾਂ ਦਾ ਕੀਰਤਨ ਕੀਤਾ ਗਿਆ। ਮੇਰੇ ਅੰਤਰ ਅਧਿਭੁਤ ਰੰਗਲੀ ਆਰਤੀ ਉਤਰਦੀ ਜਾਵੇ। ਆਰਤੀ ਦੇ ਸ਼ਬਦਾਂ ਦੇ ਭਾਵ ਦਾ ਵਰਤਾਰਾ ਇੰਨ ਬਿੰਨ ਅਸਲ ਸੁਚੇ ਰੰਗਾਂ ਵਿਚ ਵਰਤ ਰਿਹਾ ਸੀ। ਢੋਲਕੀ ਛੈਣੇ ਵਜਣੋਂ ਹਟ ਗਏ, ਪਰ ਮੈਨੂੰ ਅਨਿਕ ਪ੍ਰਕਾਰ ਦੇ ਰਾਗ ਰਤਨ ਕੀਰਤਨ ਖੰਡਾਂ ਬ੍ਰਹਮੰਡਾਂ ਵਿਚ ਹੁੰਦੇ ਸੁਣਦੇ ਸਨ। ਕਉਣ ਅੱਖ ਉਘੇੜੇ; ਝਲਮਲ ਝਲਮਲਾਟਾਂ ਦਾ ਥੱਰਾਟ ਦਿੱਬ ਜੋਤ ਮਈ ਪ੍ਰਕਾਸ਼ ਸਾਰੇ ਅਕਾਸ਼ ਮੰਡਲ ਦੇ ਪੁਲਾੜ ਵਿਚ ਝਲਕਾਰੇ ਮਾਰੇ। ਜਦ ਮੈਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸਿੰਘਾਸਣ ਵਲ ਤਕਾਂ ਤਾਂ ਬੜਾ ਤਿੱਖਾ ਤੇਜ, ਝਲਿਆ ਨਾ ਜਾਵੇ ਪਰ ਪ੍ਰਭਾਵ ਬੜਾ ਠੰਢਾ ਤੇ ਮਿੱਠਾ! ਸਾਰੇ ਸਤਿਸੰਗ ਮੰਡਲ ਵਿਖੇ ਇਸ ਸਿੰਘਾਸਣ ਵਲੋਂ ਜੋਤ ਕਿਰਨਾਂ ਚਾਰ ਚੁਫੇਰੇ ਪੈ ਰਹੀਆਂ ਸਨ ਤੇ ਸੰਗਤ ਦਕੋ ਦਕੀ ਜੁੜੀ ਬੈਠੀ ਸੀ; ਸਭ ਦੀਆਂ ਅੱਖਾਂ ਮੇਰੇ ਵਲ।

---

*ਸਾਰੰਗ ਮ: ੫, ੧੨੨੬

## ੭

# ਨਦਰ-ਅਨੰਦੀ ਵਿਗਾਸ *

ਐਉਂ ਜਾਪਣ, ਜਿਵੇਂ ਆਂਹਦੀਆਂ ਹਨ ਕਿ ਇਕ ਸ਼ਬਦ ਦਾ ਕੀਰਤਨ ਕਰੋ। ਮੈਂ ਅਗੇ ਹੀ ਕੀਰਤਨ ਦੇ ਉਠਾਉ ਵਿਚ ਬੈਠਾ ਸੀ। ਇਕ ਸ਼ਬਦ ਮੈਥੋਂ ਆ ਮੁਹਾਰਾ ਗਾਂਵਿਆ ਗਿਆ। (ਪਰ ਉਹ ਸ਼ਬਦ ਯਾਦ ਨਹੀਂ ਕਿ ਕਿਹੜਾ ਸੀ) ਜੋ ਕਿ ਬਿਜਲੀ ਵਾਲੀ ਤਿੱਖੀ, ਖਿੱਚਵੀਂ ਤੇ ਦਿਲ ਚੀਰਵੀਂ ਧੁਨੀ ਵਿਚ ਨਿਕਲਿਆ। ਸਾਰੇ ਮੰਡਲ ਵਿਚ ਸੱਨਾਟਾ ਛਾ ਗਿਆ ਤੇ ਮੈਂ ਭੀ ਗਾਵਣ ਸਾਰ ਹੀ ਸੁੰਨ ਸਮਾ ਗਿਆ ਤੇ ਸੰਗਤ ਨੇ ਫੇਰ ਕੀਰਤਨ ਅਰੰਭ ਦਿਤਾ। ਮੈਨੂੰ ਇਉਂ ਭਾਸੇ ਕਿ ਇਹ ਸਭ ਮੇਰੇ ਸੁਹਾਗ ਭਾਗ ਦੇ ਹੀ ਸੋਹਿਲੇ ਗਾ ਰਹੇ ਹਨ। ਪਰ ਮੈਂ ਇਉਂ ਜਾਣਾਂ ਕਿ ਮੇਰਾ ਨਵਾਂ ਸੁਹਾਗ ਹੋਇਆ ਹੈ ਤੇ ਮੈਥੋਂ ਪਹਿਲਾਂ ਦੇ ਸੁਹਾਗ ਪ੍ਰਾਪਤ ਸੁਹਾਗਵੰਤੇ ਮੇਰੇ ਨਵਜੀਵਨ ਵਾਲੇ ਸੁਹਾਗ ਨੂੰ ਪੇਖ ਪੇਖ ਕੇ ਵਿਗਸ ਰਹੇ ਹਨ। ਮੈਂ ਖੀਵਾ ਹੋਇਆ ਬੈਠਾ ਰਿਹਾ, ਤਕੜਾ ਚਿਰ ਕੀਰਤਨ ਦਾ ਇਹ ਰਸ ਬੱਝਾ ਰਿਹਾ। ਏਤਨੇ ਨੂੰ ਚਾਣਚੱਕ ਮੈਂ ਕੀ ਦੇਖਦਾ ਹਾਂ ਕਿ ਇਕ ਸਿੱਖ ਗੁਰੂ ਮਹਾਰਾਜ ਦੀ ਤਾਬੇ ਬੈਠਾ ਬੜੀ ਬੇਅਦਬੀ ਜਿਹੀ ਨਾਲ ਪੱਤਰੇ ਐਧਰ ਓਧਰ ਫੋਲ ਫਾਲ ਰਿਹਾ ਹੈ। ਮੈਥੋਂ ਇਹ ਬੇਅਦਬੀ ਸਹਾਰੀ ਨਾ ਜਾਵੇ। ਜੀ ਕਰੇ ਉਠ ਕੇ ਚਲਿਆ ਜਾਵਾਂ। ਕੀਰਤਨ ਪਰਵਾਹ ਬੰਦ ਹੋ ਗਿਆ ਸੀ। ਬੜੀ ਬੇਰਸੀ ਜੇਹੀ ਹੋ ਗਈ ਦਿਸੇ, ਪਰ ਮੈਂ ਕਾਲਜਾ ਥੰਮ ਕੇ ਕੁਛ ਮਿੰਟ ਹੋਰ ਬੈਠਾ ਰਿਹਾ। ਇਤਨੇ ਨੂੰ ਉਸ ਨੇ ਇਕ ਸ਼ਬਦ ਟੋਲ ਕੇ ਪੜ੍ਹਿਆ। ਤੇ ਕਥਾ ਅਰੰਭ ਕੀਤੀ, ਪਰ ਬੜੀ ਕਸੂਤੀ ਜਿਹੀ। ਮੈਂ ਮੱਥਾ ਟੇਕ ਉਠ ਖੜੋਤਾ। ਮੈਨੂੰ ਉਠਦੇ ਨੂੰ ਇਕ ਹੁਲਾਰਾ ਜਿਹਾ ਵੱਜਾ। ਮੈਂ ਜਾਣਿਆ ਕਿ ਡਿੱਗ ਚਲਿਆ ਹਾਂ, ਪਰ ਮੈਨੂੰ ਕਿਸੇ ਨੇ ਬੋਚ ਲਿਆ। ਮੈਂ ਮੱਲਕ ਦੇ ਕੇ ਖਿਸਕ ਕੇ ਬਾਹਰਵਾਰ ਦੂਜੇ ਗੁਰਦੁਆਰੇ ਵਲ

**ਗੁਰੂ ਨਾਨਕ ਦੇਵ ਜੀ ਦਾ ਅਵਤਾਰ ਪੁਰਬ (ਬੁਧਵਾਰ ੨੩ ਨਵੰਬਰ ੧੯੦੪ ਮੁ: ੯ ਮਘਰ ੧੯੬੧)**

---

*ਚਿੱਠੀ ਨੰਬਰ ੪ ਤਰੀਕ ੪ ਅਪਰੈਲ ੧੯੨੨

ਨੂੰ ਨਿਕਲ ਤੁਰਿਆ ।

ਮੇਰਾ ਪੱਬ ਜ਼ਮੀਨ ਤੇ ਲਗੇ ਹੀ ਨਾ, ਪਰ ਮੈਂ ਤੁਰਿਆ ਜਾਵਾਂ । ਮੇਰੇ ਸਰੀਰ ਦਾ ਭਾਰ ਫੁੱਲ ਨਾਲੋਂ ਭੀ ਹੌਲਾ ਹੋ ਗਿਆ । ਭਾਵੇਂ ਫੂਕ ਮਾਰ ਕੇ ਕੋਈ ਉੜਾ ਦੇਵੇ ਤੇ ਦੇਹੀ ਕੰਚਨਵੰਨੀ ਹੋਈ ਵੀ । ਸਭ ਤੋਂ ਵਧ ਕੇ ਸੁਆਦਲੀ ਗੱਲ ਇਹ ਕਿ ਮੇਰੀਆਂ ਪ੍ਰੇਮ ਕਸਾਈਆਂ ਤੇ ਹਿਤ ਅਲਸਾਈਆਂ ਅੱਖੀਆਂ ਵਿਚ ਇਕ ਰਸਕ ਅਨੰਦ ਬਿਨੋਦੀ ਖਿੱਚ ਮੈਨੂੰ ਆਪਣੇ ਆਪ ਨੂੰ ਖੀਵਾ ਕਰੀ ਜਾਵੇ । ਜਦ ਮੈਂ ਦੂਜੇ ਗੁਰਦੁਆਰੇ ਜਾ ਕੇ ਨਮਸਕਾਰ ਕੀਤੀ ਤਾਂ ਉਥੇ ਦੀ ਮਾਈ ਕੜਾਹ ਪ੍ਰਸ਼ਾਦ ਵਰਤਾ ਰਹੀ ਸੀ । ਮੈਨੂੰ ਭਗਤ ਜੀ ਕਹਿ ਕੇ ਬੜੇ ਸਨਮਾਨ ਪੂਰਬਕ ਬੋਲੀ—'ਲਓ ਕੜਾਹ ਪ੍ਰਸ਼ਾਦ ਛਕੋ ! ਤੁਸੀਂ ਕਈ ਦਿਨ ਹੋਏ ਕੁਛ ਨਹੀਂ ਛਕਿਆ !' ਮੈਂ ਕੜਾਹ ਪ੍ਰਸ਼ਾਦ ਦਾ ਛਾਂਦਾ ਤਾਂ ਲਿਆ ਪਰ ਮੈਂ ਲਾਜ ਨਾਲ ਪਾਣੀ ਪਾਣੀ ਹੋ ਗਿਆ । ਸੋਚਿਆ ਕਿ ਮੈਨੂੰ ਭਗਤ ਜੀ ਕਿਉਂ ਆਖਿਆ ? ਤੇ ਮੇਰੇ ਕੁਛ ਨਾ ਛਕਣ ਦੀ ਵਿਥਯਾ ਇਸ ਮਾਈ ਨੂੰ ਕਿਵੇਂ ਮਾਲੂਮ ਹੋਈ ? ਮੈਂ ਉਥੋਂ ਭੀ ਖਿਸਕਣ ਦੀ ਕੀਤੀ ਤੇ ਕੜਾਹ ਪ੍ਰਸ਼ਾਦ ਉਥੇ ਇਕੱਠੇ ਹੋਏ ਨਿੱਕੇ ਨਿੱਕੇ ਬਾਲਕਿਆਂ ਨੂੰ ਵਰਤਾ ਦਿਤਾ । ਮੈਂ ਅਜੇ ਮਸਾਂ ਗੁਰਦੁਆਰੇ ਦੇ ਬੂਹੇ ਤੋਂ ਬਾਹਰ ਹੀ ਹੋਣ ਲਗਾ ਸੀ ਕਿ ਉਸ ਗ੍ਰੰਥੀ ਦਾ ਭਰਾ (ਜਿਸ ਦਾ ਨਾਮ ਮੈਂ ਹੁਣ ਭੁਲ ਗਿਆ ਹਾਂ) ਤੇ ਦੂਜੇ ਇਕ ਮਿਸਤ੍ਰੀ ਸਿੰਘ ਭਾਈ ਜਵਾਹਰ ਸਿੰਘ ਨਾਮੇ (ਜੋ ਬੜਾ ਪ੍ਰੇਮੀ ਸੀ) ਦੋਵੇਂ ਜਣੇ ਆ ਕੇ ਧੜੰਮ ਦੇ ਕੇ ਮੇਰੇ ਖੁਰੜਿਆਂ* ਉਤੇ ਡਿੱਗ ਪਏ ਅਤੇ ਸਜੱਲ ਨੇਤ੍ਰਾਂ ਨਾਲ ਘਿਗਿਆ ਕੇ ਬੋਲੇ, 'ਇਕ ਭੋਰੀ ਸਾਨੂੰ ਭੀ ।' ਮੈਂ ਬੋਲਿਆ ਕਿ 'ਕੜਾਹ ਪ੍ਰਸ਼ਾਦ ਤਾਂ ਵਰਤ ਗਿਆ !' ਉਹ ਬੋਲੇ, 'ਇਹ ਛਾਂਦਾ ਨਹੀਂ, ਅਸੀਂ ਤਾਂ ਦੂਜੇ ਛਾਂਦੇ ਦਾ ਕਿਣਕਾ ਮੰਗਦੇ ਹਾਂ, ਜਿਸ ਦਾ ਗੱਫਾ ਤੁਹਾਨੂੰ ਧੁਰ ਦਰਗਾਹੋਂ ਮਿਲਿਆ ਹੈ !' ਮੈਂ ਆਖਿਆ, 'ਧੁਰ ਦਰਗਾਹਾਂ ਵਾਲੇ ਪਾਸੋਂ ਹੀ ਮੰਗੋ ! ਮੰਗਤਿਆਂ ਪਾਸੋਂ ਕੀ ਮੰਗਦੇ ਹੋ ?' ਏਨੀ ਗੱਲ ਕਹਿ ਕੇ ਮੈਂ ਉਨ੍ਹਾਂ ਤੋਂ ਪਿੱਛਾ ਛੁਡਾਉਣ ਦੀ ਖ਼ਾਤਰ ਉਥੋਂ ਵਾਹੋ ਦਾਹ ਨੱਸਾ । ਨੱਸ ਕੇ ਇਕ ਪਹਾੜ ਦੀ ਕੰਦਰਾ ਵਿਚ ਜਾ ਲੁਕਿਆ ਅਤੇ ਉਨ੍ਹਾਂ ਦੋਹਾਂ ਨੂੰ ਬਾਜ਼ਾਰਾਂ ਦੇ ਏੜਾਂ ਗੇੜਾਂ ਵਿਚ ਹੀ ਚੋਰ ਭਲਾਈ ਦੇ ਗਿਆ ਕਿਉਂਕਿ ਉਹ ਦੋਈ ਭੀ ਮਗਰ ਨੱਸੇ ਆਉਂਦੇ ਸਨ । ਮੈਨੂੰ ਉਥੇ ਬੈਠੇ ਨੂੰ ਉਦਾਲੇ ਛਪਾਲੇ ਦੇ ਸਾਰੇ ਪਹਾੜ ਸੁਨਹਿਰੀ ਰੰਗ ਨਾਲੋਂ ਵਧੇਰੇ ਦਮਕਦੇ ਰੰਗਾਂ ਵਿਚ ਨ੍ਹਾਤੇ ਧੋਤੇ ਦਿਖਾਈ

**ਪ੍ਰੇਮ ਕਸਾਈਆਂ ਅੱਖੀਆਂ**

*ਪੈਰਾਂ ।

ਦੇਵਣ ।ਐਧਰ ਮੇਰੀ ਸੇਜੜੀ ਤੇ ਅਜਬ ਅਡੰਬਰ ਬਣਿਆ ਹੋਇਆ । ਜਹਿੰ ਜਹਿੰ ਪੇਖਾਂ ਤਹਿੰ ਤਹਿੰ ਓਹੀ ਜਗਮਗੀ ਬਹਾਰ !

ਇਹ ਰੰਗ ਮਾਣਦੇ ਨੂੰ ਥੋੜਾ ਕਾਲ ਹੀ ਬਤੀਤ ਹੋਇਆ ਸੀ ਕਿ ਮੇਰੇ ਕੰਨਾਂ ਵਿਚ ਢੋਲਕ ਤੇ ਕੀਰਤਨ ਦੀ ਭਿਣਕ ਪਈ । ਮੈਂ ਖਿੱਚ ਖਾ ਕੇ ਉਤ ਵਲ ਨੂੰ ਨੱਠਾ ਤੇ ਆਵਾਜ਼ ਦੀ ਸੇਧ ਤੇ ਲੱਗਾ ਆਇਆ । ਮੇਰੇ ਪੈਰਾਂ ਨੂੰ ਫੰਗ ਲਗ ਗਏ । ਇਕ ਆਨ ਵਿਚ ਇਕ ਬੜੀ ਚੌੜੀ ਸੜਕ ਤੇ ਆ ਪੁੱਜਾ । ਦੇਖਾਂ ਤਾਂ

**ਸੰਗਤਾਂ ਦੀ ਆਮਦ**

ਸਾਹਮਣੇ ਸੰਗਤਾਂ ਦਾ ਤਕੜਾ ਦਲ ਬੱਝਾ ਆਉਂਦਾ ਹੈ ਤੇ ਕੀਰਤਨ ਹੋ ਰਿਹਾ ਹੈ । ਅਸਥਾਈ ਦੀ ਇਹ ਤੁਕ ਪੜ੍ਹ ਰਹੇ ਹਨ—'ਸਭ ਸੰਗਤਾਂ ਆਈਆਂ ਦਰਸ਼ਨ ਨੂੰ, ਦੇਹ ਦਰਸ਼ਨ ਗੁਰ ਮੇਰੇ ।' ਮੈਂ ਜਾਤਾ ਕਿ ਉਸ ਦਰਸ-ਪ੍ਰੀਤਮ ਦੇ ਭੌਰਿਆਂ ਦਾ ਦਲ ਹੈ ਜਿਸ ਦਾ ਕਿ ਮੈਂ ਇਕ ਨਵ-ਜਨਮਿਆ ਭਵਰ ਹਾਂ । ਮੈਨੂੰ ਸਾਰੇ ਹੀ ਦਰਸ ਰਤੇ ਪ੍ਰਤੀਤ ਹੋਵਣ । ਇਕ ਤੋਂ ਇਕ ਚੜ੍ਹਦੇ ਦਿਸਣ । ਨੇੜੇ ਆਉਣ ਪਰ ਮੈਂ ਛਪਾਲ ਡੰਡਉਤ ਵਿਚ ਲੰਮਾ ਪੈ ਕੇ ਬੰਦਨਾਂ ਕੀਤੀ । ਮੈਨੂੰ ਝਟ ਕਿਸੇ ਹੱਥ ਨੇ ਆਣ ਚੁਕਿਆ । ਮੈਂ ਹੱਥ ਜੋੜ ਕੇ ਸਭ ਸੰਗਤਾਂ ਨੂੰ ਝੁਕ ਕੇ ਫਤਹ ਬੁਲਾਈ, ਚਰਨ ਧੂੜ ਮਸਤਕ ਤੇ ਲਾਈ ਤੇ ਤੁਰੀ ਜਾਂਦੀ ਸੰਗਤ ਦੀਆਂ ਘੁੰਮ ਕੇ ਪੰਜ ਪਰਕਰਮਾਂ ਕੀਤੀਆਂ ।

**ਪਹਿਲੀ ਪ੍ਰੇਮ ਫੇਰੀ**

ਫਿਰ ਮੈਂ ਕੀਰਤਨ ਵਿਚ ਸੰਗਤ ਦੇ ਨਾਲ ਹੀ ਜੁਟ ਗਿਆ । ਅੱਗੜ ਪਿੱਛੜ ਕਈ ਜੱਥੇ ਬਣੇ ਹੋਏ ਸ਼ਬਦ ਕੀਰਤਨ ਕਰਦੇ ਚਲੇ ਆਉਂਦੇ ਸਨ । ਜਿਥੇ ਮੈਂ ਕੀਰਤਨ ਕਰ ਰਿਹਾ ਸੀ, ਸਭ ਉਥੇ ਨੂੰ ਹੀ ਉਲਟ ਪਏ । ਉਹ ਸਭ ਸ਼ਬਦ ਪੜ੍ਹਨੋਂ ਹਟ ਗਏ ਤੇ ਮੇਰੇ ਕੀਰਤਨ ਨੂੰ ਤੱਕਣ । ਮੈਂ ਸ਼ਬਦ ਦਾਂ ਭੋਗ ਪਾ ਕੇ, ਕੀਰਤਨ ਛੱਡ ਕੇ ਵਿਚੇ ਰਲ ਮਿਲ ਜਾਵਾਂ । ਆਪਣਾ ਆਪ ਕੰਬਲ ਦੀ ਬੁਕਲ ਵਿਚ ਲੁਕਾਵਾਂ ਪਰ ਲੁਕੇ ਨਾ । ਕੰਬਲ ਮੇਰਾ ਲਹਿ ਲਹਿ ਪਵੇ ਤੇ ਮੈਥੋਂ ਸਮ੍ਹਾਲਿਆ ਨਾ ਜਾਵੇ । ਮੇਰੀ ਲਟਪਟੀ ਚਾਲ ਢਾਲ ਤੇ ਮੇਰੀਆਂ ਉਖੜਵੀਆਂਉਲਾਂਘਾਂ ਨੂੰ ਵੇਖ ਵੇਖ ਸਭ ਸੱਜਣ ਇਕ ਦੂਜੇ ਨਾਲ ਸੋਰ੍ਹਮ ਸੋਰ੍ਹੀ ਹੋਣ । ਮੈਂ

**ਖਿੱਚ ਵਾਲੀਆਂ ਅੱਖਾਂ**

ਆਖ ਦੇਵਾਂ 'ਸ਼ਬਦ ਪੜ੍ਹੋ !' ਫੇਰ ਸਾਰੇ ਸ਼ਬਦ ਪੜ੍ਹਨ ਲਗ ਜਾਣ । ਹੁਣ ਸਾਰੀ ਸੰਗਤ ਵਿਚ ਇਕ ਹੋਰ ਹਵਾ ਫਿਰੀ ਕਿ ਜੋ ਮੇਰੇ ਨੇੜੇ ਆਵੇ ਉਹੋ ਰੀਝ ਤੇ ਨੀਝ ਲਾ ਕੇ ਝੁਕ ਝੁਕ ਮੇਰੀਆਂ ਅੱਖਾਂ ਵਲ ਵੇਖੇ ਤੇ ਵੇਖੀ ਹੀ ਜਾਵੇ, ਹਟੇ ਨਾ । ਮੈਂ ਔਖਾ ਹੋ ਕੇ ਕੰਬਲ ਆਪਣੇ ਮੂੰਹ ਤੇ ਲੈ ਲਵਾਂ, ਪਰ ਉਹ ਫੇਰ ਲਹਿ ਜਾਵੇ । ਫੇਰ ਉਹੋ ਹਾਲ । ਮੇਰੀਆਂ ਅੱਖਾਂ ਵਲ ਸਾਰਿਆਂ ਦੀਆਂ ਝਾਤੀਆਂ । ਮੈਂ ਅੱਕ ਕੇ ਆਖ

ਹੀ ਦਿੱਤਾ ਕਿ ਤੁਸੀਂ ਮੇਰੀਆਂ ਅੱਖਾਂ ਵਲ ਕਿਉਂ ਔਖੇ ਹੋ ਕੇ ਦੇਖਦੇ ਹੋ ? ਦੋ ਤਿੰਨਾਂ ਨੇ ਕਿਹਾ ਜੋ ਬਹੁਤ ਹੀ ਲੱਟੂ ਹੋਏ ਫਿਰਦੇ ਸੀ ਕਿ 'ਇਨ੍ਹਾਂ ਅੱਖਾਂ ਵਿਚ ਐਸੀ ਖਿੱਚ ਤੇ ਚਮਕ ਹੈ, ਜੋ ਚੁੰਬਕ ਵਾਂਗੂ ਸਾਡੀਆਂ ਦ੍ਰਿਸ਼ਟੀਆਂ ਨੂੰ ਖਿੱਚਦੀ ਹੈ।' ਮੈਨੂੰ ਇਹ ਗੱਲਾਂ ਸੁਣ ਕੇ ਬੜੀ ਸੰਗ ਲਗੇ, ਐਵੇਂ ਟਾਲ-ਮਟੋਲੇ ਕਰੀਂ ਜਾਵਾਂ ।

ਕੀਰਤਨ ਹੁੰਦਾ ਚਲਿਆ ਜਾਵੇ, ਮੈਂ ਸੰਗਤ ਦੇ ਨਾਲ ਨਾਲ ਟੁਰਿਆ ਜਾਵਾਂ। ਜਾਂਦੇ ਜਾਂਦੇ ਉਦੋਂ ਹੀ ਪਤਾ ਲਗਾ, ਜਦ ਕਿ ਸੰਗਤਾਂ ਉਸੇ ਅਖੰਡ-ਪਾਠ ਵਾਲੇ ਗੁਰਦੁਆਰੇ ਆਣ ਪਹੁੰਚੀਆਂ। ਮੈਂ ਸੰਗਤਾਂ ਨੂੰ ਅੰਦਰ ਵੜਦੀਆਂ ਕਰਕੇ ਪਿਛਲੇ ਪੈਰੀਂ ਫੇਰ ਭੱਜਾ, ਪਰ ਮੈਨੂੰ ਉਨ੍ਹਾਂ ਦੋਹਾਂ ਪ੍ਰੇਮੀਆਂ (ਭਾ: ਜਵਾਹਰ ਸਿੰਘ ਤੇ ਗੁੰਥੀ ਸਿੰਘ ਦੇ ਭਰਾ) ਨੇ ਫੇਰ ਭੀ ਦੇਖ ਹੀ ਲਿਆ।

**ਦੂਜੀ ਪ੍ਰੇਮ ਫੇਰੀ**

ਉਹ ਮੇਰੇ ਪਿਛੇ ਦਉੜੇ। ਮੈਂ ਡਾਹ ਨਾ ਦੇਵਾਂ। ਮੇਰਾ ਫੁਰਤੀਲਾ ਹਲਕਾ ਫੁਲਕਾ ਬਦਨ, ਉਡਣ-ਖਟੋਲਾ ਬਣਿਆ ਹੋਇਆ, ਉਨ੍ਹਾਂ ਨੂੰ ਕਿਥੇ ਰਲਣ ਦੇਵੇ। ਮੈਂ ਫੇਰ ਕਿਸੇ ਹੋਰ ਪਾਸੇ ਦੀਆਂ ਪਹਾੜੀਆਂ ਵਿਚ ਜਾ ਲੁਕਿਆ। ਉਥੇ ਫੇਰ ਢੋਲਕ ਦੀ ਧਮਕ ਆਈ। ਉਥੋਂ ਨਿਕਲ ਕੇ ਦੌੜਿਆ ਤੇ ਫੇਰ ਹੋਰ ਹੋਰ ਸੰਗਤਾਂ ਦੇਖੀਆਂ, ਜੋ ਕੀਰਤਨ ਕਰਦੀਆਂ ਆ ਰਹੀਆਂ ਸਨ। ਓਵੇਂ ਜਿਵੇਂ ਫੇਰ ਹੋਈ, ਜਿਵੇਂ ਪਹਿਲਾਂ ਹੋਈ ਸੀ। ਪਹਿਲੇ ਵਾਂਗੂ ਹੀ ਇਨ੍ਹਾਂ ਸੰਗਤਾਂ ਨਾਲ ਉਸੇ ਗੁਰਦੁਆਰੇ ਸਾਹਿਬ ਆ ਵੜੇ। ਤੀਜੀ ਵਾਰ ਫੇਰ ਨੱਸਾ। ਫੇਰ ਉਵੇਂ ਜਿੱਕਰ ਹੋਈ। ਤੀਜੀ ਵਾਰ ਜਦ ਸੰਗਤਾਂ ਨੂੰ ਨਾਲ ਲਿਆਇਆ ਤਾਂ ਦੇਖਾਂ, ਕਿ ਅਗੇ ਨਗਰ ਕੀਰਤਨ ਦੇ ਤਿਆਰੇ ਹੋ ਰਹੇ ਹਨ। ਮਹਾਰਾਜ ਦੇ ਪਾਲਕੇ ਸਜ ਰਹੇ ਹਨ ਤੇ ਸੰਗਤ ਦੀ ਗਹਿਮਾ ਗਹਿਮ ਹੈ। ਮੈਨੂੰ ਤੀਜੀ ਵਾਰ ਸੰਗਤਾਂ ਸੰਯੁਕਤ ਮੁੜ ਕੇ ਪਹੁੰਚਣ ਪਰ ਮਹਾਰਾਜ ਦੇ ਚੌਰ ਬਰਦਾਰ ਨੇ ਮੇਰੇ ਸਨਮੁਖ ਹੋ ਕੇ ਇਹ ਬਚਨ ਕਹੇ। 'ਭਾਈ ! ਤੇਰੀ ਸੇਵਾ ਸੰਗਤਾਂ ਦੀ ਪੇਸ਼ਵਾਈ ਕਰਨੀ ਹੀ ਕਰਤਾਰ ਵਲੋਂ ਲਗੀ ਸੀ।'

**ਤੀਜੀ ਪ੍ਰੇਮ ਫੇਰੀ**

**ਨਗਰ ਕੀਰਤਨ ਤੇ ਮਹੱਲੇ ਦਾ ਜਲੂਸ**

ਮੁਕਦੀ ਗੱਲ ਇਹ ਕਿ ਬੜੀ ਸਜ ਧਜ ਨਾਲ, ਝੂਲਦੇ ਨਿਸ਼ਾਨਾਂ ਤੇ ਵਜਦੇ ਨਗਾਰਿਆਂ ਸਹਿਤ ਮਹਾਰਾਜ ਦਾ ਸਵਾਰਾ ਨਿਕਲਿਆ ਤੇ ਅਨੇਕ ਸ਼ਬਦੀ ਜੱਥਿਆਂ ਦੀ ਕੀਰਤਨ ਧੁਨਕਾਰ ਵਿਚ ਮਹੱਲਾ ਚੜ੍ਹਦੀਆਂ ਕਲਾਂ ਵਾਲਾ ਨਿਕਲਿਆ। ਮੈਂ ਭੀ ਨਾਲ ਹੀ। ਕਦੇ ਮਹਾਰਾਜ ਜੀ ਦੇ ਸੁਵਾਰੇ ਦੀ ਸੇਵਾ ਵਿਚ ਤੇ ਕਦੇ ਕਿਸੇ ਜੱਥੇ ਨਾਲ, ਕਦੇ ਕਿਸੇ ਜੱਥੇ ਨਾਲ ਕੀਰਤਨ

ਕਰਨ ਜਾ ਲੱਗਾਂ। ਕਦੇ ਓਈਂ ਖੁਲ੍ਹੇ ਦਰਸ਼ਨ ਦਿਦਾਰੇ ਲੈਂਦਾ ਫਿਰਾਂ। ਪਰ ਸਭ ਮੇਰੀਆਂ ਅੱਖਾਂ ਵਲ ਝੁਕ ਕੇ ਵੇਖਣ। ਮੈਂ ਕੀਰਤਨ ਕਰਨ ਲਗਿਆ ਰਹਾਂ, ਕਿਸੇ ਨਾਲ ਕੁਛ ਨਾ ਬੋਲਾਂ। ਉਹ ਦੋਈ ਪ੍ਰੇਮੀ (ਭਾਈ ਜਵਾਹਰ ਸਿੰਘ ਤੇ ਗਰੰਥੀ ਸਿੰਘ ਦਾ ਭਰਾ) ਮੇਰੇ ਦੁਆਲੇ ਫਿਰਨ ਅਤੇ ਫੇਰ ਤਾਂ ਉਨ੍ਹਾਂ ਕਰਕੇ ਕਈ ਭੌਰੇ ਆਣ ਗੂੰਜੇ। ਮੈਂ ਕੀਰਤਨ ਵਿਚ ਰਮ ਰਹਾਂ, ਉਨ੍ਹਾਂ ਨੂੰ ਵਾਰ ਹੀ ਨਾ ਮਿਲੇ। ਜਦ ਮੇਰੇ ਉਪਰ ਬਹੁਤ ਜ਼ੋਰ ਪਾਉਣ, ਤਾਂ ਮੈਂ ਛਾਈਂ ਮਾਈਂ ਹੋ ਜਾਵਾਂ, ਸੰਗਤ ਦੇ ਵਿਚ ਲੁਕ ਛਿਪ ਜਾਵਾਂ। ਬੜੀ ਦੂਰ ਤਾਈਂ ਲਾਰਾ ਬੱਝਿਆ ਹੋਇਆ ਸੀ। ਪੰਡਿਤ ਵਰਿਆਮ ਸਿੰਘ ਤੇ ਸੰਤ ਗੁਰਬਖ਼ਸ਼ ਸਿੰਘ (ਪਟਿਆਲਾ) ਭੀ ਮਿਲੇ। ਉਨ੍ਹਾਂ ਭੀ ਮੇਰੀਆਂ ਅੱਖਾਂ ਵਲ ਵੇਖ ਕੇ ਪੁਛਿਆ ਕਿ 'ਇਹ ਇਹੋ ਜਿਹੀਆਂ ਕਿਵੇਂ ਹੋ ਗਈਆਂ ਤੇ ਸੁਣਿਆ ਹੈ ਕਿ ਤੁਸੀਂ ਸਾਰਾ ਅਖੰਡ ਪਾਠ ਬੈਠ ਕੇ ਸੁਣਿਆਂ ਹੈ ਤੇ ਸੁੱਤੇ ਨਹੀਂ ?' ਮੈਂ ਆਖਿਆ, 'ਉਣੀਂਦੇ ਕਰਕੇ ਐਵੇਂ ਹੋਣਗੀਆਂ।'

ਗੱਲ ਕੀ ਨਗਰ ਕੀਰਤਨ ਦੇ ਜਲੂਸ ਤੇ ਮਹੱਲੇ ਦਾ ਭੋਗ ਕਿਤੇ ਆਥਣੇ ਜਾ ਕੇ ਪਿਆ। ਹੋਰ ਬਹੁਤੀਆਂ ਲੰਮੀਆਂ ਸਾਖੀਆਂ ਕੀ ਸੁਣਾਉਣੀਆਂ ਹਨ। ਦਿਨ ਛਿਪੇ ਦੇ ਕਰੀਬ ਮੈਂ ਆਪਣੇ ਆਪ ਨੂੰ ਸਭ ਤੋਂ ਲੁਕਾਉਂਦਾ ਹੋਇਆ ਵਿੰਗ ਤੜਿੰਗ ਪਾ ਕੇ ਆਪਣੇ ਬੁੰਗੇ ਤੇ ਜਾ ਚੜ੍ਹਿਆ। ਅਗੇ ਭਾਈ ਰੂੜ ਸਿੰਘ ਹੋਰੀਂ ਬੜੇ ਘਿਗਿਆ ਕੇ ਬੇਨਤੀ ਕਰਨ ਲੱਗੇ ਕਿ 'ਜੀ! ਕਈ ਦਿਨ ਹੋ ਗਏ, ਤੁਸੀਂ ਪ੍ਰਸ਼ਾਦਾ ਨਹੀਂ ਛਕਿਆ। ਚਾਹੇ ਥੋਨੂੰ ਭੁੱਖ ਨਹੀਂ ਲਗਦੀ, ਪਰ ਕੱਲ ਦਾ ਮੈਂ ਭੀ ਭੁੱਖਾ ਹਾਂ ਤੇ ਮੈਂ ਭੀ ਠਾਣ ਲਈ ਹੈ ਕਿ ਜਦ ਤਾਈਂ ਤੁਸੀਂ ਨਹੀਂ ਛਕੋਗੇ, ਮੈਂ ਕਦੀ ਨਹੀਂ ਛਕੂੰਗਾ।' ਇਸ ਪ੍ਰਕਾਰ ਦੀਆਂ ਉਸ ਦੀਆਂ ਗੱਲਾਂ ਸੁਣ ਕੇ ਮੇਰੇ ਚਿਤ ਵਿਚ ਕਰਣਾ-ਰਸ ਉਮਡਿਆ। ਉਸ ਦੇ ਮਾਣ ਰਖਣੇ ਨੂੰ ਮੈਂ ਆਖਿਆ : 'ਭਾਈ! ਲਿਆ ਸਜਰਾ ਪ੍ਰਸ਼ਾਦਾ ਤਿਆਰ ਕਰ। ਅਸੀਂ ਵੀ ਛਕਾਂਗੇ ਤੇ ਤੈਨੂੰ ਭੀ ਛਕਾਵਾਂਗੇ।' ਉਸ ਨੇ ਝਟ ਤਿਆਰ ਕਰਕੇ ਮੇਰੇ ਅਗੇ ਆਣ ਰਖਿਆ। ਮੈਨੂੰ ਭੁੱਖ ਕੋਈ ਨਹੀਂ ਸੀ ਤੇ ਮੈਨੂੰ ਇਹ ਭੀ ਖ਼ਿਆਲ ਸੀ ਕਿ ਪ੍ਰਸ਼ਾਦਾ ਛਕਣ ਸਾਰ ਹੀ ਨੀਂਦ ਨੇ ਆ ਘੇਰਨਾ ਹੈ, ਕਿਉਂਕਿ ਨੀਂਦ ਭੁਖ ਦੋਨੋਂ ਕਈ ਦਿਨਾਂ ਦੀਆਂ ਦੂਰ ਹੋ ਚੁੱਕੀਆਂ ਸਨ। ਇਕ ਦੇ ਸਹੇੜਿਆਂ ਦੂਜੀ ਦਾ ਆ ਬਣਨਾ ਅਤਿ ਸੰਭਵ ਸੀ। ਸੋ ਮੈਂ ਆਖਾ ਮੰਨ ਕੇ ਗੱਫੇ ਲਾ ਲਏ। ਲਾਉਂਦੇ ਸਾਰ ਹੀ ਅੱਖਾਂ ਦੇ ਛੱਪਰ ਭਾਰੇ ਹੋ ਗਏ ਤੇ ਮੈਂ ਗੁੱਟ ਹੋ ਗਿਆ। ਦੋ ਘੜੀਆਂ ਪਿਛੋਂ ਜਦੋਂ ਅੱਖ ਖੁਲ੍ਹੀ ਤਾਂ ਉਹੋ ਰੰਗ ਬੱਝੇ ਬਝਾਏ, ਪਰ ਥੋੜਾ ਜਿਹਾ ਬ੍ਰਿਤੀ ਵਿਚ ਫ਼ਰਕ ਸੀ। ਉਹ ਹੁਣ ਦੁਬਾਰੇ ਖੰਡਾ ਖੜਕਾਉਣ ਕਰਿ ਫਿਰ ਉਸੇ ਤਾੜੇ ਜਾ ਚੜ੍ਹੀ ਤੇ ਬੜੀ ਸੁਖ

ਰੈਣ ਬਿਹਾਈ। ਦੂਜੇ ਦਿਨ ਮੈਨੂੰ ਭਾ: ਰੂੜ ਸਿੰਘ ਆਖਿਆ ਕਿ 'ਕਈ ਦਿਨ ਹੋਏ, ਤੁਸੀਂ ਦਫ਼ਤਰ ਨਹੀਂ ਗਏ, ਅੱਜ ਜਾਣਾ ਚਾਹੀਦਾ ਹੈ!'

**ਦਫ਼ਤਰ ਨਾ ਜਾਣਾ ਤੇ ਹਾਜ਼ਰੀ ਲਗੀ ਜਾਣੀ ਅਤੇ ਸਭ ਕੰਮ ਪੂਰੇ ਹੁੰਦੇ ਰਹਿਣੇ ਅਰਥਾਤ ਬਿਰਦ ਦੀ ਪੈਜ**

ਮੈਨੂੰ ਭੀ ਸੋਝੀ ਆ ਗਈ ਕਿ ਠੀਕ ਦਫ਼ਤਰ ਤਾਂ ਕਈ ਦਿਨਾਂ ਤੋਂ ਗਏ ਹੀ ਨਹੀਂ ਤੇ ਨਾ ਛੁਟੀ ਹੀ ਲਈ ਹੈ। ਹੁਣ ਮੈਂ ਕੇਹੜੇ ਮੂੰਹ ਜਾਵਾਂ। ਮੈਨੂੰ ਅਫ਼ਸਰ ਲੋਕ ਕੀ ਆਖਣਗੇ! ਓੜਕ ਮੈਂ ਤਕੜਾ ਜਿਗਰਾ ਕਰਕੇ ਚਲਿਆ ਹੀ ਗਿਆ। ਪਰ ਬੜੀ ਪਰਮ ਹੈਰਾਨੀ ਕਿ ਮੈਨੂੰ ਕਿਸੇ ਪੁਛਿਆ ਹੀ ਨਾ ਕਿ ਤੂੰ ਕਿਥੇ ਸੀ? ਤੇ ਕਿਉਂ ਨਹੀਂ ਆਇਆ? ਨਾ ਕਿਸੇ ਅਫ਼ਸਰ ਨੇ; ਨਾ ਕਿਸੇ ਦਫ਼ਤਰੀ ਕਲਰਕ ਨੇ, ਨਾ ਮੇਰੇ ਹੇਠਲਿਆਂ ਅਫ਼ਸਰਾਂ ਤੇ ਨਾ ਉਤਲਿਆਂ ਨੇ। ਜਦ ਮੈਨੂੰ ਕਿਸੇ ਨਾ ਪੁਛਿਆ ਤਾਂ ਮੈਨੂੰ ਕੀ ਲੋੜ? ਕਿ ਕਿਸੇ ਨੂੰ ਬੁਝਾਰਤ ਪਾਵਾਂ; ਮੈਂ ਭੀ ਮਸ਼ਟ ਹੋ ਰਿਹਾ।

ਜਦ ਮੈਂ ਹਾਜ਼ਰੀ ਵਾਲੇ ਰਜਿਸਟਰ ਉਪਰ ਹਾਜ਼ਰੀ ਲਾਉਣ ਗਿਆ, ਤਾਂ ਕੀ ਦੇਖਾਂ ਕਿ ਮੇਰੀਆਂ ਸਭ ਹਾਜ਼ਰੀਆਂ ਲਗੀਆਂ ਹੋਈਆਂ ਹਨ, ਇਕ ਭੀ ਗੈਰ ਹਾਜ਼ਰੀ ਨਹੀਂ। ਜਦ ਮੈਂ ਆਪਣੇ ਕੰਮ ਦੇਖੇ ਤਾਂ ਸਭ ਦਿਨਾਂ ਦੇ ਕੰਮ ਪੂਰੇ ਹੋਏ ਵੇ। ਮੈਂ ਇਸ ਖੇਡ ਨੂੰ ਤਾੜ ਗਿਆ ਕਿ ਇਹ ਸਭ ਕਰਤਾਰ ਨੇ ਕੁਦਰਤ ਵਰਤਾਈ ਹੈ। ਮੈਂ ਕਿਸ ਦਾ ਵਿਚਾਰਾ ਹਾਂ, ਆਪਣੇ ਬਿਰਦ ਦੀ ਪੈਜ ਰਖੀ ਹੈ। ਮੈਂ ਇਸ ਭੇਦ ਨੂੰ ਆਪਣੇ ਆਪ ਵਿਚ ਹੀ ਜਰ ਗਿਆ ਤੇ ਇਸ ਦੀ ਕਣਸੋ ਮਾਸਾ ਭਰ ਭੀ ਬਾਹਰ ਨਾ ਨਿਕਲਣ ਦਿਤੀ, ਪਰ ਹੁਣ ਮੇਰਾ ਕੰਮ ਕਰਨ ਨੂੰ ਜੀ ਨਾ ਕਰੇ। ਜਾਣੀ ਡੱਕਾ ਦੂਹਰਾ ਨਾ ਕਰਾਂ ਤੇ ਆਪਣੇ ਰੰਗਾਂ ਵਿਚ ਹੀ ਰਹਾਂ। ਕਲਮ ਚੁਕਾਂ ਤਾਂ ਚੁਕੀ ਹੀ ਰਹਿ ਜਾਵੇ, ਲਿਖਣ ਲੱਗਾਂ ਤਾਂ ਹੱਥ ਥਿੜਕੇ। ਪ੍ਰੇਮ ਦੀ ਵੇਦਨ ਅੰਦਰੋਂ ਉਠੇ ਤੇ ਪੱਟੀ ਨਾ ਬੱਝਣ ਦੇਵੇ। ਮੈਂ ਆਖਾਂ, ਕਿਤੇ ਊਲ ਜਲੂਲ ਕਿਤੇ ਹੋਰ ਦਾ ਹੋਰ ਹੀ ਨਾ ਲਿਖਿਆ ਜਾਵੇ। ਜਦ ਕਲਮ ਵਾਹਾਂ ਤਾਂ ਮੈਨੂੰ ਕੁਛ ਪਤਾ ਨਾ ਲਗੇ ਕਿ ਕੀ ਲਿਖਦਾ ਹਾਂ। ਪਰ ਪਿਛੋਂ ਜਦ ਲਿਖਿਆ ਹੋਇਆ ਦੇਖਾਂ ਤਾਂ ਠੀਕ ਨਿਕਲੇ। ਕਦੇ ਲਿਖਦਾ ਲਿਖਦਾ ਵਿਚੇ ਛਡ ਕੇ ਪਹਾੜੀਂ ਜਾ ਚੜ੍ਹਾਂ। ਫਿਰ ਤੁਰ ਕੇ ਘੰਟੇ ਅਧੇ ਘੰਟੇ ਪਿਛੋਂ ਫਿਰ ਆ ਜਾਵਾਂ, ਪਰ ਮੈਨੂੰ ਕੋਈ ਨਾ ਪੁਛੇ। ਇਸੇ ਅਨੰਦ ਮਗਨਤਾ ਵਿਚ ਦੋ ਮਹੀਨੇ ਗੁਜ਼ਰ ਗਏ।

ਇਥੇ ਫੇਰ ਪੋਹ ਸੁਦੀ ਸਪਤਮੀ ਦੇ ਗੁਰਪੁਰਬ ਪ੍ਰਥਾਇ ਅਖੰਡ ਪਾਠ ਅਰੰਭ ਹੋਇਆ ਇਸ ਅਖੰਡ ਪਾਠ ਨੂੰ ਫੇਰ ਉਸੇ ਅਖੰਡਾ ਕਾਰ ਦਸ਼ਾ ਵਿਚ ਇਕ ਆਸਣ ਬੈਠ ਕੇ ਸੁਣਨੇ ਦਾ ਦ੍ਰਿੜ੍ਹ ਸੰਕਲਪ ਧਾਰ ਲਿਆ,

**ਗੁਰਪੁਰਬ ਪੋਹ ਸੁਦੀ ਸੱਤਵੀਂ (ਸ਼ੁਕਰਵਾਰ ੧ ਮਾਘ ੧੯੬੧ ਬਿ: ਮੁਤਾਬਕ ੧੩ ਜਨਵਰੀ ੧੯੦੫)**

ਪਰ ਐਤਕੀ ਇਹ ਯਾਚਨਾ ਪੂਰਬਕ ਬੇਨਤੀ ਅਰੰਭ ਵਿਚ ਹੀ ਅਰਦਾਸੀ ਗਈ ਕਿ 'ਹੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਦਸਮੇਸ਼ ਕਲਗੀਧਰ ਜੀ ! ਇਸ ਅਖੰਡ ਪਾਠ ਦੇ ਸੁਣਨੇ ਦਾ ਫਲ ਦਾਸ ਨੂੰ ਇਹ ਮਿਲੇ ਕਿ ਮੈਂ ਤੇਰਾ ਉਹ ਸੁੰਦਰ ਮਨਮੋਹਨ ਦਰਸ਼ਨ ਦਿਦਾਰਾ ਕਰਾਂ, ਜੋ ਤੂੰ ਆਪਣੇ ਕਲਾਧਾਰੀ ਜਾਮੇ ਵਿਚ ਆਪਣੀਆਂ ਪਿਆਰੀਆਂ ਸੰਗਤਾਂ ਨੂੰ ਦਿਖਲਾਂਦਾ ਰਿਹਾ ਹੈਂ ਅਤੇ ਜਿਸ ਅਨੂਪ ਸਰੂਪੀ ਦਰਸ਼ਨ ਸਰੂਪ ਵਿਚ ਤੂੰ ਹੁਣ ਸਚਖੰਡ ਵਿਖੇ ਸੁਸ਼ੋਭਤ ਹੈਂ ।'

**ਕਲਗੀਧਰ ਜੀ ਦੇ ਦਰਸ਼ਨ ਦੀ ਯਾਚਨਾ**

ਮੈਨੂੰ ਸਤਿਗੁਰੂ ਨੇ ਆਪਣੀ ਕ੍ਰਿਪਾ ਕਰਿ ਇਹ ਅਖੰਡ ਪਾਠ ਭੀ ਉਸੇ ਤਰ੍ਹਾਂ ਹੀ ਨਿਰਬਿਘਨ; ਅਚੱਲ ਅਤੇ ਅਖੰਡ ਬਿਰਤੀ ਵਿਚ ਸਾਰੇ ਦਾ ਸਾਰਾ ਸਰਵਣ ਕਰਵਾਇਆ । ਇਸ ਦੇ ਭੋਗ ਸਮੇਂ ਜੋ ਵਰਤਾਰਾ ਵਰਤਿਆ, ਮੈਨੂੰ ਉਸ ਦੇ ਦਸਣੋਂ ਅਸਮਰੱਥਾ ਜਹੀ ਪ੍ਰਤੀਤ ਹੁੰਦੀ ਹੈ । ਹੁਣ ਮੈਥੋਂ ਦੱਸ ਨਹੀਂ ਹੋਣਾ, ਕਿਉਂਕਿ ਇਸ ਖੇਡ ਨੂੰ ਅਤਿ ਗੋਝ ਰੱਖਣ ਦਾ ਹੁਕਮ ਹੈ, ਅਤੇ ਆਪ ਨੇ ਤਾਂ ਇਸ ਨੂੰ ਖ਼ਬਰ ਨਹੀਂ ਕਿਥੋਂ ਤੀਕ ਪੁਚਾਵਣਾ ਹੈ । ਮੈਨੂੰ ਬੜੀ ਸੰਕੋਚ ਆਉਂਦੀ ਹੈ । ਬੱਸ ਜੀ ! ਹੁਣ ਮੈਥੋਂ ਦੱਸ ਨਹੀਂ ਸਕੀਂਦਾ ਅਤੇ ਨਾਲੇ ਮੈਨੂੰ ਹੁਣ ਉਹੋ ਨਸ਼ਾ ਚੜ੍ਹਦਾ ਜਾਂਦਾ ਹੈ ਤੇ ਮੈਂ ਗਲਤਾਨ ਜਿਹਾ ਹੁੰਦਾ ਜਾਂਦਾ ਹਾਂ । ਮੇਰੀ ਲੇਖਣੀ ਥਿੜਕਦੀ ਹੈ ! ਹੁਣ ਸਮਾਂ ਨਹੀਂ ਜੀ ! ਨਾਲੇ ਹੁਕਮ ਨਹੀਂ ਹੁੰਦਾ ! ਮੈਂ ਕੀ ਕਰਾਂ । ਲਓ ਮੈਂ ਹੁਣ ਮਗਨ ਹੁੰਦਾ ਜਾਂਦਾ ਹਾਂ । ਏਦੂੰ ਵਧੇਰੇ ਲਿਖਣ ਦੀ ਤਾਕਤ ਨਹੀਂ । ਬ੍ਰਿਤੀ ਹੁਣ ਹੋਰੂੰ ਹੀ ਹੋ ਰਹੀ ਹੈ । ਪਿਛੇ ਜੋ ਕੁਛ ਲਿਖਿਆ ਹੈ ਉਸ ਨੂੰ ਲਗਾਂ ਮਾਤਰਾਂ ਸਹਿਤ ਆਪੇ ਸੋਧ ਲੈਣਾ । ਮੈਥੋਂ ਪੜ੍ਹ ਕੇ ਮੁੜ ਸੋਧ ਨਹੀਂ ਹੁੰਦਾ ਜੀ !

ਲਓ ! ਮੇਰੀ ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫਤਹ ॥

੮

# ਮਾਈ ਗੁਲਾਬ ਕੌਰ ਦਾ ਦਰਸ-ਮਿਲਾਪ*

ਫਿਰ ਉਹ ਸਮਾਂ ਆ ਗਇਆ, ਜਦੋਂ ਕਿ ਐਬਟਾਬਾਦ ਦੇ ਤਿਆਰੇ ਹੋ ਗਏ। ਇਸ ਪ੍ਰਥਾਇ ਆਪ ਪ੍ਰਤੀ ਅਗੇ ਹੀ ਖ਼ਾਸਾ ਸਮਾਚਾਰ ਪਠਾ ਚੁਕਾ ਹਾਂ। ਉਥੇ ਜਾ ਕੇ ਜੋ ਹੋਰ ਗੋਝ ਅਕਾਲੀ ਰੰਗ ਵਰਤੇ, ਉਹ ਕਿਸੇ ਕਿਸੇ ਸੁਹਿਰਦ ਸਜਣ ਦੇ ਸੀਨੇ ਗੋਚਰ ਹੀ ਕਰਾਏ ਗਏ ਹਨ ਅਤੇ ਉਨ੍ਹਾਂ ਸੀਨਿਆਂ ਅੰਦਰ ਹੀ ਹਨ।

ਖ਼ਾਸ ਕਰ ਦੂਜੇ ਅਖੰਡ ਪਾਠ (ਸ੍ਰੀ ਦਸਮੇਸ਼ ਜੀ ਦੇ ਜਨਮ ਦਿਨ ਵਾਲੇ) ਦਾ ਗੋਝ ਬ੍ਰਿਤਾਂਤ ਤਾਂ ਲੇਖਣੀ ਅੰਦਰ ਆਉਣਾ ਹੀ ਉਚਿਤ ਨਹੀਂ, ਸੀਨਿਆਂ ਅੰਦਰ ਰਹਿਣਾ ਹੀ ਠੀਕ ਹੈ। ਉਕਤ ਗੋਝ ਚਮਤਕਾਰੀ ਬ੍ਰਿਤਾਂਤ ਦਾ ਗੁਪਤ ਬਵਸਥਾ ਅੰਦਰ ਤੇ ਖ਼ਾਸ ਖ਼ਾਸ ਸੁਹਿਰਦੀ ਸੀਨਿਆਂ ਅੰਦਰ ਰਹਿਣ ਦਾ ਹੀ ਹੁਕਮ ਹੈ। ਇਸ ਕਰਕੇ ਸਪਸ਼ਟ ਸੁਣਾਇਆ ਨਹੀਂ ਜਾ ਸਕਦਾ। ਉਸ ਅਖੰਡ ਪਾਠ ਦੀ ਗੋਝ ਕਲਾ ਦਾ ਇਕ ਵਰਣਨ ਕਰਨ ਯੋਗ ਇਹ ਸਿੱਟਾ ਨਿਕਲਿਆ ਕਿ ਦਾਸ ਦੇ ਹਿਰਦਿਓਂ ਇਹ ਜਾਚਨਾ ਮਈ ਪ੍ਰਾਰਥਨਾ ਸੁਤੇ ਸੁਭਾਵ ਹੀ ਸਫੁਟ ਹੋਈ ਕਿ ਅਜਿਹੇ ਅਖੰਡ/ਸਿਮਾਗਮਾਂ ਦੇ ਅਨੰਦ ਲਹਿਰੇ ਲੈਂਦਿਆਂ ਅਤੇ ਇਸੇ ਰੰਗ ਰਤੜੀ ਦਸ਼ਾ ਵਿਚ ਨਿਮਗਨ ਰਹਿੰਦਿਆਂ ਹੀ ਬਿਹਾਵੇ; ਤਾਂ ਦਾਸ ਨੂੰ ਧੁਨਕਾਰੀ ਹੁਕਮ ਰਜ਼ਾ ਦੀ ਆਵਾਜ਼ ਸੁਣਾਈ ਦਿਤੀ ਕਿ—

**ਅਖੰਡ ਪਾਠਾਂ ਦਾ ਵਰ ਤੇ ਹੁਕਮ**

'ਅਖੰਡ ਪਾਠਾਂ ਦੇ ਪਰਵਾਹ ਹੁਣ ਬਹੁਤ ਚਲਣਗੇ, ਜਾਓ ਰਜ ਰਜ ਕੇ ਅੰਮ੍ਰਿਤ ਭੁੰਚੋ ਤੇ ਰਲ ਮਿਲ ਕੇ ਪਿਉ ਦਾਦੇ ਦੇ ਅਤੁਟ ਖ਼ਜ਼ਾਨੇ ਵਿਚੋਂ ਖਾਵਹੁ ਤੇ ਖਰਚੋ।'

ਮੈਨੂੰ ਮਾਨੋਂ ਘਰਾਂ ਵਲ ਮੁੜ ਆਉਣ ਦੀ ਪ੍ਰਤੱਖ ਆਗਿਆ ਮਿਲ ਗਈ। ਹੁਣ ਮੈਨੂੰ ਕੌਣ ਮੋੜੇ ? ਮੋੜਨ ਵਾਲਿਆਂ ਨੇ ਬਥੇਰੇ ਵਾਹਣੇ ਵਾਹੇ, ਪਰ ਧੁਰ ਦੇ ਹੁਕਮਾਂ ਅਗੇ ਹੋਰ ਕਿਸੇ ਦੀ ਕੌਣ ਮੰਨੇ ? ਨਾਲੇ ਪਿਛੋਂ ਖਿੱਚ ਅਗੰਮ ਦੀ ਪੈਂਦੀ ਸੀ। ਖ਼ਬਰ ਨਹੀਂ ਕਉਣ ਧ੍ਰੂਦਾ ਸੀ ? ਅਤੇ ਐਬਟਾਬਾਦ ਦਾ ਵਸੇਬਾ

* ਚਿੱਠੀ ਨੰ: ੬ ਦਾ ਰਹਿੰਦਾ ਹਿੱਸਾ। /ਸਤਿਸੰਗ

ਹੁਣ ਔਖਾ ਪ੍ਰਤੀਤ ਹੁੰਦਾ ਸੀ, ਕਿਉਂਕਿ ਲੋਕਾਂ ਵਲੋਂ ਜੋ ਅਣਹੋਈ ਉਸਤਤ ਹੋਣ ਲਗ ਪਈ ਸੀ, ਉਹ ਮੈਨੂੰ ਨਾ-ਗਵਾਰ ਜੈਸੀ ਲਗਦੀ ਸੀ। ਜਿਧਰ ਜਾਣਾ, ਐਵੇਂ 'ਭਗਤ-ਬਾਬੂ' 'ਭਗਤ-ਬਾਬੂ' ਕਹਿ ਕੇ ਲੋਕਾਂ ਨੇ ਦਾਸ ਦੇ ਖੁਰੜਿਆਂ ਨੂੰ ਚੰਬੜਨਾ। ਦਾਸ ਨੇ ਇਹ ਸਮਝ ਕੇ ਕਿ ਐਵੇਂ ਜਾਹ ਜਾਂਦੀ ਨਾ ਹੋ ਜਾਵੇ ਤੇ ਫੋਕੀ ਪ੍ਰਸਿੱਧਤਾ ਮਈ ਲੌਕਿਕ ਮਹਿਮਾ ਹੀ ਨਾ ਸੁਖਾਉਣ ਲਗ ਜਾਏ। ਜੇ ਐਸਾ ਹੋ ਗਿਆ ਫੇਰ ਗਏ ਗੁਜ਼ਰੇ, ਤਾਂ ਤੇ ਇਥੋਂ ਹੁਣ ਖਿਸਕਣਾ ਹੀ ਚੰਗਾ ਹੈ। ਤਿਸ ਪਰ ਹੁਕਮ ਦਰਗਾਹੀ ਭੀ ਹੋ ਚੁੱਕਾ ਸੀ। ਪਰ ਉਥੇ ਦੀਆਂ ਸੰਗਤਾਂ ਨਹੀਂ ਚਾਹੁੰਦੀਆਂ ਸਨ ਕਿ ਦਾਸ ਉਥੋਂ ਕਿਤੇ ਵਲ ਜਾਵੇ, ਪ੍ਰੰਤੂ ਹੁਕਮ ਅਗੇ ਸਿਰ ਝੁਕਾਉਣਾ ਪਿਆ, ਅਤੇ ਅਰਦਾਸਾ ਸੋਧ ਕੇ ਓੜਕ ਉਥੋਂ ਤੁਰ ਹੀ ਪਏ। ਕਈ ਸੱਜਣ ਪ੍ਰੇਮ ਨਾਲ ਬਿਹਬਲ ਹੋਏ ਹੋਏ ਹਰੀਪੁਰ ਤਾਈਂ ਦਾਸ ਦੇ ਨਾਲ ਹੀ ਆਏ। ਏਥੇ ਹਰੀਪੁਰ ਵਿਖੇ ਇਕ ਪ੍ਰੀਤ-ਪ੍ਰੇਮ ਦੇ ਅਖਾੜੇ ਵਿਚ ਪ੍ਰਵਾਨ ਹੋਈ ਰੂਹ ਵੀ ਰਹਿੰਦੀ ਸੀ, ਜਿਸ ਦੇ ਦਰਸ਼ਨਾਂ ਦੀ ਤਾਂਘ ਦਾਸ ਦੇ ਹਿਰਦੇ ਅੰਦਰ ਅਤਿ ਤੀਬਰ ਸੀ। ਹਰੀਪੁਰ ਦੇ ਸਿੰਘਾਂ ਦੇ ਭੀ ਓਥੇ ਦਰਸ਼ਨ ਹੋਏ, ਜੋ ਆਪ ਹੀ ਚੱਲ ਕੇ ਦਾਸ ਪਾਸ ਆ ਗਏ ਸਨ। ਪ੍ਰੰਤੂ ਦਾਸ ਦੀ ਲੋਚਾ ਤਾਂ ਉਸ ਪਵਿਤਰ ਪ੍ਰੇਮ ਦੀ ਅਵਧੀ ਵਾਲੀ ਭਗਤੀ ਪੁੰਜ ਮਾਈ ਗੁਲਾਬ ਕੌਰ ਦੇ ਉੱਜਲ ਦਿਦਾਰੇ ਦੀ ਪ੍ਰਾਪਤੀ ਹਿਤ ਪ੍ਰਬਲ ਹੋ ਰਹੀ ਸੀ, ਜਿਸ ਦੀ ਮਹਿਮਾ ਮਈ ਸਰੋਤ ਦਾਸ ਦੇ ਸਰਵਣਾਂ ਅੰਦਰ ਕਈ ਦਿਹਾੜਿਆਂ ਤੋਂ ਪੈ ਰਹੀ ਸੀ। ਏਥੇ ਕਿੰਚਤ ਬ੍ਰਿਤਾਂਤ ਏਸ ਸੁਲੱਖਣੀ, ਸੰਤ ਮਾਈ ਦਾ ਵਰਣਨ ਕਰ ਦੇਣਾ ਭੀ ਦਾਸ ਅਤੀ ਲੋੜਵੰਦਾ ਸਮਝਦਾ ਹੈ, ਕਿਉਂਕਿ ਗੁਰੂ ਘਰ ਦੀ ਸੰਤ ਬਿਵਸਥਾ ਵਾਲੇ ਉਚ ਆਤਮ-ਅਟਾਰੀਆਂ ਤੇ ਖੇਡਣ ਵਾਲੇ ਪ੍ਰਮਾਰਥੀ ਜੀਵਨ ਦੇ ਇਹ ਪਹਿਲੇ ਦਰਸ-ਮਿਲਾਪ ਸਨ ਜੋ ਦਾਸ ਨੂੰ ਆਪਣੀ ਜੀਵਨ ਯਾਤ੍ਰਾ ਅੰਦਰ ਹੋਏ।

**ਐਬਟਾਬਾਦੋਂ ਵਾਪਸੀ**

**ਮਾਈ ਗੁਲਾਬ ਕੌਰ**

ਇਸ ਮਾਈ ਦਾ ਪ੍ਰਸੰਗ ਜੋ ਦਾਸ ਨੇ ਇਕ ਸਿੰਘ ਪਾਸੋਂ ਸੁਣਿਆ, ਇਸ ਬਿਧ ਹੈ ਕਿ—

ਇਸ ਮਾਈ ਦਾ ਪਤੀ ਇਕ ਬੜਾ ਗੁਰੂ ਘਰ ਦਾ ਪ੍ਰੇਮੀ ਤੇ ਸ਼ਰਧਾਲੂ ਸੀ। ਗੁਰਮੁਖ ਲਾਲ ਨੂੰ ਧਰਮ ਪਤਨੀ ਭੀ ਗੁਰਮੁਖ ਹੀ ਮਿਲੀ ਜਿਸ ਦੇ ਪਤੀ-ਬ੍ਰਤ ਧਰਮ ਦੇ ਪੂਰਨੇ ਆਪਣੀ ਮਿਸਾਲ ਆਪ ਹੀ ਰਖਦੇ ਸਨ। ਪਤੀ ਦੀ ਸੇਵਾ ਤੇ ਆਗਯਾਕਾਰੀ ਤੋਂ ਬਿਨਾਂ ਪਤੀ ਪ੍ਰੇਮ ਵਿਚ ਏਥੋਂ ਤਾਈਂ ਰੱਤੀ ਹੋਈ ਸੀ ਕਿ ਪਤੀ ਨੂੰ ਸੱਚ ਮੁੱਚ ਪ੍ਰਮੇਸ਼ੁਰ ਸਮਾਨ ਸਮਝ ਕੇ ਪੂਜਦੀ ਸੀ, ਅਤੇ ਪਤੀ ਦੇ

ਦਰਸ਼ਨਾਂ ਬਾਝੋਂ ਚੰਦ ਕੁਮਦਨੀ ਨਿਆਈਂ ਇਕ ਤਿਲ ਭੀ ਨਾ ਧੀਰਦੀ ਸੀ। ਪਤੀ ਦੀ ਆਗਿਆ ਅਨੁਸਾਰ 'ਸ੍ਰੀ ਸੁਖਮਨੀ ਸਾਹਿਬ' ਤੇ 'ਬਾਵਨ ਅਖਰੀ' ਬਾਣੀਆਂ ਵੀ ਇਸ ਸੁਭਾਗੀ ਨੇ ਕੰਠ ਕਰ ਲਈਆਂ ਸਨ। ਗੁਰਮੰਤਰ ਸਿਮਰਨ ਦੀ ਚੌਂਪ ਐਸੀ ਨਹੀਂ ਸੀ ਜਿਤਨੀ ਕਿ ਆਪਣੇ ਪਤੀ ਦੇ ਦਰਸ਼ਨਾਂ ਵਿਚ ਮਗਨ ਰਹਿਣ ਦੀ ਪ੍ਰੇਮ ਲਗਨ ਵਿਖੇ ਸੀ। ਨਾਮ ਦਾ ਪ੍ਰਕਾਸ਼ ਅਜੇ ਨਹੀਂ ਸੀ ਹੋਇਆ ਕਿ ਕਰਤਾਰ ਭਾਣੇ ਅੰਦਰ ਗੁਰਮੁਖ ਪਤੀ ਹੋਰੀਂ ਸਚਖੰਡ ਚਲ ਬਸੇ। ਪਤੀ ਦੇ ਬ੍ਰਿਹੋਂ ਦੀ ਚੋਟ ਐਸੀ ਵਜੀ ਕਿ "ਬਿਰਹੁ ਚੋਟ ਮਰੰਨਿ" ਵਾਲੀਆਂ ਸਤੀਆਂ ਵਿਚੋਂ ਸੱਚ ਮੁੱਚ ਜੀਉਂਦੀ ਜਾਗਦੀ ਨਾਮ ਕਲਾ ਭਰਪੂਰ ਸਦਾ ਸੁਹਾਗਣ ਸਤੀ ਬਣ ਗਈ, ਅਤੇ ਅੰਤਰ ਆਤਮਿਓਂ ਜੋਤ ਪ੍ਰਕਾਸ਼ੀ ਤੇ ਨੂਰ ਦਾ ਅੰਕੂਰ ਆਣ ਉਦੇ ਹੋਇਆ। ਆਪਣੇ ਪਤੀ ਦੇ ਦਰਸ ਕੰਵਲ ਦੀ ਭਵਰੇ ਵਤ ਮਸਤ ਮਾਈ ਹੁਣ ਚੋਜੀ ਗੁਰੂ ਕਰਤਾਰ ਦੇ ਚਰਨ ਕੰਵਲਾਂ ਦੀ ਮੌਜ ਵਾਲੇ ਰੰਗਾਂ ਵਿਚ ਮਸਤੁਲ-ਮਸਤ ਹੋ ਗਈ। ਅਜੇ ਆਯੂ ਅਵਸਥਾ ਵੀ ਨਵਜੋਬਨ ਬਾਲੀ ਹੀ ਸੀ ਕਿ ਰੱਬੀ ਨੂਰ ਵਾਲਾ ਜਗਮਗਾਤਾ ਜੋਬਨ ਲਹਿ ਲਹਾ ਕੇ ਚੜ੍ਹ ਗਿਆ। ਗੁਰਮੁਖ ਲਾਲੋ ਲਾਲ ਗੁਲਾਬ ਕੌਰ ਦੀਆਂ ਝਲ-ਮਲੰਤੀਆਂ ਲਾਲੀਆਂ ਦੀ ਝਾਲ ਨਾ ਝੱਲੀ ਜਾਵੇ। ਇਸੇ ਬ੍ਰਿਹੋਂ ਮਸਤੀ ਵਿਚ ਝੂਲਦੇ ਹਾਥੀ ਦੀ ਨਿਆਈਂ ਨਿਰਭੈ ਪਦ ਨੂੰ ਪ੍ਰਾਪਤ ਹੋ ਚੁਕੀ ਨਵਜੋਬਨ ਬਾਲੜੀ ਮਾਈ ਘਰ ਬਾਰ ਤੋਂ ਨਿਰਮੋਹ ਹੋ ਕੇ ਚਕਰਵਰਤੀ ਹੋ ਤੁਰੀ। ਪ੍ਰੇਮ ਤਣਾਵਾਂ ਅਜਿਹੀਆਂ ਕਸਵੀਆਂ ਖਿਚੀਆਂ ਗਈਆਂ ਕਿ ਅੱਠੇ ਪਹਿਰ ਲੋਚਨ ਤਾਰ ਲਗੀ ਰਹੇ। ਸਰੀਰ ਦੀ ਸੁੱਧ ਬੁੱਧ ਵਿਸਰ ਗਈ। ਨਾਮ ਅਧਾਰ ਵਿਚ ਸੰਤੁਸ਼ਟ ਚਲੂਲੇ ਰੰਗਾਂ ਵਿਚ ਲਾਲ ਗੁਲਾਲ ਮਾਈ ਗੁਲਾਬ ਕੌਰ ਦੀਆਂ ਅਨੇਕ ਬਚਿਤ੍ਰ ਲੀਲਾਂ ਤੇ ਕਹਾਣੀਆਂ ਹਨ, ਜੋ ਵਿਸਥਾਰ ਹੋ ਜਾਣ ਦੇ ਭੈ ਕਰ ਕੇ ਵਰਣਨ ਨਹੀਂ ਕੀਤੀਆਂ ਜਾ ਸਕਦੀਆਂ। ਬਸਤੀ,ਬਾਜ਼ਾਰ, ਉਦਿਆਨ, ਉਜਾੜ ਵਿਚ ਜਿਥੇ ਭੀ ਮਸਤ ਰੰਗਾਂ ਵਿਚ ਬਿਗਸੀ ਮੌਲੀ ਹੋਈ ਮਾਈ ਜਾ ਬਿਚਰੇ, ਉਥੇ ਹੀ ਗੁਲਜ਼ਾਰ ਬਣ ਜਾਵੇ। ਮਾਈ ਦੀ ਧਾਕ ਹਜ਼ਾਰੇ, ਹਰੀਪੁਰ ਦੇ ਇਲਾਕੇ ਵਿਚ ਚਾਰ ਚੁਫੇਰੇ ਪੈ ਗਈ। ਰਸ ਪ੍ਰੇਮ ਰੰਗਾਂ ਵਿਚ ਬੇ-ਪ੍ਰਵਾਹ ਮਾਈ ਬੋਲਣੋਂ ਕੂਣੋਂ ਭੀ ਰਹਿ ਖੜੋਤੀ।

"ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥"*

ਦਿਆਂ ਚੋਜਾਂ ਵਾਲੀ ਮਸਤ ਮਾਈ ਦੇ ਸਰੀਰ ਦੇ ਬਸਤ੍ਰ ਭੀ ਮਸਤਾਨੇ ਹੋ ਗਏ। ਓੜਕ ਪਰਮ ਹੰਸ ਮਾਈ ਦਾ ਇਕ ਕਾਲਾ ਕੰਬਲ ਤੇ ਕਛਹਿਰਾ ਹੀ

---

*ਮ: ੧, ੪੭੩,ਆਸਾ ਦੀ ਵਾਰ

ਰਹਿ ਗਿਆ। ਦਾਸ ਨੇ ਸਿੰਘਾਂ ਪਾਸ ਮਾਈ ਦੇ ਦਰਸ਼ਨ ਦੀ ਅਭਿਲਾਖਾ ਪ੍ਰਗਟ ਕੀਤੀ, ਤਾਂ ਕਹਿਣ ਲੱਗੇ, 'ਜੀ ! ਉਹ ਤਾਂ ਨੇੜੇ ਕਿਸੇ ਨੂੰ ਨਹੀਂ ਆਉਣ ਦਿੰਦੀ, ਦੂਰੋਂ ਹੀ ਦੁਰਕਾਰ ਦਿੰਦੀ ਹੈ, ਤੇ ਇੱਟਾਂ ਵੱਟਿਆਂ, ਢੀਮਾਂ ਦੀ ਮਾਰ, ਮਾਰ ਕੇ ਭਜਾ ਦਿੰਦੀ ਹੈ, ਕੋਈ ਡਰਦਾ ਮਾਰਿਆ ਉਸ ਦੇ ਨੇੜੇ ਨਹੀਂ ਜਾਂਦਾ, ਨਾ ਹੀ ਅੱਜ ਤਕ ਕਿਸੇ ਨਾਲ ਬੋਲਦੀ ਸੁਣੀ ਹੈ। ਆਪਣੇ ਮਤੇ ਵਿਚ ਹੀ ਗੰਭੀਰ ਗੁਪਤ ਗੋਸ਼ਟੀ ਉਚਰਨ ਉਚਰਦੀ ਰਹਿੰਦੀ ਹੈ। ਉਸ ਦੇ ਨੇੜੇ ਢੁਕਣਾ ਕੋਈ ਮਾੜੀ ਧੀੜੀ ਗੱਲ ਨਹੀਂ; ਜੇ ਦੂਰੋਂ ਦਰਸ਼ਨ ਕਰਨਾ ਹੈ ਤਾਂ ਕਰਾ ਲਿਆਉਂਦੇ ਹਾਂ। ਜੇ ਆਪ ਨੇ ਅਗੇ ਉਸ ਦੇ ਕੋਲ ਜਾਣਾ ਹੋਇਆ ਤਾਂ ਅਸੀਂ ਪਿਛੇ ਮੁੜ ਆਵਾਂਗੇ, ਕਿਉਂਕਿ ਸਾਡਾ ਹੀਆ ਉਸ ਦੇ ਸਾਹਮਣੇ ਨੇੜੇ ਹੋ ਕੇ ਜਾਣ ਦਾ ਨਹੀਂ ਪੈਂਦਾ।' ਗੱਲ ਕੀ ਦਾਸ ਉਨ੍ਹਾਂ ਨੂੰ ਨਾਲ ਲੈ ਕੇ ਮਾਈ ਦੇ ਪਵਿਤ੍ਰ ਪਾਵਨ ਦਰਸ਼ਨ ਲਈ ਅਰਦਾਸਾ ਸੋਧ ਕੇ ਤੁਰ ਪਿਆ। ਪਤਾ ਲੱਗਾ ਕਿ ਮਾਈ ਫਲਾਣੇ ਬਾਜ਼ਾਰ ਵਿਚ ਇਕ ਬੰਦ ਦੁਕਾਨ ਦੇ ਅਗੇ ਕੰਬਲ ਵਲੇਟੀ ਪਈ ਬਰਾਜਮਾਨ ਹੈ। ਨਾਲ ਦੇ ਸਿੰਘਾਂ ਨੇ ਦਾਸ ਨੂੰ ਖਾਸੀ ਦੂਰੋਂ ਹੀ ਜਿਥੇ ਕੁ ਉਸੇ ਬਾਜ਼ਾਰ ਦਾ ਮੋੜ ਮੁੜਦਾ ਸੀ, ਸੈਨਤ ਕਰਕੇ ਮਾਈ ਨੂੰ ਦਿਖਾਇਆ ਕਿ ਔਹ ਕੰਬਲ ਵਲ੍ਹੇਟੀ ਪਈ ਹੈ। ਐਸ ਪਾਸੇ ਪਿਠ ਹੈ ਤੇ ਪਰਲੇ ਪਾਸੇ ਮੁਖ ਹੈ। ਮੁਖ ਭੀ ਕੰਬਲ ਦੇ ਅੰਦਰ ਹੀ ਸੀ। ਉਹ ਸਾਰੇ ਤਾਂ ਇਸ਼ਾਰਾ ਕਰਕੇ ਮੁੜਨ ਹੀ ਲਗੇ ਸਨ ਤੇ ਦਾਸ ਅਗੇ ਕਦਮ ਵਧਾਉਣ ਹੀ ਲਗਾ ਸੀ ਕਿ ਦਿੱਬ ਦ੍ਰਿਸ਼ਟੀ ਦੀ ਕਲਾ ਸਪੰਨ ਮਾਈ, ਪ੍ਰੇਮੀਆਂ, ਦਰਸ ਪ੍ਰੇਮੀਆਂ ਦੀਆਂ ਪ੍ਰੇਮ ਤਾਰਾਂ ਦੀ ਜਾਣੂ ਮਾਈ ਇਕ ਬਿਜਲੀ ਵਾਲੀ ਤਾਣ ਤਰਬ ਨਾਲ ਦਾਸ ਦੀ ਓਰ ਮੁਖਾਰਬਿੰਦ ਕਰਕੇ ਉਠ ਖੜੀ ਹੋਈ, ਅਤੇ ਖਲੋ ਕੇ ਦੋਨੋਂ ਹੱਥ ਜੋੜ ਗੱਜ ਕੇ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹ' ਦਾ ਬੁਲਾਵਣਾ ਕੀਤਾ। ਦਾਸ ਦੀਆਂ ਖ਼ੁਸ਼ੀਆਂ ਦੀ ਹੱਦ ਨਾ ਰਹੀ ਤੇ ਨਾਲ ਦੇ ਸਿੰਘਾਂ ਦੀ ਹੈਰਾਨੀ ਦੀ ਹੱਦ ਨਾ ਰਹੀ। ਇਕ ਦੋ ਪ੍ਰੇਮੀ ਸੱਜਣ ਤਾਂ ਮੇਰੇ ਨਾਲ ਧੁਰ ਤਾਈਂ ਆਣ ਹੀ ਪੁੱਜੇ। ਮਾਈ ਆਪਣੀ ਪ੍ਰੇਮ ਲਟਕ ਦੀ ਮੌਜ ਵਿਚ ਉਸੇ ਤਰ੍ਹਾਂ ਹੱਥ ਜੋੜੀ ਖੜੀ ਸੀ ਕਿ ਦਾਸ ਨੇ ਜਾਣ ਸਾਰ ਚਰਨਾਂ ਉਤੇ ਢੈਣ ਦੀ ਕੀਤੀ, ਪ੍ਰੰਤੂ ਦਾਸ ਦਾ ਸੀਸ ਮਾਈ ਨੇ ਆਪਣੇ ਹਸਤ ਕੰਵਲਾਂ ਵਿਚ ਬੋਚ ਲਿਆ ਤੇ ਆਪਣੇ ਉਪਰਲਾ ਕੰਬਲ ਲਾਹ ਕੇ ਦਾਸ ਦੇ ਹੇਠਾਂ ਵਿਛਾਉਣ ਹੀ ਲਗੇ ਸਨ ਕਿ ਦਾਸ ਨੇ ਮਾਈ ਹੋਰਾਂ ਅਗੇ ਨਿਮ੍ਰੀ ਭੂਤ ਹੋ ਕੇ ਬੇਨਤੀ ਕੀਤੀ ਕਿ ਏਤਨੀ ਝਾਲ ਝਲਣ ਜੋਗਾ ਇਹ ਦਰਸ ਭਿਖਾਰੀ ਨਹੀਂ। ਧੂੜਾਂ ਵਿਚ ਲਿਟਣ ਵਾਲਾ ਹੈ। ਇਹ ਕਹਿ ਕੇ ਦਾਸ ਭੁੰਞੇ ਹੀ ਬੈਠ ਗਿਆ ਤੇ ਕੰਬਲ ਉਨ੍ਹਾਂ ਦੇ ਕੋਲ ਹੀ ਪਿਆ ਰਿਹਾ ਅਤੇ ਆਪ ਇਕ ਤਾਰ ਲਿਵਤਾਰ ਦੀ ਲਹਿਰ ਤੇ ਲਟਕ

ਵਿਚ ਨਿਮਗਨ ਹੋ ਕੇ ਬੈਠ ਗਏ। ਜੈਸੇ ਮੌਜ ਕ੍ਰਿਸ਼ਮੇ ਵਾਲੀ ਬੈਠਣੀ ਮਾਈ ਹੋਰੀਂ ਓਸ ਵੇਲੇ ਬੈਠੇ ਸਨ, ਉਸ ਦਾ ਹੂਬਹੂ ਫ਼ੋਟੋ ਦਾਸ ਦੇ ਹਿਰਦੇ ਉਪਰ ਹੁਣ ਤਾਈਂ ਖਿਚਿਆ ਪਿਆ ਹੈ। ਮੇਰੇ ਮਨ ਤਨ ਹੀਅਰੇ ਨੂੰ ਠਾਰ ਦੇਣ ਵਾਲਾ ਉਹ ਕਉਤਕੀ ਕ੍ਰਿਸ਼ਮਾ ਅੱਖਰਾਂ ਵਿਚ ਉਕਰਿਆ ਜਾਣਾ ਅਤਿ ਅਸੰਭਵ ਹੈ। ਮੈਂ ਪੇਖਤ ਹੀ ਪੁਨੀਤ ਹੋ ਗਿਆ ਅਤੇ ਦਰਸ ਭੇਟ ਹੋਣ ਸਾਰ ਹੀ ਨਾਮ ਦਾ ਖੰਡਾ ਜ਼ੋਰੋ ਜ਼ੋਰ ਖੜਕਣ ਲੱਗ ਪਿਆ। ਮੈਨੂੰ ਮਾਈ ਦੀਆਂ ਗੋਝ ਆਤਮ ਤੇਜਮਈ ਸੈਨਤਾਂ ਮੇਰੇ ਨਾਲ ਗੂੜ੍ਹ ਗਿਆਨ ਗੋਸ਼ਟ ਕਰਦੀਆਂ ਦਿੱਸਣ। ਦਾਸ ਤੇ ਉਨ੍ਹਾਂ ਦੇ ਅੰਦਰ ਦੀ ਗੋਝ ਕਥਾ ਇੱਕ ਮਿੱਕ ਹੋ ਗਈ। ਮੂੰਹੋਂ ਬੋਲਣ ਦੀ ਹੁਣ ਕਿਸ ਨੂੰ ਲੋੜ! ਓੜਕ ਮਾਈ ਜੀ ਇਸ ਬਿਧ ਮਧੁਰ ਬਚਨ ਬੋਲ ਕੇ ਦਾਸ ਦੀ ਓਰ ਮੁਖਾਤਬ ਹੋਏ—

'ਮੁਸਾਫ਼ਰ ਹਾਂ, ਪ੍ਰਾਹੁਣਚਾਰੀ ਕੀ ਕਰਾਂ? ਮੁਸਾਫ਼ਰ ਹਾਂ, ਮੁਸਾਫ਼ਰ ਹਾਂ!'

ਇਵੇਂ ਜਿਵੇਂ ਪ੍ਰੇਮ: ਬੈਰਾਗਨੀ ਮਧੁਰ ਧੁਨੀ ਉਨ੍ਹਾਂ ਦੇ ਮੁਖਾਰਬਿੰਦ ਤੋਂ ਨਿਕਲਦੀ ਰਹੀ। ਫੇਰ ਹੰਬਲਾ ਮਾਰ ਕੇ ਉਠੇ, ਕੰਬਲ ਚੁਕਿਆ ਅਤੇ ਦਾਸ ਨੂੰ ਉਥੇ ਹੀ ਬੈਠੇ ਰਹਿਣ ਦਾ ਇਸ਼ਾਰਾ ਕਰਕੇ ਝੂਮਦੇ ਮੌਲਦੇ ਇਕ ਫਲਾਂ ਵਾਲੇ ਦੀ ਦੁਕਾਨ ਉਤੇ ਜਾ ਫਿਰੇ ਅਤੇ ਉਸ ਦੇ ਬੋਝਣ (ਟੋਕਰੇ ਆਦਿ) ਵਿਚੋਂ ਲੁਕਾਟਾਂ ਦੀ ਝੋਲੀ ਭਰ ਲਿਆਂਦੀ ਅਤੇ ਦਾਸ ਉਤੇ ਤੁੱਠ ਕੇ ਆਖਣ ਲਗੇ—'ਬਿਬੇਕੀਆਂ ਦਾ ਇਹ ਪ੍ਰਸ਼ਾਦ ਹੈ, ਪਰਵਾਨ ਕਰੋ!' ਦਾਸ ਨੇ ਧੰਨਭਾਗ ਸਮਝ ਕੇ ਸੰਤ ਪ੍ਰਸ਼ਾਦ ਜਾਣ ਕੇ ਮਾਈ ਜੀ ਦੇ ਪ੍ਰੇਮ ਪ੍ਰਸ਼ਾਦ ਨੂੰ ਪੱਲੇ ਪੁਆ ਲਿਆ ਤੇ ਲੜ ਬੰਨ੍ਹ ਲਿਆ। ਫੇਰ ਦਾਸ ਵਲ ਵੇਖ ਵਿਗਸ ਕੇ 'ਨਿਹਾਲ ਨਿਹਾਲ' ਦਾ ਖ਼ੁਸ਼ਾ ਬਖ਼ਸ਼ਿਆ ਅਤੇ ਇਉਂ ਭਾਖਿਆ—'ਗੁਰੂ ਕੇ ਸਿੱਖਾ! ਤੂੰ ਨਿਹਾਲ ਹੋਇਉਂ! ਸੋਹਣਾ ਦੀਵਾ ਸਤਿਗੁਰੂ ਨੇ ਜਗਾਇਆ ਹੈ।' ਇਉਂ ਕਹਿ ਕੇ ਬਿਸਮਾਦ ਰੰਗਾਂ ਵਿਚ ਰੰਗੀਜ ਕੇ ਵੁਠ ਤੁਠਣੀ ਕਰਾਂਤ ਵਿਚ ਦ੍ਰਵ ਉਠੇ। ਦਾਸ ਨੇ ਬਿਨੈ ਅਲਾਈ ਕਿ ਕਿਰਪਾ ਕਰ ਅਸੀਸੜੀ ਦੇਵੋ ਕਿ ਇਹ ਦੀਵਾ ਇਵੇਂ ਜਿਵੇਂ ਹੀ ਦਗਦਾ ਜਗਦਾ ਰਹੇ। ਬਚਨ ਹੋਇਆ 'ਇਹ ਜਗਮਗੀ ਜੋਤਿ ਘਟਅੰਤਰੀ ਨਾਮ ਦੀਵਾ ਹੋਰ ਵੀ ਲਟ ਲਟ ਜਗੂ।' ਇਹ ਅਮੋਘ ਰੂਪੀ ਬਾਣ ਬਾਹ ਕੇ ਉਹ ਖੜੇ ਖੜੇ ਹੀ ਫੇਰ ਪ੍ਰੇਮ ਵਿਚ ਨਿਮਗਨ ਹੋ ਗਏ, ਅੱਖ ਉਘੜੀ ਤਾਂ ਵਿਦਾਇਗੀ ਦਾ ਇਸ਼ਾਰਾ ਹੋਇਆ। ਦਾਸ ਨੇ ਜੋਦੜੀ ਕੀਤੀ ਕਿ ਫੇਰ ਦਰਸ਼ਨ ਮੇਲੇ ਕਦੋਂ ਹੋਣਗੇ? ਉਚਾਰਣ ਹੋਇਆ ਕਿ 'ਅੰਤਰ ਆਤਮੇ ਮਿਲ ਰਹੇ ਸ਼ਬਦ ਮੇਲੀਆਂ ਦਾ ਸਦਾ ਹੀ ਮੇਲ ਬਣਿਆ ਹੋਇਆ ਹੈ, ਵਿਛੋੜਾ ਕਦੇ ਨਹੀਂ। ਉਂਵ ਪ੍ਰਸਪਰ ਸਨਮੁਖੀ ਦਰਸ਼ਨ

ਦੀਦਾਰੇ ਤਾਂ ਹੁਣ ਧੁਰ ਦਰਗਾਹੀਂ ਹੋਣਗੇ ।' ਅਤੇ ਬਚਨ ਹੋਇਆ, 'ਕਿ ਅਸੀਸ ਹੋਈ—

'ਹੁਕਮ ਅਖੰਡ ਪਾਠਾਂ ਦੇ ਪਰਵਾਹ ਚਲਾਉਣ ਦਾ ਲੈ ਕੇ ਤੁਰੇ ਹੋ। ਜਾਓ ਦੇਸਾਂ ਨੂੰ, ਭਾਣੇ ਅੰਦਰ ਅਨੰਦ ਮਾਣੋ। ਅਤੇ ਪੰਜੇ ਸਾਹਿਬ ਜੀ ਦੀ ਦਰਸ਼ਨ ਯਾਤ੍ਰਾ ਕਰਦੇ ਜਾਓ ।'

ਇਸ ਪ੍ਰਕਾਰ ਦੇ ਗਿਣਵੇਂ ਮਿਣਵੇਂ ਬਚਨ ਹੋਏ। ਦਾਸ ਚਰਨਾਂ ਤੇ ਢਹਿ ਪਿਆ। ਉਹ ਨੇਤਰਾਂ ਵਿਚ ਪ੍ਰੇਮ ਬੈਰਾਗ ਨਾਲ ਜਲ ਭਰ ਲਿਆਏ, ਦਾਸ ਦੇ ਦੀਦੇ ਭੀ ਜਲ ਪੂਰਤ ਹੋ ਗਏ। ਫੇਰ ਦਯਾ ਕਰ ਦਾਸ ਨੂੰ ਬਾਹੋਂ ਫੜ ਕੇ ਸਾਵਧਾਨ ਕੀਤਾ ਤੇ ਥਾਪਨਾ ਦੇ ਕੇ ਤੋਰ ਦਿੱਤਾ।

ਦਾਸ ਪੰਜਾ ਸਾਹਿਬ ਤੇ ਸ੍ਰੀ ਅੰਮ੍ਰਿਤਸਰ ਜੀ ਦੀ ਯਾਤਰਾ ਕਰਕੇ ਪਿੰਡ ਆਇਆ ਤੇ ਵਿਛੜੀ ਸੰਗਤ ਦੇ ਮੇਲੇ ਗੇਲੇ ਹੋਏ। ਗੁਰੂ ਕੀ ਅਪਾਰ ਕਿਰਪਾ ਨਾਲ ਅਖੰਡ ਕੀਰਤਨ ਤੇ ਅਖੰਡ ਪਾਠਾਂ ਦੇ ਸਮਾਗਮ ਲਗਾਤਾਰ ਪ੍ਰਾਪਤ ਹੋਣ ਲੱਗੇ ਅਤੇ ਆਤਮ ਬ੍ਰਿਤੀ ਦਿਨੋ ਦਿਨ ਚੜ੍ਹਦੀਆਂ ਕਲਾਂ ਵਿਖੇ ਨਾਮ ਰਸ ਲੀਨ ਹੁੰਦੀ ਜਾਵੇ। ਮੈਨੂੰ ਪੱਕਾ ਥਹੁ ਪਤਾ ਨਹੀਂ ਕਿ ਕਿੰਨਾ ਕੁ ਚਿਰ ਤੇ ਕਿਤਨੇ ਕੁ ਦਿਵਸ, ਮਹੀਨੇ ਅਥਵਾ ਬਰਸ ਇਸੇ ਅਨੰਦ ਬ੍ਰਿਤੀ ਵਿਚ ਨਿਰਵਿਘਨ ਵਿਹਾਏ ਕਿ ਕੇਲ ਕਰੇਂਦੇ ਹੰਝ ਨੂੰ ਵਿਘਨ ਰੂਪੀ ਅਚਿੰਤੇ ਬਾਜ ਆਣ ਪਏ।*

*ਅਰਥਾਤ ਜੇਲ੍ਹ ਯਾਤਰਾ ਦਾ ਸਮਾਂ ਆ ਗਿਆ।

੬

# ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ*

**੧੯੦੭ ਦਾ ਸਾਲ**

ਸਰਦਾਰ ਹਰਬੰਸ ਸਿੰਘ ਜੀ ਅਟਾਰੀ ਵਾਲਿਆਂ ਨੇ ਖ਼ਾਲਸਾ ਕਾਲਜ ਦੀ ਸੇਵਾ ਦੀ ਪ੍ਰੇਰਨਾ ਬੜੇ ਜ਼ੋਰਾਂ ਨਾਲ ਆਣ ਕੀਤੀ। ਉਧਰੋਂ ਸਾਡੇ ਪਿਤਾ ਹੋਰੀਂ ਅਗੇ ਹੀ ਏਸ ਗੱਲ ਦੇ ਉਡੀਕਵਾਨ ਸਨ। ਮੈਨੂੰ ਪੰਥਕ ਸੇਵਾ ਦਾ ਚੋਗਾ ਪਾ ਕੇ ਭੋਲ ਲਿਆ। ਮੈਂ ਕੀ ਜਾਣਾਂ ਕਿ ਏਸ ਪੰਥਕ ਸੇਵਾ ਵਿਚ ਭੀ ਮਾਮਲੇ ਤੇ ਪੁਆੜੇ ਪੈ ਜਾਣੇ ਹਨ। ਉਥੇ ਫਸਾ ਕੇ ਸਰਦਾਰ ਹੋਰੀਂ (ਸ: ਹਰਬੰਸ ਸਿੰਘ ਜੀ) ਤਾਂ ਲਾਂਭੇ ਹੋ ਗਏ ਤੇ ਜੋ ਜੋ ਤਲਖ਼ ਤਜਰਬੇ ਤੇ ਅਨੇਕ ਪ੍ਰਕਾਰ ਦੇ ਉਤਾਰ ਚੜ੍ਹਾਉ ਉਥੇ ਜਾ ਕੇ ਦੇਖੇ ਤੇ ਵਰਤੋਂ ਵਿਚ ਆਏ ਉਨ੍ਹਾਂ ਦਾ ਵਿਸਥਾਰ ਪੂਰਬਕ ਬ੍ਰਿਤਾਂਤ ਆਪ ਭਾਈ ਆਤਮਾ ਸਿੰਘ ਜੀ ਮੋਗਾ ਨਿਵਾਸੀ ਤੋਂ ਪੁਛ ਸਕਦੇ ਹੋ। ਮੈਂ ਉਸ ਕੱਚੇ ਚਿੱਠੇ ਨੂੰ ਖੋਹਲਣਾ ਇਕ ਪ੍ਰਕਾਰ ਦਾ ਕੁਸੰਗ ਵਿਚ ਪੈਣਾ ਸਮਝਦਾ ਹਾਂ। ਗੁਰੂ ਨੇ ਮੇਰੀ ਉਥੋਂ ਭੀ ਆਪਣੀ ਅਪਾਰ ਕ੍ਰਿਪਾ ਕਰ ਬੰਦ ਖ਼ਲਾਸੀ ਕਰਾਈ ਤੇ ਉਥੇ ਦੀ ਖਹਿਮ-ਖਹਿ ਵਾਲੀ ਖਲਜਗਨ ਵਿਚ ਬ੍ਰਿਤੀ ਨੂੰ ਜੋ ਘਾਟਾ ਪਿਆ ਸੀ ਉਹ ਫੇਰ ਗੁਰੂ ਕੀਆਂ ਸੰਗਤਾਂ ਵਿਚ ਆਉਣ ਕਰ ਅਤੇ ਲਗਾਤਾਰ ਅਖੰਡ ਸਤਿਸੰਗ ਕੀਰਤਨ ਮੰਡਲਾਂ ਵਿਚ ਆਣ ਪ੍ਰਾਪਤ ਹੋਣ ਕਰਕੇ ਜਿਉਂ ਕਾ ਤਿਉਂ ਪੂਰਾ ਹੋ ਗਿਆ ਤੇ ਸੁਰਜੀਤਤਾ ਹੋ ਗਈ। ਚੋਖਾ ਸਮਾਂ ਇਸ ਪ੍ਰਕਾਰ ਚੜ੍ਹਦੀਆਂ ਕਲਾਂ ਵਾਲੀ ਖੇਡ ਵਿਚ ਵਿਹਾਇਆ ਕਿ ਇਤਨੇ ਨੂੰ ਸ੍ਰੀ ਦਮਦਮਾ ਸਾਹਿਬ ਗੁਰੂ ਕੀ ਕਾਂਸ਼ੀ ਵਿਖੇ ਗੁਰਮਤਿ ਵਿਦਯਾ ਦੇ ਵਿਸਥਾਰਨ ਨਮਿਤ ਪ੍ਰੀਸ਼ਰਮ ਕਰਨ ਦੀ ਸੇਵਾ ਲਈ ਗੁਰੂ ਕੇ ਲਾਲ ਪਰੇਰ ਕੇ ਲੈ ਗਏ ਅਤੇ ਖ਼ਾਲਸਾ ਦੀਵਾਨ ਦਮਦਮਾ ਸਾਹਿਬ ਦੀ ਪੱਕੀ ਨੀਂਹ ਰਖ ਕੇ ਦਾਸ ਨੂੰ ਮੱਲੋ ਮੱਲੀ ਸੇਵਕ (ਸਕੱਤ੍ਰ) ਥਾਪਿਆ ਗਿਆ। ਜੋ ਸੇਵਾ ਓਥੇ ਜਿਤਨਾ ਚਿਰ ਸਰੀ ਬਣੀ ਸੋ ਕੀਤੀ ਤੇ ਬ੍ਰਿਤੀ ਨੂੰ ਭੀ ਓਥੇ ਕੁਛ ਵਿਘਨ ਨਹੀਂ ਹੋਇਆ

**ਦਮਦਮਾ ਸਾਹਿਬ ਸਕੂਲ ਖੁਲ੍ਹਣਾ ੧੯੦੮ ਈ:**

---

* ਚਿਠੀ ਨੰ: ੬ ਦਾ ਰਹਿੰਦਾ ਹਿੱਸਾ

ਕਿਉਂਕਿ ਦਾਸ ਦੀ ਬ੍ਰਿਤੀ ਨੂੰ ਜਾਚ ਕੇ ਦੀਵਾਨ ਨੇ ਇਕ ਰਾਗੀ ਸਿੰਘਾਂ ਦਾ ਜੱਥਾ ਦਾਸ ਦੇ ਨਾਲ ਕਰ ਦਿੱਤਾ। ਅਤੇ ਪਿੰਡ ਬਰ ਪਿੰਡ ਦਾਸ ਤਾਂ ਉਸ ਜੱਥੇ ਦੇ ਨਾਲ ਕੀਰਤਨ ਦਾ ਅਨੰਦ ਹੀ ਲੈ ਰਿਹਾ ਸੀ, ਪ੍ਰੰਤੂ ਇਸ ਦੇ ਨਾਲ ਸੁਤੇ ਸਿਧ ਹੀ ਇਹ ਸੇਵਾ ਭੀ ਹੋ ਗਈ ਕਿ ਗੁਰਮਤਿ ਵਿਦਯਾ ਆਸ਼ਰਮ (ਖ਼ਾਲਸਾ ਹਾਈ ਸਕੂਲ) ਦੀ ਨੀਂਹ ਰੱਖਣ ਲਈ ਤਕੜੇ ਗੱਫੇ ਮਾਇਆ ਦੇ ਦੀਵਾਨ ਦੀ ਗੋਲਕ ਵਿਚ ਇਕੱਤਰ ਹੋ ਗਏ। ਦਾਸ ਨੇ ਫਿਰ ਥੋੜਾ ਚਿਰ ਸ੍ਰੀ ਦਮਦਮਾ ਸਾਹਿਬ ਵਿਖੇ ਅਸਥਿਤ ਹੋ ਕੇ ਤਖ਼ਤ ਸਾਹਿਬ ਤੇ ਦਰਬਾਰ ਸਾਹਿਬ ਜੀ ਦੀ ਸੇਵਾ ਯਾਤਰਾ ਦਾ ਅਨੰਦ ਲੈਣਾ ਅਰੰਭ ਕਰ ਦਿਤਾ। ਬ੍ਰਿਤੀ ਨੂੰ ਫੇਰ ਹੋਰ ਉਛਾਲਾ ਉਠਿਆ ਤੇ ਭਾਣੇ ਅੰਦਰ ਉਥੋਂ ਭੀ ਉਪਰਾਮਤਾ ਹੋ ਗਈ। ਜੀ ਚਾਹੁੰਦਾ ਸੀ ਕਿ ਖੁਲ੍ਹੇ ਹੀ ਬਿਚਰੀਏ, ਇਕੋ ਜਗਾ ਬੱਝ ਕੇ ਰਹਿਣ ਨੂੰ ਚਿੱਤ ਨਾ ਪਤੀਜਿਆ। ਅਤੇ ਕਾਰਜ ਆਰੰਭ ਹੋ ਹੀ ਚੁਕਿਆ ਸੀ। ਆਸ਼ਰਮ ਦੀ ਨੀਂਹ ਰੱਖੀ ਹੀ ਜਾ ਚੁਕੀ ਸੀ। ਹੁਣ ਪਤਾ ਨਹੀਂ ਕਿ ਉਸ ਆਸ਼ਰਮ ਦਾ ਕੀ ਹਾਲ ਹੈ*। ਉਥੋਂ ਭੀ ਬ੍ਰਿਤੀ ਦੀਆਂ ਬਾਗਾਂ ਮੁੜੀਆਂ। ਅਤੇ

**ਪੰਚ ਖੰਡ ਭਸੌੜ ਦਾ ਹਾਲ ਸੰਨ ੧੯੦੮-੯**

ਸਾਧ ਸਮਾਗਮ ਅਖੰਡ ਕੀਰਤਨ ਮੰਡਲਾਂ ਵਿਚ ਫੇਰ ਆ ਨਿਵਾਸ ਹੋਇਆ। ਉਧਰੋਂ ਬਾਬੂ ਤੇਜਾ ਸਿੰਘ ਜੀ ਦੀ ਅਥੱਕ ਤੇ ਪਰਬਲ ਪ੍ਰੇਰਨਾ ਨੇ ਜ਼ੋਰ ਪਾਇਆ ਕਿ ਪੰਚ ਖੰਡ ਵਿਖੇ ਵਿਦਯਾ ਭੰਡਾਰ ਦੀ ਨੀਂਹ ਰਖ ਕੇ ਪੰਚ ਖ਼ਾਲਸਾ ਦੀਵਾਨ ਦੀ ਖ਼ਾਸ ਸੇਵਾ ਘਾਲਣ ਦਾ ਬੀੜਾ ਚੁੱਕਣਾ ਹੈ। ਗੁਰੂ ਪ੍ਰੇਰਨਾ ਅਨੁਸਾਰ ਉਥੇ ਭੀ ਜਾਣਾ ਪਿਆ ਤੇ ਜਿਤਨਾ ਚਿਰ ਤੇ ਜਿਸ ਬਿਧਿ ਓਥੇ ਵਿਹਾਈ ਆਪ ਸੱਜਣਾਂ ਪ੍ਰਤੀ ਸਭ ਕੁਛ ਵਿਦਤ ਹੀ ਹੈ। ਕੋਈ ਗੁੱਝੀ ਛਿਪੀ ਗੱਲ ਨਹੀਂ। ਚਾਹੇ ਕੀਰਤਨ ਮੰਡਲ ਤਾਂ ਉਥੇ ਹੀ ਸਜ ਬਣ ਆਇਆ ਸੀ ਪਰ ਬ੍ਰਿਤੀ ਇਕੋ ਥਾਉਂ ਬੰਨ੍ਹੇ ਰਹਿ ਕੇ ਕੋਈ ਕੰਮ ਭੀ ਕਰਨਾ ਨਹੀਂ ਮੰਨਦੀ ਸੀ। ਅਤੇ ਜਿਨ੍ਹਾਂ ਕਾਰਨਾਂ ਕਰਕੇ ਉਥੋਂ ਉਪ੍ਰਾਮਤਾ ਹੋਈ ਉਸ ਦੇ ਨਿਰਣੇ ਕਰਨ ਦੀ ਲੋੜ ਨਹੀਂ। ਉਂਞ ਸੰਗਰਾਂਦੀ ਸਮਾਗਮਾਂ ਦੇ ਅਨੰਦ ਲਹਿਰੇ ਪੰਚ ਖੰਡ ਜਾ ਕੇ ਲੈਂਦੇ ਰਹੇ ਅਤੇ ਜਦੋਂ ਭੀ ਦੀਵਾਨ ਵਲੋਂ ਸੱਦਾ ਪੱਤਰ ਕਿਸੇ ਗੁਰਮਤੇ ਵਿਚ ਸ਼ਾਮਲ ਹੋਣ ਨਮਿਤ ਗਿਆ, ਹਾਜ਼ਰ ਹੁੰਦੇ ਰਹੇ। ਏਥੇ ਦੇ ਸਬੰਧ ਦੀ ਸਾਰੀ ਕਥਾ ਵਿਸ਼ੇਸ਼ ਕਰਕੇ ਭਾ: ਜੋਗਿੰਦਰ ਸਿੰਘ ਜੀ ਨੂੰ ਭਲੀ-ਭਾਂਤ ਵਿਦਤ ਹੈ। ਜੇ ਲੋੜ ਹੋਵੇ ਤਾਂ ਉਨ੍ਹਾਂ ਤੋਂ ਪੁਛ ਸਕਦੇ ਹੋ ਤੇ ਭਾ: ਆਤਮਾ ਸਿੰਘ ਜੀ ਮੋਗਾ ਨੂੰ ਭੀ ਬਹੁਤ ਕੁਛ ਪਤਾ ਹੈ।

---

*ਖ਼ਾਲਸਾ ਹਾਈ ਸਕੂਲ ਹੁਣ ਤਕ ਚਲ ਰਿਹਾ ਹੈ।

ਪੰਚ ਖੰਡ ਦੇ ਸਬੰਧ ਵਿਚ ਹੀ ਭਾ: ਜੋਗਿੰਦਰ ਸਿੰਘ ਜੀ* ਦੇ ਨਾਲ ਪ੍ਰੇਮ ਝੜਾਂ ਫਸੀਆਂ ਤੇ ਤਕੜੀ ਜੜ ਪਕੜ ਗਈਆਂ । ਇਨ੍ਹਾਂ ਦੇ ਪ੍ਰੇਮ ਭਾਵ ਕਰਕੇ ਹੀ ਪਟਿਆਲੇ ਵਿਖੇ ਆਵਾ-ਜਾਈ ਦਾ ਸਿਲਸਿਲਾ ਸ਼ੁਰੂ ਹੋਇਆ । ਅਤੇ ਇਨ੍ਹਾਂ

*ਸ: ਜੋਗਿੰਦਰ ਸਿੰਘ ਜੀ ਵਕੀਲ ਪਿੰਡ ਰਾਇ ਪੁਰ ਜ਼ਿਲਾ ਲੁਧਿਆਣੇ ਦੇ ਰਹਿਣ ਵਾਲੇ ਸਨ । ਆਪ ਸਿੰਘ ਸਭਾ ਲਹਿਰ ਦੇ ਪੰਥ ਪ੍ਰਸਿਧ ਸੇਵਕਾਂ ਵਿਚੋਂ ਇਕ ਸਨ । ਆਪ ਪਹਿਲਾਂ ਪਟਿਆਲੇ ਵਿਚ ਗੋਲਕ ਅਫ਼ਸਰ ਸਨ ਤੇ ਫੇਰ ਮਹਿਕਮਾ ਅਕਾਊਂਟਸ ਵਿਚ ਸੁਪ੍ਰੰਟੈਂਡੰਟ ਸਨ । ੧੯੩੫ ਦੇ ਅਖ਼ੀਰ ਵਿਚ ਬੀਮਾਰੀ ਦੇ ਕਾਰਨ ਪੈਨਸ਼ਨ ਹੋ ਗਈ ਸੀ । ਗੁਰਸਿਖੀ ਦੇ ਅਨਿੰਨ ਸ਼ਰਧਾਲੂ ਤੇ ਆਪਣੇ ਅਸੂਲ ਦੇ ਪਕੇ ਬੜੀ ਡੂੰਘੀ ਵਿਚਾਰ ਤੇ ਕੁਰਬਾਨੀ ਦੀ ਸਪਿਰਿਟ ਵਾਲੇ ਸਜਣ ਸਨ । ਖ਼ਲੀਫ਼ਿਆਂ ਦੇ ਜ਼ਮਾਨੇ ਵਿਚ ਇਕ ਵਾਰ ਆਪ ਨੂੰ ਰਿਆਸਤੀ ਕਰਮਚਾਰੀਆਂ ਨੇ ਅਯੋਗ ਵਰਤਣਾ ਚਾਹਿਆ ਤੇ ਇਸ ਸਬੰਧ ਵਿਚ ਸੁਨੇਹਾ ਭੇਜਿਆ । ਆਪ ਨੇ ਸਾਫ਼ ਉਤਰ ਦਿਤਾ ਕਿ 'ਮੈਂ ਸਿੱਖ ਰਿਆਸਤ ਦੇ ਕਦੇ ਭੀ ਉਲਟ ਨਹੀਂ ਜਾ ਸਕਦਾ, ਪਟਿਆਲੇ ਵਿਚ ਜਦ ਸਭ ਦਫ਼ਤਰਾਂ ਦੀ ਕਾਰਵਾਈ ਪੰਜਾਬੀ ਵਿਚ ਕਰਨ ਦਾ ਸਿਲਸਿਲਾ ਜਾਰੀ ਹੋਇਆ ਸੀ, ਉਹ ਸਾਰਾ ਕੰਮ ਆਪ ਦੇ ਹੀ ਸਪੁਰਦ ਕੀਤਾ ਗਿਆ ਸੀ । ਸਟੇਟ ਬੈਂਕ ਪਟਿਆਲਾ ਭੀ ਆਪ ਦੀਆਂ ਤਜਵੀਜ਼ਾਂ ਤੇ ਸਕੀਮਾਂ ਦੇ ਅਨੁਸਾਰ ਹੀ ਕਾਇਮ ਕੀਤਾ ਗਿਆ । ਭਾਵੇਂ ਸੰਸਾਰਕ ਤੌਰ ਪਰ ਆਪ ਨੂੰ ਭਾਰੀ ਨੁਕਸਾਨ ਪਹੁੰਚਿਆ ਪਰ ਆਪ ਆਪਣੇ ਨਿਸ਼ਾਨੇ ਤੇ ਦ੍ਰਿੜ੍ਹ ਰਹੇ ।

ਅਕਾਲੀ ਲਹਿਰ ਵਿਚ ਸ਼ਰੋਮਣੀ ਕਮੇਟੀ ਦੇ ਦੂਜੇ ਜੱਥੇ ਵਿਚ ੭ ਜਨਵਰੀ ੧੯੨੪ ਨੂੰ ਗ੍ਰਿਫ਼ਤਾਰ ਹੋ ਕੇ ਦੋ ਸਾਲ ਦੀ ਕੈਦ ਭੁਗਤੀ; ਇਸੇ ਜੇਲ੍ਹ ਯਾਤ੍ਰਾ ਵਿਚ ਆਪ ਦੀ ਸਿਹਤ ਬਹੁਤ ਗਿਰ ਗਈ ਤੇ ਆਪ ਦਾ ਸਰੀਰ ਮੁੜ ਚੰਗੀ ਤਰ੍ਹਾਂ ਨਾ ਬਣ ਆਇਆ । ੭ ਜੂਨ ੧੯੨੬ ਨੂੰ ਜਿਨ੍ਹਾਂ ਪੰਥਿਕ ਸਤ ਸਾਲਸਾਂ ਨੇ ਅਕਾਲੀ ਪਾਰਟੀ ਤੇ ਖ਼ਾਲਸਾ ਪਾਰਟੀ ਦੇ ਪੰਥਕ ਝਗੜੇ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਫ਼ੈਸਲਾ ਦਿਤਾ, ਉਨ੍ਹਾਂ ਵਿਚੋਂ ਆਪ ਇਕ ਸਨ । ਗੁਰਦੁਆਰਾ ਐਕਟ ਅਨੁਸਾਰ ਬਣੀ ਸ਼ਰੋਮਣੀ ਕਮੇਟੀ ਦੇ ੧੯੨੬ ਤੋਂ ੧੯੨੯ ਤਕ ਮੈਂਬਰ ਰਹੇ । ੧੯੨੯ ਜਨਵਰੀ ਵਿਚ ਅਕਾਲੀ ਪਾਰਟੀ ਵਲੋਂ ਸ: ਖੜਕ ਸਿੰਘ ਜੀ ਦੇ ਨਾਮ ਪਰ ਸ: ਸੇਵਾ ਸਿੰਘ ਜੀ ਠੀਕਰੀ ਵਾਲਾ ਦੀ ਰਿਹਾਈ ਲਈ ਜੋ ਮੋਰਚਾ ਲਗਾ ਸੀ, ਉਸ ਝਗੜੇ ਦੇ ਨਬੇੜੇ ਲਈ ਆਪ ਸ੍ਰੀ ਅੰਮ੍ਰਿਤਸਰ ਆਏ ਤੇ ਕੁਝ ਹੋਰ ਸਜਣਾਂ ਨਾਲ ਮਿਲ ਕੇ ਅਕਾਲੀ ਪਾਰਟੀ ਨਾਲ ਗਲ ਬਾਤ ਕੀਤੀ ਤੇ ਇਸੇ ਗਲ ਬਾਤ ਦਾ ਨਤੀਜਾ ਸ: ਖੜਕ ਸਿੰਘ ਜੀ ਦਾ ੨੪ ਜਨਵਰੀ ੧੯੨੯ ਵਾਲਾ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਕੱਤ੍ਰਤਾ ਵਿਚ ਕੀਤਾ ਗਿਆ ਐਲਾਨ ਸੀ । ਆਪ ਦਾ ਚਲਾਣਾ ੨੧ ਅਪ੍ਰੈਲ ੧੯੩੬ ਨੂੰ ਪਟਿਆਲੇ ਵਿਚ ਹੋਇਆ । ਚਲਾਣੇ ਸਮੇਂ ਭਾਈ ਸਾਹਿਬ ਰਣਧੀਰ ਸਿੰਘ ਜੀ ਤੇ ਹੋਰ ਸਭ ਹਿਤਕਾਰੀ ਸਜਣ ਆਪ ਦੇ ਪਾਸ ਮੌਜੂਦ ਸਨ । ਆਪ ਦਾ ਸੰਖੇਪ ਸਮਾਚਾਰ ੨੯ ਅਪ੍ਰੈਲ ੧੯੩੬ ਦੇ ਗੁਰਸੇਵਕ ਦੇ ਪਰਚੇ ਵਿਚ ਛਪ ਚੁਕਾ ਹੈ ।

(ਨਾਹਰ ਸਿੰਘ ਗਯਾਨੀ)

ਦੇ ਸਮੂਹ ਪ੍ਰਵਾਰ ਨਾਲ ਖ਼ਾਸ ਲਗਨ ਹੋਈ ਅਤੇ ਸਹੋਦਰ ਭ੍ਰਾਵਾਂ ਨਾਲੋਂ ਭੀ ਵਧ ਕੇ ਪ੍ਰੇਮ ਪਿਆਰ ਤਕੜਾ ਚਿਰ ਨਿਭਿਆ ਜਿਸ ਦਾ ਬੀਜ ਨਾਸ ਅਜੇ ਤਕ ਨਹੀਂ ਹੋਇਆ, ਭਾਵੇਂ ਭਾਣੇ ਵਿਚਕਾਰ ਹੋਰ ਦੇ ਹੋਰ ਵਰਤ ਗਏ। ਖ਼ਾਲਸਾ ਕਾਲਜ ਦੀ ਇਕ ਖੱਟੀ ਜੋ ਖੱਟੀ ਸੀ ਵੀਰ ਆਤਮਾ ਸਿੰਘ ਮੋਗਾ ਦਾ ਆਤਮ ਮਿਲਾਪ ਸੀ। ਅਤੇ ਪੰਚ ਖੰਡ ਦੀ ਖੱਟੀ ਦਾ ਤੱਤ ਸਾਰ ਵੀਰ ਜੋਗਿੰਦਰ ਸਿੰਘ ਜੀ ਦਾ ਪ੍ਰੇਮ ਸਹੋਦਰੀ ਨਾਤਾ ਸੀ। ਦੋਹਾਂ ਵੀਰਾਂ ਦਾ ਸੰਗਮ ਤੇ ਭਾਣੇ ਦੀ ਖਿੱਚ ਆਮ ਤੌਰ ਪਰ ਪਟਿਆਲੇ ਹੋਣ ਕਰਕੇ ਦਾਸ ਅਕਸਰ ਓਥੇ ਹੀ ਖਿੱਚਿਆ ਜਾਂਦਾ ਸੀ। ਪਰ ਫੇਰ ਭੀ ਪੰਚ ਖੰਡ ਦੇ ਅਨੰਦ ਭੁਗਤਣੇ ਬਣੇ ਹੀ ਰਹੇ। ਅਤੇ ਉਥੇ ਦੇ ਹੀ ਇਕ ਸਮਾਗਮ ਵਿਖੇ ਵੀਰ ਭਾ: ਮਲ ਸਿੰਘ ਜੀ ਦੇ ਪ੍ਰੇਮ ਮਿਲਾਵੇ ਹੋਏ ਅਤੇ ਜਿਵੇਂ ਕਿਵੇਂ ਹੋਏ ਵਰਤੇ ਉਨ੍ਹਾਂ ਦੀ ਹੀ ਰਸਨਾ ਤੋਂ ਪੁਛਣੇ ਭਲੇ ਹੋਣਗੇ। ਭਾ: ਮਲ ਸਿੰਘ ਜੀ ਦ੍ਵਾਰਾ ਹੋਰ ਕਈ ਵੀਰਾਂ ਦੇ ਸਤਿਸੰਗ ਮਿਲਾਪ ਹੋ ਗਏ। ਏਧਰ ਵੀਰ! ਖ਼ਾਸ ਤੇਰੀ ਜ਼ਾਤ ਦੇ ਕਾਰਨ

**ਲੁਧਿਆਣੇ ਦੇ ਸਤਿਸੰਗ ਮੰਡਲ**

ਖ਼ਾਲਸਾ ਭੁਜੰਗੀ ਸਭਾ (ਖ਼ਾਲਸਾ ਯੰਗ ਮੈਨਜ਼ ਲੀਗ) ਲੁਧਿਆਣਾ ਦੇ ਸਮਾਗਮਾਂ ਵਿਖੇ ਜਿਵੇਂ ਆਉਣਾ ਜਾਣਾ ਹੋਇਆ ਉਹ ਤੂੰ ਵੀਰ ਆਪ ਹੀ ਸਾਰਾ ਕਿੱਸਾ ਜਾਣਦਾ ਹੈਂ ਕਿ ਕੀ ਕੀ ਵਰਤਾਰੇ ਵਰਤੇ*।

ਵੀਰ ਜੀ! ਮੇਰੀ ਜ਼ਬਾਨੋਂ ਜਾਂ ਮੇਰੀ ਕਲਮੋਂ ਹੀ ਮੇਰੀ ਜੀਵਨ ਵਿਥਿਆ ਦੇ ਬ੍ਰਿਤਾਂਤ ਵਰਨਣ ਕੀਤੇ ਜਾਣੇ ਨਹੀਂ ਫਬਦੇ ਸੌਂਜਦੇ। ਅਤੇ ਜੇ ਆਪ ਨੇ ਇੰਨ ਬਿੰਨ ਮੇਰੀ ਵਲੋਂ ਹੀ ਵਰਨਣ ਕੀਤਾ ਬ੍ਰਿਤਾਂਤ ਪ੍ਰਕਾਸ਼ਤ ਕਰ ਦਿੱਤਾ

---

*ਖ਼ਾਲਸਾ ਯੰਗਮੈਨਜ਼ ਲੀਗ (ਖ਼ਾਲਸਾ ਭੁਜੰਗੀ ਸਭਾ) ਲੁਧਿਆਣਾ ੧੮੯੫ ਈ: ਵਿਚ ਕਾਇਮ ਹੋਈ। ਖ਼ਾਲਸਾ ਹਾਈ ਸਕੂਲ ਲੁਧਿਆਣਾ ਦੇ ਜਾਰੀ ਹੋਣ ਤੋਂ ਪਹਿਲਾਂ ਸਿਖ ਲੜਕੇ ਬਹੁਤੇ ਮਿਸ਼ਨ ਹਾਈ ਸਕੂਲ ਵਿਚ ਹੀ ਪੜ੍ਹਿਆ ਕਰਦੇ ਸਨ। ਸੋ ਖ਼ਾਲਸਾ ਭੁਜੰਗੀ ਸਭਾ ਦਾ ਜ਼ੋਰ ਤੋਰ ਭੀ ਇਸੇ ਸਕੂਲ ਵਿਚ ਹੀ ਸੀ। ਜਦੋਂ ਖ਼ਾਲਸਾ ਸਕੂਲ ਲੁਧਿਆਣਾ ਦੇ ਖੁਲ੍ਹਣ ਦੇ ਖ਼ਿਆਲ ਤੇ ਉਦਮ ਅਰੰਭ ਹੋਣ ਲਗੇ, ਉਸ ਯਤਨ ਤੇ ਪ੍ਰੇਰਨਾ ਵਿਚ ਏਸ ਭੁਜੰਗੀ ਸਭਾ ਦਾ ਖ਼ਾਸ ਹਿੱਸਾ ਸੀ। ਆਪਣੇ ਜ਼ਮਾਨੇ ਵਿਚ ਏਸ ਸਭਾ ਦੀ ਹਸਤੀ ਪੰਥ ਪ੍ਰਸਿੱਧ ਸੀ। ਪੰਥਿਕ ਇਕੱਠਾਂ ਵਿਚ ਇਸ ਦੇ ਪ੍ਰਤੀਨਿਧਾਂ ਨੂੰ ਖ਼ਾਸ ਤੌਰ ਪਰ ਬੁਲਾਇਆ ਜਾਂਦਾ ਸੀ ਤੇ ਹਰ ਪੰਥਿਕ ਮਾਮਲੇ ਵਿਚ ਏਹ ਸਭਾ ਹਿੱਸਾ ਲੈਂਦੀ ਸੀ। ਖ਼ਾਲਸਾ ਹਾਈ ਸਕੂਲ ਖੁਲ੍ਹ ਜਾਣ ਪਰ ਸਭਾ ਦਾ ਸਭ ਜ਼ੋਰ ਤੋਰ ਖ਼ਾਲਸਾ ਸਕੂਲ ਵਿਚ ਹੀ ਹੋ ਗਿਆ। ਸਕੂਲ ੧੮ ਨਵੰਬਰ ੧੯੦੮ ਈ: ਨੂੰ ਜਾਰੀ ਹੋਇਆ। ੧੯੦੯ ਤੋਂ ਲੈ ਕੇ ੧੯੧੪ ਤਕ ਭਾਈ ਸਾਹਿਬ ਰਣਧੀਰ ਸਿੰਘ ਜੀ ਸਭਾ ਦੇ ਹਫ਼ਤਾਵਾਰੀ ਦੀਵਾਨ ਜੋ ਐਤਵਾਰ ਤੇ ਬੁਧਵਾਰ ਨੂੰ ਹੋਇਆ ਕਰਦੇ ਸਨ; ਉਨ੍ਹਾਂ ਵਿਚ ਕੀਰਤਨ ਕਰਿਆ ਕਰਦੇ ਤੇ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਦਸਮੇਸ਼ ਜੀ ਦੇ ਅਵਤਾਰ

ਤਾਂ ਇਸ ਵਿਚ ਅਸਲ ਰਸ ਨਹੀਂ ਰਹੇਗਾ ਨਾ ਹੀ ਕੁਛ ਅਸਰ ਪਵੇਗਾ। ਆਪ ਦੀ ਇਛਿਆ ਪੂਰਨ ਖ਼ਾਤਰ ਤੇ ਆਪ ਦੀ ਆਗਿਆ ਪਾਲਣ ਖ਼ਾਤਰ ਤੇ ਆਪ ਦੇ ਕਹੇ ਅਨੁਸਾਰ ਸਰਬ ਸਜਣਾਂ ਦਾ ਹੁਕਮ ਮੰਨਦੇ ਹੋਏ ਏਤਨਾ

---

ਗੁਰਪੁਰਬਾਂ ਸਮੇਂ ਨਗਰ ਕੀਰਤਨ ਵਿਚ ਸ਼ਾਮਲ ਹੁੰਦੇ ਤੇ ਅਖੰਡ ਪਾਠ ਕਰਦੇ। ਸਕੂਲ ਵਿਚ ਬਹੁਤ ਵਾਰ ਗੁਰਪੁਰਬਾਂ ਦੇ ਸਮਾਗਮਾਂ ਪਰ ਅੰਮ੍ਰਿਤ ਪ੍ਰਚਾਰ ਹੋਏ, ਜਿਨ੍ਹਾਂ ਵਿਚ ਭਾਈ ਸਾਹਿਬ ਭੀ ਸ਼ਾਮਲ ਹੁੰਦੇ ਰਹੇ। ਜੋ ਜੋ ਨਜ਼ਾਰੇ ਇਨ੍ਹਾਂ ਕੀਰਤਨ ਮੰਡਲਾਂ, ਨਗਰ ਕੀਰਤਨ ਦੇ ਸਮਿਆਂ, ਅਖੰਡਪਾਠਾਂ ਤੇ ਅੰਮ੍ਰਿਤ ਪ੍ਰਚਾਰ ਦੇ ਸਮਾਗਮਾਂ ਸਮੇਂ ਦੇਖਣ ਵਿਚ ਆਏ ਤੇ ਜੋ ਜੋ ਕੌਤਕ ਵਰਤੇ, ਉਨ੍ਹਾਂ ਨੂੰ ਉਸ ਸਮੇਂ ਦੇ ਦੇਖਣ ਵਾਲੇ ਹੀ ਅਨੁਭਵ ਕਰ ਸਕਦੇ ਹਨ, ਇਥੇ ਲਫ਼ਜ਼ਾਂ ਵਿਚ ਉਹ ਵਰਨਣ ਨਹੀਂ ਕੀਤੇ ਜਾ ਸਕਦੇ। ਜਦ ਬੰਨੇ ਦੇ ਹਾਤੇ ਉਸ ਗੁਰਦੁਆਰੇ ਵਾਲੇ ਮਕਾਨ ਨੂੰ ਦੇਖੀਦਾ ਹੈ ਤਾਂ ਪੁਰਾਣੇ ਸਭ ਨਜ਼ਾਰੇ ਅੱਖਾਂ ਅਗੇ ਆ ਕੇ ਆਪਣੀ ਯਾਦ ਨੂੰ ਤਾਜ਼ਾ ਕਰਨ ਵਾਲੀ ਝਲਕ ਦਿਖਾ ਜਾਂਦੇ ਹਨ। ਇਨ੍ਹਾਂ ਸਾਰੇ ਗੁਰਪੁਰਬਾਂ ਤੇ ਦੀਵਾਨਾਂ ਦੀ ਕਾਰਵਾਈ ਦਾ ਮੁਕੰਮਲ ਰੀਕਾਰਡ ਇਤਿਹਾਸਕ ਤੌਰ ਪਰ ਰਖਿਆ ਗਿਆ ਸੀ। ਅਫ਼ਸੋਸ ਕਿ ੧੯੧੪-੧੫ ਵਿਚ ਜੋ ਮੁਕੱਦਮਾ ਸਾਜ਼ਸ਼ ਲਾਹੌਰ ਸਬੰਧੀ ਫੜੋ ਫੜੀ ਹੋਈ ਜਿਸ ਦੇ ਸਿਲਸਿਲੇ ਵਿਚ ਭਾਈ ਸਾਹਿਬ ਰਣਧੀਰ ਸਿੰਘ ਜੀ ਤੇ ਦਾਸ ਭੀ ਹੋਰ ਸਜਣਾਂ ਸਮੇਤ ਫੜੇ ਗਏ ਸਨ, ਭਾਵੇਂ ਉਨ੍ਹਾਂ ਕਾਰਰਵਾਈ ਵਾਲੇ ਰਜਿਸਟਰਾਂ ਵਿਚ ਕੋਈ ਭੀ ਅਜੇਹੀ ਗੱਲ ਭੈ ਭੀਤ ਕਰਨ ਵਾਲੀ ਨਹੀਂ ਸੀ, ਪਰ ਉਹ ਜ਼ਮਾਨਾ ਇਤਨਾ ਡਰ ਵਾਲਾ ਸੀ ਕਿ ਸਕੂਲ ਵਾਲਿਆਂ ਸਾਰੇ ਰਜਿਸਟਰ ਤੇ ਸਭ ਕਾਗਜ਼ ਪੱਤਰ ਹੀ ਅੱਗ ਦੀ ਭੇਟ ਕਰ ਦਿੱਤੇ। ਨਵੇਂ ਰੀਕਾਰਡ ਤੋਂ ਬਿਨਾਂ ੧੮੯੫ ਤੋਂ ਲੈ ਕੇ ਜੋ ਪੁਰਾਣਾ ਰੀਕਾਰਡ ਭੀ ਸੀ, ਉਹ ਭੀ ਸਭ ਸਾੜ ਦਿਤਾ ਗਿਆ। ਇਉਂ ਇਹ ਇਕ ਨਾਮ ਬਾਣੀ ਦੇ ਚਮਤਕਾਰਾਂ ਦਾ ਦਰਸਾਇਕ ਤੇ ਨੌਜਵਾਨਾਂ ਵਿਚ ਸਿੱਖੀ ਪ੍ਰੇਮ ਦੀ ਲਹਿਰ ਦਾ ਜਣਾਇਕ ਪੰਥਿਕ ਇਤਿਹਾਸ ਦਾ ਰੀਕਾਰਡ ਤਬਾਹ ਹੋ ਗਿਆ ਤੇ ਇਸ ਝਖੜ ਵਿਚ ਏਸ ਖ਼ਾਲਸਾ ਭੁਜੰਗੀ ਸਭਾ ਦਾ ਕੀਰਤਨ ਸੋਹਿਲਾ ਭੀ ਪੜ੍ਹਿਆ ਗਿਆ। ਖ਼ਾਲਸਾ ਸਕੂਲ ਦੇ ਇਨ੍ਹਾਂ ਉਪਰ ਦਸੇ ਸਮਾਗਮਾਂ ਵਿਚ ਜਿਨ੍ਹਾਂ ਜਿਨ੍ਹਾਂ ਭੁਜੰਗੀਆਂ ਅੰਮ੍ਰਿਤ ਛਕਿਆ; ਉਨ੍ਹਾਂ ਵਿਚ ਇਕ ਰੂਹ ਭਰ ਗਈ ਸੀ ਤੇ ਉਨ੍ਹਾਂ ਵਿਚੋਂ ਬਹੁਤਿਆਂ ਨੇ ਜਿਥੇ ਕਿਤੇ ਭੀ ਉਹ ਸਨ; ਅਕਾਲੀ ਲਹਿਰ ਸਮੇਂ ਯਥਾ ਸ਼ਕਤ ਪੰਥ ਸੇਵਾ ਕੀਤੀ। ਹੁਣ ਭੀ ਜਦੋਂ ਉਸ ਸਮੇਂ ਦੇ ਪੜ੍ਹਨ ਵਾਲੇ ਸਜਣ ਮਿਲਦੇ ਹਨ ਤਾਂ ਉਹ ਬੀਤ ਚੁਕੇ ਨਜ਼ਾਰੇ ਦੀ ਯਾਦ ਤਾਜ਼ਾ ਕਰਕੇ ਅਨੰਦਤ ਹੁੰਦੇ ਹਨ। ਅਫ਼ਸੋਸ ਇਸ ਗੱਲ ਦਾ ਹੈ ਕਿ ਜਿਸ ਗੁਰਦੁਆਰੇ ਵਿਚ ਏਹ ਕੌਤਕ ਵਰਤੇ, ਉਹ ਹੁਣ ਗੁਰਦੁਆਰਾ ਨਹੀਂ। ਉਸ ਸਮੇਂ ਸਕੂਲ ਕਮੇਟੀ ਭੁਜੰਗੀ ਸਭਾ ਨੂੰ ਕੁਲ ਦੋ ਸੌ ਰੁਪਏ ਵਿਚ ਇਹ ਗੁਰਦੁਆਰੇ ਵਾਲਾ ਮਕਾਨ ਦਿੰਦੀ ਸੀ, ਕਿਉਂਕਿ ਉਹ ਏਹ ਸਾਰੀ ਬਿਲਡਿੰਗ ਵੇਚ ਕੇ ਸ਼ਹਿਰੋਂ ਬਾਹਰ ਜਿਥੇ ਹੁਣ ਖ਼ਾਲਸਾ ਸਕੂਲ ਹੈ, ਉਥੇ ਖ਼ਾਲਸਾ ਸਕੂਲ ਦੀ ਇਮਾਰਤ ਬਣਾਉਣਾ ਚਾਹੁੰਦੀ ਸੀ।

ਕਿ ਜੋ ਕੁਛ ਭੀ ਲਿਖਿਆ ਹੈ ਸੋ ਨਿਜ ਮਨਸ਼ਾ ਤੋਂ ਉਲਟ ਲਿਖਿਆ ਹੈ ਅਤੇ ਆਪ ਸੱਜਣਾਂ ਦੀ ਪਰਬਲ ਮਨਸ਼ਾ ਦੇ ਪ੍ਰਾਇਣ ਹੋ ਕੇ ਲਿਖਿਆ ਹੈ। ਇਸ

---

ਅਗਸਤ ੧੯੧੪ ਵਿਚ ਜੋ ਮੀਟਿੰਗ ਭੁਜੰਗੀ ਸਭਾ ਦੀ ਹੋਈ, ਉਸ ਵਿਚ ਇਹ ਸਵਾਲ ਪੇਸ਼ ਕੀਤਾ ਗਿਆ ਪਰ ਦਾਸ ਦੀ ਸੰਮਤੀ ਤੋਂ ਬਿਨਾਂ ਬਾਕੀ ਸਭ ਨੇ ਏਹੋ ਕਿਹਾ ਕਿ ਸਕੂਲ ਦੇ ਬਾਹਰ ਆ ਜਾਣ ਕਰ ਕੇ ਹੁਣ ਸ਼ਹਿਰ ਵਿਚ ਗੁਰਦੁਆਰੇ ਦੀ ਲੋੜ ਨਹੀਂ। ਪਰ ਹੁਣ ਕਈ ਪ੍ਰੇਮੀ ਸ: ਇਕਬਾਲ ਸਿੰਘ ਜੈਸੇ ਕਹਿੰਦੇ ਹਨ ਕਿ ਇਹ ਗ਼ਲਤੀ ਹੋਈ। ਐਸੀ ਜਗ੍ਹਾ ਮੁਫ਼ਤ ਵਿਚ ਖੋਈ। ਜੇ ਇਹ ਜਗ੍ਹਾ ਓਦੋਂ ਲੈ ਲਈ ਜਾਂਦੀ ਤਾਂ ਅਕਾਲੀ ਲਹਿਰ ਸਮੇਂ ਲੁਧਿਆਣੇ ਵਿਚ ਮੌਕੇ ਤੇ ਗੁਰਦੁਆਰਾ ਸੰਗਤਾਂ ਲਈ ਬਣਿਆ ਬਣਾਇਆ ਸੀ ਤੇ ਉਨ੍ਹਾਂ ਬੀਤ ਚੁਕੇ ਅਕਾਲੀ ਰੰਗਾਂ ਵਾਲਾ ਅਸਥਾਨ ਭੀ ਅੱਜ ਉਸੇ ਗੁਰਦੁਆਰੇ ਦੀ ਸ਼ਕਲ ਵਿਚ ਕਾਇਮ ਰਹਿੰਦਾ।

ਖ਼ਾਲਸਾ ਯੰਗ ਮੈਨਜ਼ ਲੀਗ ਦੇ ਸਮਾਚਾਰ ਤਾਂ ਭਾਵੇਂ ਵਿਸ਼ੇਸ਼ ਹਨ ਪਰ ਏਥੇ ਟੂਕ ਮਾਤ੍ਰ ਇਤਨਾ ਹੀ ਦਸਣਾ ਕਾਫ਼ੀ ਹੋਵੇਗਾ ਕਿ ਖ਼ਾਲਸਾ ਸਕੂਲ ਲੁਧਿਆਣਾ ਦੇ ਬਣਨ ਵਿਚ ਇਸ ਦੀ ਖ਼ਾਸ ਹਿੰਮਤ ਤੇ ਪ੍ਰੇਰਨਾ ਸੀ। ੧੪ ਜੂਨ ੧੯੦੩ ਨੂੰ ਜੋ ਪੰਥ ਖਾਲਸੇ ਦਾ ਉਚੇਚਾ ਤੇ ਅਦੁਤੀ ਦੀਵਾਨ ਬਕਾ ਪੁਰ (ਤਸੀਲ ਫਲੌਰ) ਵਿਚ ਹੋਇਆ ਉਸ ਵਿਚ ਏਸ ਭੁਝੰਗੀ ਸਭਾ ਦਾ ਜਥਾ ਬੜੇ ਜ਼ੋਰ ਸ਼ੋਰ ਨਾਲ ਸ਼ਾਮਲ ਹੋਇਆ। ਉਪ੍ਰੰਤ ੧੯੧੪-੧੫ ਵਿਚ ਕ੍ਰਿਪਾਨ ਤੇ ਗੁਰਦੁਆਰਾ ਰਕਾਬ ਗੰਜ ਦੇ ਸਵਾਲਾਂ ਵਿਚ ਏਸ ਸਭਾ ਨੇ ਖ਼ਾਸ ਤੌਰ ਪਰ ਹਿੱਸਾ ਲਿਆ ਤੇ ੩੦ ਮਈ ੧੯੧੪ ਨੂੰ ਗੁਰਦੁਆਰਾ ਰਕਾਬ ਗੰਜ ਸਬੰਧੀ ਲੰਡੇ ਮੰਡੀ ਲਾਹੌਰ ਵਿਚ ਹੋਏ ਦੀਵਾਨ ਵਿਚ ਇਸ ਦੇ ਪ੍ਰਤੀਨਿਧ ਸ਼ਾਮਲ ਸਨ। ਇਸ ਸਭਾ ਵਿਚ ਜਿਨ੍ਹਾਂ ਜਿਨ੍ਹਾਂ ਸਜਣਾਂ ਨੇ ਸੇਵਾ ਕੀਤੀ ਹੈ, ਉਨ੍ਹਾਂ ਵਿਚੋਂ ਜਿਨ੍ਹਾਂ ਦੇ ਨਾਮ ਯਾਦ ਹਨ ਉਹ ਹੇਠ ਦਿਤੇ ਜਾਂਦੇ ਹਨ ਸ: ਧਰਮ ਸਿੰਘ ਬੀ. ਏ. ਬੀ. ਟੀ. ਪਿੰਡ ਫਲੇਵਾਲ (ਹੈਡ ਮਾਸਟਰ ਖ਼ਾਲਸਾ ਸਕੂਲ ਲੁਧਿਆਣਾ) ਸ: ਹਰਚੰਦ ਸਿੰਘ ਜੀ ਡਾਇਰੈਕਟਰ ਐਗਰੀਕਲਚਰ ਪਿੰਡ ਸਰਾਭਾ ਜ਼ਿਲਾ ਲੁਧਿਆਣਾ, ਸ: ਰਤਨ ਸਿੰਘ ਐਮ. ਸੀ. ਬਰਸਾਲ (ਹਾਲ ਐਲਸੈਂਟਰੋ, ਅਮਰੀਕਾ) ਸ: ਬਿਕ੍ਰਮ ਸਿੰਘ, ਸ: ਪ੍ਰਧਾਨ ਸਿੰਘ ਐਸ. ਡੀ. ਓ. ਪਿੰਡ ਜੰਡੀ (ਹਾਲ ਇਰਾਕ) ਸ: ਇਕਬਾਲ ਸਿੰਘ ਬੀ. ਏ. ਬੀ. ਟੀ. ਪ੍ਰਿੰਸੀਪਲ ਪਿੰਡ ਬੋਪਾ ਰਾਏ, ਸ: ਮਹਿੰਦਰ ਸਿੰਘ ਸਿੱਧਵਾਂ, ਸ: ਸੁੰਦਰ ਸਿੰਘ ਘੁਮਾਣ, ਸ: ਲਾਲ ਸਿੰਘ ਐਮ. ਐਸ. ਸੀ. ਰੀਟਾਇਰਡ ਡਾਇਰੈਕਟਰ ਮਹਿਕਮਾ ਖੇਤੀ ਬਾੜੀ (ਪੰਜਾਬ) ਪਿੰਡ ਨੰਦ ਪੁਰ, ਸ: ਰਾਮ ਸਿੰਘ ਬੀ. ਏ. ਲਲਤੋਂ, ਸ: ਖੇਮ ਸਿੰਘ ਲਿੱਤਰ, ਸ: ਭਗਵੰਤ ਸਿੰਘ ਸਪੁਤਰ ਸਰਦਾਰ ਬਹਾਦਰ ਭਾਈ ਸਾਹਿਬ ਕਾਨ੍ਹ ਸਿੰਘ ਨਾਭਾ, ਡਾਕਟਰ ਕੇਹਰ ਸਿੰਘ ਜੀ ਐਮ. ਬੀ. ਬੀ. ਐਸ ਸਮੁੰਦਰੀ (ਹੁਣ ਸਮਰਾਲਾ) ਇਤਿਆਦਿ। ਖ਼ਾਲਸਾ ਸਕੂਲ ਦੇ ਅਧਿਆਪਕਾਂ ਵਿਚੋਂ ਏਸ ਭੁਝੰਗੀ ਸਭਾ ਦੀ ਖ਼ਾਸ ਸਹਾਇਤਾ ਕਰਨ ਵਾਲੇ ਸ: ਹਰਿਭਗਤ ਸਿੰਘ ਜੀ ਬੀ. ਏ. ਹੈਡਮਾਸਟਰ ਮੁਕਤਸਰ ਨਿਵਾਸੀ ਤੇ ਭਾਈ ਸਾਹਿਬ ਨਰਾਇਣ ਸਿੰਘ ਜੀ ਧਾਰਮਿਕ ਟੀਚਰ ਨਿਵਾਸੀ ਪਿੰਡ ਤੁਲਾਵਾਲ ਰਿਆਸਤ ਪਟਿਆਲਾ ਸਨ।

(ਨਾਹਰ ਸਿੰਘ ਗਯਾਨੀ)

ਤੋਂ ਅਗਾਹਾਂ ਜੋ ਕੁਛ ਖ਼ਾਸ ਗੌੜ ਕਥਾ ਮੇਰੇ ਪੁਛਣ ਗੋਚਰੀ ਹੋਵੇ ਸੋ ਹੁਕਮ ਕਰ ਘਲਣਾ। ਪਰ ਮੇਰੇ ਪਾਸ ਨਾ ਖੁੱਲਾ ਸਮਾਂ ਹੈ ਤੇ ਨਾ ਸਾਮਾਨ, ਨ ਮਨ ਭਾਉਂਦੀ ਸੁਤੰਤ੍ਰਤਾ ਹੈ, ਇਸ ਕਰ ਕੇ ਵਿਸਥਾਰ ਪੂਰਬਕ ਕੁਛ ਨਹੀਂ ਲਿਖਿਆ ਜਾ ਸਕਦਾ ਤੇ ਨਾਂ ਇਕ ਮਨ ਇਕ ਚਿਤ ਹੋ ਕੇ ਲਿਖ ਸਕਦਾ ਹਾਂ। ਮੇਰੀ ਖਿਚ "ਗੁਰਮਤਿ ਬਿਬੇਕ" ਪੁਸਤਕ ਦੀ ਪੂਰਨਤਾ ਵਲ ਵਿਸ਼ੇਸ਼ ਹੈ ਕਿ ਜਿਥੋਂ ਤੁਕ ਛੇਤੀ ਹੋ ਸਕੇ, ਇਸਨੂੰ ਸਿਰੇ ਚਾੜ੍ਹਿਆ ਜਾਵੇ। ਅਤੇ ਆਪ ਆਪਣਾ ਬੋਝ ਭੀ ਮੇਰੇ ਸਿਰ ਤੇ ਹੀ ਸਿਟਿਆ ਚਾਹੁੰਦੇ ਹੋ ਤੇ ਉਹ ਭੀ ਐਸੀ ਦਸ਼ਾ ਵਿਚ ਜਦ ਕਿ ਮੈਂ ਅਸਮਰਥ ਹਾਂ। ਸੁਣਿਆ ਹੈ ਕਿ ਸਾਡੀ ਬਦਲੀ ਇਥੋਂ ਹੋਣ ਵਾਲੀ ਹੈ ਤੇ ਹੋਵੇਗੀ ਭੀ ਪੰਜਾਬ ਦੇ ਨੇੜੇ ਤੇੜੇ ਦੇ ਸੂਬਿਆਂ ਵਿਖੇ। ਐਸਾ ਸੁਣਿਆ ਹੈ ਅਗੇ ਭਾਵੇ ਜਿਵੇਂ ਕਰਤਾਰ ਨੂੰ :

"ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥*

ਰਣਧੀਰ ਸਿੰਘ

---

*ਸੋਰਠਿ ਮ: ੨, ੬੫੩

## ੧੦

# ਗ੍ਰਿਫਤਾਰੀ ਤੇ ਮੁਕੱਦਮਾ*

੧ ਓ ਵਾਹਿਗੁਰੂ ਜੀ ਕੀ ਫਤਹ ॥

ਪਿਆਰੇ ਭਾਈ ਨਾਹਰ ਸਿੰਘ ਜੀ,

ਆਪ ਦੀ ਇਛਿਆ ਅਨੁਸਾਰ ਪੁਲਿਸ ਅਫਸਰਾਂ ਦੇ ਨਾਲ ਜੋ ਮੇਰੀ ਬਾਤ ਚੀਤ× ਹੋਈ ਸੋ ਜਿਤਨਾ ਕੁ ਮੇਰੇ ਯਾਦ ਹੈ ਉਸ ਦਾ ਸਾਰ ਅੰਸ਼ ਮਾਤਰ ਯਥਾ ਸ਼ਕਤ ਹੇਠ ਲਿਖੇ ਪ੍ਰਸ਼ਨ ਉਤਰ ਵਿਚ ਵਰਨਣ ਕਰਦਾ ਹਾਂ। ਪਹਿਲੀ ਬਾਤ ਰਿਆਸਤੀ ਸਰਦਾਰ ਗੁਰਦਿਆਲ ਸਿੰਘ+ ਸੁਪ੍ਰੰਟੰਡੰਟ ਪੁਲਿਸ ਨਾਭਾ ਨਾਲ ਲੁਧਿਆਣੇ ਸ਼ਹਿਰ ਵਿਚ ਲੁਧਿਆਣੇ ਦੇ ਡਿਪਟੀ ਸੁਪ੍ਰੰਟੰਡੰਟ ਪੁਲਿਸ ਖਾਨ ਅਤਾ ਮੁਹੰਮਦ ਖਾਂ ਦੇ ਘਰ ਹੋਈ ਜੋ ਇਸ ਪ੍ਰਕਾਰ ਹੈ :—

**ਸੁਪ੍ਰੰਟੰਡੰਟ ਪੁਲਿਸ ਨਾਭਾ**—ਸਿੰਘ ਸਾਹਿਬ ਜੀ ! ਆਪ ਸੱਚੇ ਸਿੰਘ ਹੋ। ਆਸ਼ਾ ਹੈ ਕਿ ਜੋ ਕੁਝ ਆਪ ਤੋਂ ਪੁਛਦਾ ਹਾਂ, ਸੱਚ ਸੱਚ ਦਸੋਗੇ।

**ਮੈਂ**—ਕੀ ਆਪ ਝੂਠੇ ਸਿੱਖ ਹੋ ਜੋ ਮੈਨੂੰ ਸੱਚਾ ਸਿੱਖ ਸਮਝ ਕੇ ਫੇਰ ਵੀ ਸਚਿਆਈ ਵਿਚ ਸ਼ਕ ਰਖਦੇ ਹੋ ਕਿਉਂਕਿ ਜੋ ਖੁਦ ਸੱਚਾ ਸਿੰਘ ਹੁੰਦਾ ਹੈ ਉਸ ਨੂੰ ਦੂਸਰੇ ਸਿੰਘ ਭੀ ਅਵੱਸ਼ ਮਨ, ਬਚ. ਕਰਮ ਕਰ ਕੇ ਸੱਚੇ ਹੀ ਪ੍ਰਤੀਤ ਹੁੰਦੇ ਹਨ।

**ਸੁਪ੍ਰੰ:**—ਮੈਂ ਤਾਂ ਸੱਚਾ ਸਿੱਖ ਨਹੀਂ, ਐਵੇਂ ਝੂਠਾ ਮੂਠਾ ਹੀ ਸਿੱਖ ਹਾਂ। ਜਿਸ ਤਰ੍ਹਾਂ ਮੈਂ ਆਪਣੇ ਨਾਂ-ਸੱਚੇ ਸਿੱਖ ਹੋਣ ਦੀ ਸੱਚੀ ਗਲ ਸਚੇ ਦਿਲ ਨਾਲ ਆਖਦਾ ਹਾਂ, ਉਸੇ ਤਰ੍ਹਾਂ ਹੀ ਉਸ ਸਚੇ ਦਿਲ ਨਾਲ ਮੈਂ ਆਪ ਨੂੰ

---

* ਚਿਠੀ ਨੰ: ੭

× ਏਹ ਗੱਲ ੧੯ ਜੂਨ ੧੯੧੫ ਤੇ ੨੫ ਜੂਨ ੧੯੧੫ ਦੇ ਵਿਚਕਾਰਲੇ ਹਫਤੇ ਪੁਲਿਸ ਅਫਸਰਾਂ ਨਾਲ ਲੁਧਿਆਣੇ ਵਿਚ ਹੋਈ ਸੀ ਜਦ ਕਿ ਭਾਈ ਸਾਹਿਬ ਕੁਤਵਾਲੀ ਵਿਚ ਬੰਦ ਸਨ।

+ ਏਹ ਸਰਦਾਰ ਮੁਦਤ ਹੋਈ ਚਲਾਣਾ ਕਰ ਗਿਆ ਹੈ।

ਮਨ, ਬਚ, ਕ੍ਰਮ ਕਰਕੇ ਸੱਚਾ ਸਿੱਖ ਪ੍ਰਤੀਤ ਕਰਦਾ ਹਾਂ।

**ਮੈਂ**—ਜੇ ਆਪ ਮੈਨੂੰ ਸਚ ਮੁਚ ਹੀ ਸੱਚਾ ਸਿੱਖ ਸਮਝਦੇ ਹੋ ਤਾਂ ਆਪ ਪੁਲਿਸ ਅਫਸਰ ਦੀ ਹੈਸੀਅਤ ਵਿਚ ਜੋ ਮੈਥੋਂ ਸੱਚ ਪੁਛਣਾ ਚਾਹੁੰਦੇ ਹੋ, ਇਸ ਤੋਂ ਤਾਂ ਸਾਫ਼ ਸਿਧ ਹੈ ਕਿ ਆਪ ਨੂੰ ਮੇਰੇ ਸਚਿਆਰ ਹੋਣ ਵਿਚ ਜ਼ਰੂਰ ਕੁਛ ਸ਼ਕ ਹੈ। ਨਹੀਂ ਤਾਂ ਇਕ ਝੂਠੇ ਪੁਰਸ਼ ਨੂੰ (ਜੈਸਾ ਕਿ ਆਪ ਆਪਣੀ ਜ਼ਬਾਨੀ ਆਪਣੇ ਆਪ ਨੂੰ ਮੰਨ ਚੁਕੇ ਹੋ) ਕੀ ਹੱਕ ਹਾਸਲ ਹੈ ਕਿ ਜਿਹਨਾਂ ਨੂੰ ਉਹ ਸਚੇ ਸਿੱਖ ਸਮਝਦਾ ਹੈ ਉਹਨਾਂ ਦੀ ਸਚਿਆਈ ਉਤੇ ਕੁਛ ਛਾਨ ਬੀਨ ਕਰਨ ਦਾ ਇਰਾਦਾ ਰਖੇ।

**ਸੁਪ੍ਰੰ:**—ਮੈਂ ਆਪ ਦੀ ਸਚਿਆਈ ਬਾਬਤ ਛਾਨ ਬੀਨ ਕਰਨ ਦਾ ਇਰਾਦਾ ਨਹੀਂ ਰਖਦਾ ਬਲਿਕੇ ਆਪਦੀ ਸਚਿਆਈ ਦੀ ਕਸੌਟੀ ਨਾਲ ਕੁਛ ਵਾਕਿਆਤ ਦੀ ਛਾਨ ਬੀਨ ਕਰਨਾ ਚਾਹੁੰਦਾ ਹਾਂ।

**ਮੈਂ**—ਇਹ ਅਜੀਬ ਗਲ ਹੈ ਕਿ ਜਿਸ ਨੂੰ ਤੁਸੀਂ ਮੁਜਰਮ ਗਰਦਾਨ ਹੱਥਾਂਵਿਚ ਹਥਕੜੀਆਂ ਪਾ ਕੇ ਪਕੜਿਆ ਜਕੜਿਆ ਹੈ, ਉਸੇ ਦੀ ਰੌਸ਼ਨੀ ਨਾਲ ਕਿਸੇ ਮਨ ਮੰਨੇ ਮਾਮਲੇ ਦੀ ਛਾਨ ਬੀਨ ਕਰਨਾ ਲੋਚਦੇ ਹੋ?

**ਸੁਪ੍ਰੰ:**—ਮੈਂ ਤਾਂ ਆਪ ਨੂੰ ਪਹਿਲਾਂ ਹੀ ਬੇਨਤੀ ਕੀਤੀ ਸੀ ਕਿ ਆਪ ਦੀਆਂ ਹਥਕੜੀਆਂ ਲਾਹ ਦਿਨੇ ਹਾਂ, ਆਪ ਕੁਰਸੀ ਤੇ ਬੈਠੋਪਰਆਪ ਨੇ ਮਨਜ਼ੂਰ ਨਹੀਂ ਕੀਤਾ ਸਗੋਂ ਫਰਸ਼ ਗਾਲੀਚਾ ਕਾਲੀਨ ਵਗੈਰਾ ਭੀ ਪਰੇ ਹਟਾ ਕੇ ਮੱਲੋ ਮੱਲੀ ਭੁੰਞੇ ਹੀ ਬੈਠ ਗਏ।

**ਮੈਂ**—ਮੈਂ ਆਪ ਦੀ ਦਿਤੀ ਕੁਰਸੀ ਨੂੰ ਸੋਭਾ ਦੀ ਸੂਲੀ ਦੇ ਬਰਾਬਰ ਸਮਝਦਾ ਹਾਂ। ਕਿਉਂਕਿ ਮੈਂ ਜਾਣਦਾ ਹਾਂ ਕਿ ਆਪ ਮੇਰੇ ਨਾਲ ਇਹ ਸਾਫ ਛਲ ਕਰ ਰਹੇ ਹੋ। ਆਪ ਹੀ ਹੋ ਜਿਸ ਦੇ ਤੁਫ਼ੈਲ ਮੈਂ ਹਵਾਲਾਤ ਦੀ ਨਰਕਸਮਾਨ ਕੋਠੀ ਵਿਚ ਜਕੜਿਆ ਸੁਟਿਆ ਪਿਆ ਹਾਂ। ਅਤੇ ਹੁਣ ਆਪ ਮੈਨੂੰ ਏਹ ਨੁਮਾਇਸ਼ ਦੇ ਸਾਜ਼ ਸਮਾਨ ਦਿਖਾ ਕੇ ਪ੍ਰਚਾਉਣਾ ਚਾਹੁੰਦੇ ਹੋ।

**ਸੁਪ੍ਰੰ:**—ਮੈਂ ਆਪਣੇ ਹੁਦਰੋਂ ਤਾਂ ਆਪ ਨਾਲ ਐਸਾ ਨਹੀਂ ਕੀਤਾ, ਸਰਕਾਰੀ ਹੁਕਮਾਂ ਦੀ ਤਾਮੀਲ ਮਜਬੂਰਨ ਕਰਨੀ ਪਈ ਹੈ। ਨਹੀਂ ਤਾਂ ਖਾਸ ਨਿਜ ਦੇ ਤੌਰ ਤੇ ਮੈਂ ਆਪ ਨੂੰ ਏਸ ਦਸ਼ਾ ਵਿਚ ਦੇਖਣਾ ਭੀ ਨਹੀਂ ਚਾਹੁੰਦਾ। ਅਤੇ ਇਸੇ ਦਸ਼ਾ ਵਿਚੋਂ ਕੱਢਣ ਦਾ ਹੀਲਾ ਹੈ ਜਿਸ ਕਰਕੇ ਮੈਂ ਆਪ ਨੂੰ ਪੁੱਛ ਗਿੱਛ ਕਰਨਾ ਚਾਹੁੰਦਾ ਹਾਂ।

**ਮੈਂ**—ਇਹ ਤਾਂ ਗੁਰੂ ਕਰਤਾਰ ਦੇ ਵਸ ਹੈ। ਦੁਖ ਸੁਖ ਸਮ ਕਰ ਸਹਿਣਾ ਗੁਰੂ ਕੇ ਭਾਣੇ ਤੇ ਹੁਕਮ ਅੰਦਰ ਹੈ। "ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ",* ਮੈਂ ਆਪ ਪਾਸ ਇਸ ਦੁਖ ਤਕਲੀਫ ਦੀ ਕੋਈ

* ਸੂਹੀ ਮ: ੪; ੭੫੭

ਸ਼ਕਾਇਤ ਨਹੀਂ ਕਰ ਰਿਹਾ ਕਿ ਆਪ ਨੇ ਮੈਨੂੰ ਕਿਉਂ ਇਥੇ ਸੁਟਿਆ ਯਾ ਸੁਟਵਾਇਆ ਹੈ। ਸਵਾਲ ਤਾਂ ਆਪ ਦੀ ਦੁਰੰਗੀ ਤੇ ਨੁਮਾਇਸ਼ੀ ਚਾਲ ਪਰ ਹੈ। ਹੁਣ ਭੀ ਜੋ ਕੁਝ ਆਪ ਕਰ ਰਹੇ ਹੋ; ਜਾਂ ਮੈਥੋਂ ਪੁਛਣਾ ਗਿਛਣਾ ਚਾਹੁੰਦੇ ਹੋ, ਉਹ ਭੀ ਸਰਕਾਰੀ ਹੁਕਮਾਂ ਦੀ ਤਾਮੀਲ ਵਿਚ ਕਰ ਰਹੇ ਹੋ, ਹੋਰ ਮੇਰੇ ਨਾਲ ਕੋਈ ਹਮਦਰਦੀ ਨਹੀਂ ਕਰ ਰਹੇ। ਆਪ ਹੁਣ ਸਿੱਧਾ ਪਧਰਾ ਆਪਣਾ ਅਸਲ ਤਾਮੀਲੀ ਕੰਮ ਕਰੋ, ਬਹੁਤੇ ਹੇਰਾਂ ਫੇਰਾਂ ਦੀ ਹਾਜਤ ਨਹੀਂ।

**ਸੁਪ੍ਰੰ:**—ਆਪ ਮੇਰੇ ਬਚਨਾਂ ਪਰ ਇਤਬਾਰ ਕਰੋ ਕਿ ਮੈਂ ਆਪ ਦੇ ਨਾਲ ਸਚੀ ਹਮਦਰਦੀ ਰਖਦਾ ਹਾਂ।

**ਮੈਂ**—ਆਪ ਦੇ ਖਿਆਲ ਆਪ ਨੂੰ ਮੁਬਾਰਕ ਹੋਣ ਪਰ ਮੈਨੂੰ ਆਪ ਦੇ ਉਤੇ ਇਤਬਾਰ ਕਰਨ ਦੀ ਕੋਈ ਲੋੜ ਨਹੀਂ ਅਤੇ ਨਾ ਹੀ ਮੇਰਾ ਇਤਬਾਰ ਕਦੇ ਆਪ ਦੇ ਉਤੇ ਜੰਮ ਸਕਦਾ ਹੈ ਜਦ ਕਿ ਤੁਸੀਂ ਖੁਦ ਆਪਣੀ ਜ਼ਬਾਨੀ ਆਪਣੇ ਆਪ ਨੂੰ ਝੂਠਾ ਮੰਨ ਚੁਕੇ ਹੋ। ਹੁਣ ਦੱਸੋ ਕਿ ਮੈਂ ਆਪ ਦੀ ਆਪਣੇ ਆਪ ਨੂੰ ਝੂਠਾ ਮੰਨਣ ਵਾਲੀ ਗੱਲ ਉਤੇ ਇਤਬਾਰ ਕਰਾਂ ਕਿ ਆਪ ਦੇ ਹਮਦਰਦੀ ਵਾਲੇ ਬਚਨ ਤੇ ਅਮੰਨਾਂ ਕਰਾਂ। ਮੇਰੇ ਗੁਰੂ ਨੇ ਮੈਨੂੰ ਝੂਠਿਆਂ ਤੇ ਅਮੰਨਾਂ ਕਰਨ ਦੀ ਸਿਖਿਆ ਨਹੀਂ ਦਿੱਤੀ।

**ਸੁਪ੍ਰੰ:**—ਅੱਛਾ ਮੈਂ ਤਾਂ ਝੂਠਾ ਹੀ ਹਾਂ, ਆਪ ਤਾਂ ਸਚੇ ਗੁਰੂ ਦੇ ਸਚੇ ਸਿੱਖ ਹੋ। ਆਪ ਦਾ ਧਰਮ ਹੈ ਕਿ ਸਚੋ ਸਚ ਦਸ ਦੇਵੋ ਜਿਸ ਤੋਂ ਮੈਨੂੰ ਵਾਕਿਆਤ ਦੀ ਅਸਲੀਅਤ ਪਰ ਰੋਸ਼ਨੀ ਪੈਣ ਕਰਕੇ ਆਪ ਨੂੰ ਇਸ ਅਪਦਾ ਵਿਚੋਂ ਕਢ ਸਕਣ ਦਾ ਬਹੁਤ ਕੁਛ ਸਹਾਰਾ ਮਿਲੇ।

**ਮੈਂ**—ਗੁਰੂ ਸਾਹਿਬ ਦਾ ਹੁਕਮ ਨਹੀਂ ਕਿ ਸਚਿਆਰ ਸਿਖ ਕੂੜਿਆਰ ਸਿਕਦਾਰਾਂ ਪਾਸੋਂ ਅਪਦਾ ਨਵਿਰਤੀ ਦੀ ਹਮਾਇਤ ਮੰਗਣ। ਮੇਰਾ ਸਚੇ ਸਿਖ ਹੋਣ ਦੀ ਹੈਸੀਅਤ ਵਿਚ ਧਰਮ ਹੈ ਕਿ ਗੁਰੂ ਅਗੇ ਗੁਰ ਸੰਗਤ ਰੂਪੀ ਸੱਚੀ ਸਰਕਾਰ ਅਗੇ ਸੱਚ ਝੂਠ ਦਾ ਨਿਤਾਰਾ ਕਰਾਵਾਂ। ਝੂਠਿਆਂ ਪਾਸੋਂ ਸੱਚ ਝੂਠ ਦਾ ਨਿਤਾਰਾ ਕਰਾਉਣ ਦੀ ਮੈਨੂੰ ਕੋਈ ਲੋੜ ਨਹੀਂ। ਝੂਠਿਆਂ ਨੂੰ ਸੱਚ ਦੀ ਸਾਰ ਹੀ ਕੀ? ਝੂਠਿਆਂ ਨੂੰ ਸਚਿਆਰਾਂ ਪਾਸੋਂ ਸੱਚ ਪੁੱਛਣ ਦਾ ਹੱਕ ਹੀ ਕੀ?

**ਸੁਪ੍ਰੰ:**—ਜੇ ਸਰਕਾਰ ਕਿਸੇ ਝੂਠੇ ਆਦਮੀ ਦੇ ਕਥਨ ਤੇ ਆਪ ਨੂੰ ਗੁਨਾਹ-ਗਾਰ ਗਰਦਾਨਦੀ ਹੋਵੇ ਅਤੇ ਉਸ ਝੂਠੇ ਦੇ ਝੂਠ ਕਥਨ ਦੇ ਕਾਰਨ ਆਪ ਜੈਸੇ ਸਚੇ ਪੁਰਸ਼ ਝੂਠ ਮੂਠ ਹੀ ਫਸਦੇ ਹੋਣ ਤੇ ਉਥੇ ਸੱਚ ਪ੍ਰਗਟ ਕਰਨ ਦਾ ਕੀ ਹਰਜ ਹੈ? ਜਿਸ ਤੇ ਆਪ ਉਤੇ ਮੱਲੋ ਮੱਲੀ ਝੂਠੀ ਤੁਹਮਤ ਨਾ ਲਗ ਸਕੇ।

**ਮੈਂ**—ਮੈਨੂੰ ਇਹ ਕੋਈ ਪ੍ਰਵਾਹ ਨਹੀਂ ਕਿ ਜੇ ਮੈਂ ਸੱਚਾ ਹਾਂ ਤਾਂ ਇਕ ਆਦਮੀ ਕੀ ਚਾਹੇ ਸਾਰੀ ਦੁਨੀਆਂ ਮੇਰੇ ਤੇ ਤੁਹਮਤ ਲਾਵੇ ਅਤੇ ਅਜਿਹੀ ਤੁਹਮਤ ਦੇ ਕਾਰਣ ਆਪ ਦੀ ਸਰਕਾਰ ਮੈਨੂੰ ਗੁਨਾਹਗਾਰ ਕਿਉਂ ਨਾ ਗਰਦਾਨੇ ਮੈਂ ਆਪਣੀ ਸਚੀ ਸਰਕਾਰ ਦੇ ਹੁਕਮਾਂ ਅਨੁਸਾਰ ਸੱਚਾ ਹਾਂ ਅਤੇ ਜਿਸ ਸਰਕਾਰ ਨੇ ਬਗੈਰ ਕਿਸੇ ਸਬੂਤ ਦੇ ਤੇ ਕੇਵਲ ਕਿਸੇ ਝੂਠ ਬਿਆਨੀਏ ਦੇ ਝੂਠੇ ਬਿਆਨ ਦੇ ਸ਼ਕ ਉਤੇ ਮੈਨੂੰ ਗ੍ਰਿਫ਼ਤਾਰ ਕਰ ਛਡਿਆ ਹੈ, ਉਹ ਹੁਣ ਮੇਰੀ ਸੱਚ ਬਿਆਨੀ ਤੇ ਪਤੀਜ ਕੇ ਕੀ ਮੈਨੂੰ ਸੱਚਾ, ਤੇ ਬੇਗੁਨਾਹ ਤਸਲੀਮ ਕਰ ਲਵੇਗੀ ! ਇਹ ਨਿਰੀ ਪੋਚਾ ਬਾਜ਼ੀ ਹੈ ।

**ਸੁਪ੍ਰਿੰ:**—ਦੇਖੋ ਪ੍ਰਤੱਖ ਨੂੰ ਪ੍ਰਮਾਣ ਦੀ ਕੀ ਲੋੜ ਹੈ ? ਅਛਰਾ ਸਿੰਘ ਨੇ ਸਚੋ ਸਚ ਦਸ ਦਿਤਾ, ਸਰਕਾਰ ਨੇ ਉਸ ਨੂੰ ਸਚਾ ਸਮਝ ਕੇ ਮੁਆਫ ਕਰ ਦਿਤਾ ।

**ਮੈਂ**—ਅਫਸੋਸ ਹੈ ਆਪ ਦੀ ਮੋਮੋ ਠਗਣੀ ਗੁਫਤਗੂ ਉਤੇ! ਕੀ ਆਪ ਮੈਨੂੰ ਤਿਸ ਦੇ ਨਾਲ ਰਲਾਉਂਦੇ ਹੋ ਅਤੇ ਵਾਦਾ ਮੁਆਫ਼ ਬਣਾਉਣਾ ਚਾਹੁੰਦੇ ਹੋ ? ਅਛੀ ਹਮਦਰਦੀ ਦਿਖਾਉਣ ਲਗੇ ਹੋ । ਮੈਨੂੰ ਅਜਿਹੀ ਬੁਝਾਰਤ ਕਦੇ ਨਹੀਂ ਪਾਉਣੀ। ਮੈਂ ਆਪ ਦੇ ਨਾਲ ਕੋਈ ਗਲ ਬਾਤ ਕਰਨਾ ਨਹੀਂ ਚਾਹੁੰਦਾ ।

**ਸੁਪ੍ਰਿੰ:**—ਆਪ ਤਾਂ ਬਹੁਤ ਖਫਾ ਹੋ ਗਏ । ਮੁਆਫ ਕਰੋ ਕਿ ਮੈਂ ਨੇ ਆਪ ਨੂੰ ਅਛਰਾ ਸਿੰਘ ਨਾਲ ਮਿਲਾ ਦਿਤਾ । ਪਰ ਮੈਂ ਤਾਂ ਆਪ ਨੂੰ ਉਸ ਨਾਲੋਂ ਉਚੇ ਦਰਜੇ ਦਾ ਸੱਚਾ ਸਿਖ ਸਮਝਦਾ ਹਾਂ । ਏਸੇ ਸਚੀ ਕਦਰ ਅਤੇ ਹਮ-ਦਰਦੀ ਦੇ ਖਿਆਲ ਨਾਲ ਮੈਂ ਆਪ ਨੂੰ ਹੁਣ ਸਚੋ ਸੱਚ ਗੋਝ ਭੇਦ ਦੀਆਂ ਗਲਾਂ ਦਸਦਾ ਹਾਂ ਕਿ ਆਪ ਦੇ ਬਰਖਿਲਾਫ ਪਹਿਲਾਂ ਤਾਂ ਅਛਰਾ ਸਿੰਘ ਨੇ ਕੁਝ ਬਿਆਨ ਦਿਤੇ ਸਨ ਅਤੇ ਉਹਨਾਂ ਦੇ ਕਾਰਣ ਹੀ ਪਹਿਲਾਂ ਆਪ ਨੂੰ ਗ੍ਰਿਫਤਾਰ ਕੀਤਾ ਗਿਆ ਸੀ, ਪਰ ਉਹਨਾਂ ਬਿਆਨਾਂ ਦਾ ਕੁਝ ਪੱਕਾ ਸਬੂਤ ਨਹੀਂ ਪਹੁੰਚਦਾ ਸੀ, ਇਸ ਵਾਸਤੇ ਆਪ ਨੂੰ ਹੁਣ ਤਾਂਈ ਨਜ਼ਰਬੰਦ ਹੀ ਰਖਿਆ ਗਿਆ ।* ਪਰ ਹੁਣ ਇਕ ਹੋਰ ਨਵਾਂ ਆਦਮੀ ਪਕੜਿਆ ਗਿਆ

---

* ਭਾਈ ਸਾਹਿਬ ੯ ਮਈ ੧੯੧੫ ਨੂੰ ਆਪਣੇ ਪਿਤਾ ਸ: ਨੱਥਾ ਸਿੰਘ ਜੀ ਜੱਜ ਹਾਈ ਕੋਰਟ ਨਾਭਾ ਪਾਸ ਗਏ ਹੋਏ ਗ੍ਰਿਫਤਾਰ ਕੀਤੇ ਗਏ ਸਨ । ਪਹਿਲੇ ਲਾਹੌਰ ਸਾਜ਼ਸ਼ ਕੇਸ ਵਿਚ ਇਕ ਗਵਾਹੀ ਤੋਂ ਸਰਕਾਰ ਨੂੰ ਸ਼ਕ ਪਿਆ ਕਿ ਭਾਈ ਸਾਹਿਬ ਨੇ ਗਦਰ ਵਿਚ ਹਿਸਾ ਲਿਆ । ਉਹਨਾਂ ਨੇ ਮਹਾਰਾਜਾ ਨਾਭਾ ਨੂੰ ਫੌਰਨ ਹਦਾਇਤ ਕੀਤੀ ਕਿ ਭਾਈ ਸਾਹਿਬ ਨੂੰ ਨਜ਼ਰਬੰਦ ਕਰ ਲਿਆ ਜਾਵੇ । ਕੁਝ ਦਿਨ ਨਾਭੇ ਰਖ ਕੇ ਆਪ ਨੂੰ ਲੋਹਟਬੱਦੀ ਠਾਣੇ ਵਿਚ ਲਿਆਂਦਾ ਗਿਆ, ਉਥੋਂ ਆਪ ਨੂੰ ੧੭ ਜੂਨ ੧੯੧੫ ਨੂੰ ਲੁਧਿਆਣੇ ਵਿਚ ਲਿਆ ਕੇ ਕੋਤਵਾਲੀ ਵਿਚ ਅੰਗਰੇਜ਼ੀ ਪੁਲਿਸ ਦੇ ਹਵਾਲੇ ਕੀਤਾ ਗਿਆ ।

ਹੈ ਜੋ ਆਪ ਦੇ ਤਅਲਕਾਤ ਸਰਕਾਰ ਦੇ ਬਰਖਲਾਫ ਕਿਸੇ ਹੋਰ ਸਾਜ਼ਸ਼ ਸਬੰਧੀ ਮਿ: ਡਾਨਲਡ ਸਾਹਿਬ ਸੁਪ੍ਰਿੰਟੈਂਡੈਂਟ ਪੁਲਿਸ ਲੁਧਿਆਣਾ ਦੇ ਸਾਹਮਣੇ ਬਿਆਨ ਕਰਦਾ ਹੈ ਅਤੇ ਆਪ ਦੇ ਨਾਲ ਹੋਰ ਭੀ ਚਾਲੀ ਪੰਜਾਹ ਆਦਮੀਆਂ ਨੂੰ ਗਰਦਾਨਦਾ ਹੈ ਜਿਹਨਾਂ ਵਿਚੋਂ ਪੰਜ ਸਤ ਆਦਮੀਆਂ ਦੇ ਨਾਮ ਤਾਂ ਯਾਦ ਹਨ ਤੇ ਬਾਕੀਆਂ ਦੇ ਨਾਮ ਉਹ ਕਹਿੰਦਾ ਹੈ ਕਿ ਆਪ ਦੇ ਸੀਨੇ ਵਿਚ ਹਨ। ਅਤੇ ਹੋਰ ਭੀ ਬਹੁਤ ਸਾਰੀਆਂ ਨਿਸ਼ਾਨੇ ਦੀਆਂ ਗੱਲਾਂ ਦਸਦਾ ਹੈ। ਜਿਹਨਾਂ ਨੂੰ ਸੁਣ ਕੇ ਸਾਹਿਬ ਸੁਪ੍ਰਿੰਟੈਂਡੈਂਟ ਨੂੰ ਯਕੀਨ ਆ ਗਿਆ ਹੈ। ਹੁਣ ਉਸ ਦੇ ਬਿਆਨ ਮੈਜਿਸਟਰੇਟ ਅਗੇ ਭੀ ਕਲਮ-ਬੰਦ ਹੋਣ ਵਾਲੇ ਹਨ। ਪਰ ਮੈਂ ਸਾਹਿਬ ਨੂੰ ਆਖਿਆ ਕਿ ਮੈਨੂੰ ਆਪ ਦੇ ਪਾਸੋਂ ਦਰਿਆਫਤ ਕਰ ਲੈਣ ਦਿਓ, ਕਿਉਂਕਿ ਮੈਂ ਉਸ ਨੂੰ ਬਹੁਤ ਸੱਚਾ ਆਦਮੀ ਸਮਝਦਾ ਹਾਂ, ਉਹ ਸਚੋ ਸੱਚ ਦੱਸ ਦੇਵੇਗਾ। ਸਾਹਿਬ ਸੁਪ੍ਰਿੰਟੈਂਡੈਂਟ ਨੇ ਬਹੁਤ ਖੁਸ਼ ਹੋ ਕੇ ਕਿਹਾ ਕਿ ਉਹ ਅਗਰ ਸੱਚੋ ਸੱਚ ਦਸ ਦੇਵੇਗਾ ਤਾਂ ਅਸੀਂ ਅਛਰਾ ਸਿੰਘ ਦੀ ਤਰ੍ਹਾਂ ਉਸ ਨੂੰ ਭੀ ਮਾਫ ਕਰ ਦੇਣ ਦਾ ਹੁਣੇ ਵਾਦਾ ਲਿਖ ਦਿੰਦੇ ਹਾਂ।

**ਮੈਂ**—ਮੈਨੂੰ ਆਪ ਤੋਂ ਇਹ ਉਮੈਦ ਨਹੀਂ ਸੀ ਕਿ ਆਪ ਨੇ ਵਾਦਾ ਮੁਆਫ ਬਣਾਉਣ ਦੀ ਪੱਟੀ ਪੜ੍ਹਾਉਣ ਲਈ ਮੈਨੂੰ ਬੁਲਾਇਆ ਹੈ। ਮੁਆਫੀ ਤਾਂ ਉਹ ਮੰਗੇ ਜਿਸ ਅਪਰਾਧ ਕੀਤਾ ਹੋਵੇ, ਕੀ ਤੁਸੀਂ ਮੈਨੂੰ ਅਪਰਾਧੀ ਸਮਝਦੇ ਹੋ?

**ਸੁਪ੍ਰਿੰ:**—ਨਹੀਂ! ਮੈਂ ਤਾਂ ਨਹੀਂ ਸਮਝਦਾ ਪਰ ਸਰਕਾਰ ਸਮਝਦੀ ਹੈ।

**ਮੈਂ**—ਤਾਂ ਆਪਣੀ ਸਰਕਾਰ ਨੂੰ ਕਹੋ ਕਿ ਅਪਰਾਧੀ ਨੂੰ ਸਜ਼ਾ ਦੇਵੇ। ਐਥੇ ਕੋਈ ਅਪਰਾਧੀ ਨਹੀਂ। ਨਿਰ-ਅਪਰਾਧੀ ਨੂੰ ਅਪਰਾਧੀ ਗਰਦਾਨ ਕੇ ਜੇ ਆਪ ਦੀ ਸਰਕਾਰ ਸਜ਼ਾ ਦੇਵੇਗੀ, ਤਾਂ ਸਚੀ ਸਰਕਾਰ ਵਲੋਂ ਇਹ ਦੁਨਿਆਵੀ ਸਰਕਾਰ ਭੀ ਅਪਰਾਧੀ ਬਣੇਗੀ। ਮੈਂ ਆਪਣੇ ਆਪ ਨੂੰ ਉੱਕਾ ਹੀ ਨਿਰ-ਅਪਰਾਧ ਸਮਝਦਾ ਹਾਂ। ਕੇਵਲ ਸਜ਼ਾ ਦੇ ਦਾਬੇ ਹੇਠ ਆ ਕੇ ਜੇ ਮੇਰੀ ਅੰਤਸ਼ ਕਰਣ ਮਾਫੀ ਮੰਗਣ ਤੇ ਤਿਆਰ ਹੋ ਜਾਵੇ ਤਾਂ ਮੈਂ ਆਪਣੇ ਇਸ ਸੰਕਲਪ ਮਾਤਰ ਨੂੰ ਹੀ ਬੜਾ ਅਪਰਾਧ ਸਮਝਦਾ ਹਾਂ। "ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ।"* ਜਿਹੜੇ ਪਾਪ ਕਮਾਉਂਦੇ ਹਨ, ਉਹ ਡਰ ਦੇ ਮਾਰੇ ਇਸ ਤਰ੍ਹਾਂ ਦੀਆਂ ਮਾਫੀਆਂ ਮੰਗਕੇ ਹੋਰ ਅਪ੍ਰਾਧ ਕਮਾਉਂਦੇ ਹਨ, ਪ੍ਰੰਤੂ ਜਿਹੜੇ ਧਰਮੀ ਨਿਰ-ਅਪ੍ਰਾਧ, ਨਿਸ ਪਾਪ ਹਨ ਉਹ ਸਜ਼ਾ ਤਸੀਹਿਆਂ ਦੇ ਆਉਂਦਿਆਂ ਭੀ ਵਿਗਸੇ ਖਿੜੇ ਰਹਿੰਦੇ ਹਨ।

**ਸੁਪ੍ਰਿੰ:**—ਅਜੀ ਭਾਈ ਸਾਹਿਬ ਜੀ! ਸਜ਼ਾ ਤਸੀਹੇ ਹੀ ਨਹੀਂ, ਇਸ ਮੁਕੱਦਮੇ ਵਿਚ ਤਾਂ ਫਾਂਸੀ ਲੱਗਣ ਦਾ ਭੀ ਡਰ ਹੈ। ਕਿਉਂਕਿ ਮੈਨੂੰ ਸੁਪ੍ਰਿੰਟੈਂਡੈਂਟ ਸਾਹਿਬ ਨੇ ਕਿਹਾ ਸੀ ਕਿ 'ਉਸ ਕੋ ਸਮਝਾ ਦੋ ਕਿ ਅਗਰ ਮਾਫ਼ੀ ਨਾ ਮਾਂਗੇਗਾ

---

* ਸਿਰੀ ਰਾਗੁ ਵਾਰ ਮ: ੪, ੮੪

ਤੋ ਫ਼ਾਂਸੀ ਲਗਨਾ ਹੋਗਾ।'

**ਮੈਂ** :—ਇਹ ਸਭ ਤੋਂ ਅੱਛੀ ਗੱਲ ਹੈ ਵਿਚਾਲੇ ਲਟਕਣ ਨਾਲੋਂ ਤਾਂ ਮਰਨਾ ਹੀ ਅੱਛਾ ਹੈ। ਇਸ ਭਾਂਡੇ ਨੇ ਤਾਂ ਇਕ ਦਿਨ ਫੁਟਣਾ ਹੀ ਹੈ। ਧ੍ਰਿਗ ਹੈ ਅਛਰਾ ਸਿੰਘ ਵਰਗੇ ਵਾਦਾ ਮੁਆਫ਼ਾਂ ਦੇ ਜੀਉਣ ਉਤੇ, ਜਿਨ੍ਹਾਂ ਨੇ ਇਸ ਠੀਕਰੇ ਨੂੰ ਫੁਟਣੋਂ ਬਚਾਈ ਰਖਣ ਦੀ ਖ਼ਾਤਰ ਅਨੇਕਾਂ ਹੋਰਾਂ ਮਾਈਆਂ ਦੇ ਜਾਇਆਂ ਨੂੰ ਫਸਾਉਣ ਦਾ ਘੋਰ ਅਪਰਾਧ ਕੀਤਾ। ਆਪ ਕਿਤਨਾ ਕੁ ਚਿਰ ਜੀਉਣਾ ਹੈ ? ਓੜਕ ਮਰਨਾ ਹੀ ਹੈ ਅਤੇ ਬੁਰੀ ਮਰਨੀ ਮਰਨਾ ਹੈ, ਅਤੇ ਅਫ਼ਸੋਸ ਹੈ ਐਸੇ ਕਰਮਚਾਰੀਆਂ ਉਤੇ ਜਿਨ੍ਹਾਂ ਨੇ ਆਪਣੇ ਨਿਆਉਂ ਇਨਸਾਫ਼ ਦਾ ਨਿਰਭਰ ਅਜਿਹੇ ਵਾਦਾ ਮੁਆਫ਼ਾਂ ਉਤੇ ਰਖਿਆ ਹੈ, ਕਿਉਂਕਿ ਜਿਨ੍ਹਾਂ ਆਪਣੀ ਜਾਨ ਦਾ ਬਚਾਉਣਾ ਹੀ ਮੁਖ ਰਖਿਆ ਹੋਇਆ ਹੈ ਉਨ੍ਹਾਂ ਦਾ ਧਰਮ ਈਮਾਨ ਕੁਝ ਨਹੀਂ। ਆਪਣੀ ਜਾਨ ਦੇ ਬਚਾਉ ਖ਼ਾਤਰ ਝੂਠ ਮੂਠ ਜਿਵੇਂ (ਪੁਲਸੀ) ਬੁਲਾਰੇ ਬਕਾਉਣਾ ਚਾਹੁਣਗੇ ਸੋ ਬਕਣਗੇ। ਜ਼ੀਦੇ ਵਲ ਉਨ੍ਹਾਂ ਉਂਗਲੀ ਭੀ ਕਰ ਦਿਤੀ ਉਸੇ ਤੇ ਸਰਕਾਰ ਦਾ ਸ਼ੱਕ ਹੋ ਗਿਆ। ਹੁਣ ਜੋ ਨਵਾਂ ਪਕੜਿਆ ਹੋਇਆ ਆਦਮੀ ਆਪ ਦਸਦੇ ਹੋ, ਉਸ ਦੇ ਉਤੇ ਭੀ ਕੋਈ ਭਾਰਾ ਜੁਰਮ ਸਾਬਤ ਹੋ ਚੁਕਾ ਹੋਵੇਗਾ, ਤੇ ਉਸ ਨੇ ਕੋਈ ਅਪ੍ਰਾਧ ਕੀਤਾ ਹੋਊ। ਇਸ ਕਰਕੇ ਉਸ ਦਾ ਮਨ ਕਾਂਪ ਖਾ ਗਿਆ ਤੇ ਆਪਣੀ ਜਾਨ ਬਚਾਉਣ ਦਾ ਮਾਰਿਆ ਹੋਰਨਾਂ ਨਿਰ-ਅਪ੍ਰਾਧੀਆਂ ਨੂੰ ਫਸਾਉਂਦਾ ਫਿਰਦਾ ਹੈ। ਕੀ ਐਸੇ ਆਦਮੀ ਨੂੰ ਤੁਸੀਂ ਸੱਚਾ ਸਮਝ ਸਕਦੇ ਹੋ ?

**ਸੁਪ੍ਰੰ**:—(ਅੱਖਾਂ ਵਿਚ ਜਲ ਭਰ ਕੇ) ਭਾਈ ਰਣਧੀਰ ਸਿੰਘ ਜ਼ੀ ! ਮੈਨੂੰ ਮੁਆਫ਼ ਕਰਨਾ ਕਿ ਮੈਂ ਆਪ ਨੂੰ ਵਾਦਾ ਮੁਆਫ਼ ਬਣਾਉਣ ਦੀ ਕੋਸ਼ਿਸ਼ ਕੀਤੀ ਤੇ ਆਪ ਦੀ ਆਤਮਾ ਨੂੰ ਕਲਪਾਇਆ। ਮੈਨੂੰ ਪਤਾ ਨਹੀਂ ਸੀ ਕਿ ਆਪ ਜੈਸੇ ਸਿੱਖ ਭੀ ਹੁੰਦੇ ਹਨ। ਆਪ ਨੇ ਸਿੱਖੀ ਰਖ ਦਿਖਾਈ। ਅਛਰਾ ਸਿੰਘ ਨੇ ਜੋ ਕਲੰਕ ਸਿੱਖਾਂ ਦੇ ਨਾਂ ਉਤੇ ਲਾਇਆ ਸੀ ਉਹ ਆਪ ਨੇ ਧੋ ਦਿਤਾ। ਮੈਨੂੰ ਇਸ ਗੱਲ ਦਾ ਨਿਸਚਾ ਹੋ ਗਿਆ ਹੈ ਕਿ ਆਪ ਬਿਲਕੁਲ ਨਿਰ-ਅਪ੍ਰਾਧ ਤੇ ਸੱਚੇ ਹੋ। ਅਤੇ ਅਗੇ ਲਈ ਮੇਰੇ ਦਿਲ ਵਿਚ ਆਪ ਦੀ ਸ਼ਾਨ ਵਿਚ ਕਦੇ ਕੋਈ ਗੁਮਾਨ ਮਾਤਰ ਭੀ ਨਹੀਂ ਰਿਹਾ। ਮੈਂ ਹੁਣ ਵਾਪਸ ਨਾਭੇ ਨੂੰ ਜਾਂਦਾ ਹਾਂ ਤੇ ਬੜਾ ਖ਼ੁਸ਼ ਜਾਂਦਾ ਹਾਂ ਤੇ ਅਫ਼ਸੋਸਨਾਕ ਭੀ ਜਾਦਾ ਹਾਂ। ਖ਼ੁਸ਼ ਤਾਂ ਇਸ ਗੱਲ ਲਈ ਕਿ ਸਿਖੀ ਦਾ ਬੀਜ ਨਾਸ ਨਹੀਂ ਹੋਇਆ। ਅਫ਼ਸੋਸਨਾਕ ਇਸ ਕਰਕੇ ਕਿ ਆਪ ਨੂੰ ਨਾਹਕ ਤਸੀਹੇ ਮਿਲਣਗੇ ਤੇ ਅਣ-ਹੋਏ ਅਪਰਾਧ ਭੀ ਆਪ ਦੇ ਜ਼ੁੰਮੇ ਮੜ੍ਹੇ ਜਾਣਗੇ। ਇਹ ਮੇਰੀ ਆਪ ਦੇ ਨਾਲ ਪ੍ਰਾਈਵੇਟ ਗੁਫਤਗੂ ਹੈ—ਹੁਣ ਮੈਂ ਆਪ ਨੂੰ ਇਹ ਭੀ ਦੱਸਣਾ ਚਾਹੁੰਦਾ ਹਾਂ ਕਿ ਅਜੇ ਆਪ ਨੂੰ

ਗਿਰਾਉਣ ਦੀਆਂ ਬਹੁਤ ਕੋਸ਼ਿਸ਼ਾਂ ਹੋਣਗੀਆਂ ਤੇ ਬਹੁਤ ਹੇਰ ਫੇਰ ਹੋਣਗੇ। ਆਪ ਸਾਫ਼ ਹਿਰਦੇ ਪੁਰਸ਼ ਹੋ, ਦੇਖਣਾ ਆਪ ਨੇ ਉਕਤ ਹੇਰਾਂ ਫੇਰਾਂ ਅੰਦਰ ਨਾ ਆ ਜਾਣਾ, ਅਤੇ ਇਸੇ ਤਰ੍ਹਾਂ ਪਰਬਤ ਦੀ ਨਿਆਈਂ ਅਡੋਲ ਰਹਿਣਾ। ਮੈਨੂੰ ਇਹ ਸੁਣ ਕੇ ਬੜਾ ਸਦਮਾ ਹੋਵੇਗਾ ਕਿ ਜੇਕਰ ਆਪ ਕਿਸੇ ਹੋਰ ਅਫ਼ਸਰ ਦੇ ਹੇਰ ਫੇਰ ਵਿਚ ਆ ਕੇ ਕੁਛ ਮੰਨ ਬੈਠੇ। ਇਹ ਮੇਰੀ ਆਖ਼ਰੀ ਬੇਨਤੀ ਮਾਤਰ ਨਸੀਹਤ ਆਪਣੇ ਅੰਦਰ ਹੀ ਗੁਪਤ ਰਖਣੀ। ਅੱਛਾ, ਹੁਣ ਆਪ ਤੋਂ ਵਿਦਾ ਹੁੰਦਾ ਹਾਂ (ਸਜਲ ਨੇਤ੍ਰ ਹੋ ਕੇ) ਦਾਸ ਨੂੰ ਜਿਗਰ ਤੋਂ ਮਾਫ਼ੀ ਦੇਣਾ।

**ਡਿਪਟੀ ਸੁਪ੍ਰੰਟੰਡੰਟ ਪੁਲਿਸ ਲੁਧਿਆਣਾ ਨਾਲ ਗਲ ਬਾਤ**

ਦੂਸਰੇ ਦਿਨ ਖ਼ਾਨ ਅਤਾ ਮੁਹੰਮਦ ਡਿਪਟੀ ਸੁਪ੍ਰੰਟੰਡੰਟ ਪੁਲਿਸ ਲੁਧਿਆਣਾ ਨਾਲ ਜੋ ਗੁਫਤਗੂ ਹੋਈ ਉਸ ਦਾ ਸਾਰ ਇਹ ਹੈ :

**ਡਿ: ਸੁਪ੍ਰੰ:**—ਆਪ ਕੋ ਬਹੁਤ ਨਾਦਰ ਮੌਕਾ ਦੀਆ ਜਾਤਾ ਹੈ। ਸਰਕਾਰ ਆਪ ਪਰ ਬਹੁਤ ਮਿਹਰਬਾਨੀ ਕਰੇਗੀ, ਅਗਰ ਆਪ ਉਸ ਮੌਕੇ ਕੋ ਸੰਭਾਲ ਲੇਂਗੇ।

**ਮੈਂ**—ਕਿਹੜਾ ਮੌਕਾ; ਮੇਰੇ ਨਾਲ ਸਿਧੇ ਪੰਜਾਬੀ ਵਿਚ ਗੱਲ ਕਰੋ।

**ਡਿ: ਸੁਪ੍ਰੰ:**—ਵਾਦਾ ਮੁਆਫ਼ੀ ਦਾ।

**ਮੈਂ:**—ਮੈਂ ਵਾਇਦਾ ਮੁਆਫ਼ੀ ਦੇ ਸਿਰ ਥੁਕਦਾ ਹਾਂ ਅਤੇ ਮੰਗਾਉਣ ਵਾਲੇ ਨੂੰ ਕੀ ਆਖਾਂ।

**ਡਿ: ਸੁਪ੍ਰੰ:**—ਫਿਰ ਆਪ ਨੂੰ ਤਕਲੀਫ ਮਿਲੂ ਤੇ ਓੜਕ ਫ਼ਾਂਸੀ ਲਟਕਣਾ ਪਊ।

**ਮੈਂ:**—ਤਕਲੀਫ ਕਿਸ ਨੂੰ ਮਿਲੂ ? ਜਦ ਮੇਰੀ ਆਤਮਾ ਨਿਰਭੈ ਹੈ ਤੇ ਨਿਰਪਾਪ ਹੈ ਤਾਂ ਅਨੰਦ ਹੀ ਅਨੰਦ ਹੈ। ਜਿਉਂ ਜਿਉਂ ਕਸ਼ਟ ਮਿਲਣਗੇ ਤਿਉਂ ਤਿਉਂ ਅਨੰਦ ਖਿੜੂ।

**ਡਿ: ਸੁਪ੍ਰੰ:**—ਪਰ ਜੇ ਤੁਸੀਂ ਸਰਕਾਰ ਦੀ ਹਸਬ਼ ਮਰਜ਼ੀ ਸਭ ਵਾਕਿਆਤ ਦਸ ਦਵੋ ਤਾਂ ਇਕ ਤਾਂ ਸਰਕਾਰ ਤੁਸਾਂ ਨੂੰ ਮਾਫ਼ੀ ਦੇ ਦੇਵੇਗੀ, ਇਸ ਤੋਂ ਬਿਨਾਂ ਤੁਹਾਨੂੰ ਹੋਰ ਬਹੁਤ ਸਾਰੇ ਦੁਨਿਆਵੀ ਸੁਖ ਤੇ ਆਰਾਮ ਮਿਲਣਗੇ। ਬੜੇ ਸਾਹਿਬ ਦੀ ਦਸਖਤੀ ਲਿਖਤ ਵਾਅਦੇ ਦੀ ਆਪ ਨੂੰ ਹੁਣੇ ਲਿਆ ਕੇ ਦੇ ਦਿੰਨਾ ਹਾਂ ਤੇ ਆਪ ਨੂੰ ਆਨਰੇਰੀ ਮੈਜਿਸਟਰੇਟ ਬਣਾ ਦੇਣ ਦਾ ਵਾਇਦਾ ਭੀ ਬੜੇ ਸਾਹਿਬ ਕਰਦੇ ਹਨ। ਇਸ ਤੋਂ ਬਿਨਾਂ ਆਪ ਨੂੰ ਵਾਇਸਰਾਇ ਦੇ ਦਰਬਾਰ ਅਤੇ ਸ਼ਾਹੀ ਦਰਬਾਰ ਵਿਚ ਸਭ ਤੋਂ ਮੂਹਰੇ ਕੁਰਸੀ ਨਸ਼ੀਨੀ ਦਾ ਭੀ ਹੱਕ ਹਾਸਲ ਹੋਊ। ਕੀ ਇਸ ਤੋਂ ਜ਼ਿਆਦਾ ਅਨੰਦ ਆਪ ਦੀ ਰੂਹ ਨੂੰ ਅਜਾਈਂ ਮੌਤੇ ਮਰਨ ਵਿਚ ਹੋ ਸਕਦਾ ਹੈ ?

**ਮੈਂ**—ਦੁਨੀਆਂ ਦੀਆਂ ਵਡਿਆਈਆਂ ਅਤੇ ਸੁਖ ਤਾਂ ਮੈਨੂੰ ਗੁਰੂ ਸਾਹਿਬ ਨੇ

ਪਹਿਲਾਂ ਹੀ ਤੁੱਛ ਜਣਾ ਦ੍ਰਿੜ੍ਹਾ ਛਡੇ ਹਨ। ਏਨ੍ਹਾਂ ਮੈਜਿਸਟਰੇਟੀਆਂ ਤੇ ਕੁੜਾਵੀਆਂ ਵਡਿਆਈਆਂ ਦੇ ਸਿਰ ਪਹਿਲਾਂ ਹੀ ਸੁਆਹ ਪਾ ਛੜੀ ਹੈ। ਹੁਣ ਆਪ ਜੋ ਆਨਰੇਰੀ ਮਜਿਸਟਰੇਟੀ ਦਾ ਲਾਲਚ ਦਿੰਦੇ ਹੋ ਸੋ ਇਹ ਆਨਰੇਰੀ ਤਾਂ ਕੀ, ਜੇ ਕੋਈ ਮੈਨੂੰ ਸਾਰੀ ਸ੍ਰਿਸ਼ਟੀ ਦਾ ਐਸ੍ਵਰਜ ਭੀ ਦੇਵੇ ਅਤੇ ਇਹ ਲਾਲਚ ਦੇ ਕੇ ਮੈਨੂੰ ਆਪਣੇ ਧਰਮੋਂ ਹੀਨ ਕਰਾਉਣਾ ਚਾਹੇ ਤਾਂ ਭੀ ਮੈਂ ਐਸੇ ਐਸ੍ਵਰਜ ਉਤੇ ਧਾਰ ਨਹੀਂ ਮਾਰਦਾ ਤੇ ਮੇਰੇ ਮੂੰਹੋਂ ਸੁਤੇ ਸਿਧ ਹੀ ਇਹ ਗੁਰਵਾਕ ਬੜੀ ਮਧੁਰ ਆਵਾਜ਼ ਨਾਲ ਨਿਕਲਣਾ ਅਰੰਭ ਹੋਇਆ; "ਜਿਨ ਸਰਧਾ ਰਾਮ ਨਾਮਿ ਲਗੀ ਤਿਨ੍ ਦੂਜੈ ਚਿਤੁ ਨ ਲਾਇਆ ਰਾਮ ॥ ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥"*

**ਡਿ: ਸੁਪ੍ਰੰ:**—ਇਸ ਵਿਚ ਧਰਮ ਹੀਣ ਹੋਣ ਵਾਲੀ ਕੇਹੜੀ ਗੱਲ ਹੈ? ਹਮਾਰਾ ਭੀ ਧਰਮ ਈਮਾਨ ਹੈ। ਮੈਂ ਮੁਸਲਮਾਨ ਹੋਣ ਦੀ ਹਾਲਤ ਵਿਚ ਆਪ ਦੇ ਧਰਮ ਨੂੰ ਐਸਾ ਹੀ ਅੱਛਾ ਸਮਝਦਾ ਹਾਂ ਜੈਸਾ ਕਿ ਆਪ ਆਪਣੇ ਧਰਮ ਨੂੰ। ਜਿਸ ਤਰ੍ਹਾਂ ਕਿ ਮੈਂ ਆਪਣਾ ਧਰਮ ਨਹੀਂ ਗਵਾਉਣਾ ਚਾਹੁੰਦਾ; ਇਸੇ ਤਰ੍ਹਾਂ ਆਪ ਦੇ ਧਰਮ ਨੂੰ ਗਵਾਉਣ ਲਈ ਕਦੇ ਮੈਂ ਆਪ ਨੂੰ ਕਹਿ ਸਕਦਾ ਹਾਂ?

**ਮੈਂ**—(ਵਿਚਾਲਿਓਂ ਗਲ ਟੁਕ ਕੇ) ਧਰਮ ਨਿਰਾ ਮਜ਼ਹਬ ਨੂੰ ਹੀ ਨਹੀਂ ਕਹਿੰਦੇ, ਬਲਕਿ ਮਜ਼ਹਬੀ ਅਸੂਲਾਂ ਦੇ ਵਿਚੋਂ ਇਕ ਇਕ ਅਸੂਲ ਦਾ ਪਾਲਣਾ ਭੀ ਧਰਮ ਹੈ। ਅਤੇ ਤੁਹਾਡਾ ਪੁਲਿਸ ਵਾਲਿਆਂ ਦਾ ਤਾਂ ਧਰਮ ਈਮਾਨ ਹੀ ਕੋਈ ਨਹੀਂ। ਸਾਡੇ ਗੁਰੂ ਸਾਹਿਬਾਂ ਨੇ ਦ੍ਰਿੜ੍ਹਾਇਆ ਹੈ ਕਿ "ਧ੍ਰਿਗ ਵਿਡਾਣੀ ਚਾਕਰੀ।" ਸੋ ਤੁਸੀਂ ਵਿਡਾਣੀ ਚਾਕਰੀ ਦਾ ਤੌਕ ਗਲ ਵਿਚ ਪਾਈ ਫਿਰਦੇ ਹੋ ਅਤੇ ਨਾ ਹੀ ਤੁਹਾਡਾ ਦੀਨ ਭੀ ਇਸ ਗੱਲ ਦੀ ਇਜਾਜ਼ਤ ਦਿੰਦਾ ਹੈ ਕਿ ਬੇ-ਦੀਨਦਾਰਾਂ ਦੀ ਗ਼ੁਲਾਮੀ ਇਖਤਿਆਰ ਕਰੋ। ਹੁਣ ਤੁਸੀਂ ਦਸੋ ਕਿ ਤੁਸੀਂ ਕਿੰਨੇ ਕੁ ਦੀਨਦਾਰ ਹੋ? ਅਤੇ ਜੋ ਜੋ ਅਪ੍ਰਾਧ ਤੁਸੀਂ ਇਸ ਬੇ-ਦੀਨਦਾਰ ਗ਼ੁਲਾਮੀ ਵਿਚ ਕਮਾਉਂਦੇ ਹੋ ਉਨ੍ਹਾਂ ਵਲ ਝਾਤੀ ਜ਼ਰਾ ਆਪਣੀ ਬੁਕਲ ਵਿਚ ਮੂੰਹ ਪਾ ਹੀ ਮਾਰੋ।

**ਡਿ: ਸੁਪ੍ਰੰ:**—ਤੁਮ੍ਹਾਰਾ ਮਤਲਬ ਹਮ ਸਮਝੇ। ਤੁਸੀਂ ਕਹਿੰਦੇ ਹੋ ਕਿ ਮੈਂ ਇਨ੍ਹਾਂ ਅੰਗਰੇਜ਼ਾਂ ਦੀ ਨੌਕਰੀ ਕਿਉਂ ਕਰਦਾ ਹਾਂ। ਸੋ ਮੈਂ ਖ਼ੁਦਾ ਪਾਕ ਨਬੀ ਰਸੂਲ ਦੀ ਕਸਮ ਖਾ ਕੇ ਆਖਦਾ ਹਾਂ, ਮੈਂ ਅੱਜ ਹੀ ਇਨ੍ਹਾਂ ਦੀ ਨੌਕਰੀ ਛਡ ਦਿੰਦਾ ਜੇ ਮੈਨੂੰ ਇਹ ਯਕੀਨ ਹੁੰਦਾ ਕਿ ਇਨ੍ਹਾਂ ਦਾ ਰਾਜ ਛੇਤੀ ਹੀ ਉਠ ਜਾਣਾ ਹੈ। ਤੁਸੀਂ ਲੋਕਾਂ ਨੇ ਬਹੁਤ ਕਾਹਲੀ ਕੀਤੀ, ਸਮਾਂ ਨਾ ਉਡੀਕਿਆ। ਮੈਂ ਭੀ ਦਿਲੋਂ ਇਨ੍ਹਾਂ ਦੇ ਬਰਖ਼ਿਲਾਫ਼ ਹਾਂ। ਪਰ ਛੇਤੀ ਕਿਸੇ ਬੇ-ਬੁਨਿਆਦ ਉਮੈਦ ਉਤੇ ਭੜਕ ਉਠਣਾ ਮੈਂ ਕੋਤਾਹ ਅੰਦੇਸ਼ੀ ਸਮਝਦਾ ਹਾਂ। ਅਲਾਹ ਪਾਕ

---

* ਆਸਾ ਮ: ੪, ੪੪੪

ਦੀ ਕਸਮ ਖਾ ਕੇ ਕਹਿੰਦਾ ਹਾਂ ਕਿ ਮੈਂ ਦਿਲੋਂ ਆਪ ਲੋਕਾਂ ਦੇ ਇਸ ਕੰਮ ਦੇ ਬਰਖ਼ਿਲਾਫ਼ ਨਹੀਂ ਪਰ ਸਰਕਾਰੀ ਹੁਕਮਾਂ ਦਾ ਪਾਬੰਦ ਹੋਣ ਕਰ ਕੇ ਮੈਨੂੰ ਤਾਮੀਲ ਕਰਨੀ ਪੈਂਦੀ ਹੈ ਅਤੇ ਮੈਂ ਉਸ ਵਕਤ ਨੂੰ ਉਡੀਕ ਰਿਹਾ ਹਾਂ ਜਦੋਂ ਕਿ ਅਮੀਰ ਕਾਬਲ ਜੈਸੀ ਬਾਦਸ਼ਾਹੀ ਹਮਾਇਤ ਅਤੇ ਇਸਲਾਮ ਦੇ ਹੁਕਮ ਖੁਲ੍ਹਮ-ਖੁਲ੍ਹੀ ਇਜਾਜ਼ਤ ਦੇਣਗੇ ਤਾਂ ਅਸੀਂ ਭੀ ਮੈਦਾਨ ਵਿਚ ਗੱਜ ਨਿਕਲਾਂਗੇ।

**ਮੈਂ**—ਆਪ ਦੀਆਂ ਇਹ ਗੱਲਾਂ ਬੇ-ਦੀਨੋ-ਈਮਾਨ ਆਦਮੀ ਵਾਲੀਆਂ ਗੱਲਾਂ ਹਨ। ਇਕ ਦੀਨਦਾਰ ਸੱਚਾ ਆਦਮੀ ਜਿਸ ਨੂੰ ਖ਼ੁਦਾ ਦਾ ਖ਼ੌਫ਼ ਤੇ ਸੱਚਾ ਇਸ਼ਕ ਹੈ, ਉਹ ਖ਼ੁਦਾ ਤੇ ਆਪਣੇ ਰਸੂਲ ਦੀ ਕਸਮ ਨਹੀਂ ਖਾਏਗਾ। ਚਾਹੇ ਸੱਚੀ ਹੋਵੇ ਚਾਹੇ ਝੂਠੀ। ਖ਼ੁਦਾ ਦੀ ਜ਼ਾਤੇ ਪਾਕ ਦੀਆਂ ਕਸਮਾਂ ਖਾਣ ਵਾਲੇ ਨੂੰ ਮੈਂ ਪਾਕ ਈਮਾਨਦਾਰ ਨਹੀਂ ਸਮਝਦਾ। ਤੁਹਾਡਾ ਅਸਾਡਾ ਜ਼ਮੀਨ ਅਸਮਾਨ ਦਾ ਫ਼ਰਕ ਹੈ। ਅਸਾਡੇ ਨਾਲ ਤੁਹਾਡੀ ਕੋਈ ਮੀਜ਼ਾ ਨਹੀਂ ਮਿਲ ਸਕਦੀ।

**ਡਿ: ਸੁਪ੍ਰੰ:**—(ਵਿਚਾਲਿਓਂ ਗਲ ਟੁਕ ਕੇ) ਮੀਜ਼ਾ ਕਿਉਂ ਨਹੀਂ ਮਿਲ ਸਕਦੀ ? ਅਸੀਂ ਭੀ ਤਾਂ ਰਾਜ ਭਾਗ ਦੇ ਇਤਨੇ ਹੀ ਖਾਹਾਂ ਹਾਂ ਜਿਤਨੇ ਕਿ ਤੁਸੀਂ। ਫ਼ਰਕ ਸਿਰਫ਼ ਇਤਨਾ ਹੈ ਕਿ ਤੁਸੀਂ ਜ਼ਰਾ ਜਲਦ ਬਾਜ਼ੀ ਕੀਤੀ, ਅਸੀਂ ਦੂਰ-ਅੰਦੇਸ਼ੀ ਤੋਂ ਕੰਮ ਲੈਣਾ ਚਾਹੁੰਦੇ ਹਾਂ। ਮਨੋਰਥ ਸਾਡਾ ਇਕੋ ਹੀ ਮੁਲਕਗੀਰੀ ਤੇ ਆਪਣੇ ਦੇਸ ਦੀ ਹਕੂਮਤ ਅਥਵਾ ਰਾਜ ਆਪ ਕਰਨ ਦਾ ਹੈ।

**ਮੈਂ**—ਮੈਂ ਤਾਂ ਰਾਜ ਕਰਨ ਦੀ ਹਵਸ ਨੂੰ ਭੀ ਆਪਣੇ ਧਾਰਮਿਕ ਅਸੂਲਾਂ ਤੋਂ ਉਲਟ ਸਮਝਦਾ ਹਾਂ। ਜੈਸਾ ਕਿ ਅਸਾਡੇ ਗੁਰੂ ਸਾਹਿਬ ਦਾ ਫੁਰਮਾਨ ਹੈ ਕਿ "ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤ ਚਰਨ ਕਮਲਾਰੇ।"* ਸੋ ਦੱਸੋ ਸਾਡੀ ਤੁਹਾਡੀ ਮੀਜ਼ਾ ਕਿਵੇਂ ਮਿਲੀ ?

**ਡਿ: ਸੁਪ੍ਰੰ:**—ਤਦ ਤੁਸੀਂ ਜੋ ਕੁਛ ਕੀਤਾ, ਐਡਾ ਅਡੰਬਰ ਸਰਕਾਰ ਦੇ ਬਰ-ਖ਼ਿਲਾਫ਼ ਐਵੇਂ ਹੀ ਕੀਤਾ, ਸਿਰਫ਼ ਉਨ੍ਹਾਂ ਨੂੰ ਇਸ ਦੇਸ ਵਿਚੋਂ ਕੱਢ ਕੇ ਆਪ ਰਾਜ ਕਰਨ ਦੀ ਖ਼ਾਤਰ ਹੀ ਕੀਤਾ ਨਾ।

**ਮੈਂ**—ਮੈਂ ਆਖਦਾ ਹਾਂ ਕਿ ਜਦ ਰਾਜ ਕਰਨ ਦੀ ਤ੍ਰਿਸ਼ਨਾ ਰਖਣਾ ਸਾਡੇ ਧਰਮ ਤੋਂ ਵਿਰੁੱਧ ਹੈ ਤਦ ਰਾਜ ਕਰਨ ਦੀ ਖ਼ਾਤਰ ਕੁਝ ਕਰਨਾ ਕਰਾਉਣਾ ਹੀ ਇਕ ਵਾਹੀਅਤ ਖ਼ਿਆਲ ਹੈ।

**ਡਿ: ਸੁਪ੍ਰੰ:**—ਅੱਛਾ ਜੀ ਜਾਣ ਦਿਉ ਇਸ ਮਜ਼ਹਬੀ ਬਹਿਸ ਨੂੰ, ਸਾਡਾ ਇਸ ਨਾਲ ਕੋਈ ਤਅੱਲਕ ਨਹੀਂ। ਅਸਲੀ ਗਲ ਪਰ ਆਉ। ਬਸ, ਮੁਕਦੀ ਗੱਲ ਇਹ ਕਿ ਆਪ ਮੈਨੂੰ ਆਪਣਾ ਆਖ਼ਰੀ ਫ਼ੈਸਲਾ ਦਿਓ ਕਿ ਆਪ ਨੂੰ ਜੋ

---

* ਦੇਵ ਗੰਧਾਰੀ ਮ: ੫; ੫੩੪

ਇਹ ਨਾਦਰ ਮੌਕਾ ਦਿਤਾ ਜਾਂਦਾ ਹੈ ਕੀ ਆਪ ਇਸ ਤੋਂ ਕੁਛ ਲਾਭ ਉਠਾਉਣਾ ਚਾਹੁੰਦੇ ਹੋ ਜਾਂ ਨਹੀਂ ?

**ਮੈਂ**—ਬਿਲਕੁਲ ਨਹੀਂ ! ਬਿਲਕੁਲ ਨਹੀਂ !! ਬਿਲਕੁਲ ਨਹੀਂ !!! ਬਾਰ ਬਾਰ ਮੇਰੀ ਸਿਰ ਖਪਾਈ ਮਤ ਕਰੋ !

**ਡਿ: ਸੁਪ੍ਰਿੰ:**—ਅੱਛਾ, ਅਬ ਕਲ ਆਪ ਕੋ ਜੇਲ੍ਹਖਾਨੇ ਭੇਜ ਦੀਆ ਜਾਏਗਾ, ਜਿਥੇ ਬੜੀ ਤਕਲੀਫ ਮਿਲੇਗੀ ਅਤੇ ਖਾਣਾ ਭੀ ਤੁਮ੍ਹਾਰੇ ਹਸਬ ਮਨਸ਼ਾ ਨਹੀਂ ਮਿਲੇਗਾ। ਤੁਮ੍ਹਾਰਾ ਧਰਮ ਈਮਾਨ ਭੀ ਦੇਖਾ ਜਾਏਗਾ ਕਿ ਕਬ ਤਕ ਨਿਭਤਾ ਹੈ। ਅਬ ਭੀ ਕੋਈ ਸੋਚ ਵਿਚਾਰ ਕਰ ਲੋ। ਇਕ ਦਿਨ ਕੀ ਮੁਹਲਤ ਔਰ ਦੀ ਜਾਤੀ ਹੈ।

**ਮੈਂ**—ਮੇਰਾ ਧਰਮ ਨੇਮ ਨਿਭਾਉਣ ਵਾਲਾ ਗੁਰੂ ਹੈ ਜੋ ਸਦਾ ਮੇਰੇ ਅੰਗ ਸੰਗ ਹੈ। ਕਲ ਭੇਜਣ ਦੇ ਥਾਉਂ ਅਜ ਹੁਣੇ ਹੀ ਜੇਲ੍ਹ ਖ਼ਾਨੇ ਵਿਚ ਭੇਜ ਦੇਵੋ। ਮੜੀਆਂ ਮੁਹਲਤਾਂ ਦੇਣ ਦੀ ਕੋਈ ਲੋੜ ਨਹੀਂ।

ਇਸ ਤੋਂ ਪਸਚਾਤ/੨੫ ਜੂਨ, ੧੯੧੫ ਨੂੰ ਲੁਧਿਆਣੇ ਜੇਲ੍ਹ ਵਿਚ ਘਲਿਆ ਗਿਆ। ਉਥੇ ਫੇਰ ਦੋ ਤਿੰਨ ਵਾਰ ਸੀ. ਆਈ. ਡੀ. ਦੇ ਕਈ ਇੰਨਸਪੈਕਟਰ ਵਗ਼ੈਰਾ ਆਏ ਤੇ ਬਹਿਸ ਕਰ ਕੇ ਚਲੇ ਗਏ। ਉਨ੍ਹਾਂ ਨਾਲ ਜੋ ਬਾਤਚੀਤ ਹੋਈ ਸੋ ਖ਼ਾਸ ਤੌਰ ਤੇ ਹੁਣ ਸਾਰੀ ਮੇਰੇ ਯਾਦ ਨਹੀਂ ਰਹੀ। ਇਕ ਦੋ ਗੱਲਾਂ ਯਾਦ ਹਨ ਸੋ ਲਿਖਦਾ ਹਾਂ।*

**ਲੁਧਿਆਣਾ ਜੇਲ੍ਹ ਵਿਚ ਪੁਲਿਸ ਅਫ਼ਸਰਾਂ ਨਾਲ ਗਲ ਬਾਤ**

**ਇਨਸਪੈਕਟਰ**—ਹੁਣ ਤਾਂ ਸਭ ਭਾਂਡਾ ਫੁਟ ਗਿਆ ਹੈ ਤੇ ਸਭ ਕੁਛ ਸਾਬਤ ਹੋ ਚੁੱਕਾ ਹੈ। ਅਜੇ ਭੀ ਆਪ ਦੇ ਵਾਸਤੇ ਬੜਾ ਸੋਹਣਾ ਵੇਲਾ ਹੈ ਕਿ ਸਭ ਕੁਝ ਦਸ ਦੇਵੋ, ਨਹੀਂ ਤਾਂ ਕਈ ਆਦਮੀ ਆਪ ਉਤੇ ਵਾਦਾ ਮਾਫ਼ ਬਣ ਰਹੇ ਹਨ।

**ਮੈਂ**—ਜਦੋਂ ਸਭ ਕੁਝ ਸਾਬਤ ਹੋ ਚੁਕਾ ਹੈ ਤਾਂ ਮੈਥੋਂ ਪੁਛਣ ਦੀ ਕੀ ਲੋੜ ਹੈ, ਆਪਣਾ ਉਲੂ ਸਿਧਾ ਕਰੋ ਤੇ ਮੁਕੱਦਮਾ ਚਲਾਓ ਅਤੇ ਵਾਦਾ ਮਾਫ਼ ਜੋ ਬਣ ਰਹੇ ਹਨ ਸੋ ਬਣਾਓ। ਹੁਣ ਢਿਲ ਕਾਹਦੀ ਹੈ ?

**ਇੰਨ:**—ਅਸੀਂ ਚਾਹੁੰਦੇ ਹਾਂ ਕਿ ਬਹੁਤੇ ਆਦਮੀਆਂ ਦੀ ਥਾਉਂ ਜੇ ਆਪ ਇਕੱਲੇ ਹੀ ਵਾਦਾ ਮਾਫ਼ ਬਣ ਜਾਓ ਤਾਂ ਦੂਜਿਆਂ ਦੀ ਫਿਰ ਕੀ ਲੋੜ ਹੈ। 'ਹਾਥੀ ਕੇ ਪਾਉਂ ਮੇਂ ਸਭ ਕਾ ਪਾਉਂ' ਜੋ ਕੁਛ ਆਪ ਦੇ ਇਕੱਲੇ ਸੀਨੇ ਵਿਚ ਹੈ, ਉਹ ਉਨ੍ਹਾਂ ਸਾਰਿਆਂ ਦੇ ਭੀ ਨਹੀਂ ਹੋਣਾ। ਦੂਸਰੇ ਆਪ ਦੀ ਸੱਚ ਬਿਆਨੀ

*ਏਹ ਗਲ ਬਾਤ ਜੂਨ ੧੯੧੫ ਦੇ ਅਖ਼ੀਰ ਤੇ ਜੁਲਾਈ ੧੯੧੫ ਦੇ ਸ਼ੁਰੂ ਵਿਚ ਹੋਈ ਹੈ।

ਮੈਨੂੰ

ਉੜੇ ਸਭ ਨੂੰ ਵਸੂਕ ਹੈ । ਆਪ ਜੋ ਕੁਛ ਦਸੋਗੇ ਸੋ ਤੀਰ ਬਹਦਫ਼ ਹੋਵੇਗਾ । ਆਪ ਜੇ ਹੁਣ ਹਾਮੀ ਭਰ ਲਵੋ ਤਾਂ ਅਸੀਂ ਉਨ੍ਹਾਂ ਸਾਰਿਆਂ ਨੂੰ ਜੋ ਆਪ ਦੇ ਬਰਖ਼ਿਲਾਫ਼ ਵਾਦਾ ਮਾਫ਼ ਬਣਨ ਨੂੰ ਤਿਆਰ ਹਨ, ਹੁਣੇ ਹੀ ਜੇਲ੍ਹ ਵਿਚ ਲਿਆ ਸੁਟਦੇ ਹਾਂ ਅਤੇ ਆਪ ਨੂੰ ਏਸ ਨਰਕ ਵਿਚੋਂ ਕੱਢ ਕੇ ਲੈ ਜਾਂਦੇ ਹਾਂ ।

**ਮੈਂ**—ਅਫ਼ਸੋਸ ! ਹਜ਼ਾਰ ਬਾਰ ਅਫ਼ਸੋਸ !! ਤੁਹਾਡਾ ਮਹਿਕਮਾ ਹੀ ਬੜਾ ਢੀਠਾਂ ਦਾ ਹੈ । ਤੁਹਾਡਾ ਅਸੂਲ ਹੀ ਕੋਈ ਨਹੀਂ । ਜੇਹੜੇ ਲਾਰੇ ਤੁਸੀਂ ਮੇਰੇ ਨਾਲ ਲਾਉਂਦੇ ਹੋ, ਉਹੀ ਲਾਰੇ ਉਨ੍ਹਾਂ ਸਭ ਵਾਦਾ ਮਾਫ਼ੀ ਦੇ ਉਮੈਦਵਾਰਾਂ ਨਾਲ ਲਾ ਚੁਕੇ ਹੋਵੋਗੇ । ਤੁਸੀਂ ਖਿਨ ਖਿਨ ਤੇ ਪੈਰ ਪੈਰ ਤੇ ਪੈਂਤਰੇ ਬਦਲਦੇ ਹੋ । ਉਹ ਬੜੇ ਹੀ ਬੇਵਕੂਫ਼ ਅਤੇ ਜਾਹਲ ਆਦਮੀ ਹਨ ਜੋ ਥੋੜੇ ਜੇਹੇ ਸ਼ੁਅਬਦਾ ਬਾਜ਼ਾਂ ਦੀਆਂ ਚਾਲਾਂ ਅੰਦਰ ਆ ਜਾਂਦੇ ਹਨ ਤੇ ਤੁਹਾਡੇ ਸਿਖੇ ਸਿਖਾਏ ਝੂਠ ਬੋਲਣ ਤੇ ਆਮਾਦਾ ਹੋ ਜਾਂਦੇ ਹਨ ।

**ਇੰਨ:**—(ਗਲ ਟੁਕ ਕੇ) ਤੁਹਾਨੂੰ ਚਾਹੀਦਾ ਹੈ ਕਿ ਜਿਨ੍ਹਾਂ ਆਦਮੀਆਂ ਨੇ ਆਪ ਦੇ ਬਰਖ਼ਿਲਾਫ਼ ਇਲਜ਼ਾਮ ਲਗਾ ਕੇ (ਜਿਨ੍ਹਾਂ ਨੂੰ ਤੁਸੀਂ ਝੂਠਾ ਸਮਝਦੇ ਹੋ) ਆਪ ਜੈਸੇ ਸ਼ਰੀਫ਼ ਆਦਮੀ ਨੂੰ ਐਸੀ ਬਿਪਤਾ ਵਿਚ ਫਸਾਇਆ ਹੈ, ਉਨ੍ਹਾਂ ਦਾ ਬਦਲਾ ਖ਼ੂਬ ਖ਼ਾਤਰ ਜਮਾਈ ਨਾਲ ਲਵੋ ।

**ਮੈਂ**—ਮੈਨੂੰ ਬਦਲਾ ਲੈਣ ਦੀ ਕੀ ਲੋੜ ਹੈ ? 'ਪਾਪੀ ਕੇ ਮਾਰਨੇ ਕੋ ਪਾਪ ਮਹਾਂਬਲੀ ਹੈ'—"ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ ॥ ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥"*

**ਇੰਨ:**—ਅੱਛਾ, ਜੇ ਆਪ ਵਾਦਾ ਮਾਫ਼ ਬਣਨ ਨੂੰ ਨਫ਼ਰਤ ਤੇ ਹਕਾਰਤ ਦੀ ਨਿਗਾਹ ਨਾਲ ਦੇਖਦੇ ਹੋ ਤਾਂ ਅਸੀਂ ਤੁਹਾਨੂੰ ਮਜਬੂਰ ਨਹੀਂ ਕਰਨਾ ਚਾਹੁੰਦੇ ਪਰ ਕੀ ਤੁਸੀਂ ਐਤਨਾ ਭੀ ਨਹੀਂ ਦਸ ਸਕਦੇ ਕਿ ਆਪ ਦੇ ਨਾਲ ਪਹਿਲਾਂ ਗੁਰਮਤੇ ਵਿਚ ਕਉਣ ਕਉਣ ਆਦਮੀ ਸ਼ਾਮਲ ਸਨ ਤੇ ਫੇਰ ਨਾਲ ਕੇਹੜੇ ਕੇਹੜੇ **ਆਦਮੀ ਗਏ ।**

**ਮੈਂ**—ਆਪ ਤਾਂ ਕਹਿ ਚੁੱਕੇ ਹੋ ਕਿ ਸਭ ਵਾਕਿਆਤ ਸਾਬਤ ਹੋ ਚੁੱਕੇ ਹਨ ਤੇ ਵਾਦਾ ਮਾਫ਼ੀ ਦੇ ਅਭਿਲਾਖੀ ਪੁਰਸ਼ ਆਪ ਨੂੰ ਸਭ ਕੁਛ ਦੱਸ ਚੁੱਕੇ ਹਨ । ਹੁਣ ਮੈਥੋਂ ਕਿਉਂ ਪੁਛਦੇ ਹੋ ? ਸੱਚ ਹੈ, 'ਦਰੋਗ ਗੋ ਰਾ ਹਾਫ਼ਜ਼ਾ ਨ ਬਾਸ਼ਦ' (ਝੂਠੇ ਨੂੰ ਗਲ ਚੇਤੇ ਨਹੀਂ ਰਹਿੰਦੀ) ।

**ਇੰਨ:**—ਹੋਰ ਤਾਂ ਸਭ ਕੁਛ ਮਾਲੂਮ ਹੈ, ਸਿਰਫ਼ ਇਕ ਤਾਂ ਜੋ ਕੁਛ ਅੰਦਰ

---

*ਆਸਾ ਦੀ ਵਾਰ ਮ: ੧, ਪਉੜੀ; ੪੬੩

ਖ਼ਾਨੇ ਤੁਹਾਡਾ ਗੁਰਮਤਾ ਹੋਇਆ, ਜਿਸ ਨੂੰ ਤੁਸੀਂ ਅੰਤ੍ਰਿੰਗ ਕਹਿੰਦੇ ਹੋ, ਉਹ ਸਾਰੀ ਕਰਾਰਵਾਈ ਸਭ ਤੋਂ ਵਧ ਕੇ ਆਪ ਦੇ ਸੀਨੇ ਵਿਚ ਹੈ। ਅਤੇ ਆਪ ਦੇ ਨਾਲ ਦੇ ਸਾਥੀਆਂ ਦੇ ਸਾਰੇ ਨਾਉਂ ਸਿਰਫ਼ ਆਪ ਦੇ ਸੀਨੇ ਵਿਚ ਹੀ ਹਨ।

**ਮੈਂ**—(ਵਿਚਾਲਿਓਂ ਗਲ ਟੁਕ ਕੇ) ਤੁਸੀਂ ਹੋਰ ਉਲੂਆਂ ਵਾਂਗ ਮੈਨੂੰ ਭੀ ਧੀਂਗੋ ਧੀਂਗੀ ਫੁਸਲਾਉਣਾ ਚਾਹੁੰਦੇ ਹੋ। ਤੁਹਾਡੀ ਸਮਝ ਉਤੇ ਮੈਨੂੰ ਬੜੀ ਹੀ ਹੈਰਤ ਹੈ ਕਿ ਤੁਸੀਂ ਉਸ ਸ਼ਖਸ ਤੇ ਜਿਸ ਨੇ ਕਿ ਤੁਹਾਡੀ ਵਾਦਾ ਮਾਫ਼ੀ ਨੂੰ ਇਤਨੀ ਵਾਰ ਧਿਰਕਾਰਿਆ ਹੈ, ਪਰ ਮਨਜ਼ੂਰ ਨਹੀਂ ਕੀਤੀ, ਇਹ ਉਮੈਦ ਰਖਦੇ ਹੋ ਕਿ ਤੁਹਾਡੀ ਚਰਬ ਜ਼ਬਾਨੀ ਉਤੇ ਪਿਘਲ ਜਾਊ ਤੇ ਤੁਹਾਡੀ ਕਠਪੁਤਲੀ ਬਣ ਕੇ ਊਲ ਜਲੂਲ ਬਕੀ ਜਾਊ। ਫ਼ਰਜ਼ ਕੀਤਾ ਕਿ ਜੋ ਕੁਛ ਤੁਸੀਂ ਗੁਮਾਨ ਕਰਦੇ ਹੋ ਉਹ ਸਭ ਕੁਛ ਮੇਰੇ ਸੀਨੇ ਅੰਦਰ ਹੀ ਹੈ ਤਾਂ ਕੀ ਮੈਂ ਉਸ ਗੁਰਮਤੇ ਨੂੰ ਜੋ ਅੰਤ੍ਰਿੰਗ ਦਾ ਗੁਰਮਤਾ ਹੈ, ਤੁਹਾਡੇ ਜੇਹੇ ਅਨਮਤੀ ਮਨਮੁਖੀਏ ਸ੍ਵਾਰਥੀਆਂ ਪਾਸ ਭੰਗ ਦੇ ਭਾੜੇ ਹੀ ਦਸ ਦੇਊਂਗਾ? ਐਸਾ ਸ਼ਾਇਦ ਹੀ ਕੋਈ ਦੀਵਾਨ, ਜੋੜ ਮੇਲ ਅਥਵਾ ਅਖੰਡ ਪਾਠ ਦਾ ਸਮਾਗਮ ਹੋਊ ਜਿਸ ਵਿਚ ਕਿ ਖ਼ਾਸ ਅੰਤ੍ਰਿੰਗ ਪੰਥਕ ਗੁਰਮਤੇ ਨਹੀਂ ਹੋਏ। ਨਹੀਂ ਤਾਂ ਮੁਢ ਤੋਂ ਹੀ ਜਦ ਦੀ ਪੰਥ ਖ਼ਾਲਸਾ ਦੀ ਸਾਜਨਾ ਚਲੀ ਆਉਂਦੀ ਹੈ, ਉਦੋਂ ਤੋਂ ਹੀ ਹਰੇਕ ਸਮਾਗਮ ਉਤੇ ਪੰਥਕ ਅੰਤ੍ਰਿੰਗ ਗੁਰਮਤੇ ਹੁੰਦੇ ਚਲੇ ਆਏ ਹਨ। ਅਤੇ ਏਸ ਅੰਤ੍ਰਿੰਗ ਦੀ ਕਾਰਵਾਈ ਨੂੰ ਬਾਹਰ ਅਨਮਤੀਆਂ ਵਿਚ ਪ੍ਰਗਟ ਕਰਨ ਦਾ ਹੁਕਮ ਨਹੀਂ। ਜੋ ਕਰੇ ਸੋ ਮਹਾਂ ਤਨਖ਼ਾਹੀਆ ਹੈ। ਕਈ ਤਾਂ ਐਸੇ ਗੁਰਮਤੇ ਹੁੰਦੇ ਹਨ ਕਿ ਬਸ, ਕੇਵਲ ਅੰਤ੍ਰਿੰਗ ਜਥੇ ਤੋਂ ਬਾਹਰ ਪੰਥਕ ਜਨਰਲ ਦੀਵਾਨ ਵਿਚ ਭੀ ਪ੍ਰਗਟ ਕਰਨ ਦੀ ਆਗਯਾ ਨਹੀਂ ਹੁੰਦੀ ਤੇ ਕਈ ਐਸੇ ਭੀ ਹੁੰਦੇ ਹਨ ਜੋ ਦੀਵਾਨਿ ਖ਼ਾਸ ਅਰਥਾਤ ਤਿਆਰ ਬਰ ਤਿਆਰ ਸਿੰਘ ਸਿੰਘਣੀਆਂ ਦੇ ਦੀਵਾਨ ਵਿਚ ਹੀ ਪ੍ਰਗਟ ਕੀਤੇ ਜਾ ਸਕਦੇ ਹਨ। ਸੋ ਜੇਕਰ ਤੁਸੀਂ ਐਸੇ ਅੰਤਿੰਗ ਦੀਵਾਨ ਦੀ ਕਾਰਵਾਈ ਮੈਥੋਂ ਪੁਛਣਾ ਚਾਹੋ ਤਾਂ ਭਾਵੇਂ ਮੇਰਾ ਸੀਸ ਚਲਿਆ ਜਾਵੇ, ਪਰ ਐਸੇ ਅੰਤ੍ਰਿੰਗ ਅੰਤ੍ਰੀਵੀ ਗੁਰਮਤੇ ਮੇਰੇ ਸੀਨੇ ਤੋਂ ਬਾਹਰ ਨਹੀਂ ਨਿਕਲਣਗੇ।

**ਇੰਨ:**—ਤਾਂ ਤੁਸੀਂ ਉਨ੍ਹਾਂ ਦੇ ਨਾਮ ਤਾਂ ਬਤਾ ਦਿਉ। ਹੋਰ ਨਹੀਂ ਤਾਂ ਉਨ੍ਹਾਂ ਦੇ ਹੀ ਨਾਮ ਲੈ ਦਿਉ ਜੇਹੜੇ ਹੁਣ ਆਪ ਪਰ ਵਾਦਾ ਮਾਫ਼ ਬਣਨਾ ਚਾਹੁੰਦੇ ਹਨ। ਕਿਉਂਕਿ ਉਹ ਤਾਂ ਹੁਣ ਗੁਪਤੋਂ ਪ੍ਰਗਟ ਹੋ ਹੀ ਚੁਕੇ ਹਨ।

**ਮੈਂ**—ਕੀ ਤੁਸੀਂ ਮੈਨੂੰ ਝੂਠ ਬੋਲਣਾ ਸਿਖਾਇਆ ਲੋੜਦੇ ਹੋ? ਐਸਾ ਹ

ਝੂਠ ਦਾ ਸਬਕ ਦੇ ਦੇ ਕੇ ਤੁਸੀਂ ਵਾਦਾਮਾਫ਼ ਬਣਨ ਵਾਲਿਆਂ ਦਾ ਮੂੰਹ ਕਾਲਾ ਕਰਦੇ ਹੋ। ਤੁਹਾਡੇ ਜੇਹੇ ਜੀਵਾਂ ਨਾਲ ਮੈਂ ਕਲਾਮ ਕਰਨਾ ਭੀ ਮਹਾਂ ਪਾਪ ਸਮਝਦਾ ਹਾਂ। ਜਾਓ ਅਤੇ ਅਗੇ ਨੂੰ ਮੇਰੇ ਪਾਸ ਨਹੀਂ ਆਉਣਾ।

**ਇੰਨ:**—(ਛਿਥੇ ਜੇਹੇ ਹੋ ਕੇ) ਆਉਣਾ ਤਾਂ ਸਾਡਾ ਕੰਮ ਹੋਇਆ ਤੇ ਪੁਛਿ ਗਿਛ ਕਰਨਾ ਸਾਡਾ ਫ਼ਰਜ਼ ਹੈ।

**ਮੈਂ**—ਤੁਹਾਡਾ ਮੈਥੋਂ ਪੁੱਛਣ ਦਾ ਕੋਈ ਹੱਕ ਨਹੀਂ। ਤੁਸੀਂ ਕੋਈ ਮੁਨਸਿਫ਼ ਨਹੀਂ, ਜੀਊਰੀ ਨਹੀਂ।

**ਇੰਨ:**—ਅਸੀਂ ਉਨ੍ਹਾਂ ਵਲੋਂ ਹੀ ਇਹ ਸਭ ਕਰਾਰਵਾਈ ਕਰਨ ਲਈ ਤਈਨਾਤ ਕੀਤੇ ਗਏ ਹਾਂ।

**ਮੈਂ**—ਜੇ ਏਵੇਂ ਹੀ ਹੈ ਤਾਂ ਬਸ, ਜੈਸੇ ਤੁਸੀਂ ਹੋ ਉਹੋ ਜੇਹੀਆਂ ਤੁਹਾਡੀਆਂ ਅਦਾਲਤਾਂ ਹੋਣਗੀਆਂ ਤੇ ਵੈਸੇ ਹੀ ਤੁਹਾਡੇ ਮੁਨਸਿਫ਼, ਮੈਜਿਸਟਰੇਟ ਜੱਜ ਤੇ ਹੋਰ ਮਨਸਬਦਾਰ ਹੋਣਗੇ। ਮੇਰਾ ਆਪਣਾ ਅਖਤਿਆਰ ਹੈ, ਕੋਈ ਭੀ ਮੈਨੂੰ ਝੂਠ ਬੋਲਣ ਵਾਸਤੇ ਮਜਬੂਰ ਨਹੀਂ ਕਰ ਸਕਦਾ। ਹੁਣ ਜਾਓ ਮੇਰਾ ਮਗਜ਼ ਨਾ ਖਾਓ।

## ਡੀਫੈਂਸ ਅਰਥਾਤ ਸਫਾਈ ਪੇਸ਼ ਕਰਨ ਦਾ ਮਾਮਲਾ

ਬਸ ਇਤਨੀ ਗਲਬਾਤ ਕਰਕੇ ਚਲਦੇ ਲਗੇ ਤੇ ਮੁੜ ਕਦੇ ਨਹੀਂ ਆਏ। ਹੁਣ ਜੋ ਆਪ ਮੈਥੋਂ ਇਹ ਪੁਛਣਾ ਚਾਹੁੰਦੇ ਹੋ ਕਿ ਮੁਕੱਦਮੇ ਵਿਚ ਡੀਫੈਂਸ (ਸਫ਼ਾਈ) ਪੇਸ਼ ਕਿਉਂ ਕੀਤੀ? ਇਸ ਦਾ ਜਵਾਬ ਮੈਂ ਆਪ ਨੂੰ ਇਸ ਵਕਤ ਇਤਨਾ ਹੀ ਦੇਣਾ ਕਾਫੀ ਸਮਝਦਾ ਹਾਂ ਕਿ ਕਿਸੇ ਡਰ, ਬਚਾਉ ਯਾ ਨਿਜ ਸਵਾਰਥ ਦੇ ਕਾਰਨ ਹਰਗਿਜ਼ ਐਸਾ ਨਹੀਂ ਕੀਤਾ ਗਿਆ। ਮੈਨੂੰ ਇਸ ਗਲ ਦੀ ਕੋਈ ਪ੍ਰਵਾਹ ਨਹੀਂ ਕਿ ਲੋਕ ਮੇਰੀ ਏਸ ਕਾਰਰਵਾਈ ਉਤੇ ਭਾਵੇਂ ਕਿਤਨੀ ਹੀ ਨੁਕਤਾਚੀਨੀ ਕਰਨ ਅਤੇ ਮੇਰੀ ਬਾਬਤ ਕੁਝ ਖਿਆਲ ਕਰਨ ਪਰ ਮੈਨੂੰ ਆਪਣੀ ਜਾਨ ਦਾ ਤੌਖਲਾ ਕਦੇ ਭੀ ਨਹੀਂ ਬਿਆਪਿਆ, ਨਾ ਹੀ ਗੁਰੂ ਦੀ ਕਿਰਪਾ ਨਾਲ ਆਪਣੀ ਜਾਨ ਦੇ ਬਚਾਉਣ ਦਾ ਫੁਰਨਾ ਹੀ ਫੁਰਿਆ ਹੈ। ਉਸ ਵੇਲੇ ਜੈਸੀ ਪ੍ਰੇਰਨਾ ਹੋਈ ਤਿਵੇਂ ਹੁਕਮ ਰਜ਼ਾਈ ਵਰਤਾਰਾ ਵਰਤਿਆ! ਪਰ ਇਤਨਾ ਮੈਂ ਜ਼ਰੂਰ ਸਪਸ਼ਟ ਆਖਦਾ ਹਾਂ ਕਿ ਦਾਸ ਜੇਕਰ ਇਕੱਲਾ ਹੀ ਫਸਿਆ ਹੁੰਦਾ ਤੇ ਆਪ ਜੈਸੇ ਹੋਰ ਸੱਜਣ ਸਾਥੀ ਮੇਰੇ ਸਬੰਧ ਵਿਚ ਨਾਲ ਨ ਫਸਦੇ ਤਾਂ ਮੈਂ ਡਰੀ ਡੀਫੈਂਸ (ਸਫਾਈ) ਕੋਈ ਨਹੀਂ ਸੀ ਦੇਣੀ। ਜੋ ਗੁਰੂ ਪ੍ਰੇਰਕ ਪ੍ਰੇਰਨਾ ਕਰਦੇ ਤਿਵੇਂ ਹੀ ਭਾਵੇਂ ਨਿਧੜਕ ਹੋ

ਵਰਤਦਾ ਤੇ ਭਾਵੇਂ ਨਿਰਾ ਮਸ਼ਟ ਹੀ ਹੋ ਰਹਿੰਦਾ। ਹੁਣ ਆਪ ਮੈਥੋਂ ਬਿਲਕੁਲ ਬੇਗਾਨੇ ਹੋ ਕੇ ਪੁਛਣਾ ਚਾਹੁੰਦੇ ਹੋ । ਕੀ ਆਪ ਨਹੀਂ ਜਾਣਦੇ ਕਿ ਮੈਂ ਕੋਈ ਵੀ ਐਸੀ ਹਰਕਤ ਸਾਰੇ ਮੁਕੱਦਮੇ ਦੇ ਸਮੇਂ ਵਿਚ ਆਪ ਸਜਣਾਂ (ਜਿਹਨਾਂ ਨੂੰ ਮੈਂ ਸੰਗਤ ਰੂਪ ਸਮਝਦਾ ਸੀ) ਦੀ ਸੰਮਤੀ ਬਗੈਰ ਨਹੀਂ ਕੀਤੀ ? ਜੇਕਰ ਆਪ ਸਜਣਾਂ ਨੂੰ ਮੇਰੀ ਉਸ ਸਮੇਂ ਦੀ ਕਿਸੇ ਭੀ ਰਵਸ਼ ਤੇ ਹਰਕਤ ਤੋਂ ਐਸਾ ਪ੍ਰਤੀਤ ਹੋ ਗਿਆ ਹੋਵੇ ਕਿ ਜੋ ਕੁਛ ਭੀ ਉਸ ਸਮੇਂ ਦਾਸ ਨੇ ਡੀਫੈਂਸ (ਸਫਾਈ) ਪ੍ਰਥਾਇ ਕੀਤਾ ਕਰਾਇਆ ਉਸ ਵਿਚੋਂ ਰੰਚਕ ਮਾਤਰ ਅੰਸ਼ ਭੀ ਜਾਨ ਦੇ ਬਚਾਉ ਦੇ ਆਸ਼ੇ ਨੂੰ ਅਥਵਾ ਕਿਸੇ ਹੋਰ ਡਰ ਭਰਮ ਭ੍ਰਾਂਤੀ ਨੂੰ ਸਿਧ ਕਰਦਾ ਹੋਵੇ ਤਾਂ ਆਪ ਸਜਣਾਂ ਤੋਂ ਅਧਿਕ ਭਲੀ ਅਤੇ ਸਚੀ ਸਾਖਾ ਹੋਰ ਕਉਣ ਭਰ ਸਕਦਾ ਹੈ ? ਮੈਂ ਭੀ ਨਹੀਂ ਭਰ ਸਕਦਾ। ਮੈਨੂੰ ਪੁਛਣ ਦੀ ਕੀ ਲੋੜ ਹੈ, ਆਪ ਨਿਸ਼ੰਗ ਅਤੇ ਨਿਧੜਕ ਹੋ ਕੇ ਆਪਣਾ ਖਿਆਲ ਪ੍ਰਗਟ ਕਰ ਸਕਦੇ ਹੋ। ਹੋ ਸਕਦਾ ਹੈ ਕਿ ਮੈਥੋਂ ਕੋਈ ਕਮਜ਼ੋਰੀ ਹੋ ਗਈ ਹੋਵੇ, ਜੋ ਮੈਨੂੰ ਮਹਿਸੂਸ ਨਾ ਹੋਈ ਹੋਵੇ ਕਿਉਂਕਿ ਮੈਂ ਆਪਣੇ ਆਪ ਨੂੰ ਇਕ ਅਲਪੱਗ ਤੇ ਭੁਲਣਹਾਰ ਬੰਦਾ ਸਮਝਦਾ ਹਾਂ, ਖਤਾ ਤੋਂ ਖਾਲੀ ਤੇ ਅਭੁਲ ਤਾਂ ਕੇਵਲ ਗੁਰੂ ਤੇ ਕਰਤਾਰ ਹੀ ਹੈ। ਨਹੀਂ ਤਾਂ "ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ।"*

ਇਸ ਤੋਂ ਜ਼ਿਆਦਾ ਦਾਸ ਆਪ ਦੇ ਪ੍ਰਸ਼ਨ ਪ੍ਰਥਾਇ ਹੋਰ ਕੁਛ ਨਹੀਂ ਆਖ ਸਕਦਾ ਕਿ ਕਿਸ ਖਿਆਲ ਨੂੰ ਮੁਖ ਰਖਕੇ ਡੀਫੈਂਸ(ਸਫਾਈ)ਪੇਸ਼ ਕੀਤੀ ਗਈ। ਗੁਰੂ ਦੇ ਭਾਣੇ ਤੇ ਸੰਗਤ ਦੇ ਪ੍ਰਭਾਵ ਕਰਕੇ ਜੋ ਖਿਆਲਾਂ ਦੀ ਪ੍ਰੇਰਨਾ ਉਸ ਸਮੇਂ ਹੋਈ ਮੈਂ ਹੂਬਹੂ ਕੁਛ ਨਹੀਂ ਦਸ ਸਕਦਾ ਕਿਉਂਕਿ ਮੇਰੇ ਚੇਤੇ ਕੁਛ ਨਹੀਂ ਰਿਹਾ ਕਿ ਕਿਵੇਂ ਪ੍ਰੇਰਨਾ ਹੋਈ ਤੇ ਕਿਸ ਖਿਆਲ ਨੂੰ ਮੁਖ ਰਖਕੇ ਹੋਈ। ਹਾਂ ਏਤਨੀ ਯਾਦ ਦਾ ਖਿਆਲ ਮੇਰੇ ਸੀਨੇ ਪਰ ਪੱਥਰ ਦੀ ਲਕੀਰ ਵਾਂਙੂ ਉਕਰਿਆ ਪਿਆ ਹੈ ਕਿ ਉਕਤ (ਡੀਫੈਂਸ) ਸਫਾਈ ਦਾ ਖਿਆਲ ਕਿਸੇ ਸਰੀਰਕ ਯਾ ਸੰਸਾਰਕ ਭੈ ਦੇ ਕਾਰਨ ਨਹੀਂ ਕੀਤਾ ਗਿਆ। ਜੋ ਕੁਛ ਕੀਤਾ ਗਿਆ ਸੰਗਤ ਦੀ ਸੰਮਤੀ ਦੇ ਅਸਰ ਤਲੇ ਅਨੁਸਾਰੀ ਬਣਕੇ ਹੋਇਆ ਹੈ। ਹੋਰ ਬੀਤ ਚੁਕੀਆਂ ਬਾਤਾਂ ਦੇ ਚਿਤਵਣੇ ਇਥੇ ਕੌਣ ਕਰੇ ! ਮੇਰਾ ਤਾਂ ਇਸ ਵਲ ਕਦੇ ਭੀ ਖਿਆਲ ਨਹੀਂ ਸੀ ਗਿਆ। ਆਪ ਹੁਣ ਮੱਲੋ ਮੱਲੀ ਮੈਥੋਂ ਬੱਧੇ ਚੱਟੀ ਭਰਾਉਂਦੇ ਹੋ। ਇਹਨਾਂ ਲੜੀਆਂ ਲਾਈਫਾਂ (ਜੀਵਨ-ਕਹਾਣੀਆਂ) ਵਿਚ ਹੀ ਕੀ ਰਖਿਆ ਪਿਆ ਹੈ ? ਆਪ ਜੀ ਜਾਣ ਦਿਉ ਇਸ ਸੁਦਾ-ਪੁਣੇ ਨੂੰ। ਮੈਨੂੰ ਭੀ ਇਹ ਸੁਦਾ ਹੈ ਕਿ ਆਪਦੀ ਮਨ-ਮੰਨੀ

---

* ਸਿਰੀ ਰਾਗ ਮ: ੧, ੬੧

ਇੱਛਾ ਦੇ ਮਗਰ ਲਗ ਤੁਰਦਾ ਹਾਂ, ਪਰ ਇਸ ਵਿਚ ਰਸ ਕੁਛ ਨਹੀਂ। ਮਨੂੰ ਆਪਣੇ ਆਪ ਨੂੰ ਤਾਂ ਕੁਛ ਪ੍ਰਤੀਤ ਨਹੀਂ ਹੁੰਦਾ, ਤਾਂਹੀਉਂ ਤਾਂ ਮੈਂ ਆਪ ਨੂੰ ਬੇਨਤੀ ਕੀਤੀ ਸੀ ਕਿ ਮੇਰੀ ਜੀਵਨ ਯਾਤਰਾ ਮੁਕੇ ਪਿਛੋਂ ਜੋ ਆਪ ਦੀ ਮਰਜ਼ੀ ਹੋਵੇ ਸੋ ਕਰਿਓ। ਪਰ ਆਪ ਐਸੇ ਖਹਿੜੇ ਪਏ ਹੋ ਕਿ ਮੈਨੂੰ ਭੀ ਆਪਣੇ ਵਹਿਣਾਂ ਵਿਚ ਰੋੜ੍ਹੀ ਚਲੇ ਜਾਂਦੇ ਹੋ। ਅੱਛਾ ਹੁਣ ਫਤਹ ਬੁਲਾਉਂਦਾ ਹਾਂ।

'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ॥'

ਰਣਧੀਰ ਸਿੰਘ

੧੧

# ਮੁਲਤਾਨ ਜੇਲ੍ਹ ਵਿਚ ਤਸੀਹੇ ਤੇ ਭੁੱਖ ਹੜਤਾਲ*

(੩੦ ਮਾਰਚ ੧੯੧੬ ਤੋਂ ਅਗਸਤ ੧੯੧੭ ਤਕ ਦੇ ਹਾਲਾਤ)

੧ ੴ ਵਾਹਿਗੁਰੂ ਜੀ ਕੀ ਫਤਹ ॥

ਪਿਆਰੇ ਵੀਰ ਭਾਈ ਨਾਹਰ ਸਿੰਘ ਜੀ,

ਦਾਸ ਨੂੰ ਉਤਸ਼ਾਹ ਤਾਂ ਨਹੀਂ ਸੀ ਕਿ ਆਪ ਪ੍ਰਤੀ ਆਪ ਦੀ ਮੰਗ ਅਨੁਸਾਰ ਆਪ ਬੀਤਿਆ ਬ੍ਰਿਤਾਂਤ ਲਿਖਾਂ, ਪਰੰਤੂ ਆਪ ਦੀਆਂ ਤਾਂਘਾਂ ਨੇ ਮੱਲੋ ਜੋਰੀ ਅਜ ਫੇਰ ਪ੍ਰੇਰਨਾ ਕੀਤੀ ਕਿ ਵੀਰ ਨੂੰ ਨਿਰਾਸ ਨਹੀਂ ਕਰਨਾ ਚਾਹੀਦਾ। ਸੋ ਜੇਲ੍ਹ ਜੀਵਨ ਦਾ ਕੁਛ ਕੁ ਸੰਖੇਪ ਸਮਾਚਾਰ ਜਦੋਂ ਕੂ ਤੋਂ ਕੈਦ ਦਾ ਹੁਕਮ ਸੁਣਾਇਆ ਹੈ, ਕਥਨ ਕਰਦਾ ਹਾਂ—

**੩੦ ਮਾਰਚ ੧੯੧੬ ਨੂੰ ਲਾਹੌਰ ਸੰਟਰਲ ਜੇਲ੍ਹ ਵਿਚ ਕੈਦ ਹੋਣਾ ਤੇ ਕਕਾਰਾਂ ਦਾ ਜਬਰਨ ਉਤਾਰੇ ਜਾਣਾ**

ਆਯੂ ਪ੍ਰਯੰਤ ਕੈਦ ਹੋਣ ਦਾ ਹੁਕਮ ਸੁਣ ਕੇ ਤਾਂ ਚਿਤ ਬ੍ਰਿਤੀ ਦੇ ਸਮਾਨ ਹੀ ਰੰਗ ਚੜ੍ਹਦੀਆਂ ਕਲਾਂ ਵਾਲੇ ਰਹੇ, ਪਰੰਤੂ ਜਦੋਂ ਜਬਰਨ ਹਿੱਕ ਤੇ ਸਤ ਅਠ ਜਰਵਾਣਿਆਂ ਨੇ ਚੜ੍ਹ ਕੇ ਢਾ ਕੇ ਦਸਤਾਰ, ਕਛਹਿਰਾ ਅਤੇ ਕਕਾਰ[x] ਉਤਾਰੇ ਤਾਂ ਇਕ ਵਾਰ ਤਾਂ ਅੱਖਾਂ ਅਗੇ ਅਨ੍ਹੇਰ ਆ ਗਿਆ ਸੀ। ਬ੍ਰਿਧ

* ਚਿਠੀ ਨੰ: ੮, ਰਾਜ ਮੰਦਰੀ ਤੋਂ

x ਪੁਰਾਣੇ ਸਮਿਆਂ ਵਿਚ ਜੇਲ੍ਹਾਂ ਵਿਚ ਸਿੰਘਾਂ ਨੂੰ ਕੈਦ ਹੋਣ ਪਰ ਸਿਰ ਪਰ ਬੰਨ੍ਹਣ ਲਈ ਸਾਫੇ ਨਹੀਂ ਮਿਲਦੇ ਸਨ, ਸਗੋਂ ਟੋਪੀ ਦਿਤੀ ਜਾਂਦੀ ਸੀ, ਇਸੇ ਤਰ੍ਹਾਂ ਕਛਹਿਰਾ, ਕੜਾ ਆਦਿ ਕਕਾਰ ਭੀ ਉਤਾਰ ਲਏ ਜਾਂਦੇ ਸਨ। ੩੦ ਮਾਰਚ ੧੯੧੬ ਨੂੰ ਦੂਜੇ ਮੁਕੱਦਮਾ ਸਾਜ਼ਸ਼ ਲਾਹੌਰ ਦਾ ਫੈਸਲਾ ਹੋਣ ਪਰ ਜਦ ਸਿੰਘਾਂ ਤੋਂ ਜ਼ਬਰਦਸਤੀ ਦਸਤਾਰੇ ਤੇ ਕਕਾਰ ਖੋਹੇ ਗਏ ਤਾਂ ਸਿੰਘਾਂ ਪਰ ਸਖਤੀ ਭੀ ਹੋਈ ਸੀ। ਇਸੇ ਸਬੰਧ ਵਿਚ ਬਾਉਲੀ ਸਾਹਿਬ ਗੁਰਦੁਆਰੇ ਲਾਹੌਰ ਦੀ ਸੰਗਤ ਨੇ ਮਤਾ ਪਾਸ ਕੀਤਾ ਸੀ ਕਿ ਸਿਖ ਕੈਦੀਆਂ ਨੂੰ ਦਸਤਾਰੇ ਤੇ ਕਕਾਰ ਦਿਤੇ ਜਾਣ, ਇਸੇ ਤਰ੍ਹਾਂ ਉਸ ਸਮੇਂ ਦਿੱਲੀ ਤੇ ਹੋਰ ਬਹੁਤ ਥਾਈਂ ਦੀਵਾਨਾਂ ਵਿਚ ਮਤੇ ਪਾਸ ਹੋਏ ਸਨ। ਓੜਕ ੧੯੨੧-੨੨ ਵਿਚ ਸਿਖ ਕੈਦੀਆਂ ਨੂੰ ਦਸਤਾਰੇ

(ਦੇਖੋ ਅਗਲਾ ਪਨਾ)

ਬਾਬਾ ਰਾਮ ਸਿੰਘ ਜੀ* ਮੈਥੋਂ ਮੂਹਰੇ ਦੀ ਕੋਠੜੀ ਵਿਚ ਇਸੇ ਪ੍ਰਕਾਰ ਢਾਹੇ ਗਏ ਤੇ ਪਿਆਰੇ ਕਕਾਰਾਂ ਤੋਂ ਹੀਨ ਕੀਤੇ ਗਏ । ਇਸ ਤਰ੍ਹਾਂ ਸਾਰੇ ਸਿੰਘਾਂ ਦਾ ਸਮਾਚਾਰ ਸੁਣ ਕੇ ਅਤੇ ਵਿਸ਼ੇਸ਼ ਕਰਕੇ ਜਦੋਂ ਇਹ ਸੁਣਿਆ ਕਿ ਆਪ ਅਤੇ ਸਿਆਸਤ ਖਾਨੇx ਵਿਚਲੇ ਹੋਰ ਸਭ ਸੱਜਣਾਂ ਨਾਲ ਕੇਸਾਂ ਤੋਂ ਫੜ ਕੇ ਕੁਟਕੁਟਾਈ ਦਾ ਸਲੂਕ ਹੋਇਆ; ਉਹ ਮੇਰੀ ਲਾਈਫ ਦਾ ਪਹਿਲਾ ਅਤੇ ਇਕੋ ਹੀ ਦਿਹਾੜਾ ਸੀ ਕਿ ਮੈਂ ਭਾਣੇ ਰਜਾਈਂ ਹੁਕਮ ਦੇ ਰੰਗਾਂ ਵਿਚੋਂ ਉਖੜ ਕੇ ਅਤਿ ਬਿਆਕੁਲਤਾ ਨੂੰ ਪ੍ਰਾਪਤ ਹੋਇਆ। ਮੇਰੇ ਚੰਗੇ ਭਾਗਾਂ ਨੂੰ ਭਾ: ਅਤਰ ਸਿੰਘ ਜੀz ਮੇਰੇ ਲਾਗੇ ਦੀ ਤੀਜੀ ਕੋਠੜੀ ਵਿਚ ਬੰਦ ਸਨ। ਉਨ੍ਹਾਂ ਨੂੰ ਦਾਸ ਨੇ ਪ੍ਰਾਰਥਨਾ ਕੀਤੀ ਕਿ ਬਾਣੀ ਦਾ ਪਾਠ ਕਰੋ। ਉਨ੍ਹਾਂ ਨੂੰ ਪਹਿਲਾਂ ਹੀ ਇਹੋ ਫੁਰਨਾ ਫੁਰ ਚੁਕਿਆ ਸੀ। ਤਾਬੜ ਤੋੜ ਬਾਣੀ ਦੀ ਛਹਿਬਰ ਲਾ ਦਿੱਤੀ। ਅੰਮ੍ਰਿਤ ਬਾਣੀ ਦੀ ਅੰਮ੍ਰਿਤ ਕਲਾ ਦੇ ਪ੍ਰਭਾਵ ਤੇ ਸੱਤਾ ਨੇ ਫੇਰ ਬਿਰਤੀ ਨੂੰ ਚੜ੍ਹਦੇ ਰੰਗਾਂ ਵਿਚ ਜਾ ਠਹਿਰਾਇਆ ਅਤੇ ਵੈਰਾਗ ਦਾ ਵੇਗ ਅਜਿਹਾ ਉਮਡਿਆ ਕਿ ਜ਼ੋਰ ਦੀ ਠਾਠਾਂ ਮਾਰ ਮਾਰ ਬਾਹਰ ਨੂੰ ਆਵੇ। ਅਤੇ ਭਾਣਾ ਅਗੇ ਨਾਲੋਂ ਭੀ ਮਿੱਠਾ ਲਗੇ ।

---

(ਪਿਛਲੇ ਪੰਨੇ ਦਾ ਬਾਕੀ ਰਹਿੰਦਾ ਫੁਟ ਨੋਟ)

ਤੇ ਕਕਾਰ ਮਿਲਣ ਲਗੇ। ਏਸ ਮੁਕੱਦਮੇ ਵਾਲੇ ਸਿੰਘ ਜੇਲ੍ਹ ਵਿਚ ਪਹਿਲਾਂ ਨੰਗੇ ਸਿਰ ਹੀ ਰਹੇ ਯਾ ਜੋ ਕੋਈ ਛੋਟਾ ਪਰਨਾ ਯਾ ਰੁਮਾਲ ਮਿਲ ਜਾਂਦਾ ਤਾਂ ਉਹ ਸਿਰ ਪਰ ਸਜਾ ਲੈਂਦੇ। ਕਦੇ ਕਦੇ ਜੇਲ੍ਹ ਵਾਲੇ ਜ਼ਬਰਦਸਤੀ ਲੁਹਾ ਭੀ ਲੈਂਦੇ। ਇਸੇ ਤਰ੍ਹਾਂ ਪੁਰਾਣੇ ਵਕਤਾਂ ਵਿਚ ਜੋ ਕੋਈ ਰਹਿਤ ਮਰਯਾਦਾ ਦਾ ਪ੍ਰੇਮੀ ਸਿਖ ਕਿਸੇ ਫੌਜਦਾਰੀ ਮੁਕੱਦਮੇ ਵਿਚ ਕੈਦ ਹੋ ਜਾਂਦਾ ਤਾਂ ਉਸ ਨੂੰ ਬੜੀ ਔਕੁੜ ਪੇਸ਼ ਆਉਂਦੀ। ਸ: ਗੁਰਮੁਖ ਸਿੰਘ ਜਬੋ ਮਾਜਰਾ ਜ਼ਿਲਾ ਲੁਧਿਆਣਾ, ਮਿੰਟਗੁਮਰੀ ਜੇਲ੍ਹ ਵਿਚ ਕਈ ਸਾਲ ਕੰਬਲ ਪਾੜ ਪਾੜ ਸਿਰ ਪਰ ਦਸਤਾਰਾ ਸਜਾਉਂਦਾ ਰਿਹਾ, ਪਰ ਉਸ ਟੋਪੀ ਨ ਲਈ। ਤਕਲੀਫਾਂ ਸਹਿ ਲਈਆਂ। ਜਿਸ ਕਿਸੇ ਨੇ ਪਹਿਲੇ ਪਹਿਲ ਜੇਲ੍ਹ ਮੈਨੂਅਲ ਬਣਾਈ, ਉਸ ਨੇ ਕੈਦੀਆਂ ਨੂੰ ਇਨਸਾਨ ਨਹੀਂ ਸਮਝਿਆ, ਇਸੇ ਲਈ ਇਹਨਾਂ ਦੀ ਖੁਰਾਕ, ਆਰਾਮ ਤੇ ਧਰਮ ਕਰਮ ਬਾਰੇ ਲੋੜੀਂਦਾ ਖਿਆਲ ਨਹੀਂ ਰਖਿਆ ਗਿਆ ਸੀ।

* ਪਿੰਡ ਫਲੇਵਾਲ ਜ਼ਿਲਾ ਲੁਧਿਆਣਾ ਜੋ ੧੧ ਜੂਨ ੧੯੩੦ ਨੂੰ ਚਲਾਣਾ ਕਰ ਗਏ।

x ਲਾਹੌਰ ਸੈਂਟਰਲ ਜੇਲ੍ਹ ਦੇ ਪੂਰਬੀ ਹਿਸੇ ਵਿਚ ਬਹੁਤ ਸਾਰੀਆਂ ਕੋਠੀਆਂ ਹਨ। ਇਨ੍ਹਾਂ ਕੋਠੀਆਂ ਵਾਲੇ ਬਲਾਕ ਨੂੰ ਸਿਆਸਤ ਖਾਨਾ ਆਖਦੇ ਹਨ ।

z ਪਿੰਡ ਧੀਕਮ ਪੂਰਾ ਥਾਣਾ ਚਕਵਾਲ ਜ਼ਿਲਾ ਜਿਹਲਮ ।

**ਦਰੋਗੇ ਦਾ ਫਲੋਹਾਰ ਭੇਜਣਾ**

ਓਧਰ ਫਲ ਆਦਿਕ ਜੋ ਕੁਛ ਮਿਲਦਾ ਸੀ ਬੰਦ ਹੋ ਗਿਆ। ਸੁਤੇ ਹੀ ਕੜਾਕਾ ਲਗਣਾ ਸੀ, ਸੋ ਅਣਪੁਛ ਹੀ ਕੜਾਕਾ ਲਗਿਆ ਰਿਹਾ।* ਦੂਜੇ ਦਿਨ ਰਾਤ ਸਮੇਂ ਰਹਿਰਾਸ ਦੇ ਪਾਠ ਤੋਂ ਪਸਚਾਤ ਲਾਹੌਰ ਜੇਲ੍ਹ ਦਾ ਚੀਫ਼ ਹੈਡਵਾਰਡਰ (ਸ਼ਾਇਦ ਪੋਹੂ ਰਾਮ ਜਿਸ ਦਾ ਨਾਮ ਸੀ) ਫਲਾਂ ਦੀ ਟੋਕਰੀ ਲਿਆਇਆ ਅਤੇ ਆਖਣ ਲਗਾ ਕਿ 'ਇਹ ਜੇਲ੍ਹਰ ਨੇ ਗੁਪਤ ਭੇਜੀ ਹੈ। ਆਪਣਿਓਂ ਪੱਲੇਓਂ ਖ਼ਰਚ ਕਰਕੇ ਮੰਗਵਾਈ ਹੈ ਤੇ ਇਹ ਖ਼ਾਸ ਆਪ ਵਾਸਤੇ ਹੀ ਮੰਗਵਾਈ ਹੈ। ਤੇ ਮੈਨੂੰ ਹੁਕਮ ਹੋਇਆ ਹੈ ਕਿ ਗੁਪਤੋ ਗੁਪਤੀ ਖੁਆਕੇ ਆਈਂ।' ਮੈਂ ਆਖਿਆ, 'ਉਸ ਰਾਕਸ਼ ਸੁਭਾਉ ਨਿਰਦਈ ਪੁਰਸ਼ ਦੇ ਹਿਰਦੇ ਅੰਦਰ ਇਹ ਗੱਲ ਕਿਕੂੰ ਆਈ।' ਉਸ ਆਖਿਆ ਕਿ 'ਅੱਜ ਤੀਏ ਪਹਿਰ ਜੇਲ੍ਹਰ, ਸੁਪ੍ਰੰਟੰਡੰਟ ਆਦਿਕ ਸਾਰਾ ਅਮਲਾ ਐਥੇ ਆਪ ਨੂੰ ਦੇਖਣ ਆਇਆ ਸੀ। ਮੈਂ ਭੀ ਨਾਲ ਹੀ ਸੀ। ਆਪ ਆਪਣੇ ਧਿਆਨ ਅੰਦਰ ਮਗਨ ਬੈਠੇ ਸੀ। ਕੋਈ ਪੰਦਰਾਂ ਬੀਸ ਮਿੰਟ ਅਸੀਂ ਸਾਰੇ ਆਪ ਦੇ ਸਾਹਮਣੇ ਖੜੇ ਰਹੇ, ਪਰ ਆਪ ਨੂੰ ਕੋਈ ਸੁਧ ਬੁਧ ਨਹੀਂ। ਅਡੋਲ ਤੇ ਅਹਿੱਲ ਇਸ ਤ਼ਰ੍ਹਾਂ ਦੀ ਸਮਾਧੀ ਲਗੀ ਹੋਈ ਸੀ ਕਿ ਸੁਆਸ ਤਕ ਆਉਣ ਦੀ ਭੀ ਬਿੜਕ ਨਹੀਂ ਸੀ ਆਉਂਦੀ। ਆਪ ਦੀ ਇਸ ਦਸ਼ਾ ਦਾ ਐਸਾ ਅਸਰ ਤੇ ਰੁਅਬ ਸਾਰਿਆਂ ਉਪਰ ਪਿਆ ਕਿ ਕਿਸੇ ਦੀ ਹਿੰਮਤ ਨਹੀਂ ਪਈ ਕਿ ਆਪ ਨੂੰ ਬੁਲਾ ਸਕੇ। ਚੁਪ ਚਾਪ ਪਿਛਾਂਹ ਨੂੰ ਮੁੜ ਗਏ। ਆਪ ਦੀ ਇਸ ਦਸ਼ਾ ਨੂੰ ਦੇਖ ਕੇ ਦਰੋਗੇ ਦੇ ਪੱਥਰ ਹਿਰਦੇ ਤੇ ਡੂੰਘਾ ਅਸਰ ਹੋਇਆ ਅਤੇ ਇਸੇ ਅਸਰ ਦੇ ਅਧੀਨ ਹੋ ਕੇ ਉਸ ਨੇ ਸੁਪ੍ਰੰਟੰਡੰਟ ਤੋਂ ਚੋਰੀ ਇਹ ਫਲ ਪ੍ਰਸ਼ਾਦਿ ਭੇਜਿਆ ਹੈ। ਆਸ਼ਾ ਹੈ ਆਪ ਅੰਗੀਕਾਰ ਕਰੋਗੇ ਕਿਉਂਕਿ ਮੈਨੂੰ ਹੁਕਮ ਹੈ ਕਿ ਆਪਣੇ ਸਾਹਮਣੇ ਖਿਲਾ ਕੇ ਜਾਵਾਂ।' ਮੈਂ ਆਖਿਆ, 'ਭਾਈ ਸਾਨੂੰ ਵੰਡ ਕੇ ਛਕਣ ਦਾ ਹੁਕਮ ਹੈ। ਜੇ ਮੇਰੇ ਹੋਰਸ ਵੀਰਾਂ ਨੂੰ ਭੀ ਜੋ ਮੇਰੇ ਨਾਲ ਕੜਾਕਾ ਕਟ ਰਹੇ ਹਨ, ਇਨ੍ਹਾਂ ਵਿਚੋਂ ਵਰਤਦਾ ਛਾਂਦਾ ਦੇ ਆਵੇਂ ਤਾਂ ਮੈਂ ਭੀ ਛਕ ਲਊਂ ਨਹੀਂ ਤਾਂ ਤੂੰ ਵਾਪਸ ਲੈ ਜਾ। ਮੇਰਾ ਦਰੋਗੇ ਨੂੰ ਧੰਨਵਾਦ ਆਖ ਦੇਵੀਂ। ਉਸ ਨੇ ਹੁੱਤ ਨਹੀਂ ਕੀਤੀ, ਤੁਰੰਤ ਹੀ ਜਿਥੇ ਜਿਥੇ ਤੇ ਜਿਸ ਜਿਸ ਵੀਰ ਪਿਆਰੇ ਨੂੰ

---

* ਭਾਈ ਸਾਹਿਬ ਜਿਤਨਾ ਚਿਰ ਲਾਹੌਰ ਸੈਂਟਰਲ ਜੇਲ੍ਹ ਵਿਚ ਮੁਕੱਦਮੇ ਦੇ ਸਮੇਂ ਵਿਚ ਰਹੇ ਆਪ ਨੂੰ ਆਪਣੇ ਘਰ ਦੇ ਖ਼ਰਚ ਉਤੇ ਫਲ ਖਾਣ ਨੂੰ ਮਿਲਦੇ ਰਹੇ। ਜੇਲ੍ਹ ਵਿਚ ਆਪ ਲਈ ਰੋਟੀ ਦਾ ਪ੍ਰਬੰਧ ਨਹੀਂ ਸੀ ਤੇ ਘਰੋਂ ਮੰਗਵਾ ਕੇ ਪ੍ਰਸ਼ਾਦ ਛਕਣ ਦੀ ਹਾਕਮਾਂ ਇਜ਼ਾਜਤ ਨਹੀਂ ਦਿਤੀ ਸੀ, ਸਿਰਫ਼ ਫਲਾਂ ਦੀ ਇਜਾਜ਼ਤ ਦਿਤੀ ਸੀ। ਦਰੋਗੇ ਦਾ ਨਾਮ ਨਵਾਬ ਬੇਗ ਸੀ, ਇਹ ਦਿੱਲੀ ਦੇ ਰਹਿਣ ਵਾਲਾ ਸੀ।

ਮੈਂ ਆਖਿਆ ਸੀ, ਉਸੇ ਉਸੇ ਕੋਠੜੀ ਵਿਚ ਉਨ੍ਹਾਂ ਨੂੰ ਆਪਣੇ ਹਥੀਂ ਗਫੇ ਭੁੰਚਾ ਕੇ ਆਇਆ ਅਤੇ ਉਨ੍ਹਾਂ ਦੀਆਂ ਛਿਲੜਾਂ ਲਿਆ ਕੇ ਮੈਨੂੰ ਵਿਖਾਈਆਂ। ਤਾਂ ਮੈਂ ਗੱਫਾ ਛਕਿਆ। ਮੈਨੂੰ ਗੱਫਾ ਛਕਾ ਕੇ ਮੇਰੀਆਂ ਜੂਠੀਆਂ ਛਿਲੜਾਂ ਆਪਣੇ ਹੱਥੀਂ ਹੂੰਝ ਕੇ ਲੈ ਗਿਆ, ਮੈਂ ਆਖਿਆ ਕਿ 'ਤੁਸੀਂ ਬ੍ਰਾਹਮਣ ਹੋ ਕੇ ਐਤਨਾ ਭਾਰ ਕਿਉਂ ਚੜ੍ਹਾਉਂਦੇ ਹੋ,' ਤਾਂ ਕਹਿਣ ਲੱਗਾ ਕਿ 'ਮੈਂ ਬ੍ਰਾਹਮਣ ਨਹੀਂ ਮੈਂ ਤਾਂ ਮਹਾਂ ਪਾਪੀ ਹਾਂ, ਪਾਪੀਆਂ ਦਾ ਭਾਰ ਨਹੀਂ ਚੜ੍ਹਦਾ। ਅਤੇ ਨਾਲੇ ਮੈਂ ਤਾਂ ਹੁਕਮ ਮੰਨਦਾ ਹੋਇਆ ਐਸਾ ਕਰਦਾ ਹਾਂ। ਇਨ੍ਹਾਂ ਛਿਲੜਾਂ ਦਾ ਨਮੂਦ ਇਥੇ ਨਹੀਂ ਰਹਿਣ ਦੇਣਾ। ਅਤੇ ਜੇ ਇਹ ਭੇਦ ਸੁਪ੍ਰੰਟੰਡੰਟ ਨੂੰ ਪ੍ਰਗਟ ਹੋ ਜਾਏ ਤਾਂ ਮੈਂ ਮਾਰਿਆ ਜਾਵਾਂ।' ਬਸ, ਲਾਹੌਰ ਦਾ ਇਹ ਅਹਾਰ ਅਸਾਡਾ ਸੀ। ਉਸ ਤੋਂ ਦੂਜੇ 'ਤੀਜੇ ਦਿਨ ਚਾਲੇ ਪੈ ਗਏ। ਅਤੇ ਚਾਲਿਆਂ ਵੇਲੇ ਸਰਬੱਤ ਸਜਣਾਂ ਦੇ ਦਰਸ਼ਨ ਹੋ ਗਏ। ਵੀਰ ਦਲੀਪ ਸਿੰਘ ਜੀ ਦੇ ਇਹ ਅਖ਼ੀਰਲੇ ਦਰਸ਼ਨ ਸਨ। ਉਸ ਤੋਂ ਪਸਚਾਤ ਅਜ ਤੀਕ ਉਨ੍ਹਾਂ ਦੇ ਪਵਿੱਤਰ ਦਰਸ਼ਨਾਂ ਤੋਂ ਵਾਂਜੇ ਬੈਠੇ ਹਾਂ। ਆਪ ਸੱਜਣਾਂ ਦੇ ਸੰਗ ਸਾਥ ਇਕ ਗੱਡੀ ਵਿਚ

**ਲਾਹੌਰ ਤੋਂ ਮੁਲਤਾਨ ਨੂੰ ਜਾਣਾ ੩ ਅਪ੍ਰੈਲ ੧੯੧੬ ਈ: ਰਾਤ ਦੇ ਨੌਂ ਵਜੇ ਦੀ ਗੱਡੀ**

ਬੈਠ ਕੇ ਮੁਲਤਾਨ ਨੂੰ ਜੋ ਪਿਆਨੇ ਹੋਏ ਸਨ, ਉਸ ਬ੍ਰਿਤਾਂਤ* ਨੂੰ ਆਪ ਜਾਣਦੇ ਹੀ ਹੋ ਕਿ ਕਿਵੇਂ ਸਹੋਦਰ ਵੀਰਾਂ ਦੇ ਸੰਗ ਬੈਠ ਕੇ ਪ੍ਰਸਪਰ ਪ੍ਰੇਮ ਉਮਾਹਾ ਬਣ ਰਿਹਾ ਸੀ ਅਤੇ ਕਿਵੇਂ ਰਾਇਵਿੰਡ ਦੇ ਸਟੇਸ਼ਨ ਉਤੇ ਸ੍ਰੀ ਮਾਨ ਭਾਈ ਰਾਮ ਸਿੰਘ ਜੀ ਗੁਜਰਵਾਲ ਅਤੇ ਭਾਈ ਅਰਜਨ ਸਿੰਘ ਜੀ ਜਗਰਾਵਾਂ ਦੀ ਮਾਈ ਦਯਾ ਕੌਰ ਦੇ ਦਰਸ਼ਨ ਹੋਏ। ਮਾਈ ਦੇ ਪ੍ਰਦਾਨ ਕੀਤੇ ਹੋਏ ਦੋ ਲੱਖ ਦਮੜਿਆਂ ਵਿਚੋਂ ਸਵਾ ਲਖ ਤਾਂ ਸਮੂਹ ਵੀਰਾਂ ਦੇ ਲੇਖੇ ਲਗ ਗਿਆ ਸੀ ਅਤੇ ਸਵਾ ਲਖ ਬਾਕੀ ਰਹਿੰਦੇ ਦਾ ਫਲੋਹਾਰ ਦਾਸ ਨੇ ਮੁਲਤਾਨ ਸਟੇਸ਼ਨ ਤੇ ਜਾ ਕੇ ਬਣਾਇਆ ਜੋ ਰਲ ਮਿਲ ਕੇ ਛਕਿਆ ਛਕਾਇਆ। ਆਪ ਸੱਜਣਾਂ ਦੇ ਵਿਛੋੜੇ ਤਾਂ ਮਿੰਟਗੁਮਰੀ ਸਟੇਸ਼ਨ ਤੇ ਹੀ ਹੋ ਚੁੱਕੇ ਸਨ। ਪ੍ਰੰਤੂ ਦਾਸ ਨੂੰ ਅੱਜ ਤਾਈਂ ਉਹ ਵਿਛੋੜੇ ਦੀਆਂ ਘੜੀਆਂ ਯਾਦ ਹਨ। ਉਹ ਨਕਸ਼ਾ ਮੇਰੀਆਂ ਅੱਖੀਆਂ ਦੇ ਅੱਗੇ ਹੁਣ ਤਕ ਉਕਰਿਆ ਪਿਆ ਹੈ ਕਿ ਅਪਾਰ ਵੈਰਾਗ ਬਿਰਹੁੰ ਦੀ ਦਸ਼ਾ ਵਿਚ ਸ੍ਰੀਮਾਨ ਬਾਬਾ ਰਾਮ ਸਿੰਘ ਜੀx ਤੇ ਭਾ:ਹਰਿਭਜਨ ਸਿੰਘo

---

* ਵੇਖੋ ਅੰਤਕਾ ਨੰ: ੧।

x ਪਿੰਡ ਫੱਲੇਵਾਲ ਜ਼ਿਲਾ ਲੁਧਿਆਣਾ।

o ਪਿੰਡ ਚਮਿੰਡਾ ਜ਼ਿਲਾ ਲੁਧਿਆਣਾ।

ਭਾਈ ਮਹਿੰਦਰ ਸਿੰਘ ਜੀ,x ਆਦਿਕ* ਸਰਬਤ੍ਰ ਵੀਰ ਜੁਦਾ ਹੋਏ। ਆਪ ੦ ਸਜਣਾਂ ਦਾ ਇਹ ਦਰਸ ਮਿਲਾਪ ਭੀ ਛੇਕੜਲਾ ਦਰਸ-ਮਿਲਾਪ ਸੀ ਜੋ ਅਜ ਤਾਈਂ ਫੇਰ ਨਸੀਬ ਨਹੀਂ ਹੋਇਆ। ਆਪਣੇ ਵੀਰਾਂ ਤੋਂ ਵਛੁੰਨੇ ਦਾਸ ਨੂੰ ਉਸ ਸਮੇਂ ਸਪਸ਼ਟ ਭਾਸ ਰਿਹਾ ਸੀ ਕਿ "ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ"** ਪ੍ਰੰਤੂ ਇਸ ਦ੍ਰਿੜ੍ਹ ਵਿਸ਼ਵਾਸ ਨੇ—ਕਿ ਆਤਮ ਸੰਜੋਗੀ ਵੀਰਾਂ ਦੇ ਆਤਮ ਮਿਲਾਪ ਸਦਾ ਹੀ ਬਝੇ ਰਹਿੰਦੇ ਹਨ—ਦਾਸ ਦੇ ਬਿਰਹੋਂ ਕੁਠੇ ਹਿਰਦੇ ਨੂੰ ਹੋਰ ਭੀ ਆਤਮ ਬੈਰਾਗ ਭਿੰਨੀ ਉਚ ਰੰਗੀ ਬਿਵਸਥਾ ਵਿਚ ਉਭਾਰਿਆ। ਵੀਰ ਜੋ ਨਾਲ ਸਨ ਤਿਨ੍ਹਾਂ ਦੀ ਦਸ਼ਾ ਭੀ ਦਾਸ ਨੂੰ ਉਸ ਸਮੇਂ ਇਸ ਪ੍ਰਕਾਰ ਬੈਰਾਗ ਰੂਪੀ ਪ੍ਰਤੀਤ ਹੁੰਦੀ ਸੀ। ਮੁਲਤਾਨ ਦੇ ਸਟੇਸ਼ਨੋਂ ਉਤਰਦੇ ਸਾਰ ਇਕ ਭਲੇ ਲੋਕ ਇੰਸਪੈਕਟਰ ਪੁਲਿਸ ਨੇ ਉਕਤ ਦਮੜੇ ਵਿਚੋਂ ਬਾਰਾਂ ਆਨੇ ਦਾ ਫਲ ਕੇਲਾ ਆਦਕ ਮੰਗਾ ਦਿਤਾ ਅਤੇ ਬਾਕੀ ਪੈਸਿਆਂ ਦੀ ਸਿਰ ਖਿੰਡੀ ਲੈ ਕੇ ਜਲ ਛਕਿਆ। ਇਹ ਮਾਈ ਜੀ ਦੇ ਹੱਥੋਂ ਦਿਤੇ ਗਫਿਆਂ ਦਾ ਪ੍ਰੀਤੀ ਭੋਜਨ ਭੀ ਅਜ ਛੇਕੜਲਾ ਹੋ ਚੁਕਾ। ਜਿਸ ਨੇ ਐਸਾ ਕ੍ਰਿਤਾਰਥ ਕੀਤਾ ਕਿ ਇਸ ਤੋਂ ਪਸ਼ਚਾਤ ਅਨੇਕਾਂ ਹੀ ਦਿਹਾੜੇ ਨਿਰਜਲ ਤੇ ਨਿਰਾਹਾਰ ਹੀ ਬਤੀਤ ਹੋਏ। ਪ੍ਰੰਤੂ ਐਸਾ ਪ੍ਰਤੀਤ ਹੁੰਦਾ ਹੈ ਕਿ ਇਨ੍ਹਾਂ ਪ੍ਰੇਮ ਗਫਿਆਂ ਨੇ ਭਾਣੇ ਅੰਦਰ ਹੀ ਸਮੇਂ ਸਾਰ ਮਿਲਣਾ ਸੀ। ਕਿਉਂਕਿ ਫੇਰ ਆਉਣ ਵਾਲੀ ਕਰੜੀ ਪ੍ਰੀਖਯਾ ਦੇ ਦਿਨ ਨਾਲ ਲਗਦੇ ਹੀ ਆਉਣੇ ਸਨ। ਸੋ ਮੁਲਤਾਨ ਜੇਲ੍ਹ ਅੰਦਰ ਆ ਪੁਜੇ।

ਤਾਂ ਉਥੋਂ ਦਾ ਮਲੇਛ ਬ੍ਰਿਤੀ ਦਰੋਗਾz ਅਸਾਡੇ ਸਾਰਿਆਂ ਦੇ ਸੀਸ ਨੰਗੇ ਦੇਖ ਕੇ ਸੜ ਗਿਆ। ਅਤੇ ਹੁਕਮ ਦੇਣ ਲਗਾ ਕਿ ਛੇਤੀ ਟੋਪੀ ਇਨ੍ਹਾਂ ਦੇ ਸਿਰ ਤੇ ਰਖੋ। ਮੇਰੇ ਮੂੰਹੋਂ ਝਬਦੇ ਹੀ ਜੋਸ਼ ਭਰਿਆ ਕੜਾਕੇਦਾਰ ਉਤਰ ਨਿਕਲ

**ਟੋਪੀ ਨਾ ਪਾਉਣ ਦਾ ਝਗੜਾ**

ਗਿਆ ਕਿ 'ਖ਼ਬਰਦਾਰ! ਐਸੀ ਭ੍ਰਸ਼ਟ ਚੀਜ਼ ਦਾ ਨਾਉਂ ਸਾਡੇ ਅਗੇ ਨਹੀਂ ਲੈਣਾ ਜੋ ਸਾਡੇ ਧਰਮ ਤੋਂ ਵਿਰੁੱਧ ਹੈ। ਅਸੀਂ ਇਸ ਦਾ ਨਾਉਂ ਭੀ ਸੁਣਨਾ ਨਹੀਂ ਚਾਹੁੰਦੇ। ਅਤੇ ਦੁਨੀਆਂ ਵਿਚ ਕੋਈ ਐਸੀ

---

x ਪਿੰਡ ਮਾਜਰੀ ਮੁਤਸਿਲ ਖੰਨਾ ਜ਼ਿਲਾ ਲੁਧਿਆਣਾ।

*ਭਾਈ ਹਰਨਾਮ ਸਿੰਘ ਕਾਲਾ ਸੰਘਾ (ਕਪੂਰਥਲਾ) ਭਾਈ ਕ੍ਰਿਪਾ ਸਿੰਘ ਲੰਗ ਮਜਾਰੀ (ਹੁਸ਼ਿਆਰਪੁਰ), ਭਾਈ ਨਰਾਇਣ ਸਿੰਘ ਪਟਿਆਲਾ, ਭਾਈ ਸੁਲਤਾਨ ਸ਼ਾਹ ਪਿੰਡ ਭਿਖੀ ਵਿੰਡ ਜ਼ਿਲਾ ਲਾਹੌਰ, ਭਾਈ ਲਾਭ ਸਿੰਘ ਵਲਟੋਹਾ ਜ਼ਿਲਾ ਲਾਹੌਰ।

੦ ਦਾਸ ਨੂੰ ਇਸ ਦਿਨ ਤੋਂ ੧੨ ਸਾਲ ਬਾਅਦ ਭਾਈ ਸਾਹਿਬ ਦੇ ਨਾਗਪੁਰ ਜੇਲ੍ਹ ਵਿਚ ਸਤੰਬਰ ੧੯੨੮ ਵਿਚ ਦਰਸ-ਮਿਲਾਪ ਹੋਏ। (ਨਾਹਰ ਸਿੰਘ ਗਯਾਨੀ)

** ਆਸਾ ਮ: ੧; ੪੩੯

z ਦਰੋਗਾ ਸਦਾ ਨੰਦ, ਏਹ ਮੁਲਤਾਨ ਦਾ ਹੀ ਰਹਿਣ ਵਾਲਾ ਸੀ।

ਤਾਕਤ ਨਹੀਂ ਜੋ ਜ਼ਬਰਦਸਤੀ ਅਸਾਂ ਨੂੰ ਇਸ ਦੇ ਰਖਣ ਲਈ ਮਜਬੂਰ ਕਰ ਸਕੇ। ਜਾਨ ਹੀਲ ਦੇਵਾਂਗੇ ਪਰ ਇਸ ਨੂੰ ਨੇੜੇ ਨਹੀਂ ਆਉਣ ਦੇਵਾਂਗੇ।' ਇਸ ਤਾੜਨਾ ਪੂਰਤ ਭਬਕ ਨਾਲ ਉਕਤ ਮਲੇਛ ਉਥੇ ਹੀ ਛਪਨ ਹੋ ਕੇ ਦੜਕ ਗਿਆ, ਕੁਸਕਿਆ ਨਹੀਂ। ਪ੍ਰੰਤੂ ਅੰਦਰੋ ਅੰਦਰੀ ਵਿਸ ਘੋਲਣ ਲੱਗਾ ਤੇ ਝਟ ਪਟ ਬੜੀਆਂ ਬੜੀਆਂ ਸਖ਼ਤ ਮੁਸ਼ੱਕਤਾਂ ਲਿਖ ਕੇ ਅਸਾਨੂੰ ਕੰਮਾਂ ਉਤੇ ਤੋਰਨ ਨੂੰ ਅਮਾਦਾ ਹੋਇਆ। ਅਸੀਂ ਆਖਿਆ, 'ਕੀ ਤੁਹਾਡੇ ਅੰਦਰ ਜ਼ਰਾ ਭਰ ਇਨਸਾਨਾਂ ਵਾਲੀ ਦਇਆ ਦਾ ਅੰਸ਼ ਹੈ ? ਇਤਨੇ ਲੰਬੇ ਸਫ਼ਰ ਤੋਂ ਡੰਡੇ ਬੇੜੀਆਂ ਹਥਕੜੀਆਂ ਨਾਲ ਜਕੜੇ ਆਏ ਹਾਂ। ਕੋਈ ਆਰਾਮ ਨਹੀਂ ਲੈਣ ਦਿਤਾ, ਪ੍ਰਸ਼ਾਦ ਆਦਿਕ ਦਾ ਕੋਈ ਪ੍ਰਬੰਧ ਨਹੀਂ ਕੀਤਾ, ਇਸ਼ਨਾਨ ਤਾਂ ਅਸੀਂ ਟੇਸ਼ਨ ਪਰ ਹੀ ਕਰ ਆਏ ਸਾਂ, ਤੁਹਾਨੂੰ ਮੁਸ਼ੱਕਤਾਂ ਦੇਣ ਦੀ ਪੈ ਗਈ ਹੈ।' ਪ੍ਰੰਤੂ ਉਸ ਨੇ ਕੱਖ ਪ੍ਰਵਾਹ ਨਾ ਕੀਤੀ ਤੇ ਮਨ-ਮੰਨੀਆਂ ਕਰੜੀਆਂ ਤੇ ਕਰੜੀਆਂ ਮੁਸ਼ੱਕਤਾਂ ਲਿਖ ਦਿੱਤੀਆਂ। ਇਤਨੇ ਨੂੰ ਜੇਲ੍ਹ ਦਾ ਮੈਡੀਕਲ ਅਫ਼ਸਰ ਨਰਾਇਣ ਦਾਸ ਨਾਮੇ ਆ ਗਿਆ, ਜੋ ਬੜਾ ਨੇਕ ਨਿਹਾਦ ਤੇ ਭਲਾ ਪੁਰਸ਼ ਸੀ। ਉਸ ਨੂੰ ਮੈਂ ਆਖਿਆ ਕਿ 'ਇਹ ਅਜਬ ਤਰੀਕਾ ਇਸ ਜੇਲ੍ਹ ਅੰਦਰ ਵੇਖਿਆ ਹੈ ਕਿ ਅਜੇ ਮੈਡੀਕਲ ਅਫ਼ਸਰ ਨੇ ਮੁਲਾਹਜ਼ਾ ਹੀ ਨਾ ਕੀਤਾ ਹੋਵੇ ਅਤੇ ਜੇਲਰ ਪਹਿਲਾਂ ਹੀ ਆਪਣੇ ਆਪ ਮਨ-ਮੰਨੀਆਂ ਮੁਸ਼ੱਕਤਾਂ ਲਿਖ ਦੇਵੇ। ਕੀ ਜੇਲਰ ਨੂੰ ਇਹ ਅਧਿਕਾਰ ਹਾਸਲ ਹੈ ?' ਮੈਡੀਕਲ ਅਫ਼ਸਰ ਨੇ ਤੁਰੰਤ ਹੀ ਮੁਲਾਹਜ਼ਾ ਕਰਨਾ ਸ਼ੁਰੂ ਕਰ ਦਿਤਾ, ਪਰ ਉਸ ਦੀ ਰਾਇ ਤੋਂ

**ਸਖ਼ਤ ਮੁਸ਼ੱਕਤਾਂ**

ਵਿਰੁਧ ਮੱਲੋ ਮੱਲੀ ਅਸਾਂ ਨੂੰ ਉਹੋ ਹੀ ਸਖ਼ਤ ਮੁਸ਼ੱਕਤਾਂ ਦਿਤੀਆਂ ਗਈਆਂ ਜੋ ਕਿ ਦਰੋਗਾ ਖ਼ੁਦ ਆਪਣੇ ਹੱਥੀਂ ਅਸਾਡੇ ਟਿਕਟਾਂ ਉਤੇ ਲਿਖ ਚੁੱਕਾ ਸੀ। ਇਹ ਲਿਖਤ ਹੁਣ ਤਕ ਟਿਕਟਾਂ ਉਤੇ ਮੌਜੂਦ ਹੈ। ਮੇਰਾ ਵਜ਼ਨ ੧੩੪ ਤੋਂ ੧੦੮ ਪੌਂਡ ਰਹਿ ਚੁੱਕਾ ਸੀ। ਉਪਰੋਂ ਕਈ ਦਿਨਾਂ ਦਾ ਕੜਾਕਾ ਸੀ। ਸਫ਼ਰ ਦਾ ਥਕੇਵਾਂ ਅਲੱਗ ਤੇ ਫੇਰ ਇਥੇ ਆ ਕੇ ਗੱਫਿਆਂ ਦਾ ਭੀ ਕੋਈ ਪ੍ਰਬੰਧ ਨਾ ਹੋਇਆ। ਇਨ੍ਹਾਂ ਹਾਲਤਾਂ ਦੇ ਹੁੰਦਿਆਂ ਹੋਇਆਂ

**ਵਜ਼ਨ ਵਿਚ ਘਾਟਾ**

੧੫ ਸੇਰ ਕਣਕ ਦੇ ਕੇ ਧੀਂਗੋ ਜੋਰੀ ਮੈਡੀਕਲ ਅਫ਼ਸਰ ਦੇ ਹੁਕਮ ਤੋਂ ਵਿਰੁੱਧ ਨਰਕ ਕੋਠੜੀ ਅੰਦਰ ਧੱਕ ਕੇ ਵਾੜ ਦਿੱਤਾ ਗਿਆ। ਬਾਕੀ ਸੱਜਣਾਂ ਨੂੰ ਭੀ ਇਸੇ ਤਰ੍ਹਾਂ ਕਿਸੇ ਨੂੰ ੧੫ ਸੇਰ ਕਿਸੇ ਨੂੰ ੧੯ ਸੇਰ ਦਾਣੇ ਦੇਕੇ ਕੋਠੜੀਆਂ ਵਿਚ ਬੰਦ ਕੀਤਾ ਗਿਆ ਤੇ ਦੋ ਸੱਜਣਾਂ ਨੂੰ ਬੰਬੇ ਗੇੜਨ ਤੇ ਲਾਇਆ ਗਿਆ। ਅਤੇ ਉਸ ਦਿਨ ਤੋਂ ਸਭ ਸੱਜਣ ਨਿਗ੍ਹਾ ਤੋਂ ਉਹਲੇ ਹੋ ਗਏ। ਦਾਸ ਅਤਿ ਨਿਰਬਲ ਹੋ ਚੁੱਕਾ ਸੀ।

ਚੱਕੀ ਦਾ ਪੁੜ ਚਕਣ ਦੀ ਭੀ ਪ੍ਰੋਖੋਂ ਨਹੀਂ ਸੀ। ਮਸ਼ਟ ਹੋ ਕੇ ਖੱਡੀ* ਤੇ ਪੈ ਰਿਹਾ। ਅਤੇ ਏਵੇਂ ਜਿਕੁਰ ਕਈ ਦਿਨ ਪਿਆ ਹੀ ਰਿਹਾ, ਕਿਸੇ ਨੇ ਖ਼ਬਰ ਨਹੀਂ ਲਈ, ਨਾ ਇਸ਼ਨਾਨ ਵਾਸਤੇ ਅੰਦਰੋਂ ਕਢਿਆ, ਮਦਾਨ ਤਾਂ ਕੀ ਹੋਣਾ ਸੀ। ਦਰੋਗਾ (ਸਦਾ ਨੰਦ ਖਤ੍ਰੀ) ਮਹਾਂ ਹਤਿਆਰਾ ਤਾਂ ਸੀ ਹੀ। ਦੂਜੇ ਕੱਟਰ ਆਰੀਆ, ਮਜ਼੍ਹਬੀ ਤਅੱਸਬ ਦਾ ਭਰਿਆ ਹੋਇਆ ਜਾਣ ਬੁਝ ਕੇ ਧਰਮ ਛੀਨ ਕਰਨਾ ਚਾਹੁੰਦਾ ਸੀ। ਤੀਜੇ ਆਉਣ ਸਾਰ ਹੀ ਉਸ ਦੇ ਨਾਲ ਕੜਾਕੇ ਮੜਾਕੇ ਹੋ ਪਏ। ਚੌਥੇ ਹੋਰ ਖ਼ਾਸ ਕਾਰਨ ਉਸ ਦੀ ਬਦ ਸਲੂਕੀ ਦਾ ਇਹ ਹੋਇਆ ਕਿ

**ਦਰੋਗੇ ਦਾ ਰਿਸ਼ਵਤ ਮੰਗਣਾ**

ਉਸੇ ਪਹਿਲੇ ਦਿਨ ਜਿਸ ਦਿਨ ਕਿ ਉਹ ਇਕ ਵਾਰਡ ਦੇ ਅੰਦਰ ਵੜ ਕੇ ਇਕੱਲਾ ਮੁਸ਼ੱਕਤਾਂ ਲਿਖਣ ਲਗਾ ਤਾਂ ਇਕ ਇਕ ਨੂੰ ਅੰਦਰ ਸਦਦਾ ਸੀ। ਮੇਰੀ ਵਾਰੀ ਆਈ ਤਾਂ ਮੈਨੂੰ ਆਖਣ ਲਗਾ ਕਿ 'ਸੁਣਿਆ ਹੈ ਕਿ ਤੂੰ ਬੜੇ ਅਮੀਰ ਘਰ ਦਾ ਲੜਕਾ ਹੈਂ। ਤੇਰਾ ਬਾਪ ਜੱਜ ਹੈ ਤੇ ਤੂੰ ਭੀ ਤਹਿਸੀਲਦਾਰ ਰਹਿ ਚੁਕਾ ਹੈਂ। ਤੇਰੇ ਦਿਨ ਅੱਛੀ ਤਰ੍ਹਾਂ ਲੰਘ ਜਾਣਗੇ ਜੇ ਤੂੰ ਸਾਡਾ ਭੀ ਖ਼ਾਸ ਖ਼ਿਆਲ ਰਖੇਂਗਾ।' ਇਸ ਦੇ ਉਤਰ ਵਿਚ ਉਸ ਦੀ ਰਮਜ਼ ਪਛਾਣ ਕੇ ਦਾਸ ਨੇ ਨਿਧੜਕ ਸੁਣਾ ਦਿਤਾ ਕਿ 'ਸਾਡੇ ਖ਼ਾਲਸਾ ਧਰਮ ਦੇ ਅਸੂਲਾਂ ਅੰਦਰ ਰਿਸ਼ਵਤ ਦੇਣਾ ਉਤਨਾ ਹੀ ਭਾਰੀ ਗੁਨਾਹ ਹੈ ਜਿਤਨਾ ਕਿ ਰਿਸ਼ਵਤ ਲੈਣ ਦਾ ਗੁਨਾਹ ਪਾਪ ਹੈ। ਦੂਜੇ ਮੈਂ ਅਮੀਰ ਨਹੀਂ ਫ਼ਕੀਰ ਹਾਂ। ਫ਼ਕੀਰ ਲੋਕਾਂ ਤੇ ਈਨ ਜਮਾਇਆਂ ਕੰਮ ਨਹੀਂ ਚਲਦੇ। ਫੇਰ ਤੂੰ ਵਿਚਾਰ ਕਿ ਅਸੀਂ ਕਿਹੜੇ ਮੁਕੱਦਮੇ ਵਿਚ ਆਏ ਹਾਂ। ਅਸੀਂ ਦੁਖ ਸੁਖ ਸਮ ਕਰ ਸਹਿਣਾ ਹੈ। ਅਤੇ ਮੈਂ ਆਪਣੇ ਪਿਤਾ ਦਾ ਅਗੇ ਹੀ ਬੜਾ ਭਾਰੀ ਰਿਣੀ ਹਾਂ। ਜਿਸ ਨੇ ਹਜ਼ਾਰਾਂ ਰੁਪਏ ਖ਼ਰਚ ਕਰਕੇ ਬੀ. ਏ. ਤਕ ਮੈਨੂੰ ਪੜ੍ਹਾਇਆ ਪਰੰਤੂ ਮੈਂ ਇਸ ਦਾ ਅਜਰ ਕੁਛ ਭੀ ਨਹੀਂ ਦੇ ਸਕਿਆ। ਫੇਰ ਹਜ਼ਾਰਾਂ ਰੁਪਇਆਂ ਦਾ ਖ਼ਰਚ ਮੇਰੇ ਨਮਿਤ ਇਸ ਮੁਕੱਦਮੇ ਵਿਚ ਕੀਤਾ ਹੈ। ਮੈਂ ਉਨ੍ਹਾਂ ਨੂੰ ਨਾਹਕ ਹੋਰ ਤਕਲੀਫ਼ ਦੇ ਕੇ ਉਨ੍ਹਾਂ ਉਪਰ ਹੋਰ ਭੀ ਭਾਰੂ ਬਣਾਂ, ਇਸ ਤੋਂ ਬਿਹਤਰ ਹੈ ਕਿ ਆਪਣਾ ਭਾਰ ਆਪ ਹੀ ਝੱਲਾਂ ਤੇ ਆਪਣੀਆਂ ਫਸੀਆਂ ਆਪੇ ਹੀ ਨਬੇੜਾਂ। ਮੇਰੇ ਪਾਸ ਇਹ ਰਮਜ਼ ਫੇਰ ਨਹੀਂ ਛਡਣੀ ਬਲਕਿ ਕਿਸੇ ਭੀ ਮੇਰੇ ਨਾਲ ਦੇ ਪੁਲੀਟੀਕਲ ਸਜਣ ਨੂੰ ਇਹ ਬੁਝਾਰਤ ਨਹੀਂ ਪਾਉਣੀ।' ਇਹ ਤਰਦਾ ਤਰਦਾ ਜਵਾਬ ਸੁਣ ਕੇ ਤਾਮਤਤੂਕ ਹੋ ਗਿਆ। ਅਤੇ

**ਦਰੋਗੇ ਦਾ ਖਿਝਣਾ**

*ਜੇਲ੍ਹਾਂ ਵਿਚ ਕੈਦੀਆਂ ਦੇ ਸੌਣ ਪੈਣ ਵਾਸਤੇ ਮਿੱਟੀ ਦੇ ਥੇਮੜੇ (ਚੌਂਤੇ) ਜੇਹੇ ਬਣੇ ਹੁੰਦੇ ਹਨ; ਜਿਨ੍ਹਾਂ ਨੂੰ ਖੱਡੀਆਂ ਕਹਿੰਦੇ ਹਨ।

ਆਖਣ ਲੱਗਾ ਕਿ 'ਅੱਛਾ ਤੇਰੀ ਸਿੱਖੀ ਦੇ ਤੱਤ ਨੂੰ ਭੀ ਦੇਖ ਲਊਂ।' ਇਹ ਕਾਰਨ ਸਨ ਕਿ ਸਖ਼ਤੀਆਂ ਦਾ ਨਿਸ਼ਾਨਾ ਦਾਸ ਨੂੰ ਬਣਾਇਆ ਗਿਆ। ਕਈ ਦਿਨ ਕਿਸੇ ਨੇ ਸਾਰ ਹੀ ਨਾ ਲਈ ਕਿ ਕਉਣ ਕੁੱਤਾ ਅੰਦਰ ਸੁੱਟ ਕੇ ਤਾੜਿਆ ਗਿਆ ਹੈ।

ਓੜਕ ਇਕ ਦਿਨ ਮੈਨੂੰ ਅਚਣਚੇਤ ਆਣ ਟੁੰਬਿਆ ਕਿ 'ਚਲੋ ਤੁਮ੍ਹਾਰੀ ਪੇਸ਼ੀ ਹੈ।' ਲੈ ਗਏ ਤੇ ਮੈਨੂੰ ਸੁਪ੍ਰੰਟੰਡੰਟ ਦੇ ਪੇਸ਼ ਕੀਤਾ ਗਿਆ।

ਸੁਪ੍ਰੰਟੰਡੰਟ ਬੋਲਿਆ—'ਇਤਨਾ ਦਿਨ ਹੋ ਗਿਆ ਮੁਸ਼ੱਕਤ ਕਿਉਂ ਨਹੀਂ ਕੀਆ?'

ਦਾਸ ਨੇ ਆਖਿਆ—'ਇਤਨੇ ਦਿਨ ਹੋ ਗਏ ਮੇਰੇ ਖਾਣ ਪਾਨ, ਇਸ਼ਨਾਨ ਆਦਿਕ ਦੀ ਬਾਬਤ ਤਾਂ ਕਿਸੇ ਨੇ ਹੁਣ ਤੀਕ ਪੁਛ ਗਿਛ ਕੀਤੀ ਨਹੀਂ, ਮੁਸ਼ੱਕਤਾਂ ਤੇ ਜ਼ੋਰ ਪਾ ਲਿਆ ਹੈ। ਕੀ ਮੈਡੀਕਲ ਅਫ਼ਸਰ ਦੀ ਮਨਜ਼ੂਰੀ ਨਾਲ ਮੈਨੂੰ ਇਹ ਮੁਸ਼ੱਕਤ ਮਿਲੀ ਹੈ ਯਾ ਆਪ ਦੀ ਮਨਜ਼ੂਰੀ ਲਈ ਗਈ ਹੈ ਅਤੇ ਕੀ ਜਿਸ ਹਾਲਤ ਵਿਚ ਮੈਂ ਆਪ ਨੂੰ ਹੁਣ ਦਿਸ ਰਿਹਾ ਹਾਂ, ੧੫ ਸੇਰ ਪੀਸਣ ਦੀ ਸਖ਼ਤ ਮੁਸ਼ੱਕਤ ਮੈਂ ਕਰ ਸਕਦਾ ਹਾਂ? ਕੀ ਮੇਰੀ ਸਜ਼ਾ ਦੇ ਵਾਰੰਟਾਂ ਅੰਦਰ ਚੱਕੀ ਆਦਿਕ ਦੀ ਸਖ਼ਤ ਮੁਸ਼ੱਕਤ ਦਰਜ ਹੈ? ਕੀ ਜਿਨ੍ਹਾਂ ਨੂੰ ਉਮਰ ਭਰ ਦੀ ਟ੍ਰਾਂਸਪੋਰਟੇਸ਼ਨ (ਦੇਸ ਨਿਕਾਲੇ) ਦੀ ਸਜ਼ਾ ਮਿਲੇ ਉਨ੍ਹਾਂ ਲਈ ਇਸ ਪ੍ਰਕਾਰ ਦੀਆਂ ਸਖ਼ਤ ਮੁਸ਼ੱਕਤਾਂ ਦੀ ਵਾਰੰਟੀ ਸਜ਼ਾ ਦਾ ਹੁਕਮ ਅਧਿਕਾਰ ਆਪ ਨੂੰ ਹੈ?'

ਇਸ ਪਰ ਸੁਪ੍ਰੰਟੰਡੰਟ ਨੇ ਕੁਛ ਮਿੰਟ ਤਾਂ ਇਕ ਹੈਰਤ ਦੀ ਦਸ਼ਾ ਵਿਚ ਚੁੱਪ-ਵੱਟੀ ਰਖੀ। ਫੇਰ (ਜੇਲਰ ਨੂੰ ਸਨਮੁਖ ਹੋ ਕੇ) ਬੋਲਿਆ :—'ਇਸ ਕੋ ਖਾਣਾ ਨਹੀਂ ਮਿਲਾ?'

ਜੇਲਰ ਬੋਲਿਆ—'ਹਜ਼ੂਰ! ਹਰ ਰੋਜ਼ ਜਾਤਾ ਰਹਾ ਮਗਰ ਇਹ ਆਮ ਲੰਗਰ ਵਿਚ ਖਾਣਾ ਨਹੀਂ ਚਾਹੁੰਦੇ।'

**ਸੁਪ੍ਰੰ:**—(ਮੈਨੂੰ ਸੰਹੇਂ ਹੋ ਕੇ) ਕਿਆ ਤੁਮ ਖ਼ਾਸ ਇੰਤਜ਼ਾਮ ਮਾਂਗਤੇ ਹੋ? ਯਿਹ ਘਰ ਕੀ ਬਾਤ ਨਹੀਂ ਜੇਲ੍ਹ ਖਾਨਾ ਹੈ।

ਦਾਸ ਨੇ ਕਿਹਾ ਕਿ 'ਖ਼ਾਸ ਆਮ ਦਾ ਤਾਂ ਮੈਨੂੰ ਕੋਈ ਖ਼ਿਆਲ ਨਹੀਂ। ਹਾਂ ਜਦ ਤਕ ਮੇਰੇ ਧਾਰਮਿਕ ਅਸੂਲਾਂ, ਨਿਯਮਾਂ ਅਨੁਸਾਰ ਸਜਿਆ ਹੋਇਆ ਪ੍ਰਸ਼ਾਦਾ ਮੈਨੂੰ ਨਹੀਂ ਮਿਲੇਗਾ, ਮੈਂ ਕਦਾਚਿਤ ਅੰਗੀਕਾਰ ਨਹੀਂ ਕਰ ਸਕਦਾ।'

**ਸੁਪ੍ਰੰਟੰਡੰਟ**—ਜੇਲ੍ਹ ਮੇਂ ਕੋਈ ਧਰਮ ਨਹੀਂ ਚਲਤਾ, ਜੋ ਮਿਲਤਾ ਹੈ ਖਾਓ, ਵਰਨਾ ਸਜ਼ਾ ਮਿਲੇਗੀ।

ਦਾਸ ਨੇ ਕਿਹਾ ਕਿ 'ਧਰਮ ਪ੍ਰਾਣਾਂ ਨਾਲੋਂ ਪਿਆਰਾ ਹੈ। ਜਾਨ ਰੱਖਣ ਦੀ

ਖ਼ਾਤਰ ਸਾਰੀ ਉਮਰ ਨਿਭਾਇਆ ਧਰਮ ਨਹੀਂ ਤੋੜਾਂਗਾ । ਆਪ ਦੀ ਮਰਜ਼ੀ ਹੈ ਜੋ ਸਲੂਕ ਕਰਨਾ ਹੈ ਕਰੋ ।'

**ਸੁਪ੍ਰੰਟੰਡੰਟ–**ਜਾਓ, ਇਸ ਕੋ ਉਸੀ ਤਰ੍ਹਾਂ ਬੰਦ ਕਰ ਦੋ ਔਰ ਇਸ ਕਾ ਖ਼ੂਬ ਅਛੀ ਤਰ੍ਹਾਂ ਨਿਗਾਹ ਬਾਨੀ ਰਖੋ ।

ਇਸ ਤੋਂ ਪਸਚਾਤ ਦਾਸ ਨੂੰ ਕੋਠੀ ਦੇ ਅੰਦਰ ਤਾੜ ਕੇ ਸਖ਼ਤ ਪਹਿਰੇ ਲਾ ਦਿਤੇ ਕਿ ਸਵਾਇ ਮੈਡੀਕਲ ਅਫ਼ਸਰ ਅਤੇ ਜੇਲਰ ਦੇ ਹੋਰ ਕੋਈ ਪਾਸ ਨਾ ਫਟਕਣਾ ਪਾਏ । ਮੈਡੀਕਲ ਅਫ਼ਸਰ ਬਹੁਤ ਭਲਾ ਲੋਕ ਸੀ ਅਤੇ ਰੱਬ ਦੇ ਭੈ ਵਾਲਾ ਪੁਰਸ਼ ਸੀ । ਉਸ ਨੇ ਪੂਰੀ ਇਨਸਾਨੀਅਤ, ਸੰਜੀਦਗੀ ਤੇ ਬੜੀ ਨਰਮੀ ਨਾਲ ਮੇਰੇ ਨਾਲ ਗਲਬਾਤ ਕੀਤੀ ਜੋ ਵਿਸਥਾਰ ਪੂਰਬਕ ਵਰਨਣ ਕੀਤੀ ਜਾਣ ਵਾਲੀ ਹੈ । ਪਰੰਤੂ ਕਿਤੇ ਫੇਰ ਅਲਹਿਦਾ ਤੌਰ ਤੇ ਲਿਖੀ ਜਾਊ । ਉਸ ਦੇ ਨਾਲ ਧਾਰਮਿਕ ਵਿਸ਼ੇ ਤੇ ਵਿਚਾਰ ਹੋਈ ਤਾਂ ਉਹ ਮੰਨ ਗਿਆ ਕਿ ਮੇਰੇ ਉਜ਼ਰ ਮਾਕੂਲ ਹਨ । ਫਿਰ ਉਸ ਨੇ ਮੈਨੂੰ ਮਜਬੂਰ ਨਹੀਂ ਕੀਤਾ ਬਲਕਿ ਸੁਪ੍ਰੰਟੰਡੰਟ ਪਾਸ ਲਗਾਤਾਰ ਦਾਸ ਦੀ ਸਿਫ਼ਾਰਸ਼ ਕਰਦਾ ਰਿਹਾ ਕਿ ਇਸ ਨੂੰ ਇਸ ਦੇ ਧਾਰਮਿਕ ਅਕੀਦੇ ਅਨੁਸਾਰ ਭਾਵੇਂ ਰੁਖੀ ਮਿਸੀ ਖਾਧ ਖ਼ੁਰਾਕ ਮਿਲਦੀ ਰਹੇ, ਇਸ ਨੂੰ ਕੋਈ ਉਜ਼ਰ ਨਹੀਂ ਅਤੇ ਨਾਂ ਹੀ (luxuries) ਸਵਾਦਾਂ ਦੇ ਅਨੰਦ ਦਾ ਕੋਈ ਖ਼ਿਆਲ ਹੈ । ਕੇਵਲ ਧਰਮ ਪ੍ਰਤੱਗਯਾ ਪਾਲਣ ਦਾ ਪੂਰਾ ਵਿਸ਼ਵਾਸ਼ ਹੈ । ਪਰੰਤੂ ਮੈਡੀਕਲ ਅਫ਼ਸਰ ਦੀ ਇਕ ਨਾ ਮੰਨੀ ਗਈ ਬਲਕਿ ਕਿਹਾ ਗਿਆ ਕਿ ਉਸ ਨੂੰ ਭੁਖਾ ਮਰਨ ਦਿਓ । ਉਸ ਤੋਂ ਪਿਛੋਂ ਦਾਸ ਨੂੰ ਕਿਸੇ ਨੇ ਆ ਕੇ ਨਹੀਂ ਸਤਾਇਆ ਤੇ ਨਾ ਹੀ ਕਿਸੇ ਨੇ ਸਾਰ ਲਈ । ਕੇਵਲ ਮੈਡੀਕਲ ਅਫ਼ਸਰ ਦੋ ਵਕਤ ਰੋਜ਼ ਆਉਂਦਾ ਤੇ ਮੇਰੀ ਨਬਜ਼ ਦੇਖ ਕੇ ਚਲਿਆ ਜਾਂਦਾ । ਜਦ ਕਦੇ ਮੈਨੂੰ ਸੁਰਤ ਸੋਝੀ ਹੁੰਦੀ ਤਾਂ ਕੁਛ ਹਮਦਰਦੀ ਦੇ ਬਚਨ ਬਿਲਾਸ ਭੀ ਕਰ ਜਾਂਦਾ । ਅਤੇ ਜਦੋਂ ਮੈਨੂੰ ਭਜਨ ਅਭਿਆਸ ਵਿਚ ਮਗਨਾਨੰਦ ਦੇਖਦਾ ਤਾਂ ਚੁਪ ਕਰਕੇ ਦੇਖ ਦੇਖ ਕੇ ਹੀ ਚਲਿਆ ਜਾਂਦਾ । ਅਤੇ ਦੂਜੇ ਦਿਨ ਮੈਨੂੰ ਸਾਵਧਾਨ ਦੇਖ ਕੇ ਭਜਨ ਪ੍ਰਥਾਇ ਗਲਾਂ ਬਾਤਾਂ ਭੀ ਪੁਛਦਾ । ਅਤੇ ਸੋਹਣੀ ਜਗਿਆਸਾ ਭਰੀ ਵੈਰਾਗਤਾ ਇਨ੍ਹਾਂ ਦਿਨਾਂ ਵਿਚ ਉਸ ਨੂੰ ਬਣ ਆਈ । ਖ਼ਾਸ ਪਹਿਰੇ ਸਿਰ ਤੇ ਖੜੇ ਰਹਿੰਦੇ ਸਨ । ਇਸ ਕਰਕੇ ਕੋਈ ਹਮਦਰਦੀ ਜਤਾ ਨਹੀਂ ਸਕਦਾ ਸੀ । ਪਰੰਤੂ ਇਤਨੀ ਹਲਾ ਸ਼ੇਰੀ ਮੈਨੂੰ ਰੋਜ਼ ਦੇ ਜਾਂਦਾ ਕਿ 'ਮੈਂ ਤੇਰਾ ਪ੍ਰਣ ਤੁੜਾ ਕੇ ਰਾਜ਼ੀ ਨਹੀਂ ਹੋਵਾਂਗਾ ਅਤੇ ਜਿਥੇ ਤੀਕ ਬਣ ਸਕਿਆ ਤੇਰੀ ਪਰਤਿਗਿਆ ਅਨੁਸਾਰ ਤੇਰੀ ਸਹਾਇਤਾ ਕਰਨ ਦਾ ਯਤਨ ਕਰਾਂਗਾ ।' ਇਕ ਦਿਨ ਆਪਣੇ ਜਾਣੇ ਇਕ ਤਿਆਰ-ਬਰ-ਤਿਆਰ ਸਿਖ ਤੋਂ

**ਚਾਲੀ ਦਿਨ ਅੰਨ ਜਲ ਤੋਂ ਬਿਨਾਂ ਲਗਾਤਾਰ ਕੜਾਕਾ ਕਟਣਾ**

ਸਾਬੂਦਾਨਾ ਬਣਵਾ ਕੇ ਲਿਆਇਆ ਅਤੇ ਬੜੀ ਅਧੀਨਗੀ ਸਹਿਤ ਕਹਿਣ ਲੱਗਾ ਕਿ ਇਹ ਆਪ ਛਕੋ। ਦਾਸ ਨੇ ਕਿਹਾ ਕਿ ਆਪ ਨੇ ਤਾਂ ਆਖਿਆ ਸੀ ਕਿ ਪ੍ਰਤਗਿਆ ਦਾਸ ਦੀ ਕਦੇ ਨਹੀਂ ਤੁੜਾਉਗੇ, ਇਹ ਤਾਂ ਤਿਆਰ-ਬਰ-ਤਿਆਰ ਸਿੰਘ ਨਹੀਂ। ਇਸੇ ਤੋਂ ਹੀ ਪੁਛੋ। ਉਸ ਨੂੰ ਪੁਛਿਆ ਤਾਂ ਉਸ ਦੇ ਉਪਰ ਸਚਾਈ ਦਾ ਐਸਾ ਸਾਇਆ ਪਿਆ ਕਿ ਉਸ ਨੇ ਆਪਣੇ ਪਤਿਤ ਕਰਮ ਇਕ ਇਕ ਗਿਣ ਕੇ ਸੁਣਾ ਦਿਤੇ। ਮੈਡੀਕਲ ਅਫ਼ਸਰ ਤਾਂ ਚਲਿਆ ਗਿਆ, ਪਰ ਛੋਟਾ ਡਾਕਟਰ ਉਹੋ ਸਾਬੂ ਦਾਨਾ ਅੰਦਰ ਰਖ ਕੇ ਚਲਿਆ ਗਿਆ। ਜੋ ਚੱਕ ਕੇ ਝਾੜੂ ਦੇਣ ਵਾਲੇ ਬ੍ਰਾਹਮਣ ਨੇ ਖਾ ਲਿਆ। ਅਤੇ ਕੌਲੀ ਚੱਟਮ ਕਰਕੇ ਮੁੜਕੇ ਫੇਰ ਆਏ ਡਾਕਟਰ ਨੂੰ ਰਪੋਰਟ ਕਰ ਦਿਤੀ ਕਿ ਸਾਬੂ-ਦਾਨਾ ਇਸ ਨੇ ਖਾ ਲਿਆ ਹੈ। ਛੋਟਾ ਡਾਕਟਰ ਖ਼ੁਸ਼ੀ ਖ਼ੁਸ਼ੀ ਭੱਜਾ ਮੈਡੀਕਲ ਅਫ਼ਸਰ ਪਾਸ ਗਿਆ। ਉਹ ਭੀ ਦੌੜਿਆ ਆਇਆ। ਮੈਂ ਅਗਾਹਾਂ ਆਪਣੇ ਅਨੰਦ ਵਿਚ ਮਸਤ ਬੈਠਾ ਸੀ। ਕੁਛ ਦੇਰ ਬੈਠਾ ਰਿਹਾ ਤਾਂ ਮੇਰੀ ਅੱਖ ਖੁਲ੍ਹੀ। ਡਾਕਟਰ ਨੇ ਪੁਛਿਆ ਕਿ ਸਾਬੂ-ਦਾਨਾ ਖਾ ਲੀਤਾ ? ਦਾਸ ਨੇ ਆਖਿਆ ਕਿ ਜਦ ਦੇ ਆਪ ਗਏ ਹੋ, ਮੈਨੂੰ ਤੇ ਕੁਛ ਭੀ ਪਤਾ ਨਹੀਂ ਕਿ ਫੇਰ ਕੋਈ ਸਾਬੂ-ਦਾਨਾ ਲੈ ਕੇ ਮੇਰੇ ਪਾਸ ਆਇਆ ਜਾਂ ਨਹੀਂ। ਛੋਟਾ ਡਾਕਟਰ ਨਾਲ ਸੀ। ਉਹ ਕਹਿਣ ਲਗਾ ਕਿ ਮੈਂ ਇਥੇ ਬਾਹਮਣ ਪਾਸ ਛਡ ਗਿਆ ਸੀ। ਬਾਹਮਣ ਕਹਿੰਦਾ ਹੈ ਕਿ ਇਸ ਨੇ ਖਾ ਲਿਆ ਹੈ। ਬਾਹਮਣ ਨੂੰ ਪੁਛਿਆ ਤਾਂ ਕਹਿਣ ਲਗਾ ਕਿ ਜੀ ! ਇਕ ਬੁਰਕੀ ਚੁਕ ਕੇ ਖਾਣ ਲਗਾ ਸੀ ਤਾਂ ਏਸ ਤੋਂ ਖਾਧੀ ਨਾ ਗਈ, ਮੈਨੂੰ ਕਿਹਾ ਚੂਹੜੇ ਨੂੰ ਦੇ ਦਿਓ। ਚੂਹੜੇ ਨੂੰ ਪੁਛਿਆ ਤਾਂ ਉਹ ਭੀ ਮੁਕਰ ਗਿਆ ਤੇ ਪਹਿਰੇਦਾਰ ਭੀ ਆਖਣ ਲਗੇ ਕਿ ਕੋਈ ਨੇੜੇ ਨਹੀਂ ਗਿਆ। ਬਾਹਮਣ ਆਪ ਖਾ ਗਿਆ ਹੋਊ। ਦਾਸ ਨੇ ਕਹਿ ਕਹਾ ਕੇ ਦਰ ਗੁਜ਼ਰ ਕਰਾਇਆ ਤੇ ਬਾਹਮਣ ਦਾ ਖਹਿੜਾ ਛੁੜਾਇਆ ! ਉਸ ਦਿਨ ਤੋਂ ਝਾੜੂ ਦੇਣ ਵਾਲਾ ਭੀ ਅੰਦਰ ਆਉਣੋਂ ਹਟਾ ਦਿਤਾ ਗਿਆ।

ਗੱਲ ਕੀ ਰੋਜ਼ ਮੈਡੀਕਲ ਅਫ਼ਸਰ ਦੋ ਵਾਰੀ ਆਵੇ ਤੇ ਦੇਖ ਕੇ ਚਲਿਆ ਜਾਵੇ। ਮੇਰੀ ਅੰਤ੍ਰੀਵੀ ਆਤਮਾ ਅਨੰਦੀ ਦਸ਼ਾ ਦਿਨੋ ਦਿਨ ਚੜ੍ਹਦੇ ਰੰਗਾਂ ਵਿਚ ਵਧਦੀ ਰਹੀ। ਇਸੇ ਪ੍ਰਕਾਰ ਜਦ ਪੂਰੇ ਚਾਲੀ ਦਿਨ ਬਤੀਤ ਹੋ ਗਏ ਤਾਂ ਕਿਤੇ ਅਖ਼ਬਾਰਾਂ ਵਿਚ ਰੌਲਾ ਪੈ ਗਿਆ ਕਿ ਸੁਪ੍ਰੰਟੈਂਡੰਟ ਨੇ ਦਾਸ ਨੂੰ (ਰਣਧੀਰ ਸਿੰਘ ਨੂੰ) ਭੁੱਖਾ ਰੱਖ ਕੇ ਮਾਰ ਦਿੱਤਾ ਹੈ। ਫੇਰ ਤਾਂ ਸੁਪ੍ਰੰਟੈਂਡੰਟ ਨੂੰ ਪਏ ਪਿੱਸੂ ਅਤੇ ਮੈਡੀਕਲ ਅਫ਼ਸਰ ਨੂੰ ਹੁਕਮ ਦਿੱਤਾ ਕਿ (force feeding)

ਜਬਰਨ ਰਬੜ ਦੀ ਨਲਕੀ ਦੁਆਰਾ ਖਾਣਾ ਖੁਆਇਆ ਜਾਏ।

**ਜਬਰੀ ਖਾਣਾ ਖੁਆਉਣ ਦੀ ਕੋਸ਼ਿਸ਼ ਤੇ ਮੇਰੇ ਉਤਰ ਪ੍ਰਸ਼ਨ**

ਵਿਚਾਰਾ ਹੁਕਮੀ ਬੱਧਾ ਮੈਡੀਕਲ ਅਫ਼ਸਰ ਕਾਲਜਾ ਫੜੀ ਆਇਆ, ਨਾਲੇ ਉਸ ਦਾ ਸਾਰਾ ਅਮਲਾ ਭੀ ਸਾਥ ਹੀ ਆਇਆ। ਅਤੇ ਮੈਨੂੰ ਆਪਣੀ ਵਿਥਿਆ ਮਜਬੂਰੀ ਦੀ ਹਾਲਤ ਦਸੀ ਕਿ 'ਮੈਂ ਅੱਜ ਮਜਬੂਰ ਹੋ ਕੇ ਹੁਕਮ ਦਾ ਬੱਧਾ (force feeding) ਜਬਰਨ ਖਾਣਾ ਖੁਆਉਣ ਆਇਆ ਹਾਂ। ਆਸ਼ਾ ਹੈ ਕਿ ਇਹ ਅਪ੍ਰਾਧ ਆਪ ਮੇਰੇ ਜ਼ੁੰਮੇ ਨਹੀਂ ਸਮਝੋਗੇ।' ਸਭ ਸਾਮਾਨ ਫੋਰਸ ਫੀਡਿੰਗ (ਜਬਰਨ ਖਾਣਾ ਖੁਆਉਣ) ਦਾ ਤਿਆਰ ਸੀ। ਦਾਸ ਨੇ ਕਿਹਾ ਕਿ 'ਜਾਨ ਨਾਲੋਂ ਧਰਮ ਪਿਆਰਾ ਹੈ, ਇਕ ਬੂੰਦ ਭੀ ਅੰਦਰ ਨਹੀਂ ਜਾਣ ਦੇਵਾਂਗਾ।'

**ਮੈਡੀਕਲ ਅਫ਼ਸਰ** : ਜੱਦੋ-ਜਹਿਦ (ਰੋਕ ਟੋਕ ਦਾ ਉਪਾਉ) ਕਰੋਗੇ ਤਾਂ ਉਨ੍ਹਾਂ ਇਤਨੇ ਜਰਵਾਣੇ ਮੇਰੇ ਨਾਲ ਆਪ ਪਰ ਜਬਰ ਕਰਨ ਲਈ ਭੇਜੇ ਹਨ। ਇਹ ਆਪ ਪਰ ਜਬਰ ਕਰਨਗੇ। ਮੈਂ ਜਬਰ ਨਹੀਂ ਕਰਦਾ, ਮੈਂ ਤਾਂ ਦੁਧ ਅੰਦਰ ਪੁਚਾ ਦੇਣਾ ਹੈ, ਤੇ ਇਸ ਗੱਲ ਦੀ ਖਿਮਾਂ ਮੰਗਦਾ ਹਾਂ।

**ਦਾਸ** ਨੇ ਆਖਿਆ—'ਜਿਸਮਾਨੀ ਜੱਦੋ-ਜਹਿਦ (ਰੋਕ ਟੋਕ) ਕਰਨ ਦੀ ਤਾਂ ਮੇਰੇ ਅੰਦਰ ਤਾਕਤ ਨਹੀਂ। ਹਾਂ ਰੂਹਾਨੀ (ਆਤਮਿਕ) ਜੱਦੋ-ਜਹਿਦ ਕਰਾਂਗਾ।'

**ਮੈਡੀਕਲ ਅਫ਼ਸਰ**—ਉਹ ਕਿਸ ਤਰ੍ਹਾਂ ?

**ਦਾਸ**—ਜਦੋਂ ਤੁਸੀਂ ਮੇਰੇ ਅੰਦਰ ਦੁਧ ਚੜ੍ਹਾਉਣ ਦੀ ਕੋਸ਼ਿਸ਼ ਕਰਨ ਲਗੋਗੇ ਤਾਂ ਮੈਂ ਆਪਣੇ ਸੁਆਸ ਨਾਮ ਦੇ ਬਲ ਨਾਲ ਦਸਮ ਦੁਆਰ ਵਿਖੇ ਖਿੱਚ ਕੇ ਜਾ ਚੜ੍ਹਾਵਾਂਗਾ। ਪਉਣ ਦੀ ਆਵਾਜਾਈ ਦਾ ਸਿਲਸਲਾ ਜਦੋਂ ਬੰਦ ਹੋ ਗਿਆ ਤਾਂ ਅੰਦਰ ਇਕ ਕਤਰਾ (ਬੂੰਦ) ਭੀ ਨਹੀਂ ਜਾ ਸਕੇਗਾ। ਸੁਆਸ ਦੀ ਸਹਾਇਤਾ ਤੋਂ ਬਿਨਾਂ ਅੱਵਲ ਤਾਂ ਅੰਦਰ ਕੁਛ ਜਾਣਾ ਹੀ ਨਹੀਂ, ਜੇ ਗਿਆ ਭੀ ਤਾਂ ਇਸ ਵਿਚ ਜੋ ਖ਼ਤਰਾ ਉਪਜੇਗਾ, ਉਸ ਦੀ ਕੋਈ ਪ੍ਰਵਾਹ ਨਹੀਂ।

**ਮੈਡੀਕਲ ਅਫ਼ਸਰ**—ਉਹ ਖ਼ਤਰਾ ਕੀ ?

**ਦਾਸ**—ਦਾਸ ਨੂੰ ਉਹ ਭੇਦ ਦੱਸਣ ਦੀ ਕੋਈ ਚਾਹ ਤੇ ਪ੍ਰਵਾਹ ਨਹੀਂ ਸੀ ਪਰ ਚੂੰਕਿ ਆਪ ਦਾਸ ਨਾਲ ਬੜਾ ਹਮਦਰਦਾਨਾ ਸਲੂਕ ਕਰਦੇ ਰਹੇ ਹੋ ਅਤੇ ਦਾਸ ਦੇ ਹਿਰਦੇ ਉਪਰ ਆਪ ਦੀ ਨੇਕੀ ਦਾ ਤਕੜਾ ਅਸਰ ਪੈ ਚੁਕਾ ਹੈ। ਇਸ ਕਰਕੇ ਦਾਸ ਇਸ ਗੱਲ ਨੂੰ ਬੜਾ ਅਪ੍ਰਾਧ ਸਮਝਦਾ ਹੈ ਕਿ ਆਪ

ਪ੍ਰਤਿ ਅਸਲ ਭੇਦ ਪ੍ਰਗਟ ਨਾ ਕੀਤਾ ਜਾਏ। ਸੋ ਜਦੋਂ ਮੇਰੇ ਨਾਲ ਜ਼ੋਰ ਜਬਰ ਹੋਵੇਗਾ ਤਦ ਮੈਂ ਆਪਣੇ ਪੂਰੇ ਆਤਮਿਕ ਬਲ ਨਾਲ ਆਪਣੀ ਦਸਮ ਦੁਆਰ ਵਾਲੀ ਖੇਡ ਵਰਤਾਵਾਂਗਾ। ਚੂੰਕਿ ਮੇਰਾ ਸਰੀਰ ਇਸ ਵੇਲੇ ਬਹੁਤ ਕਮਜ਼ੋਰ ਹੈ ਅਤੇ ਮੇਰੀ ਦਿਮਾਗ਼ੀ ਤੇ ਦਸਮ ਦੁਆਰ ਦੀ ਕੋਮਲਤਾ ਅੱਤ ਦਰਜੇ ਦੀ ਹੋ ਰਹੀ ਹੈ, ਸੰਭਵ ਹੈ ਕਿ ਦਾਸ ਦੇ ਇਸ ਧਰਮ ਰਖਸ਼ਾ ਦੇ ਉਪਾਓ ਵਿਚ ਸੁਆਸ ਦਸਮ ਦੁਆਰ ਨੂੰ ਪਾੜ ਕੇ ਬਾਹਰ ਨਿਕਲ ਜਾਣ। ਮੈਨੂੰ ਆਪਣੇ ਸਰੀਰ ਤੇ ਜਾਨ ਮਾਲ ਦੀ ਤਾਂ ਕੁਛ ਪ੍ਰਵਾਹ ਨਹੀਂ ਅਤੇ ਨਾ ਹੀ ਮੈਂ ਇਸ ਨੂੰ ਆਤਮ ਘਾਤ ਸਮਝਦਾ ਹਾਂ। ਕਿਉਂਕਿ ਮੇਰਾ ਪੂਰਨ ਮੁਖ ਮੰਤਵੀ ਜਤਨ ਤਾਂ ਸੁਆਸਾਂ ਨੂੰ ਦਸਮ ਦੁਆਰ ਵਿਖੇ ਚੜ੍ਹਾਉਣ ਤੇ ਚੜ੍ਹਾ ਕੇ ਉਥੇ ਹੀ ਕਾਇਮ (ਅਸਥਿਰ) ਰਖਣਾ ਹੋਵੇਗਾ। ਸੰਭਵ ਹੈ ਕਿ ਘਟਨਾ ਹੋਰ ਵਰਤ ਜਾਵੇ। ਮੈਨੂੰ ਫ਼ਿਕਰ ਹੈ ਤਾਂ ਇਸ ਗੱਲ ਦਾ ਹੈ ਕਿ ਮਤੇ ਆਪ ਦੇ ਉਤੇ ਕੋਈ ਹਰਫ਼ ਆ ਜਾਏ। ਆਪ ਜੈਸੇ ਹਮਦਰਦੀ ਤੇ ਮੇਹਰਬਾਨ ਮੇਰੇ ਹਮ ਕੌਮੀ ਭਰਾ ਨੂੰ ਕੋਈ ਅਣ-ਹੋਇਆ ਦੂਸ਼ਨ ਮੇਰੇ ਘਾਤ ਦਾ ਨਾ ਲਗੇ। ਬਸ, ਕੇਵਲ ਇਤਨੀ ਵਿਚਾਰ ਆਪ ਵਿਚਾਰ ਲਵੋ। ਦਾਸ ਕੋਲ ਤਾਂ ਆਪਣੀ ਧਰਮ ਰਖਸ਼ਾ ਦਾ ਏਹੀ ਉਪਾਉ ਹੈ। ਜੋ ਮੈਂ ਅਵਸ਼ (ਜ਼ਰੂਰ) ਵਰਤਾ ਕੇ ਰਹਾਂਗਾ। ਸੋ ਹੁਣ ਆਪ ਦਾ ਅਖ਼ਤਿਆਰ ਹੈ। ਮੈਂ ਫ਼ਤਹ ਗਜਾਉਂਦਾ ਹਾਂ।

ਇਤਨੀ ਗੱਲ ਸੁਣਨ-ਸਾਰ ਹੀ ਮੈਡੀਕਲ ਅਫ਼ਸਰ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ। ਫ਼ੌਰਨ ਹੁਕਮ ਦਿਤਾ ਕਿ ਸਭ ਸਾਮਾਨ ਲੈ ਜਾਓ। ਮੈਂ ਕਦੇ ਭੀ ਫੋਰਸ ਫੀਡ (force feed) ਨਹੀਂ ਕਰਾਂਗਾ। ਚਾਹੇ ਮੈਨੂੰ ਅੱਜ ਹੀ ਇਸ ਓਹਦੇ ਤੋਂ ਹਟਾ ਦੇਣ। ਉਸ ਦੇ ਉਪਰ ਐਸਾ ਅਸਰ ਹੋਇਆ ਕਿ ਨਿਰਭੈ ਹੋ ਕੇ ਹੁਕਮ ਦਿਤਾ ਕਿ ਇਸ ਨੂੰ ਫਲ ਦਿਤੇ ਜਾਣ। ਪ੍ਰੰਤੂ ਉਸ ਦੇ ਹੁਕਮ ਦੀ ਤਾਮੀਲ ਨਾ ਹੋਈ। ਉਸ ਨੇ ਆਪਣੇ ਆਪ ਦਾਸ ਨੂੰ ਲਿਆ ਕੇ ਇਕ ਖ਼ਰਬੂਜਾ ਦਿਤਾ ਜੋ ਦਾਸ ਨੇ ਬੜੀ ਪ੍ਰਸੰਨਤਾ ਸਹਿਤ ਛਕਿਆ। ਇਸ ਤੋਂ ਉਪ੍ਰੰਤ ਮੈਡੀਕਲ ਅਫ਼ਸਰ ਮੈਨੂੰ ਆਪਣੇ ਹੁਕਮ ਨਾਲ ਆਪਣੀ ਖ਼ਾਸ ਨਿਗਰਾਨੀ ਹੇਠਾਂ ਲੈ ਗਿਆ। ਅਤੇ ਮੇਰੇ ਫਲ (ਫਰੂਟ) ਲਾ ਦਿਤੇ। ਤੇ ਉਸੇ ਦਿਨ ਦੇ ਲਿਖੇ ਹੋਏ ਤਿੰਨ ਪੱਤਰੇ ਮੇਰੇ ਟਿਕਟ ਪਰ ਹੁਣ ਤਕ ਭਰੇ ਪਏ ਹਨ, ਜਿਨ੍ਹਾਂ ਵਿਚ ਉਸ ਨੇ ਵਿਸਥਾਰ ਸਹਿਤ ਦਾਸ ਦੇ ਪ੍ਰਣ ਪ੍ਰਤੱਗਯਾ ਪ੍ਰਥਾਇ ਲਿਖਦਿਆਂ ਦਸਿਆ ਹੈ ਕਿ 'ਚਾਲੀ ਦਿਨ ਦੀ ਪੂਰੀ ਪ੍ਰੀਖਯਾ ਪਸਚਾਤ ਮੈਂ ਆਪਣੇ ਹੁਕਮ ਨਾਲ ਅੱਜ ਇਸ ਨੂੰ

**ਡਾਕਟਰ ਪਰ ਪ੍ਰਸ਼ਨ ਉਤਰ ਦਾ ਅਸਰ ਤੇ ਫਲ ਦੇਣ ਦਾ ਹੁਕਮ**

**ਮੈਡੀਕਲ ਅਫ਼ਸਰ ਦੀ ਰਾਇ**

ਫਲ ਦਿੰਦਾ ਹਾਂ ।' ਹੋਰ ਭੀ ਬੜੀਆਂ ਸੋਹਣੀਆਂ ਸੋਹਣੀਆਂ ਗੱਲਾਂ ਲਿਖੀਆਂ ਹਨ ਕਿ 'ਜੇਲ੍ਹ ਹਿਸਟਰੀ (ਤਾਰੀਖ਼) ਵਿਚ ਅਜੇਹੀ ਨਜ਼ੀਰ ਜਿਸ ਨੇ ਕਿ ਚਾਲੀ ਦਿਨ ਬਰਾਬਰ ਲਗਾਤਾਰ ਅੰਨ ਜਲ ਨਾ ਖਾਧਾ ਪੀਤਾ ਹੋਵੇ ਨਹੀਂ ਮਿਲਦੀ । ਨਾਂ ਹੀ ਕੁਦਰਤੀ ਨਿਯਮਾਂ ਅਨੁਸਾਰ ਐਸਾ ਜੀਵਨ ਕਾਇਮ ਰਹਿ ਸਕਣਾ ਸੰਭਵ ਹੈ । ਏਹ ਕੋਈ ਸੁਪਰਨੈਚੁਰਲ ਪਾਵਰ (ਰਬੀ ਸ਼ਕਤੀ) ਇਸ ਦੇ ਅੰਦਰ ਵਰਤ ਰਹੀ ਹੈ ਜਿਸ ਨੇ ਕਿ ਇਸ ਨੂੰ ਬਗੈਰ ਅੰਨ ਜਲ ਦੇ ਇਤਨਾ ਚਿਰ ਜ਼ਿੰਦਾ ਰਖਿਆ ।' ਇਸ ਪ੍ਰਕਾਰ ਦੇ ਬੜੇ ਸੁੰਦਰ ਰੀਮਾਰਕ ਲਿਖੇ ਹਨ । ਇਸ ਮੈਡੀਕਲ ਅਫ਼ਸਰ ਨੇ ਦਾਸ ਨਮਿਤ ਬੜੇ ਹੀ ਸਿਰ ਤੋੜ ਯਤਨ ਕੀਤੇ ਪਰ ਜੇਲਰ ਮੁਤੱਸਬੀ ਨੇ ਕੋਈ ਦਕੀਕਾ ਤੰਗ ਕਰਨ ਵਿਚ ਤੇ ਮੈਡੀਕਲ ਅਫ਼ਸਰ ਦੇ ਹਮਦਰਦੀ ਦੇ ਰਸਤਿਆਂ ਅੰਦਰ ਰੋੜਾ ਅਟਕਾਉਣ ਵਿਚ ਬਾਕੀ ਨਾ ਛਡਿਆ ਤੇ ਹੁਕਮ ਦਿਤਾ ਕਿ ਜੇਲ੍ਹ ਖ਼ਰਚ ਪਰ ਫਲ ਨਹੀਂ ਮਿਲ ਸਕਣਗੇ । ਮੈਡੀਕਲ ਅਫ਼ਸਰ ਨੇ ਡਾਕਟਰੀ ਵਜੂਹਾਤ ਪਰ ਫਲ ਲਾ ਦਿਤੇ ਪਰ ਉਸ ਨੇ ਇਹ ਸੁਪ੍ਰੰਟੰਡੰਟ ਪਾਸੋਂ ਨਾ ਮਨਜ਼ੂਰ ਕਰਾ ਦਿਤੇ । ਇਕ ਦੋ ਖਖੜੀਆਂ ਲਿਆ ਦਿਆ ਕਰਨ ਉਹੋ ਸਰਬਰਸ (ਲੂਣ) ਲਗਾ ਕੇ ਛਕ ਛਕਾ ਕੇ ਸੰਤੁਸ਼ਟ ਹੋ ਰਿਹਾ ਕਰਾਂ । ਮੈਡੀਕਲ ਅਫ਼ਸਰੋਂ ਨੇ

**ਮੈਡੀਕਲ ਅਫ਼ਸਰ ਦੀਆਂ ਹਮਦਰਦੀ ਵਾਲੀਆਂ ਗੱਲਾਂ**

ਸੁਪ੍ਰੰਟੰਡੰਟ ਨੂੰ ਮਜਬੂਰ ਕੀਤਾ ਤੇ ਮਨਾ ਲਿਆ ਕਿ ਬਾਹਰੋਂ ਬਿਬੇਕੀ ਸਿੰਘ ਦੀ ਰਾਹੀਂ ਸਮੁੰਦਰ (ਦੁਧ) ਮੰਗਵਾਇਆ ਜਾਵੇ ਕਿਉਂਕਿ ਦੋ ਖਖੜੀਆਂ ਉਤੇ ਨਿਰਬਾਹ ਨਹੀਂ ਹੋ ਸਕਦਾ । ਤੇ ਇਸ ਦਾ ਸਰੀਰ ਨਹੀਂ ਰਹਿ ਸਕਦਾ । ਅਤੇ ਅੰਦਰਲਾ ਦੁਧ ਇਹ ਪੀਂਦਾ ਨਹੀਂ । ਇਸ ਵੇਲੇ ਵਜ਼ਨ ਟੁਟਕੇ ਕੇਵਲ ੯੬ ਪੌਂਡ ਰਹਿ ਗਿਆ ਸੀ । ਬਾਹਰੋਂ ਸਮੁੰਦਰ ਮੰਗਾਉਣ ਤੇ ਅੰਦਰ ਲਿਆਉਣ ਦੇ ਪ੍ਰਬੰਧ ਦਾ ਜਤਨ ਉਸ ਨੇ ਇਸ ਤਰ੍ਹਾਂ ਕੀਤਾ :

ਕਿ ਮੁਲਤਾਨ ਸ਼ਹਿਰ ਦੇ ਗੁਰਦਵਾਰੇ ਚਲ ਕੇ ਆਪ ਗਿਆ । ਉਥ ਜਾ ਕੇ ਸਿੰਘਾਂ ਤੋਂ ਪੜਤਾਲ ਕੀਤੀ ਕਿ ਕੋਈ ਤਿਆਰ-ਬਰ-ਤਿਆਰ ਬਿਬੇਕੀ ਸਿੰਘ ਹੋਵੇ ਤਾਂ ਦਸੋ ਉਸ ਤੋਂ ਇਹ ਸੇਵਾ ਲੈਣੀ ਹੈ ਕਿ ਕਿਸੇ ਗਊ ਦਾ ਸਮੁੰਦਰ ਸਰਬਲੋਹ ਦੇ ਗੜਵੇ ਵਿਚ ਚੁਆ ਕੇ ਉਸ ਨੇ ਨਿਤਾਪ੍ਰਤਿ ਜੇਲ੍ਹ ਅੰਦਰ ਪੁਚਾਵਣਾ ਹੋਵੇਗਾ, ਨਾਲ ਹੀ ਦਾਸ ਦਾ ਸਾਰਾ ਸਮਾਚਾਰ ਭੀ ਕਹਿ ਸੁਣਾਇਆ । ਗੁਰੂ ਦੀ ਪ੍ਰੇਰਨਾ ਅਨੁਸਾਰ ਇਕ ਸਿੰਘ ਨਿਤਰਿਆ, ਜਿਸ ਨੇ ਸਚੋ ਸਚ ਕਹਿ ਦਿਤਾ (ਤੇ ਉਸ ਦੀ ਸਾਖੀ ਦੂਜਿਆਂ ਨੇ ਭੀ ਭਰੀ) ਕਿ ਮੈਂ ਗੁਰੂ ਦੀ ਕ੍ਰਿਪਾ ਨਾਲ ਤਿਆਰ-ਬਰ-ਤਿਆਰ ਬਿਬੇਕੀ ਸਿੰਘ ਹਾਂ, ਪ੍ਰਤੂ

ਅਜੇਹੀ ਕਠਨ ਧਾਰਨਾ ਵਾਲਾ ਨਹੀਂ ਜੈਸੀ ਕਿ ਉਨ੍ਹਾਂ ਦੀ ਹੈ ਜਿਨ੍ਹਾਂ ਦੀ ਕਿ ਸੇਵਾ ਕਰਨ ਲਈ ਦਾਸ ਪਰ ਆਪ ਨੇ ਕ੍ਰਿਪਾ ਕੀਤੀ ਹੈ। ਵਿਲ ਮੇਰੀ ਇਤਨੀ ਹੀ ਹੈ ਕਿ ਜਦ ਮੈਂ ਬਾਹਰ ਸਫ਼ਰ ਤੇ ਜਾਂਦਾ ਹਾਂ, ਕਿਤੇ ਬੜੀ ਔਕੜ ਭੀੜੀ ਬਣੀ ਤੇ ਮੇਰਾ ਨਿਯਮ ਆਪਣੇ ਹਥੀਂ ਸਜਾ ਕੇ ਅਥਵਾ ਸਰਬਲੋਹੀ ਸਰਬ ਨਿਯਮਾਂ ਦੇ ਪਾਲਣ ਦਾ ਕਈ ਵਾਰ ਟੁੱਟ ਜਾਂਦਾ ਹੈ। ਪਰ ਮੈਂ ਅਰਦਾਸਾ ਜ਼ਰੂਰ ਸੁਧਾ ਲੈਂਦਾ ਹਾਂ। ਆਮ ਤੌਰ ਤੇ ਮੇਰਾ ਨਿਯਮ ਪੂਰਨ ਰਹਿਤ ਬਿਬੇਕ ਅਨੁਸਾਰ ਹੈ।'

ਉਸ ਦੀ ਸਭ ਵਿਥਿਆ ਮੈਡੀਕਲ ਅਫ਼ਸਰ ਨੇ ਮੇਰੇ ਪਾਸ ਆਣ ਸੁਣਾਈ। ਤੇ ਪੁਛਿਆ ਕਿ ਉਹ ਮਨਜ਼ੂਰ ਹੈ ਜਾਂ ਨਹੀਂ ? ਦਾਸ ਨੂੰ ਉਸ ਦੀ ਸੱਚਾਈ ਪਰ ਯਕੀਨ ਬੱਝ ਗਿਆ ਤੇ ਮਨਜ਼ੂਰ ਕਰ ਲਿਆ। ਮੈਡੀਕਲ ਅਫ਼ਸਰ ਨੂੰ ਬੜੀ ਹੀ ਖ਼ੁਸ਼ੀ ਹੋਈ ਪਰ ਦਰੋਗੇ ਨੇ ਫੇਰ ਲੱਤ ਮਾਰੀ ਤੇ ਸੁਪ੍ਰਿੰਟੈਂਡੈਂਟ ਨੂੰ (ਜੋ ਉਸ ਦੇ ਹੱਥਾਂ ਤੇ ਚੜ੍ਹਿਆ ਹੋਇਆ ਸੀ) ਵਰਗਲਾ ਕੇ ਇਉਂ ਕਹਾਇਆ ਕਿ ਬਾਹਰੋਂ ਕੋਈ ਸਿੰਘ ਅੰਦਰ ਨਹੀਂ ਜਾ ਸਕਦਾ।

ਮੈਡੀਕਲ ਅਫ਼ਸਰ ਨੇ ਕਿਹਾ ਕਿ ਜੇਲ੍ਹ ਦੇ ਦਰਵਾਜ਼ੇ ਵਿਚ ਰਣਧੀਰ ਸਿੰਘ ਆ ਕੇ ਉਸ ਪਾਸੋਂ ਫੜ ਸਕਦਾ ਹੈ। ਮੁਲਾਕਾਤ ਤੇ ਗੱਲ ਬਾਤ ਦਾ ਹੀ ਡਰ ਹੈ ਸੋ ਹੋ ਹੀ ਨਹੀਂ ਸਕਦੀ ਜਦੋਂ ਕਿ ਦਰਬਾਨ ਆਦਿਕ ਪਹਿਰੇਦਾਰ ਮੌਜੂਦ ਹਨ। ਪਰ ਦਰੋਗੇ ਨੇ ਸੁਪ੍ਰਿੰਟੈਂਡਟ ਪਾਸੋਂ ਇਹੋ ਕਹਾਇਆ ਕਿ ਜੇਲ੍ਹ ਦੀ ਡਿਉੜ੍ਹੀ (ਦਰਵਾਜੇ) ਤਕ ਗੁਰਦੁਆਰਿਉਂ ਸਿੰਘ ਆਏਗਾ। ਉਥੋਂ ਅਗੇ ਅਸਾਡਾ ਆਦਮੀ ਅੰਦਰ ਲੈ ਜਾਏਗਾ। ਮੈਡੀਕਲ ਅਫ਼ਸਰ ਨੇ ਕਿਹਾ ਕਿ ਇਹ ਗੱਲ ਉਸ ਨੇ ਮਨਜ਼ੂਰ ਨਹੀਂ ਕਰਨੀ।

ਤਾਂ ਮੈਡੀਕਲ ਅਫ਼ਸਰ ਨੇ ਹੋਰ ਡੌਲ ਕੱਢੀ ਕਿ ਇਕ ਬੰਗਣੇ ਵਾਲਾ ਸਰਬਲੋਹ ਦਾ ਡੋਲਣਾ ਤਿਆਰ ਕਰਵਾਇਆ। ਤੇ ਫੇਰ ਮੇਰੇ ਪਾਸ ਆ ਕੇ ਪੁੱਛਣ ਲਗਾ ਕਿ 'ਜੇ ਡੋਲਣੇ ਦੇ ਕੁੰਡਿਆਂ ਵਿਚ ਰੱਸੀ ਪਾ ਕੇ ਦਰਵਾਜ਼ੇ ਤੋਂ ਫੜ ਕੇ ਮੈਂ ਖ਼ੁਦ ਲੈ ਆਵਾਂ ਜਾਂ ਆਪਣੀ ਸਪੁਰਦਗੀ ਵਿਚ ਕਿਸੇ ਜਟਾ ਜੂਟ ਸਿੱਖ ਤੋਂ ਉਹ ਰੱਸੀ ਵਾਲਾ ਬੰਗਣਾ ਫੜਾ ਕੇ ਲੈ ਆਵਾਂ ਤਾਂ ਇਸ ਵਿਚ ਆਪ ਨੂੰ ਕੋਈ ਇਤਰਾਜ਼ ਤਾਂ ਨਹੀਂ, ਗੁਰਦਵਾਰੇ ਵਾਲੇ ਬਿਬੇਕੀ ਸਿੰਘ ਨੇ ਇਕ ਗਊ ਦਾ ਦੁਧ ਚੋ ਕੇ ਲਿਆ ਦੇਣਾ ਨੀਯਤ ਕੀਤਾ ਹੈ। ਕੇਵਲ ਦਰਵਾਜ਼ੇ ਤੋਂ ਐਥੋਂ ਤਾਈਂ ਅੰਦਰ ਅਪੜਨ ਲਈ ਇਤਨੀ ਗੱਲ ਦਾ ਭਰਮ ਭੇਦ ਹੈ ਹੋਰ ਸਭ ਘਾਲਣਾ ਬਿਬੇਕੀ ਸਿੰਘ ਵਾਲੀ ਹੀ ਘਾਲੀ ਜਾਵੇਗੀ।' ਦਾਸ ਨੇ ਉਸ ਦਾ ਪ੍ਰਬਲ ਪ੍ਰੇਮ ਦੇਖ ਕੇ ਮਨਜ਼ੂਰ ਕਰ ਲਿਆ। ਮੈਡੀਕਲ ਅਫ਼ਸਰ ਦੀਆਂ ਖ਼ੁਸ਼ੀਆਂ ਦੀ ਕੋਈ ਹੱਦ ਨਾ ਰਹੀ। ਪਰ ਸ਼ੋਕ ਕਿ ਦਰੋਗੇ ਨੇ ਉਸ ਉਪਕਾਰੀ

ਦੇ ਪਰਯਤਨ ਨੂੰ ਨਾ ਹੀ ਸਿਰੇ ਚੜ੍ਹਨ ਦਿਤਾ। ਅਨਿਕ ਪ੍ਰਕਾਰ ਦੀਆਂ ਭਾਨੀਆਂ ਮਾਰੀਆਂ। ਓੜਕ ਕੱਚੇ ਛੋਲੇ ਤੇ ਕੱਚਾ ਸਾਬੂਦਾਨਾ ਪਾਣੀ ਵਿਚ ਭਿਉਂ ਭਿਉਂ ਛਕਦੇ ਰਹੇ। ਪਰ ਕਦ ਤਕ ਹਜ਼ਮ ਹੋ ਸਕਦਾ ਸੀ ਓੜਕ ਸੁੱਕੇ ਛੋਲੇ ਛਕਣ ਦਾ ਪ੍ਰਬੰਧ ਹੋ ਗਿਆ ਅਤੇ ਇਸ ਪਰ ਹੀ ਮੁਲਤਾਨ ਦਾ ਡੇਢ੍ਹ ਵਰ੍ਹਾ ਕਟਿਆ।

ਇਥੇ ਦਾਸ ਦੇ ਪਾਸ ਕੋਈ ਅਜੇਹਾ ਅੱਖਰ ਤੇ ਬੋਲ ਬਚਨ ਨਹੀਂ, ਤੇ ਨਾ ਹੀ ਮੇਰੀ ਕਲਮ ਵਿਚ ਤਾਕਤ ਹੈ, ਜਿਸ ਦੁਆਰਾ ਦਾਸ ਵੀਰ ਭਗਵੰਤ ਹਰੀ* ਸੁਸ਼ੀਲ ਮ੍ਰਿਗਿੰਦ੦ ਤੇ ਪਿਆਰੇ ਭਾਈ ਬਖ਼ਸ਼ੀਸ਼ ਸਿੰਘ ਰਸਿਆਣਾ ਦੀ ਕਿਰਪਾਲਤਾ ਪੂਰਬਕ ਦਾਸ ਦੀ ਖ਼ਬਰ ਗੀਰੀ ਆਦਿ ਸੇਵਾ ਸਹਾਇਤਾ ਦਾ ਧੰਨਵਾਦ ਕਰ ਸਕਾਂ।

**ਸੁਪ੍ਰੰਟੰਡੈਂਟ ਦੀ ਬਦਲੀ ਤੇ ਮੇਰੇ ਪਾਸ ਆ ਕੇ ਗਿਲਾ ਕਰਨਾ**

ਇਤਨੇ ਨੂੰ ਸੁਪ੍ਰੰਟੰਡੰਟ ਹੋਰੀਂ ਤਾਂ ਬਦਲ ਗਏ ਤੇ ਚੱਲਣ ਤੋਂ ਪਹਿਲਾਂ ਮੇਰੇ ਪਾਸ ਆਇਆ ਅਤੇ ਸ਼ਿਕਵਾ (ਗਿਲਾ) ਕਰਨ ਲੱਗਾ ਕਿ 'ਤੈਂ ਮੈਨੂੰ ਬਹੁਤ ਬਦਨਾਮ ਕਰਾਇਆ ਹੈ। ਇਸੇ ਬਦਨਾਮੀ ਦੀ ਵਜ੍ਹਾ ਕਰਕੇ ਮੈਨੂੰ ਏਥੋਂ ਅਜਿਹੀ ਜਗ੍ਹਾ ਤੇ ਤਬਦੀਲ ਕੀਤਾ ਗਿਆ ਹੈ ਕਿ ਜਿਥੇ ਮੈਂ ਜਾਣਾ ਨਹੀਂ ਚਾਹੁੰਦਾ ਹਾਂ।' ਦਾਸ ਨੇ ਪੁਛਿਆ ਕਿ 'ਮੈਂ ਤੁਹਾਨੂੰ ਕਿਸ ਤਰ੍ਹਾਂ ਬਦਨਾਮ ਕਰਾਇਆ?' ਉਸ ਨੇ ਆਖਿਆ ਕਿ 'ਬਾਹਰ ਅਖ਼ਬਾਰਾਂ ਵਿਚ ਝੂਠ ਹੀ ਕਿਸੇ ਛਪਵਾ ਦਿਤਾ ਹੈ ਕਿ ਮੈਂ ਤੈਨੂੰ ਭੁੱਖਾ ਰਖ ਕੇ ਮਾਰ× ਦਿਤਾ ਹੈ। ਇਹ ਖ਼ਬਰ ਸੁਣ ਕੇ ਤੇਰੇ ਭਾਈ ਬੰਦ ਏਥੇ ਚਲ ਕੇ ਆਏ, ਪ੍ਰੰਤੂ ਮੈਂ ਜਾਣ ਕੇ ਤੇਰੀ ਮੁਲਾਕਾਤ ਨਾ ਹੋਣ ਦਿਤੀ। ਕਿਉਂਕਿ ਮੈਨੂੰ ਬੜੀ ਚਿੜ ਸੀ। ਉਹ ਵਾਪਸ ਚਲੇ ਗਏ।'

ਮੈਂ ਆਖਿਆ—'ਇਹ ਤਾਂ ਤੁਹਾਡੀ ਕਰਤੂਤ ਦਾ ਫਲ ਤੁਹਾਨੂੰ ਬਹੁਤ ਥੋੜਾ ਮਿਲਿਆ ਹੈ। ਇਸ ਵਿਚ ਮੇਰਾ ਕੀ ਕਸੂਰ ਹੈ? ਮੈਂ ਤਾਂ ਤੁਹਾਨੂੰ

---

*ਭਾਈ ਇਕਬਾਲ ਸਿੰਘ ਬੋਪਾਰਾਇ ੦ਭਾਈ ਸੁੰਦਰ ਸਿੰਘ ਘੁਮਾਣ। ਉਨ੍ਹੀਂ ਦਿਨੀਂ ਏਹ ਸਜਣ ਮੁਲਤਾਨ ਛਾਉਣੀ ਦੇ ਰਸਾਲਾ ਨੰਬਰ ੩੦ ਦੇ ਦਫ਼ੇਦਾਰ ਹਰਨਾਮ ਸਿੰਘ ਪਿੰਡ ਨਾਰੰਗਵਾਲ ਪਾਸ ਠਹਿਰਿਆ ਕਰਦੇ ਸਨ। ਭਾ: ਹਰਨਾਮ ਸਿੰਘ ਜੀ ਦੇ ਨੌਕਰ ਹੁੰਦੇ ਹੋਏ ਇਸ ਤਰ੍ਹਾਂ ਸੇਵਾ ਕਰਨੀ ਉਹੋ ਜਿਹੇ ਨਾਜ਼ਕ ਸਮੇਂ ਇਕ ਬੜੀ ਭਾਰੀ ਮਹਾਨਤਾ ਵਾਲੀ ਗੱਲ ਹੈ।

×ਭਾਈ ਸਾਹਿਬ ਦੇ ਚਲਾਣੇ ਦੀ ਇਹ ਅਫ਼ਵਾਹ ਏਥੋਂ ਤਕ ਫੈਲੀ ਕਿ ਪੰਚ ਖੰਡ ਭਸੌੜ ਵਿਚ ਬਾਬੂ ਤੇਜਾ ਸਿੰਘ ਨੇ ਆਪ ਦੇ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਭੀ ਪਵਾ ਦਿਤਾ ਸੀ।

ਬਦਨਾਮ ਨਹੀਂ ਕਰਾਇਆ ਪ੍ਰੰਤੂ ਤੁਹਾਡੇ ਪਾਪ ਕਰਮ ਹੀ ਨਸ਼ਰ ਹੋ ਗਏ। ਅਤੇ ਤੁਸੀਂ ਆਪਣੇ ਵਲੋਂ ਮੈਨੂੰ ਜਾਨੋਂ ਮਾਰਨ ਦੀ ਕਸਰ ਨਹੀਂ ਛੱਡੀ। ਆਪਣੇ ਵਲੋਂ ਤੁਸੀਂ ਮੈਨੂੰ ਮਾਰ ਚੁੱਕੇ ਸੀ। ਮੈਂ ਆਪਣੇ ਭਾਗਾਂ ਨਾਲ ਬਚ ਗਿਆ ਹਾਂ। ਹੋਰ ਜੋ ਤੁਸੀਂ ਮੇਰੇ ਆਏ ਹੋਏ ਭਾਈ-ਬੰਦਾਂ ਨਾਲ ਮੁਲਾਕਾਤ ਨਹੀਂ ਹੋਣ ਦਿਤੀ ਤੁਸੀਂ ਹੋਰ ਭੀ ਕੋਤਾਹ-ਅੰਦੇਸ਼ੀ (ਬੇਸਮਝੀ) ਕੀਤੀ। ਜੇ ਉਨ੍ਹਾਂ ਨੂੰ ਭਰਮ ਹੈ ਭੀ ਸੀ ਤਾਂ ਹੁਣ ਹੋਰ ਪੱਕਾ ਨਿਸਚਾ ਮੇਰੇ ਮਰਨ ਦਾ ਜਾਂ ਮਾਰੇ ਜਾਣ ਦਾ ਹੋ ਗਿਆ। ਜੇ ਤੁਸੀਂ ਮੈਨੂੰ ਉਨ੍ਹਾਂ ਦੀ ਅੱਖੀਂ ਗੋਚਰੇ ਕਰ ਦਿੰਦੇ ਤਾਂ ਉਨ੍ਹਾਂ ਨੂੰ ਤਸੱਲੀ ਆ ਜਾਂਦੀ। ਆਪ ਨੇ ਤਾਂ ਇਸ ਪਾਲੇ ਤੋਂ ਡਰਦੇ ਮਾਰਿਆਂ ਮੁਲਾਕਾਤ ਨਹੀਂ ਹੋਣ ਦਿਤੀ ਕਿ ਮਤੇ ਆਪ ਦੇ ਕੀਤੇ ਪਾਪਾਂ ਦੇ ਬੁਰੇ ਸਲੂਕਾਂ ਦਾ ਭਾਂਡਾ ਬਾਹਰ ਫੁਟ ਜਾਏ।'

ਫੇਰ ਉਹ ਤਾਂ ਉਥੋਂ ਬਦਲ ਕੇ ਦੂਜੇ ਦਿਨ ਚਲਾ ਗਿਆ। ਖ਼ਬਰ ਨਹੀਂ ਉਹ ਸੱਚ ਕਹਿੰਦਾ ਸੀ ਕਿ ਝੂਠ। ਮੈਨੂੰ ਤਾਂ ਸਿਰਫ਼ ਉਸ ਦੀ ਜ਼ਬਾਨੀ ਇਹ ਗੱਲ ਮਲੂਮ ਹੋਈ ਸੀ ਕਿ ਬਾਹਰ ਅਖ਼ਬਾਰਾਂ ਵਿਚ ਐਸੀ ਅਫਵਾਹ ਉੜੀ ਸੀ। ਦਾਸ ਨੂੰ ਭੀ ਯਕੀਨ ਨਹੀਂ ਸੀ ਕਿ ਉਸ ਸਮੇਂ ਦੇ ਅਖ਼ਬਾਰਾਂ ਨੇ ਐਸੀ ਹਿੰਮਤ ਕੀਤੀ ਹੋਵੇ। ਉਸ ਸਮੇਂ ਤਾਂ ਭਿਆਨਕ ਅਤਿਆਚਾਰ ਵਰਤੇ ਪਰ ਭੀ ਕੋਈ ਅਖ਼ਬਾਰ ਕੁਸਕਦਾ ਨਹੀਂ ਸੀ, ਅਤੇ ਜਿਹੜੇ ਜਿਹੜੇ ਕਸ਼ਟ ਤੇ ਜ਼ੁਲਮ ਉਸ ਵੇਲੇ ਤੋਂ ਲੈ ਕੇ ਲਗਾਤਾਰ ਹੁਣ ਤੀਕ ਦਾਸ ਅਤੇ ਦਾਸ ਦੇ ਸਾਥੀਆਂ ਨੇ ਸਹੇ ਹਨ, ਉਸ ਦੇ ਮੁਕਾਬਲੇ ਵਿਚ ਅੱਜ ਕਲ੍ਹ ਦੇ ਨਾ-ਮਿਲਵਰਤਨੀ ਪੁਲਟੀਕਲ ਕੈਦੀਆਂ ਨੇ ਤਾਂ ਪਾਸੰਗ ਮਾਤ੍ਰ ਭੀ ਨਹੀਂ ਸਹੇ ਪ੍ਰੰਤੂ ਪ੍ਰੈਸ ਖੁਲ੍ਹੇ ਹੋਣ ਕਰਕੇ ਤੇ ਆਮ ਪਬਲਿਕ ਵਿਚ ਜੋਸ਼ ਫੈਲਿਆ ਹੋਣ ਕਰਕੇ ਅੰਦਰ ਵਰਤਿਆ ਰਾਈ ਮਾਤ੍ਰ ਅਤਿਆਚਾਰ ਭੀ ਬਾਹਰ ਦੀ ਦੁਨੀਆਂ ਉਤੇ ਪ੍ਰਗਟ ਹੋ ਜਾਂਦਾ ਹੈ। ਏਥੇ ਜਿਤਨੇ ਨਾ ਮਿਲਵਰਤਨੀ ਸੱਜਣ ਇਸ ਇਲਾਕੇ ਦੇ ਕੈਦ ਹੋ ਕੇ ਆਏ ਹਨ ਉਹ ਸਾਰੇ ਮੇਰੇ ਹਿਸਟਰੀ ਟਿਕਟ (ਕੈਦ ਦਾ ਰੋਜ਼ਨਾਮਚਾ) ਨੂੰ ਦੇਖ ਚਕ੍ਰਿਤ ਰਹਿ ਗਏ। ਅਸਲ ਹਿਸਟਰੀ ਜੇਲ੍ਹ ਦੀ ਤਾਂ ਹਿਸਟਰੀ ਟਿਕਟ ਦੀ ਹਰਫ਼ ਹਰਫ਼ ਨਕਲ ਕਰਕੇ ਹੀ ਬਣਦੀ ਹੈ ਪਰ ਇਤਨੀ ਗੁੰਜਾਇਸ਼ ਨਹੀਂ।

**ਦੂਜੇ ਸੁਪ੍ਰੰਟੰਡੰਟ ਦਾ ਆਉਣਾ ਤੇ ਤਸੀਹੇ ਦੇਣੇ**

ਇਸ ਤੋਂ ਉਪ੍ਰੰਤ ਭਾਵੇਂ ਦੂਜਾ ਸੁਪ੍ਰੰਟੰਡੰਟ ਆ ਗਿਆ ਸੀ ਪਰ ਆਉਂਦਿਆਂ ਹੀ ਦਰੋਗੇ ਦੇ ਹੱਥਾਂ ਉਪਰ ਚੜ੍ਹ ਗਿਆ। ਉਧਰ ਉਹ ਬਿਚਾਰਾ ਨੇਕ ਨਿਹਾਦ ਮੈਡੀਕਲ ਅਫ਼ਸਰ ਭੀ ਬਦਲ ਗਿਆ। ਦਰੋਗੇ ਨੇ ਫੇਰ ਭਾਰੀਆਂ ਭਾਰੀਆਂ ਮੁਸ਼ੱਕਤਾਂ ਅਤੇ ਤਸੀਹੇ ਦੇਣੇ ਸ਼ੁਰੂ ਕੀਤੇ; ਭਾਰੀ ਮੁਸ਼ੱਕਤ ਕਰਨ ਦੀ ਤਾਕਤ ਉਕੀ ਹੀ ਨਾ ਹੁੰਦਿਆਂ

ਹੋਇਆਂ ਭੀ ਮੱਲੋ ਜ਼ੋਰੀ ਦਿਤੀ ਗਈ। ਪਰੰਤੂ ਬਲ, ਬਿਤ ਤੋਂ ਬਾਹਰੀ ਮੁਸ਼ੱਕਤ ਕਿਵੇਂ ਕੀਤੀ ਜਾਵੇ ? ਲਗੀਆਂ ਸਜ਼ਾਵਾਂ ਤੇ ਸਜ਼ਾਵਾਂ ਮਿਲਣ। ਇਕੇ ਵਕਤ ਇਕੇ ਦਮ ਕਈ ਕਈ ਸਜ਼ਾਵਾਂ ਇਕੱਠੀਆਂ ਦਿਤੀਆਂ ਜਾਂਦੀਆਂ। ਮੁਲਤਾਨ ਦੀ ਅੱਤ ਕਰੜੀ ਗਰਮੀ ਪੈਂਦੀ ਵਿਚ ਦਰਖ਼ਤਾਂ ਨਾਲ ਖੜੀਆਂ ਹਥਕੜੀਆਂ ਦਿਤੀਆਂ ਗਈਆਂ। ਬੇੜੀ (barfett'er) ਅਲੱਗ ਹੈ ਤੇ ਡੰਡਾ (cross bar) ਭੀ ਨਾਲ ਹੀ ਲਗਾ ਹੋਇਆ ਹੈ। ਸਾਥ ਹੀ ਟਾਟ ਵਰਦੀ ਦੀ ਸਜ਼ਾ ਭੀ ਹੈ। ਉਪਰੋਂ ਸਰੀਰ ਕਮਜ਼ੋਰ, ਪਈਆਂ ਨਕਸੀਰਾਂ ਜਾਂਦੀਆਂ ਹਨ। ਹੱਥ ਬੰਨ੍ਹੇ ਹੋਏ। ਪਰਛਾਵੇਂ ਢਲਣ ਪਰ ਧੁਪ ਆ ਜਾਣ ਕਰਕੇ ਹਥਕੜੀਆਂ ਧੁਪ ਨਾਲ ਅੱਡ ਤਪ ਰਹੀਆਂ ਹਨ, ਲਹੂ ਲੁਹਾਣ ਘੰਟਿਆਂ ਪ੍ਰਯੰਤ ਧੁਪੇ ਖੜੇ ਦਿਨ ਬਤੀਤ ਹੋ ਜਾਂਦਾ ਹੈ। ਕੋਈ ਪੁਛਦਾ ਤਕ ਨਹੀਂ। ਪਾਣੀ ਪੀਣ ਵਾਸਤੇ ਤੇ ਲਹੂ (ਨਕਸੀਰ ਦਾ) ਧੋਣ ਵਾਸਤੇ ਭੀ ਕੋਈ ਹਥਕੜੀ ਨਹੀਂ ਖੋਲ੍ਹਦਾ। ਦੂਰ ਨੇੜੇ ਸਿੰਘ ਖੜੋਤੇ ਹੋਏ ਇਵੇਂ ਜਿਵੇਂ ਨਰੜੇ ਖੜੇ ਗੁਰਬਾਣੀ ਦਾ ਪਾਠ ਜ਼ੋਰੋ ਜ਼ੋਰ ਕਰ ਰਹੇ ਹਨ ਅਤੇ ਭਾਣਾ ਮਿਠਾ ਕਰਕੇ ਮੰਨ ਮਨਾ ਰਹੇ ਹਨ।

ਬਸ, ਜੇ ਕੋਈ ਆਸਰਾ ਹੈ ਤਾਂ ਇਕੋ ਗੁਰਬਾਣੀ ਦੇ ਪਾਠ ਦਾ; ਜਿਸ ਦੇ ਆਸਰੇ ਕਸ਼ਟ ਤਸੀਹੇ ਪ੍ਰਤੀਤ ਨਹੀਂ ਹੁੰਦੇ ਸਗੋਂ ਦੂਣ ਸਵਾਏ ਹੌਸਲੇ ਦੁਖ ਸਹਿਣ ਦੇ ਵਧੀ ਜਾਂਦੇ ਹਨ। ਐਸੀਆਂ ਸਜ਼ਾਵਾਂ ਇਕੇਰਾਂ ਨਹੀਂ, ਦੋ ਵਾਰ ਨਹੀਂ, ਲਗਾਤਾਰ ਸਿਲਸਿਲਾ ਚਲਿਆ ਹੀ ਰਹਿੰਦਾ ਹੈ। ਦੋ ਦੋ ਹਫ਼ਤੇ ਹਥ-ਕੜੀਆਂ ਤੇ ਰਾਤ ਨੂੰ ਪੁਠੀਆਂ ਸਿਧੀਆਂ ਹਥਕੜੀਆਂ ਲਾਈਆਂ ਜਾਂਦੀਆਂ ਹਨ।

**ਸੁਪ੍ਰੰਟੈਂਡੰਟ ਦਾ ਬੈਂਤਾਂ ਮਾਰਨ ਦਾ ਹੁਕਮ ਦੇਣਾ ਤੇ ਮੈਡੀਕਲ ਅਫ਼ਸਰ ਦੀ ਨਾ ਮਨਜ਼ੂਰੀ**

ਓੜਕ ਨੂੰ ਸੁਪ੍ਰੰਟੈਂਡੰਟ ਨੇ ਬੈਂਤਾਂ ਮਾਰਨ ਦੀ ਸਜ਼ਾ ਲਿਖ ਦਿਤੀ। ਪਰ ਨਵੇਂ ਆਏ ਹੋਏ ਮੈਡੀਕਲ ਅਫ਼ਸਰ ਨੇ (ਜੋ ਕਿ ਹਿੰਦੂ ਸੀ) ਮੇਰੇ ਟਿਕਟ ਪਰ ਲਿਖ ਦਿਤਾ, 'Health very weak unfit for whipping' ਅਰਥਾਤ ਸਿਹਤ ਬਹੁਤ ਕਮਜ਼ੋਰ ਹੈ, ਬੈਂਤਾਂ ਦੇ ਲਾਇਕ ਨਹੀਂ।

ਪਰ ਮੇਰੇ ਦੋ ਸਾਥੀਆਂ ਭਾਈ ਹਰਨਾਮ ਸਿੰਘ ਗੁਜਰਵਾਲੀਏ (ਮੁਸਾਫ਼ਰ ਗੁਰੂ ਨਾਨਕ ਜਹਾਜ਼) ਨੂੰ ੧੫ ਬੈਂਤਾਂ ਤੇ ਭਾਈ ਹਰੀ ਸਿੰਘ ਕੱਕੜ ਜ਼ਿਲਾ ਅੰਮ੍ਰਿਤਸਰ ਨੂੰ ੩੦ ਬੈਂਤਾਂ ਲਾ ਹੀ ਦਿਤੀਆਂ। ਪਰ ਮੇਰੇ ਉਤੇ ਦੰਦ ਪੀਹਣ। ਖਿਝ ਕੇ ਉਸ ਡਾਕਟਰ (ਮੈਡੀਕਲ ਅਫ਼ਸਰ) ਨੂੰ ਬਦਲਵਾ ਹੀ ਦਿਤਾ। ਅਤੇ ਉਸ ਦੇ ਥਾਂ ਇਕ ਹੋਰ ਮੁਸਲਮਾਨ ਡਾਕਟਰ ਮੈਡੀਕਲ ਅਫ਼ਸਰ ਹੋ ਕੇ ਆਇਆ।

ਉਸਦੇ ਆਣ ਸਾਰ ਦਰੋਗੇ ਨੇ ਦਾਸ ਲਈ ਸੁਪ੍ਰੰਟੰਡੰਟ ਪਾਸੋਂ ਬੈਂਤਾਂ ਲਿਖਵਾਈਆਂ। ਅਤੇ ਦੋਹਾਂ ਨੇ ਮਿਲ ਕੇ ਜ਼ਬਾਨੀ ਮੇਰੀ ਬਾਬਤ ਮੈਡੀਕਲ ਅਫ਼ਸਰ ਪਾਸ ਬੈਂਤਾਂ ਦੀ ਮਨਜ਼ੂਰੀ ਲਈ ਮੇਰੇ ਪ੍ਰਥਾਇ ਬੜੀ ਜ਼ੋਰਦਾਰ ਸਫ਼ਾਰਸ਼ ਤੇ ਫੁਰਮਾਇਸ਼ ਪਾਈ ਕਿ ਇਸ ਨੂੰ ਐਤਕੀਂ ਵਾਰ ਜ਼ਰੂਰ ਹੀ ਬੈਂਤਾਂ ਦੀ ਸਜ਼ਾ ਦਿਤੀ ਜਾਵੇ; ਭਾਵੇਂ ਪੰਜਾਂ ਬੈਂਤਾਂ ਦੀ ਸਲਾਹ ਤੇ ਸਿਫ਼ਾਰਸ਼ ਲਿਖ ਦਿਉ। ਪਰ ਜ਼ਰੂਰ ਲਿਖ ਦਿਉ। ਸਾਰੇ ਜੇਲ੍ਹ ਖ਼ਾਨੇ ਵਿਚ ਤ੍ਰਾਹ ਤ੍ਰਾਹ ਹੋਣ ਲਗ ਪਈ। ਪ੍ਰੰਤੂ ਦਾਸ ਦੇ ਅੰਦਰ ਉਮਾਹ ਓਵੇਂ ਜਿਵੇਂ ਚੜ੍ਹਦੀਆਂ ਕਲਾਂ ਦਾ ਬਣਿਆ ਰਿਹਾ। ਨਵੇਂ ਆਏ ਹੋਏ ਮੁਸਲਮਾਨ ਮੈਡੀਕਲ ਅਫ਼ਸਰ ਨੇ ਮੈਨੂੰ ਹਸਪਤਾਲ ਬੁਲਾਇਆ ਤੇ ਆਖਿਆ :

**ਸੁਪ੍ਰੰਟੰਡੰਟ ਤੇ ਦਰੋਗੇ ਨੇ ਮਿਲ ਕੇ ਮੈਡੀਕਲ ਅਫ਼ਸਰ ਨੂੰ ਕਹਿਣਾ ਕਿ ਉਹ ਬੈਂਤਾਂ ਵਾਸਤੇ ਲਿਖੇ ਪਰ ਮੈਡੀਕਲ ਅਫਸਰ ਨੇ ਮਨਜ਼ੂਰ ਨਾ ਕਰਨਾ**

'ਸੁਪ੍ਰੰਟੰਡੰਟ ਸਿਫ਼ਾਰਸ਼ ਕਰਦਾ ਹੈ ਕਿ ਮੈਂ ਆਪ ਨੂੰ ਬੈਂਤਾਂ ਵਾਸਤੇ (recommend) ਸਿਫ਼ਾਰਸ਼ ਕਰਾਂ।'

ਦਾਸ ਨੇ ਆਖਿਆ—'ਬੜੀ ਖ਼ੁਸ਼ੀ ਦੀ ਗੱਲ ਹੈ। ਆਪ ਉਨ੍ਹਾਂ ਦੀ ਏਹ ਚਿਰ ਦੀ ਆਸ ਪੂਰੀ ਕਰ ਦਿਉ। ਉਨ੍ਹਾਂ ਦੇ ਮਨ ਵਿਚ ਏਹ ਤੌਖਲਾ ਭੀ ਨਾ ਰਹਿ ਜਾਵੇ। ਦੂਜੇ ਉਹ ਆਪ ਦੇ ਗੋਰੇ ਸੁਪੀਰੀਅਰ (ਵੱਡੇ) ਅਫ਼ਸਰ ਹਨ। ਉਨ੍ਹਾਂ ਦੀ ਜੇ ਨਾ ਮੰਨੀ ਗਈ ਤਾਂ ਆਪ ਨੂੰ ਕੋਈ ਖੇਦ ਖੇਚਲ ਨਾ ਪਹੁੰਚਾਉਣ। ਦਾਸ ਦਾ ਕੀ ਹੈ ਹੁਕਮ ਅੰਦਰ ਜੋ ਦੇਇ ਸੋ ਸਹਿਣਾ ਹੈ। ਇਹ ਸਰੀਰ ਬਣਿਆ ਹੀ ਦੁਖ ਤਸੀਹੇ ਸਹਿਣ ਨੂੰ ਹੈ।'

ਮੈਡੀਕਲ ਅਫ਼ਸਰ ਨੇ ਕਿਹਾ—'ਨਹੀਂ! ਕਿਸੇ ਦਾ ਲਿਹਾਜ਼ ਨਹੀਂ। ਮੈਂ ਇਨਸਾਫ਼ ਕਰਾਂਗਾ।'

ਇਹ ਕਹਿ ਕੇ ਮੇਰੇ ਸਰੀਰ ਦਾ ਖ਼ੂਬ ਛਾਨ ਬੀਨ ਨਾਲ ਮੁਲਾਹਜ਼ਾ ਕਰਨ ਲੱਗਾ ਤੇ ਪੂਰਾ ਅੱਧਾ ਘੰਟਾ ਖ਼ੂਬ ਮੁਲਾਹਜ਼ਾ ਕਰਦਾ ਰਿਹਾ। ਓੜਕ ਮੇਰੇ ਟਿਕਟ ਉਤੇ ਲਿਖ ਦਿਤਾ ਕਿ— 'Heart very weak, unfit for flogging. Fit for light work only' ਅਰਥਾਤ 'ਦਿਲ ਬਹੁਤ ਕਮਜ਼ੋਰ ਹੈ, ਬੈਂਤਾਂ ਦੇ ਲਾਇਕ ਨਹੀਂ, ਕੇਵਲ ਹਲਕੇ ਕੰਮ ਦੇ ਹੀ ਲਾਇਕ ਹੈ।'

ਉਸ ਸਮੇਂ ਨਾਮ ਦਾ ਖੰਡਾ ਖ਼ੂਬ ਜ਼ੋਰੋ ਜ਼ੋਰ ਖੜਕ ਰਿਹਾ ਸੀ, ਸਿਵਲ ਸਰਜਨ ਨੇ ਜਾਤਾ ਕਿ ਦਿਲ ਧੜਕ ਰਿਹਾ ਹੈ। ਬਸ, ਮੈਡੀਕਲ ਅਫ਼ਸਰ ਦਾ

ਇਤਨਾ ਲਿਖਣਾ ਸੀ ਕਿ ਦੂਤੀਆਂ ਦੇ ਸਿਰ ਸੌ ਘੜਾ ਪਾਣੀ ਦਾ ਪੈ ਗਿਆ ਤੇ ਮਾਪੇ ਮਰ ਗਏ। ਪ੍ਰੰਤੂ ਖਿਝ ਕੇ ਦੋ ਹਫ਼ਤੇ ਦੀ ਖੜੀ ਹਥਕੜੀ ਹੋਰ ਦੇ ਦਿਤੀ। ਸਰੀਰ ਦੀਆਂ ਚਾਹੇ ਹੱਡੀਆਂ ਹੀ ਹੱਡੀਆਂ ਬਾਕੀ ਰਹਿ ਗਈਆਂ ਸਨ ਪਰ ਜੁੱਸਾ ਅਤੇ ਹੌਂਸਲਾ ਆਤਮਿਕ ਬਲ ਦੇ ਕਾਰਨ ਤੇ ਗੁਰਬਾਣੀ ਦੇ ਪ੍ਰਤਾਪ ਨਾਲ ਸਦਾ ਕਾਇਮ ਰਿਹਾ।

**ਰੁਤ ਸਿਆਲ ਦੇ ਤਸੀਹੇ**

ਫੇਰ ਸਿਆਲ ਦੀ ਰੁਤ ਆ ਗਈ ਅਤੇ ਮੁਲਤਾਨ ਵਿਚ ਜਿਕੂੰ ਗਰਮੀ ਅੱਤ ਦਰਜੇ ਦੀ ਪੈਂਦੀ ਹੈ ਤਿਵੇਂ ਸਰਦੀ ਭੀ ਉਥੇ ਓੜਕ ਹੀ ਹੁੰਦੀ ਹੈ। ਠੰਢੀਆਂ ਠਾਰ ਕੋਠੀਆਂ ਤੇ ਉਪਰੋਂ ਦਿਨ ਰਾਤ ਠੱਕਾ ਵਗਣਾ। ਟਾਟ ਵਰਦੀ ਦੇ ਕੇ ਸਾਰੇ ਕਪੜੇ ਲਹਾਏ ਗਏ। ਕੰਬਲਾਂ ਭੀ ਖੋਹ ਲਈਆਂ। ਤਿੰਨ ਮਹੀਨੇ ਮਘਰ, ਪੋਹ, ਮਾਘ ਦੀ ਕਰੜੀ ਸਰਦੀ ਦੇ ਦਿਨ ਇਵੇਂ ਜਿਵੇਂ ਲੰਘਾਏ: ਬੇੜੀਆਂ ਤੇ ਡੰਡੇ ਲਗੇ ਹੋਏ, ਬੇੜੀਆਂ ਨੇ ਹੋਰ ਠੰਡੇ ਹੋ ਜਾਣਾ, ਟਾਟ ਦੇ ਨਾਮ ਧਰੀਕ ਕਛਹਿਰੇ ਨੂੰ ਤੇੜ ਪਾਈ ਰਖਣਾ ਤੇ ਟਾਟ ਦੇ ਕੁੜਤੇ ਨਾਲ ਹੀ ਸੀਸ ਢਕ ਲੈਣਾ। ਭੁੰਞੇ ਹੀ ਠੰਡੀ ਜ਼ਮੀਨ ਉਤੇ ਬੈਠਿਆਂ ਤਿੰਨ ਮਹੀਨੇ ਗੋਡੇ ਇਕੱਠੇ ਹੀ ਰਹੇ। ਗੁਰਬਾਣੀ ਤੇ ਨਾਮ ਦੀ ਹੀ ਇਕ ਨਿੱਘ ਸੀ ਜਿਸ ਵਿਚ ਨਿਮਗਨ ਹੋ ਕੇ ਇਹ ਅਸਹਿ ਸਰਦੀਆਂ ਦੇ ਠੱਕੇ ਕੱਟੇ। ਸਰੀਰ ਨੇ ਸੁੰਨ ਹੋ ਜਾਣਾ, ਸੂਝ ਬੂਝ ਕੁਛ ਰਹਿਣੀ ਹੀ ਨਾ। ਪਰ ਗੁਰੂ ਦੀ ਮਿਹਰ ਇਤਨੀ ਸੀ ਕਿ ਸੁਖਮਨੀ ਸਾਹਿਬ ਦੇ ਅਖੰਡ ਪਾਠ ਅੰਤ੍ਰਗਤਿ ਹੀ ਆ ਮੁਹਾਰੇ ਹੁੰਦੇ ਰਹਿਣ ਤੇ ਨਾਮ ਦਾ ਅਥਾਹ ਪ੍ਰਵਾਹ ਚਲਦਾ ਰਹਿਣਾ। ਇਸ ਕਰਕੇ ਦੁਖ ਮਹਿ ਦੁਖ ਨਹੀਂ ਜਾਣਿਆ। ਨਹੀਂ ਤਾਂ ਸੁੰਨ ਪਾਤ ਹੋ ਕੇ ਮੁਕ ਠੁਕ ਜਾਂਦੇ। ਇਸ ਪ੍ਰਕਾਰ ਦਾ ਸੰਖੇਪ ਬ੍ਰਿਤਾਂਤ ਤਾਂ ਜੇਲ੍ਹ ਮੁਲਤਾਨ ਦਾ ਹੈ। ਸਮੁਚਾ ਲੈਣਾ ਹੋਵੇ ਤਾਂ ਹਿਸਟਰੀ ਟਿਕਟ ਦੀ ਨਕਲ ਲਫ਼ਜ਼ ਲਫ਼ਜ਼ ਕੀਤੀ ਜਾਏ ਤਾਂ ਹੀ ਮਿਲ ਸਕਦਾ ਹੈ। ਤਰਦਾ ਤਰਦਾ ਜੇਹੜਾ ਮੇਰੇ ਯਾਦ ਸੀ ਉਹ ਸੁਣਾਇਆ ਹੈ। ਫਿਰ ਇਥੋਂ ਹਜ਼ਾਰੀ ਬਾਗ ਚਾਲੇ ਪੈ ਗਏ। ਹਜ਼ਾਰੀ ਬਾਗ ਜੇਲ੍ਹ ਦਾ ਬ੍ਰਿਤਾਂਤ ਆਪ ਵੀਰ ਅਤਰ ਸਿੰਘ ਜੀ ਤੋਂ ਪੁਛ ਸਕਦੇ ਹੋ। ਮੈਨੂੰ ਲਿਖਣ ਦੀ ਲੋੜ ਨਹੀਂ। ਉਨ੍ਹਾਂ ਦੇ ਉਥੋਂ ਚਲੇ ਆਉਣ ਦੇ ਪਸਚਾਤ ਜੋ ਕੁਛ ਬੀਤਿਆ ਵਰਤਿਆ ਕਦੇ ਫੇਰ ਦਸਿਆ ਜਾਵੇਗਾ। ਹੁਣ ਤਾਂ ਮੈਂ ਲਿਖਦਾ ਲਿਖਦਾ ਥੱਕ ਗਿਆ ਹਾਂ। ਨਾਲੇ ਕਾਗਜ਼ ਭੀ ਜੋ ਮੇਰੇ ਪਾਸ ਹੈਸਨ ਸਭ ਮੁਕ ਗਏ ਹਨ।

'ਇਹ ਹੈ ਮੇਰੀ ਬਾਤ, ਉਤੋਂ ਪੈ ਗਈ ਰਾਤ* ॥'

ਪੱਤਰ ਲਿਖਦਾ ਲਿਖਦਾ ਮੁੜ੍ਹਕੋ ਮੁੜ੍ਹਕੀ ਹੋ ਗਿਆ ਹਾਂ। ਹੋਰ ਕੀ ਦਸਣਾ

---

*ਇਹ ਚਿੱਠੀ ਦਿਨ ਛਿਪਣ ਵੇਲੇ ਲਿਖੀ ਹੈ।

ਹੈ। ਚਾਹੇ ਕੁਛ ਹੀ ਹੋਵੇ ਪੰਜਾਬ ਦੇ ਨਰਕ ਜੇਲ੍ਹਾਂ ਨਾਲੋਂ ਤਾਂ ਅਜੇ ਭੀ ਕਈ ਦਰਜੇ ਚੰਗੀ ਵਿਹਾ ਰਹੀ ਹੈ। ਹੋਰ ਕੋਈ ਤਕਲੀਫ਼ ਨਹੀਂ, ਕੰਮ ਕਾਰ ਕੁਛ ਨਹੀਂ। ਐਥੇ ਦਾ ਪਾਣੀ ਹਜ਼ਾਰੀ ਬਾਗ਼ ਨਾਲੋਂ ਚੰਗਾ ਹੈ। ਪਰ ਹਜ਼ਾਰੀ ਬਾਗ਼ ਦੀਆਂ ਠੰਢੀਆਂ ਪਉਣਾਂ ਤੇ ਉਥੇ ਦੇ ਆਤਮਿਕ ਕਾਂਗਾਂ ਉਪਜਾਉਣ ਵਾਲੇ ਨਜ਼ਾਰੇ ਕਿਥੇ ? ਅਜ਼ਾਦੀ ਐਥੇ ਉਥੇ ਨਾਲੋਂ ਬਹੁਤ ਜ਼ਿਆਦਾ ਹੈ। ਸਲੂਕ ਭੀ ਸੋਹਣਾ ਹੈ। ਅਫ਼ਸਰ ਨੇਕ ਤੇ ਅਸੀਲ ਹਨ। ਇਨ੍ਹਾਂ ਕਾਰਨਾਂ ਕਰਕੇ ਗਰਮੀ ਬਾਹਲਾ ਪੋਂਹਦੀ ਨਹੀਂ। ਦਿਨ ਭਰ ਖੁਲ੍ਹੇ ਰਹਿਣ ਦਾ ਅਵਿਕਾਸ਼ ਮਿਲਿਆ ਹੋਇਆ ਹੈ। ਦਾਸ ਅਨੰਦ ਪ੍ਰਸੰਨ ਹੈ। ਗਰਮੀ ਦੀ ਹੱਦ ਹੋ ਰਹੀ ਹੈ ਪਰ ਹੁਣ ਬਾਰਿਸ਼ ਪੈਣ ਕਰਕੇ ਕੁਛ ਠੰਢ ਵਰਤੀ ਹੈ। ਸਭ ਸੱਜਣਾਂ ਨੂੰ ਸਨਿਮਰ ਫ਼ਤਹ ਪੁਚਾ ਦੇਣੀ।

ਰਣਧੀਰ ਸਿੰਘ

## ੧੨

# ਮੁਲਤਾਨ ਤੋਂ ਹਜ਼ਾਰੀ ਬਾਗ਼ ਜੇਲ੍ਹ ਨੂੰ

੧ ਓ ਵਾਹਿਗੁਰੂ ਜੀ ਕੀ ਫ਼ਤਹ ॥

ਨੋਟ—ਭਾਈ ਸਾਹਿਬ ਜੀ ਨੇ ਹਜ਼ਾਰੀ ਬਾਗ, ਰਾਜ ਮੰਦਰੀ ਆਦਿ ਦੇ ਹਾਲ ਚਿੱਠੀਆਂ ਵਿਚ ਨਾਗਪੁਰ ਜੇਲ੍ਹ ਤੋਂ ਲਿਖਕੇ ਭੇਜੇ ਸਨ,ਪਰ ਉਹ ਰਸਤੇ ਵਿਚ ਹੀ ਗੁੰਮ ਹੋ ਗਏ। ਇਹ ਸਮਾਚਾਰ ਭਾਈ ਸਾਹਿਬ ਦੇ ਰਿਹਾ ਹੋਣ ਤੋਂ ਬਾਦ ਹਜ਼ਾਰੀ ਬਾਗ ਜੇਲ੍ਹ ਦੇ ਤੇ ਹੋਰ ਬਾਕੀ ਰਹਿੰਦੇ ਸਾਰੇ ਹਾਲ,ਜੋ ਚਿੱਠੀਆਂ ਵਿਚ ਨਹੀਂ ਆਏ, ਮੁੜ ਦੂਜੀ ਵਾਰ ਲਿਖਵਾ ਕੇ ਮੁਕੰਮਲ ਕਰਾਏ ਗਏ ਹਨ ! (ਸੰਪਾਦਿਕ)

**ਮੁਲਤਾਨ ਜੇਲ੍ਹ ਦਾ ਬਾਕੀ ਰਹਿੰਦਾ ਹਾਲ**

ਹਜ਼ਾਰੀ ਬਾਗ ਜੇਲ੍ਹ ਦਾ ਬ੍ਰਿਤਾਂਤ ਵਰਨਣ ਕਰਨ ਤੋਂ ਪਹਿਲਾਂ ਮੁਲਤਾਨ ਜੇਲ੍ਹ ਵਿਚ ਬੀਤੀ ਇਕ ਜ਼ਰੂਰੀ ਗੱਲ ਦਾ ਵਰਣਨ ਕਰਨਾ ਅਤਿ ਜ਼ਰੂਰੀ ਹੈ ਜੋ ਮੁਲਤਾਨ ਜੇਲ੍ਹ ਦੇ ਬ੍ਰਿਤਾਂਤ ਦੀ ਲੜੀ ਵਿਚ ਲਿਖੀ ਜਾਣੋ ਰਹਿ ਗਈ ਹੈ। ਜਦੋਂ ਮੁਲਤਾਨ ਸੈਂਟ੍ਰਲ ਜੇਲ੍ਹ ਦਾ ਮੈਡੀਕਲ ਅਫ਼ਸਰ ਚਾਲੀਸ (੪੦) ਦਿਨ ਨਿਰਜਲ ਤੇ ਨਿਰ–ਅਹਾਰ ਕੜਾਕੇ ਪਸਚਾਤ ਹੁਕਮਨ ਅਤੇ ਜਬਰਨ ਭੁਖ ਹੜਤਾਲ ਤੁੜਾਉਣ ਆਇਆ ਬਿਨਾਂ force feeding ਕੀਤੇ ਅਰਥਾਤ ਜਬਰੀ ਖਾਣਾ ਖੁਆਏ ਤੇ ਜਬਰੀ ਖੁਰਾਕ ਦੇਣ ਦੇ ਹਥਿਆਰ ਸਿਟ ਕੇ ਚਲਾ ਗਿਆ ਅਤੇ ਕਹਿ ਗਿਆ ਕਿ ਚਾਹੇ ਕੁਛ ਹੋਵੇ ਪ੍ਰੰਤੂ ਮੈਂ ਜਬਰੀ ਖੁਰਾਕ ਦੇਣ ਵਾਲੇ ਧਰਮ ਧੱਕੇ ਦਾ ਅਨਰਥ ਕਦੇ ਨਹੀਂ ਕਰਾਂਗਾ ਅਤੇ ਆਪਨੀ ਜ਼ੁੰਮੇਵਾਰੀ ਤੇ ਫਲੋਹਾਰ ਦਾ ਹੁਕਮ ਦੇ ਗਿਆ, ਐਨ ਉਸ ਦਿਨ ਹੀ ਦੋ ਘੰਟੇ ਪਸਚਾਤ ਅਜੇ ਫਲੋਹਾਰ ਪਹੁੰਚਾਉਣ ਅਤੇ ਭੁੰਚਾਉਣ ਦੇ ਹੁਕਮ ਦੀ ਤਾਮੀਲ ਨਹੀਂ ਹੋਈ ਸੀ, ਦਾਸ ਲਗਾਤਾਰ ਅੰਤ੍ਰਗਤ੍ਰੀ ਏਹੋ ਪ੍ਰਾਰਥਨਾ ਕਰ ਰਿਹਾ ਸੀ ਕਿ 'ਹੇ ਸਚੇ ਪਾਤਸ਼ਾਹ ! ਏਸ ਪਰਉਪਕਾਰੀ ਡਾਕਟਰ ਦੀ ਪੈਜ ਰਖਣੀ।' ਦਾਸ ਏਸੇ ਬ੍ਰਿਤੀ ਵਿਚ ਨਿਮਗਨ ਹੀ ਬੈਠਾ ਸੀ ਕਿ ਡੀ. ਸੀ. ਆਦਿਕ ਕਈ ਅਫ਼ਸਰ ਮੇਰੀ ਕੋਠੜੀ ਵਿਚ ਅਚਾਨਕ ਹੀ ਆ ਵੜੇ ਅਤੇ

ਮੈਨੂੰ ਦੋ ਕੁ ਗਜ਼ ਦਾ ਦਮਾਲਾ (ਪਰਨਾ) ਸੀਸ ਢਕਣ ਲਈ ਲਿਆਏ ਅਤੇ ਮੇਰੇ ਖੁੱਸੇ ਹੋਏ ਕਕਾਰ ਭੀ ਮੈਨੂੰ ਵਾਪਸ ਦੇ ਦਿਤੇ ਅਤੇ ਆਖਣ ਲਗੇ ਕਿ 'ਲੋਕਲ ਗਵਰਨਮਿੰਟ ਨੇ ਉਤਲੀ ਗਵਰਨਮਿੰਟ ਪਾਸ ਏਸ ਗੱਲ ਦੀ ਬੜੀ ਜ਼ਬਰਦਸਤ ਸਿਫ਼ਾਰਸ਼ ਕੀਤੀ ਹੈ ਕਿ ਸਮੂਹ ਕੈਦੀ ਸਿੱਖਾਂ ਨੂੰ (ਕੀ ਪੁਲੀਟੀਕਲ ਤੇ ਕੀ ਇਖਲਾਕੀ ਜੁਰਮ ਵਾਲੇ) ਟੋਪੀ ਦੇ ਥਾਂ ਸੀਸ ਲਈ ਦਸਤਾਰੇ ਮਿਲਣੇ ਚਾਹੀਦੇ ਹਨ ਅਤੇ ਤੰਬੀਆਂ ਦੇ ਥਾਉਂ ਤੇੜ ਲਈ ਕਛਹਿਰੇ ਮਿਲਣੇ ਚਾਹੀਦੇ ਹਨ ਅਤੇ ਬਾਕੀ ਕਕਾਰ ਭੀ। *ਹੁਣ ਇਕ ਦੋ ਸਾਲ ਦੇ ਅੰਦਰ ਵਾਇਸਰਾਇ ਦੀ ਕਾਨੂੰਨ ਘੜਨੀ ਕੌਂਸਲ ਵਿਚ ਇਸ ਪ੍ਰਥਾਇ ਕਾਨੂੰਨ ਪਾਸ ਹੋ ਕੇ ਇਕ ਖ਼ਾਸ ਐਕਟ ਬਣੇਗਾ ਅਤੇ ਫੇਰ ਸਭ ਸਿੱਖ ਕੈਦੀਆਂ ਨੂੰ ਇਹ ਚੀਜ਼ਾਂ ਹਿੰਦੁਸਤਾਨ ਦੇ ਸਭ ਜੇਲ੍ਹਾਂ ਵਿਚ ਦਿਤੀਆਂ ਜਾਇਆ ਕਰਨਗੀਆਂ, ਪ੍ਰੰਤੂ ਅਸੀਂ ਆਪਣੇ ਅਖਤਿਆਰ ਨਾਲ ਹੀ ਕਿਸੇ ਖ਼ਾਸ ਕਾਨਫ਼ੀਡੈਂਸ਼ਲ (ਗੁਪਤ) ਹਦਾਇਤ ਮੂਜਬ ਆਰਜ਼ੀ ਤੌਰ ਪਰ ਉਦੋਂ ਤਾਈਂ ਜਦ ਤਾਈਂ ਕਿ ਇਹ ਕਾਨੂੰਨ ਪਾਸ ਨਾ ਹੋ ਜਾਏ ਆਪ ਨੂੰ ਏਹ ਧਾਰਮਿਕ ਚੀਜ਼ਾਂ ਪਹਿਨਣ ਦੀ ਇਜਾਜ਼ਤ ਦਿੰਦੇ ਹਾਂ। ਤੁਮ ਕੋ ਗਵਰਨਮਿੰਟ ਕਾ ਸ਼ੁਕਰ ਗੁਜ਼ਾਰ ਹੋਣਾ ਚਾਹੀਏ। ਔਰ ਅਬ ਚੂੰਕਿ ਤੁਮ੍ਹਾਰਾ ਦਸਤਾਰਾ ਵਗ਼ੈਰਾ ਕਾ ਸਵਾਲ ਹਲ ਹੋ ਗਿਆ ਹੈ, ਇਸ ਲਈ ਅਬ ਤੁਮ ਕੋ ਭੂਖ ਹੜਤਾਲ ਛੋੜ ਦੇਣੀ ਚਾਹੀਏ।' ਦਾਸ ਦੇ ਮੂੰਹੋਂ ਆ ਮੁਹਾਰੇ ਧੰਨ ਸਤਿਗੁਰੂ, ਧੰਨ ਸਤਿਗੁਰੂ ਦੀ ਧੁੰਨੀ ਨਿਕਲੀ ਅਤੇ ਮੇਰੇ ਨੇਤਰ ਮੁੰਦੇ ਗਏ ਮਾਨੋਂ ਸ਼ੁਕਰ ਦੀ ਸਮਾਧੀ ਵਿਚ ਹੀ ਬੈਠਾ ਲੀਨ ਹੋ ਗਿਆ। ਮੈਨੂੰ ਟੁੰਮ ਕੇ ਪੁਛਣ ਲਗੇ 'ਰਣਧੀਰ ਸਿੰਘ! ਕਿਆ ਕਰਤੇ ਹੋ?'

**ਦਸਤਾਰ ਤੇ ਕਕਾਰਾਂ ਦਾ ਮਿਲਣਾ ਤੇ ਖੁਸਣਾ**

**ਦਾਸ**—ਗੁਰੂ ਅਕਾਲ ਪੁਰਖ ਦਾ ਧੰਨਵਾਦ ਕਰਦਾ ਹਾਂ ਜਿਸ ਨੇ ਕਿ ਇਹ ਮੁਸ਼ਕਲ ਹਲ ਕੀਤੀ ਹੈ।

**ਡੀ. ਸੀ.**—ਸਰਕਾਰ ਕਾ ਸ਼ੁਕਰ ਅਦਾ ਨਹੀਂ ਕਰਤੇ?

**ਦਾਸ**—ਸ਼ੁਕਰ ਸੱਚੀ ਸਰਕਾਰ ਦਾ ਹੈ।

ਏਹ ਕਹਿਕੇ ਅਤੇ ਸ਼ੁਕਰ ਬੈਰਾਗ ਵਿਚ ਬਿਹਬਲ ਹੋ ਕੇ ਦਾਸ ਆਪਣੇ ਤ੍ਰਿਣ ਬਿਛੌਣੇ (ਫੂਹੜੀ) ਉਤੇ ਬਿਛ ਗਿਆ। ਉਹ ਮੈਨੂੰ ਏਸੇ ਹਾਲਤ ਵਿਚ ਛਡ ਕੇ ਚਲੇ ਗਏ। ਆਥਣ ਨੂੰ ਮੈਡੀਕਲ ਅਫ਼ਸਰ ਮੇਰੇ ਦੇਵਤਾ ਖ਼ਸਲਤ ਹਿਤੈਸ਼ੀ ਜੀ ਆਏ ਅਤੇ ਮੇਰੇ ਖਾਣ ਲਈ

*ਜੇਲ੍ਹਾਂ ਵਿਚ ਸਿਖ ਕੈਦੀਆਂ ਨੂੰ ੧੯੨੧-੨੨ ਵਿਚ ਦਸਤਾਰੇ ਤੇ ਕਕਾਰ ਰਖਣ ਦੀ ਖੁਲ੍ਹ ਹੋਈ।

ਖਰਬੂਜ਼ਾ ਲਿਆਏ । ਮੈਂ ਉਨ੍ਹਾਂ ਦਾ ਥੈਂਕਸ ਅਦਾ ਕੀਤਾ (ਧੰਨਵਾਦ ਕੀਤਾ) ਕਿਉਂਕਿ ਏਹ ਉਸ ਦੀ ਹੀ ਕੀਤੀ ਕਰਾਈ ਲਿਖਤ ਪੜ੍ਹਤ ਦੀ ਕੋਸ਼ਿਸ਼ ਦਾ ਨਤੀਜਾ ਸੀ ਕਿ ਇਹ ਸਫਲਤਾ ਹਾਸਲ ਹੋਈ । ਡਾਕਟਰ ਨਿਮਰੀ ਭੂਤ ਹੋ ਕੇ ਕਹਿਣ ਲਗਾ ਕਿ 'ਇਹ ਸਭ ਆਪ ਦੇ ਸਿਦਕ ਨੂੰ ਫਲ ਲਗੇ ਹਨ । ਮੈਨੂੰ ਤਾਂ ਆਪ ਮੁਫ਼ਤ ਦੀ ਵਡਿਆਈ ਦਿੰਦੇ ਹੋ । ਹਰ ਹਾਲ ਵਿਚ ਅਕਾਲ ਪੁਰਖ ਦਾ ਧੰਨਵਾਦ ਕਰਨਾ ਹੀ ਲਾਜ਼ਮ ਹੈ ।' ਇਸ ਕਥਨ ਤੇ ਦਾਸ ਕੁਝ ਨਾਦਮ ਅਤੇ ਲੱਜਾਵਾਨ ਜੇਹਾ ਹੋਇਆ ਕਿ ਸਚਮੁਚ ਇਕ ਗੁਰੂ ਅਕਾਲ ਦੇ ਬਿਨਾਂ ਹੋਰ ਕਿਸੇ ਅਲਪਗ ਇਨਸਾਨ ਦਾ ਸ਼ੁਕਰ ਗੁਜ਼ਾਰ ਹੋਣਾ ਇਕ ਖ਼ੁਸ਼ਾਮਦ ਜੇਹੀ ਹੀ ਹੈ । ਅਤੇ ਇਕ ਗੁਰੂ ਪ੍ਰਾਇਣੀ ਆਸਰੇ ਤੋਂ ਬੇਮੁਖ ਹੋਣ ਵਾਲੀ ਮਨਮੁਖਤਾ ਹੀ ਹੈ । ਅਤੇ "ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ"* ਵਾਲੀ ਗੁਰ ਦਰਸਾਈ ਭਰੋਸੇ ਵਾਲੀ ਦਸ਼ਾ ਤੋਂ ਦੂਰ ਹਣ ਵਾਲੀ ਗੱਲ ਹੈ । ਇਹ ਤਾਂ ਮੈਂ ਜਾਣਦਾ ਸਾਂ ਕਿ ਇਹ ਗੱਲ ਮੈਡੀਕਲ ਅਫ਼ਸਰ ਦੀ ਕਿਸੇ ਕਣੌਡ ਅਥਵਾ ਖ਼ੁਸ਼ਾਮਦ ਦੇ ਅਧੀਨ ਹੋ ਕੇ ਨਹੀਂ ਸੀ ਕਹੀ, ਪਰੰਤੂ ਮੇਰੇ ਹਿਰਦੇ ਉਪਰ ਉਸ ਦੇ ਉਪਕਾਰ ਦਾ ਏਤਨਾ ਡੂੰਘਾ ਪ੍ਰਭਾਵ ਪਿਆ ਹੋਇਆ ਸੀ ਕਿ ਮੁਭਾਇਕੀ ਹੀ ਮੈਥੋਂ ਉਹਨਾਂ ਦੀ ਸ਼ੁਕਰ ਗੁਜ਼ਾਰੀ ਦੇ ਬਚਨ ਕਹੇ ਗਏ । ਪਰੰਤੂ ਏਤਨੇ ਪਰ ਭੀ ਮੇਰੀ ਜ਼ਮੀਰ ਮੈਨੂੰ ਕੋਸਣ ਲਗ ਪਈ । ਮੈਂ ਤਾਂ ਪ੍ਰਾਸਚਿਤੀ ਪ੍ਰਾਰਥਨਾ ਦੀ ਮੌਜ ਵਿਚ ਜੁੜ ਗਿਆ ਅਤੇ ਡਾਕਟਰ ਹੁਰੀਂ ਕੁਛ ਚਿਰ ਵੇਖ ਅਟਕ ਕੇ ਚਲਦੇ ਲਗੇ ਹੋਣਗੇ । ਮੈਂ ਆਪਣੇ ਆਪ ਵਿਚ ਇਹ (ਗੁਪਤੋ ਗੁਪਤੀ) ਪ੍ਰਾਰਥਨਾ ਕੀਤੀ ਕਿ ਮੇਰੀ ਇਸ ਮੂੜ੍ਹਤਾ ਦੇ ਦਮਨ ਹਿਤ ਕੋਈ ਪ੍ਰਾਸਚਿਤੀ ਡੰਨ ਮੇਰੀ ਦਸ਼ਾ ਅਨਕੂਲ ਮੈਨੂੰ ਲਗੇ ਤਾਂ ਜੋ ਮੇਰਾ ਕਿੰਚਤ ਮਾਤਰ ਬਫਣ ਬਫਾਓ ਭੀ ਦੂਰ ਹੋ ਜਾਵੇ । ਮੇਰੀ ਇਸ ਦਸ਼ਾ ਤੋਂ ਕੋਈ ਪੰਦਰਾਂ ਮਿੰਟ ਪਸਚਾਤ ਜੇਲ੍ਹ ਦਰੋਗਾ ਸਦਾ ਨੰਦ ਸੁਪ੍ਰੰਟੈਂਡੈਂਟ ਨੂੰ ਆਪਣੇ ਨਾਲ ਲੈ ਕੇ ਆਇਆ ਅਤੇ ਦੁਮਾਲਾ ਕਛਹਿਰਾ ਮੈਥੋਂ ਖੋਹ ਕੇ ਲੈ ਗਿਆ । ਮੈਂ ਮੁੜ ਉਸ ਤੋਂ ਮੰਗਿਆ ਹੀ ਨਹੀਂ । ਮੈਂ ਜਾਤਾ—

"ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਈ ਸਭ ਭੂਲਿ"+

ਤਦ ਪਸਚਾਤ ਨਿਤ ਨਵੇਂ ਕਛਹਿਰੇ ਦਮਾਲੇ ਮੇਰੇ ਕੋਲ ਆ ਜਾਣ ਅਤੇ ਨਿਤ ਹੀ ਚਲੇ ਜਾਣ । ਓੜਕ ਅਸੀਂ ਗੁਪਤੋ ਗੁਪਤੀ ਕਛਹਿਰੇ ਬਣਾ ਬਣਵਾ ਲਿਆ ਕਰੀਏ ਅਤੇ ਕੰਬਲ ਦੇ ਦਮਾਲੇ ਲੈ ਲਵਾ ਲਿਆ ਕਰੀਏ । ਦਰੋਗੇ ਦਾ ਦਾਉ ਲਗੇ ਤਾਂ ਖੋਹ ਲੈ ਜਾਵੇ, ਖ਼ਾਲਸੇ ਦਾ ਵਸ ਲਗੇ ਫੇਰ ਉਵੇਂ ਜਿਵੇਂ ਸਜਰੀ ਬਣਤ ਬਣ ਜਾਵੇ । ਏਸੇ ਤਰਾਂ ਹੀ ਲਈਦੇ ਦੇਈਦੇ ਡੇਢ ਸਾਲ ਮੁਲਤਾਨ ਵਿਚ ਕਟਿਆ ਪਰ ਕਟਿਆ ਬੜੀ ਕਰੜੀ ਬਿਕਟ ਤਸੀਹੀ

---

*ਰਾਮਕਲੀ ਮ: ੩, ਅਨੰਦੁ, ੯੧੯ +ਸਲੋਕ ਕਬੀਰ ਜੀ, ੧੩੭੩

ਤਪੱਸਿਆ ਦਾ। ਮੁਲਤਾਨ ਜੇਲ੍ਹ ਵਿਚ ਹੁਨਾਲ ਸਿਆਲ ਦੋਈ ਹੀ ਬਿਕ੍ਰਾਲ ਤਤਖਸ਼ਾ ਦੇ ਸਨ। ਗ੍ਰੀਖਮ ਰੁਤ ਤਾਂ ਅਤੀਅੰਤ ਹੀ ਗਾਖੜੀ ਘਾਮ ਦੀ ਕਟੀਂਦੀ ਸੀ। ਉਪਰੋਂ ਅਤਿਆਚਾਰੀਆਂ ਦੇ ਧਰਮ ਧੱਕੇ। ਦਿਨੇ ਭੱਠ ਵਾਂਗੂ ਤਪਦੀ ਗਰਮੀ ਵਿਚ ਹਥਕੜੀ ਲਾਈ ਖੜੋਤੇ ਰਖਣਾ, ਰਾਤ ਨੂੰ ਤਨੂਰ ਵਾਂਗੂ ਤਪਦੀ ਕੋਠੜੀ ਵਿਚ ਤਾੜੀ ਰਖਣਾ। ਦੇਖਣ ਹਾਰੇ ਤ੍ਰਾਹ ਤ੍ਰਾਹ ਕਰ ਉਠੇ ਸਨ ਅਤੇ ਕਹਿੰਦੇ ਸਨ ਕਿ ਜੇ ਸਾਰੀ ਕੈਦ ਏਸੇ ਤਰ੍ਹਾਂ ਏਥੇ ਹੀ ਕਟਣੀ ਬਣੀ ਤਾਂ ਕਦੋਂ ਕਟੀ ਜਾਸੀ ? ਏਸ ਹਾਲਤ ਵਿਚ ਤਾਂ ਦੋ ਚਾਰ ਸਾਲ ਵਿਚ ਹੀ ਕਾਮ ਤਮਾਮ ਹੋ ਜਾਊ। ਮਜ਼ਲੂਮ ਤਪੱਸੀਆਂ ਦੇ ਤਨ ਛੇਤੀ ਹੀ ਖੀਨ ਛੀਨ ਹੋ ਜਾਣਗੇ। ਪਰੰਤੂ :

> "ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥
> ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥"*

ਗੁਰਵਾਕ ਦੇ ਭਾਵ ਵਾਲੀ ਘਟਨਾ ਜਿਨ੍ਹਾਂ ਗੁਰੂ ਵਰੋਸਾਏ ਵਜੂਦਾਂ ਉਤੇ ਇੰਨ ਬਿੰਨ ਘਟੀ ਹੋਈ ਹੋਵੇ ਉਨ੍ਹਾਂ ਨੂੰ ਅਜੇਹੇ ਤੌਖਲਿਆਂ ਦੇ ਕੀ ਫਿਕਰ ਹੰਦੇਸੇ। ਐਥੇ ਤਾਂ : "ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥"੦ ਵਾਲੀ ਦੇਹ ਅਧਿਆਸੀ ਉਪ੍ਰਾਮਤਾ ਸੁਤੇ ਸਹਿਤ ਹੀ ਬਣੀ ਹੋਈ ਸੀ। ਗੁਰੂ ਪ੍ਰਾਇਣ ਹੋ ਰਹੇ। "ਸਿਰਿ ਸਿਰਿ ਸੁਖ ਸਹੰਮਾ"+ ਦੇ ਸਮਾਨ ਅਤੇ ਸਮ ਸਰ ਮਨਣ ਹਾਰੇ, ਭਾਣੇ ਦੇ ਆਸ਼ਕਾਂ ਦਾ ਗੁਰੂ ਆਪ ਸਹਾਈ ਅਤੇ ਰਾਖਾ ਹੈ। ਜੋਰੋ ਸਿਤਮ ਦੇ ਸਿਆਹਕਾਰ ਸਈਆਦਾਂ ਨੇ ਤਾਂ ਆਪਣੇ ਜਾਣੇ ਮਾਰ ਮੁਕਾਉਣ ਦੀ ਹੀ ਮਥੀ ਹੋਈ ਸੀ, ਪਰੰਤੂ ਸਤਿਗੁਰੂ ਵਿਧਾਤੇ ਨੇ ਬਿਧਨਾ ਕੁਛ ਔਰ ਕੀ ਔਰ ਹੀ ਠਟ ਰਖੀ ਸੀ। ਉਦੋਂ ਹੀ ਪਤਾ ਲੱਗਾ ਕਿ ਇਕ ਦਮ ਮੁਲਤਾਨ ਜੇਲ੍ਹ ਤੋਂ ਚਾਲੇ ਪਾਉਣ ਦਾ ਹੁਕਮ ਆ ਗਿਆ। ਜੁਲਾਈ ੧੯੧੭ ਦੇ ਮਧਿਅੰਤ ਦਿਨਾਂ ਵਿਚ ਅਸਾਡੀ ਮੁਲਤਾਨ ਜੇਲ੍ਹ ਤੋਂ ਅਲਵਿਦਾ ਪੜ੍ਹੀ ਗਈ ਪਰ ਸਾਨੂੰ ਪਤਾ ਕੁਛ ਨਹੀਂ ਦਸਿਆ ਕਿ ਕਿਧਰ ਨੂੰ ਤੇ ਕਿਤ ਵਲ ਨੂੰ ਲੈ ਜਾ ਰਹੇ ਹਨ। ਦਰੋਗੇ ਸਦਾ ਨੰਦ ਨੇ ਏਤਨੀ ਗੱਲ ਦਸੀ ਕਿ ਸਤ ਸਾਲ ਅਤੇ ਸਤ ਸਾਲ ਤੋਂ ਉਪਰਲੀ ਕੈਦ ਵਾਲਿਆਂ ਪੰਜਾਬੀ ਪੁਲੀਟੀਕਲਾਂ ਨੂੰ ਪੰਜਾਬ ਵਿਚ ਨਹੀਂ ਰਖਿਆ ਜਾਵੇਗਾ। ਇੰਡੇਮਾਨ ਭੀ ਨਹੀਂ ਲੈ ਜਾਇਆ ਜਾਵੇਗਾ। ਇਨ੍ਹਾਂ ਵਾਸਤੇ ਹਿੰਦੁਸਤਾਨ ਦੇ ਅੰਦਰ ਹੀ ਕੋਈ ਹੋਰ ਕਾਲਾ ਪਾਣੀ ਤਜਵੀਜ਼ ਹੋਇਆ ਹੈ। ਅਸੀਂ ਛੇ ਸਾਥੀ ਮੁਲਤਾਨ ਸੈਂਟਰਲ ਜੇਲ੍ਹ ਵਿਚੋਂ ਤਾਬੜ ਤੋੜ ਹੁਕਮ ਆਉਣ ਤੋਂ ਇਕ ਘੰਟੇ ਦੇ

**ਮੁਲਤਾਨ ਜੇਲ੍ਹ ਤੋਂ ਹਜ਼ਾਰੀ ਬਾਗ਼ ਨੂੰ ਚਾਲੇ**

---

*ਆਸਾ ਰਵਿਦਾਸ ਜੀਉ;੪੮੬. ੦ਸਿਰੀਰਾਗ ਮ:੧;੨੦ +ਤੁਖਾਰੀ ਛੰਤ ਮ:੧;੧੧੦੭

ਅੰਦਰ ਅੰਦਰ ਹੀ ਬੰਨ੍ਹ ਕੇ ਸੰਗੀਨੀ ਪਹਿਰੇ ਹੇਠ ਮੁਲਤਾਨ ਛਾਉਣੀ ਦੇ ਰੇਲਵੇ ਸਟੇਸ਼ਨ ਨੂੰ ਤੋਰੇ ਗਏ। ਸਟੇਸ਼ਨ ਤੇ ਆ ਕੇ ਡਿੱਠਾ ਤਾਂ ਸਾਡੇ ਨਾਲ ਦੇ ਮੁਲਤਾਨ ਡਿਸਟ੍ਰਿਕਟ ਜੇਲ੍ਹ ਵਾਲੇ ਪੰਜ ਹੋਰ ਭੀ ਪੰਧ ਲਈ ਤਿਆਰ ਖੜੋਤੇ ਹਨ। ਜੇਲ੍ਹ ਜੰਜੀਰੀ ਜਕੜ ਬੰਦੀਆਂ ਵਿਚ ਹੁੰਦੇ ਹੋਇਆਂ ਭੀ ਖ਼ੂਬ ਇਕ ਦੂਜੇ ਨੂੰ ਪ੍ਰਸਪਰ ਗਲਵਕੜੀਆਂ ਪਾ ਪਾ ਕੇ ਮਿਲੇ। ਵਿਛੜੇ ਵੀਰਾਂ ਦੇ ਅਚਣਚੇਤ ਮੇਲੇ ਮਾਨੋ ਅਜ਼ਗੈਬੀ ਖ਼ੁਸ਼ੀਆਂ ਦੇ ਮੇਘਲੇ ਆਣ ਬਰਸੇ। ਸਾਨੂੰ ਉਥੇ ਆ ਕੇ ਪਤਾ ਲਗਾ ਕਿ ਤਕੜੇ ਲੰਮੇ ਸਫ਼ਰ ਦਾ ਸਾਮਾਨ ਤਿਆਰ ਕੀਤਾ ਹੋਇਆ ਹੈ। ਰੇਲ ਦੇ ਸੀਖ਼ਾਂ ਵਾਲੇ ਖ਼ਾਸ ਰੀਜ਼ਰਵ ਡੱਬੇ ਤਿਆਰ ਹਨ। ਕੋਈ ਇਕ ਦਰਜਨ ਕੋਰੇ ਮਟ ਜਲ ਵਾਸਤੇ ਵਿਚ ਰਖਾਏ ਗਏ। ਅਸੀਂ ਆਪਣਾ ਮਟ ਆਪ ਹੀ ਔਖੇ ਸੌਖੇ ਹੋ ਕੇ ਭਰ ਲਿਆ ਅਤੇ ਭਰ ਕੇ ਇਕ ਕੋਨੇ ਵਿਚ ਇਕਲਵਾਂਜੇ ਰਖ ਲਿਆ। ਸਰਬ ਲੋਹ ਦੇ ਬਾਟੇ ਅਸਾਡੇ ਪਾਸ ਹੀ ਸਨ। ਭੁੱਖਣ ਭਾਣੇ ਤੁਰ ਪਏ। ਸਾਹੀਵਾਲ (ਮਿੰਟਗੁਮਰੀ) ਸਟੇਸ਼ਨ ਆਇਆ ਤਾਂ ਅਸਾਡੇ ਹੋਰ ਦੋ ਸਾਥੀ ਭਾਈ ਕ੍ਰਿਪਾ ਸਿੰਘ (ਲੰਗਮਜਾਰੀ ਜਿਲਾ ਹੁਸ਼ਿਆਰਪੁਰ) ਅਤੇ ਭਾਈ ਹਰਨਾਮ ਸਿੰਘ (ਕਾਲਾ ਸੰਘਾ ਰਿਆਸਤ ਕਪੂਰਥਲਾ) ਅਸਾਡੇ ਨਾਲ ਆਣ ਰਲੇ। ਮੁਲਤਾਨ ਡਿਸਟ੍ਰਿਕਟ ਜੇਲ੍ਹ ਵਾਲੇ ਪੰਜਾਂ ਸਾਥੀਆਂ ਦੇ ਇਹ ਨਾਉ ਸਨ: [੧] ਭਾਈ ਗੁਜਰ ਸਿੰਘ ਭਕਨਾ (ਜ਼ਿਲਾ ਅੰਮ੍ਰਿਤਸਰ), [੨] ਭਾਈ ਗੰਡਾ ਸਿੰਘ ਵਡਾ ਨਿਹੰਗ (ਪਿੰਡ ਸੁਰ ਸਿੰਘ ਜ਼ਿਲਾ ਲਾਹੌਰ) [੩] ਭਾਈ ਕਰਮ ਸਿੰਘ, ਤੱਤ ਖ਼ਾਲਸਾ (ਕੋਟਲਾ ਅਜਨੇਰ ਜ਼ਿਲਾ ਲੁਧਿਆਣਾ) [੪] ਭਾਈ ਮਸਤਾਨ ਸਿੰਘ, ਨਾਰੰਗਵਾਲ (ਲੁਧਿਆਣਾ)* [੫] ਭਾਈ ਸੁੰਦਰ ਸਿੰਘ ਦੋਲੂ ਨੰਗਲ (ਅੰਮ੍ਰਿਤਸਰ) ਅਤੇ ਦਾਸ ਨਾਲ ਮੁਲਤਾਨ ਸੈਂਟਰਲ ਜੇਲ੍ਹ ਤੋਂ ਜੋ ਸਾਥੀ ਆਏ ਸਨ ਉਨ੍ਹਾਂ ਦੇ ਨਾਉਂ ਇਹ ਸਨ: (੧) ਭਾਈ ਜਿੰਦਰ ਸਿੰਘ ਦੂਧਾ ਧਾਰੀ (ਪਿੰਡ ਚੌਧਰੀ ਵਾਲਾ ਜ਼ਿਲਾ ਅੰਮ੍ਰਿਤਸਰ)o (੨) ਭਾਈ ਗੰਡਾ ਸਿੰਘ ਛੋਟਾ ਨਿਹੰਗ ਸਿੰਘ (ਖਾਪੜ ਖੇੜੀ ਜ਼ਿਲਾ ਅੰਮ੍ਰਿਤਸਰ) (੩) ਭਾਈ ਪਾਖਰ ਸਿੰਘ (ਢੁਡੀਕੇ ਜ਼ਿਲਾ ਫ਼ੀਰੋਜ਼ਪੁਰ) (੪) ਭਾਈ ਹਰੀ ਸਿੰਘ ਕੱਕੜ ਜ਼ਿਲਾ ਅੰਮ੍ਰਿਤਸਰ) ਅਤੇ (੫) ਭਾਈ ਸੁਚਾ ਸਿੰਘ (ਚੋਲ੍ਹਾ ਜ਼ਿਲਾ ਅੰਮ੍ਰਿਤਸਰ)। ਸਾਹੀਵਾਲ ਆ ਕੇ ਸਾਨੂੰ ਕੁਛ ਸੁਰਾਗ

*ਭਾਈ ਮਸਤਾਨ ਸਿੰਘ ਰਿਹਾ ਹੋ ਕੇ ਕੁਝ ਸਮੇਂ ਪਿਛੋਂ ਚਲਾਣਾ ਕਰ ਗਏ।

oਭਾਈ ਜਿੰਦਰ ਸਿੰਘ ਨੇ ਲਾਹੌਰ ਸੈਂਟਰਲ ਜੇਲ੍ਹ ਵਿਚ ਮੁਕੱਦਮੇ ਦੇ ਦਰਮਿਆਨ ਹੀ ਅਚਣਚੇਤ ਰੋਟੀ ਖਾਣੀ ਛੱਡ ਦਿਤੀ ਸੀ ਤੇ ਜਿੰਨਾ ਚਿਰ ਜੀਊਂਦੇ ਰਹੇ ਦੁਧ ਪਰ ਹੀ ਗੁਜ਼ਰਾਨ ਕੀਤੀ। ਬੜੇ ਜੁਆਨ ਸਨ, ਪਰ ਸਰੀਰ ਕਮਜ਼ੋਰ ਹੋ ਗਿਆ ਸੀ ਤੇ ਓੜਕ ਜੇਲ੍ਹ ਯਾਤ੍ਰਾ ਵਿਚ ਹੀ ਗੁਜਰ ਗਏ।

ਮਿਲਿਆ ਕਿ ਸ਼ਾਇਦ ਅਸੀਂ ਹਜ਼ਰੀ ਬਾਗ਼ ਨੂੰ ਜਾ ਰਹੇ ਹਾਂ। ਲਾਹੌਰ ਜੰਕਸ਼ਨ ਤੇ ਪਹੁੰਚੇ ਤਾਂ ਉਥੇ ਰਾਵਲਪਿੰਡੀ ਸੈਂਟ੍ਰਲ ਜੇਲ੍ਹ ਵਾਲੇ ਸਾਥੀ ਅਤੇ ਲਾਹੌਰ ਜੇਲ੍ਹ ਵਾਲੇ ਸਾਥੜੀਏ ਭੀ ਅਸਾਡੇ ਵਾਲੀ ਟਰੇਨ ਵਿਚ ਹੀ ਨਾਲ ਤੋਰੇ ਗਏ। ਪਰ ਉਨ੍ਹਾਂ ਦਾ ਡੱਬਾ ਅਸਾਥੋਂ ਵੱਖਰਾ ਲਾਇਆ ਗਿਆ। ਲਾਹੌਰੋਂ ਇਕ ਸਿੱਖ ਦਰੋਗਾ ਅਤੇ ਇਕ ਡਾਕਟਰ ਸਮੇਤ ਰਾਹਦਾਰੀ ਦੀ ਖ਼ਾਸ ਖ਼ੁਰਾਕ ਅਤੇ ਦਵਾ ਬੂਟੀ ਦੇ ਅਸਾਡੇ ਨਾਲ ਤੋਰੇ ਗਏ। ਅਤੇ ਪੁਲੀਸ ਅਫ਼ਸਰ ਮਿਸਟਰ ਬੀਟੀ ਦੀ ਨਿਗਰਾਨੀ ਅਤੇ ਉਸ ਦੇ ਮਾਤਹਿਤ ਦੇਸੀ ਪੁਲਿਸ ਗਾਰਦ ਦੇ ਸੰਗੀਨ ਪਹਿਰੇ ਹੇਠਾਂ ਲਾਹੌਰ ਸਟੇਸ਼ਨ ਤੋਂ ਸਾਨੂੰ ਵਿਦਾ ਕੀਤਾ ਗਿਆ। ਇਹ ਬੀਟੀ ਉਹੋ ਹੀ ਸੀ ਜਿਸ ਦੀ ਸਪੈਸ਼ਲ ਡਿਊਟੀ ਲਾਹੌਰ ਸਾਜ਼ਸ਼ ਦੇ ਮੁਕੱਦਮਿਆਂ ਦੇ ਜੇਲ੍ਹ ਅਦਾਲਤੀ ਟਰੀਬਊਨਲ (Tribunal) ਸੌਹੇਂ ਭੁਗਤਾਣ ਲਈ ਲਗਾਤਾਰ ਮਹੀਨਿਆਂ ਬੱਧੀ ਪੰਜਾਬ ਗਵਰਨਮਿੰਟ ਵਲੋਂ ਲਾਈ ਗਈ ਸੀ, ਅਤੇ ਜਿਸ ਡਿਊਟੀ ਦੇ ਭੁਗਤਾਉਣ ਬਦਲੇ ਇਸ ਬੀਟੀ ਨੂੰ ਇਨਸਪੈਕਟਰ ਤੋਂ ਇਕ ਦਮ ਸੁਪ੍ਰੰਟੈਂਡੈਂਟ ਬਣਾਇਆ ਗਿਆ ਸੀ। ਅਤੇ ਪਿਛੋਂ ਆ ਕੇ ਸਾਨੂੰ ਪਤਾ ਲਗਾ ਕਿ ਏਸੇ ਬੀਟੀ ਨੂੰ ਗੁਰੂ ਕੇ ਬਾਗ਼ ਵਾਲੇ ਮੋਰਚੇ ਸਮੇਂ ਤਈਨਾਤ ਕੀਤਾ ਗਿਆ ਸੀ। ਇਹ ਬੀਟੀ ਜੋ ਪਿਛੋਂ ਗੁਰੂ ਕੇ ਬਾਗ਼ ਦਾ ਬਾਘ ਬਣ ਗਿਆ, ਸਾਡੇ ਸਾਹਮਣੇ ਲੇਲੇ ਵਾਂਙੂ ਛਹਿਆ ਫਿਰਦਾ ਸੀ ਅਤੇ ਹਰ ਸਟੇਸ਼ਨ ਤੇ ਜਾ ਕੇ ਲਿਲ੍ਹੜੀਆਂ ਕਢਦਾ ਸੀ। ਅਸੀਂ ਹੈਰਾਨ ਸਾਂ ਕਿ ਏਹ ਬੱਕਰੀ ਵਰਗਾ ਕਮਜ਼ੋਰ ਹਿਰਦੇ ਦਾ ਬੀਟੀ ਤੀਸ ਮਾਰ ਖਾਂ ਜਰਵਾਣਾ ਕਿਵੇਂ ਬਣ ਗਿਆ। ਸਾਡੇ ਨਾਲ ਭੀ ਰਾਹ ਵਿਚ ਝੜੱਪ ਲੈਣ ਲੱਗਾ ਸੀ ਪਰੰਤੂ ਇਕੋ ਫੂੰਕਾਰੇ ਨਾਲ ਛੈ ਹੋ ਗਿਆ। ਦਿੱਲੀ ਤਾਈਂ ਸਾਨੂੰ ਸਾਰਿਆਂ ਨੂੰ ਸੁੱਕੇ ਸੋਹੜੇ ਹੀ ਰਖਿਆ, ਨਾ ਕੁਛ ਖਾਣ ਨੂੰ ਨਾ ਕੁਛ ਪੀਣ ਨੂੰ ਦਿੱਤਾ, ਹਾਲਾਂ ਕਿ ਸਭ ਸਾਮਾਨ ਅਤੇ ਖ਼ਰਚ ਕਾਫ਼ੀ ਡੇਢ ਦੋ ਰੁਪਿਆ ਫੀ ਆਦਮੀ ਪ੍ਰਤੀ ਸਾਡੇ ਨਮਿਤ ਪੱਲੇ ਬੱਧਾ ਹੋਇਆ ਸੀ। ਦਿੱਲੀ ਸਟੇਸ਼ਨ ਤੇ ਆ ਕੇ ਅਸਾਡੇ ਸਾਥੀ ਵਿਟਰ ਗਏ ਅਤੇ ਡਟ ਖੜੋਤੇ। ਇਕ ਸਾਥੀ ਨੇ ਹੀ ਦਮਗਜਾ ਮਾਰਿਆ ਅਤੇ ਮਾਰਾ ਬਕਾਰਾ ਕੀਤਾ ਹੀ ਸੀ ਅਤੇ ਬਾਕੀ ਦਿਆਂ ਸਾਥੀਆਂ ਨੂੰ ਹਲਾ ਸ਼ੇਰੀ ਦਿੱਤੀ ਸੀ ਕਿ ਮਰੇ ਤਾਂ ਪਏ ਹਾਂ ਭੁੱਖ ਦੋਖੇ ਕਾਹਨੂੰ ਮਰਨਾ ਹੈ; ਏਸ ਬੀਟੀ ਪੀਟੀ ਨੂੰ ਮਾਰ ਕੇ ਕਿਉਂ ਨਾ ਮਰੀਏ।

ਬੀਟੀ ਮਾੜੀ ਮੋਟੀ ਪੰਜਾਬੀ ਭੀ ਸਮਝਦਾ ਸੀ। ਖਾਲਸੇ ਦੇ ਤੌਰ ਬਦਲੇ ਦੇਖ ਕੇ ਤਾਬੜ-ਤੋੜ ਸਾਡੇ ਅਧੀਨ ਹੋ ਗਿਆ। ਅਤੇ ਮੈਨੂੰ ਅੰਗਰੇਜ਼ੀ ਵਿਚ ਕਹਿਣ ਲਗਾ ਕਿ 'ਤੁਸੀਂ ਖ਼ੁਦਾ ਦੇ ਵਾਸਤੇ ਇਹਨਾਂ ਨੂੰ ਸਮਝਾ ਬੁਝਾ ਕੇ ਠੰਡੇ ਕਰੋ। ਇਹ ਮੇਰੇ ਉਤੇ ਬਹੁਤ ਵਿਗੜ ਬੈਠੇ ਹਨ। ਮੈਂ ਹੁਣ ਤੋਂ ਜੋ ਚਾਹੋ ਸੋ ਦਿਆਂਗਾ ਅਤੇ ਬਹੁਤ ਅੱਛਾ ਸਲੂਕ ਕਰੂੰਗਾ। ਤੁਸੀਂ ਮੇਰੀ ਪਤ

ਰਖੋ। ਜੇ ਤੁਹਾਨੂੰ ਸਹੀ ਸਲਾਮਤ ਛਡ ਕੇ ਮੈਂ ਸੁਖੀ ਸਾਂਦੀ ਵਾਪਸ ਮੁੜ ਜਾਵਾਂ ਤਾਂ ਮੈਂ ਤਰੱਕੀ ਦੇ ਵਾਅਦੇ ਦਾ ਮੁਸਤਹਿਕ ਹੋ ਜਾਊਂ, ਨਹੀਂ ਤਾਂ ਮੇਰੀ ਤਰੱਕੀ ਭੀ ਮਾਰੀ ਜਾਊ ਅਤੇ ਨਾਲ ਤ੍ਰੁੱਟੀ ਭੀ ਚੋੜ ਹੋ ਜਾਊ।' ਦਾਸ ਨੇ ਉਸ ਨੂੰ ਯਕੀਨ ਦਿਵਾਇਆ ਕਿ 'ਜੇ ਤੂੰ ਅਗੇ ਲਈ ਅੱਛਾ ਸਲੂਕ ਕਰੇਂਗਾ ਤਾਂ ਤੇਰੇ ਨਾਲ ਭੀ ਅੱਛਾ ਵਰਤਾਓ ਕੀਤਾ ਜਾਊ। ਮਜਾਲ ਨਹੀਂ ਕਿ ਕੋਈ ਤੇਰਾ ਵਾਲ ਵਿੰਗਾ ਭੀ ਕਰ ਸਕੇ।' ਤਿਸ ਪਰ ਉਹ ਫੁੱਲ ਕੇ ਕੁੱਪਾ ਹੋ ਗਿਆ ਅਤੇ ਲਗਾ ਦੇਸੀ ਅਫਸਰਾਂ ਨੂੰ ਝਿੜਕੀਆਂ ਪਾਉਣ ਅਤੇ ਡਰਾਉਣ। ਫੇਰ ਕੀ ਸੀ ਫੇਰ ਤਾਂ ਲਗੀਆਂ ਮਠਿਆਈਆਂ ਬਰਫਾਂ ਤੇ ਦੁਧ ਲੱਸੀਆਂ ਕੜਾਹ ਪੂਰੀਆਂ ਅਤੇ ਮਨਮੰਗੀਆਂ ਭੁਗਤਾਂ ਆਉਣ। ਜੋ ਮੰਗੀਏ ਸੋ ਹਾਜ਼ਰ। ਇਕ ਦੋ ਸਟੇਸ਼ਨ ਪਹਿਲਾਂ ਹੀ ਤਾਰਾਂ ਦੇ ਦੇਵੇ ਅਤੇ ਅਗਲੇ ਸਟੇਸ਼ਨ ਤੇ ਪੱਕੀਆਂ ਪਕਾਈਆਂ ਘਿਉ ਭੁੰਨੀਆਂ ਦਾਲ ਭਾਜੀਆਂ ਅਤੇ ਘਰ ਵਰਗੀਆਂ ਮੁਲਾਇਮ ਚਪਾਤੀਆਂ ਨਾਨਾਂ ਪ੍ਰਕਾਰ ਦੇ ਲੁਆਜ਼ਮੇ ਸਮੇਤ ਹਾਜ਼ਰ ਖੜੀਆਂ ਹੀ ਦਿਸਣ। ਬੀਟੀ* ਹਰ ਇਕ ਸਟੇਸ਼ਨ ਤੇ ਆ ਕੇ ਮੁੜ ਮੁੜ ਪੁਛੇ, 'ਸਰਦਾਰ ਸਾਹਿਬ ਕਿਸੀ ਔਰ ਚੀਜ਼ ਕੀ ਜ਼ਰੂਰਤ ਹੋ ਤੋ ਹੁਕਮ ਕਰੋ ਫੌਰਨ ਹਾਜ਼ਰ ਹੋ ਜਾਏਗੀ' ਨਾਲੇ ਮਲਕ ਦੇ ਕੇ ਮੈਨੂੰ ਆ ਕੇ ਕਹਿ ਜਾਵੇ ਕਿ 'ਸਰਦਾਰ ਸਾਹਿਬ ਮੇਰੀ ਲਾਜ ਆਪ ਨੇ ਰਖਣੀ।' ਡਰਦਾ ਥਰ ਥਰ ਕੰਬਦਾ ਸੀ, ਜਾਣਦਾ ਸੀ ਕਿ ਏਹ ਲਾਣਾ (ਭੇਡ ਮਈ) ਸ਼ਾਂਤਮਈ ਦਾ ਕਾਇਲ ਨਹੀਂ, ਜੋ ਕਿਹਾ ਕਰਕੇ ਦਿਖਾ ਦੇਣਗੇ। ਸਾਰੇ ਰਾਹ ਸਾਡਾ ਬੜਾ ਭਾਰੀ ਹਵਾ ਖਾਹ ਦੋਸਤ ਬਣਿਆ ਗਿਆ। ਸਾਰੇ ਸਜਣ ਛਕ ਛਕਾ ਕੇ ਲੇਹ ਲਏ। ਦਾਸ ਵਾਸਤੇ ਤਾਂ ਕੜਾਕੇ ਫਾਕੇ ਹੀ ਰਹੇ ਕਿਉਂਕਿ ਰੁੱਤ ਕੁਰੁਤ ਜੇਹੀ ਸੀ। ਮਨ ਬਾਂਛਤ ਫਲੋਹਾਰ ਘਟ ਵਧ ਹੀ ਉਸ ਰੁੱਤ ਮਿਲ ਸਕਦਾ ਸੀ। ਕਿਤੇ ਕਿਤੇ ਭਾਰੀ ਸਟੇਸ਼ਨ ਤੇ ਕੁਛ ਥੋੜੇ ਫਲ ਮਿਲੇ, ਸੋ ਉਹਨਾਂ ਉਤੇ ਹੀ ਨਿਰਬਾਹ ਹੋ ਗਿਆ। ਪਸ਼ੌਰੀ ਸਿਰਜੋੜ ਦੇ ਬੋਰਿਆਂ ਦੇ ਬੋਰੇ ਭਰ ਕੇ ਜੋ ਦਰੋਗੇ ਹੋਰੀਂ ਅਸਾਡੀ ਨਮਿਤ ਨਾਲ ਲਿਆਏ ਸਨ ਸਭ ਲੇਖੇ ਲਗ ਗਏ। ਨਹੀਂ ਤਾਂ ਸਭ ਬੱਚਤ ਖਾਤੇ ਪੈਣੇ ਸਨ। ਮੱਟਾਂ ਦੇ ਮੱਟ ਬਰਫ ਲਸੀਆਂ ਅਤੇ ਮਿਸਰੀਆਂ ਦੇ ਸ਼ਰਬਤਾਂ ਨਾਲ ਭਰਪੂਰ ਕਰ ਕਰ ਬੰਨੇ ਲਾਏ ਗਏ। ਪਸ਼ੌਰੀ ਸਿਰਜੋੜ ਦਾ ਸ਼ਰਬਤ ਮਿਸਰੀ ਤੋਂ ਭੀ ਵੱਧ ਨਿੱਖਰਵਾਂ ਅਤੇ ਰਸਦਾਇਕ ਸੀ। ਦਾਸ ਭੀ ਆਪਣੇ ਠੰਡੇ ਜਲ ਦੇ ਮਟ ਵਿਚੋਂ ਇਕ

---

* ਪੈਨਸ਼ਨ ਹੋਣ ਪਿਛੋਂ ਬੀਟੀ ਸਨਾਮ ਰਿਆਸਤ ਪਟਿਆਲਾ ਵਿਚ ਆਪਣੀ ਕੋਠੀ ਵਿਚ ਕਤਲ ਹੋ ਗਿਆ ਸੀ।

ਅਧਾ ਬਾਟਾ ਭਰ ਕੇ ਅਤੇ ਵਿਚ ਸਿਰਜੋੜ (ਗੁੜ) ਘੋਲ ਕੇ ਛਕ ਲੈਂਦਾ ਸੀ। ਜਦੋਂ ਜਲ ਮਟ ਵਿਚੋਂ ਸੁੱਕ ਜਾਣਾ ਤਾਂ ਉਸੇ ਸਟੇਸ਼ਨ ਤੇ ਉਤਰ ਕੇ ਆਪਣੀ ਹੱਥੀਂ ਅਥਵਾ ਕਿਸੇ ਤਿਆਰ-ਬਰ-ਤਿਆਰ ਸੁਚਿਆਰ ਸਿੰਘ ਦੇ ਹੱਥੀਂ ਫੇਰ ਭਰ ਭਰਾ ਲੈਣਾ। ਇਸ ਤਰ੍ਹਾਂ ਮੌਜ ਮੇਲੇ ਹੁੰਦੇ ਗਏ। ਖਾਲਸਾ ਖੂਬ ਗਜਦਾ ਗਜਾਉਂਦਾ ਅਤੇ ਸ਼ਬਦ ਗਾਉਂਦਾ ਅਤੇ ਛੈਣਿਆਂ ਦੇ ਥਾਉਂ ਬੇੜੀਆਂ ਨੂੰ ਖੜਕਾਉਂਦਾ ਕੀਰਤਨ ਦੀਆਂ ਘੁੰਮਰਾਂ ਪਾਉਂਦਾ ਅਤੇ ਨਿਰਸੰਸੇ ਹੋ ਕੇ ਸਫਰ ਕਰ ਰਿਹਾ ਸੀ।

**ਰਸਤੇ ਦਾ ਹਾਲ—ਤਹਿਕ ਦਾ ਸਮਾਂ**

ਧੁਰੋਂ ਲਾਹੌਰ ਤੋਂ ਕੀ, ਮੁਲਤਾਨ ਤੋਂ ਹੀ ਸ਼ਬਦ ਕੀਰਤਨ ਅਰੰਭ ਹੋ ਗਿਆ ਸੀ। ਰਾਹ ਵਿਚ ਜਿਹੜਾ ਭੀ ਸਟੇਸ਼ਨ ਆਵੇ ਸ਼ਬਦ ਦਾ ਭੋਗ ਪਾ ਕੇ ਜੈਕਾਰੇ ਗਜਾ ਦਿਤੇ ਜਾਣ ਅਤੇ ਅਸੀਂ ਬਾਹਰ ਮੂੰਹ ਕਢਕੇ ਤਕੀਏ ਕਿ ਮਤੇ ਕਿਸੇ ਸਿੰਘ ਦੇ ਹੀ ਦਰਸ਼ਨ ਹੋ ਜਾਣ, ਪ੍ਰੰਤੂ ਉਹ ਐਸਾ ਤਹਿਕ ਦਾ ਸਮਾਂ ਸੀ ਕਿ ਸਾਡੀ ਗੱਡੀ ਦੇ ਨੇੜੇ ਆਦਮ ਜ਼ਾਦ ਕੀ, ਚਿੜੀ ਭੀ ਨਹੀਂ ਫਟਕਣੀ ਪਾਉਂਦੀ ਸੀ। ਕਿਸੇ ਸਿੱਖ ਦੀ ਸ਼ਕਲ ਜੇ ਕਿਸੇ ਸਟੇਸ਼ਨ ਉਤੇ ਅਸਾਡੀ ਗੱਡੀ ਦੇ ਨੇੜੇ ਸਾਨੂੰ ਨਜ਼ਰ ਆ ਜਾਵੇ, ਅਸੀਂ ਤਾਂ ਪ੍ਰੇਮ ਨਾਲ ਫਤਹ ਬੁਲਾਈਏ ਅਤੇ ਅਗੋਂ ਫਤਹ ਦਾ ਜਵਾਬ ਤਾਂ ਕੀ ਆਉਣਾ ਸੀ ਸਗੋਂ ਅਸਾਡੀ ਸ਼ਕਲ ਦੇਖ ਕੇ ਹੀ ਭਾਜੜਾਂ ਪੈ ਜਾਣ। ਏਹ ਸਮੇਂ ਭੀ ਆਉਣੇ ਹੀ ਸਨ। ਅਸਾਂ ਤਾਂ ਸਿੱਖਾਂ ਦੇ ਸਰੂਪ ਦੇ ਦਰਸ਼ਨ ਨੂੰ ਤਰਸੀਏ ਅਤੇ ਅਗੋਂ ਪੁੱਜ ਕੇ ਬੇ-ਰੁਖੀ ਅਤੇ ਤ੍ਰਾਸ ਹੀ ਤ੍ਰਾਸ। ਇਕ ਪਾਸੇ ਤਰਸ ਤੇ ਦੂਜੇ ਪਾਸੇ ਤਰਾਸ, ਮੀਜਾ ਕਿਵੇਂ ਬਣੇ! ਸਿੱਖਾਂ ਦੀ ਘੁੱਗ ਵਸਦੀ ਗੁਰੂ ਕੀ ਨਗਰੀ ਸ੍ਰੀ ਰਾਮਦਾਸ ਪੁਰ (ਸ੍ਰੀ ਅੰਮ੍ਰਿਤਸਰ) ਦੇ ਰੇਲਵੇ ਸਟੇਸ਼ਨ ਤੇ ਭੀ ਨਿਰਾਸਤਾ ਹੀ ਰਹੀ ਹਾਲਾਂ ਕਿ ਸਿੱਖਾਂ ਦੇ ਪੁੰਜਾਂ ਦੇ ਪੁੰਜ ਪਲੇਟਫਾਰਮ ਤੇ ਵਿਚਰਦੇ ਨਜ਼ਰ ਪੈਂਦੇ ਸਨ ਅਤੇ ਅਸਾਡੀ ਵਲ ਵੇਖਦੇ ਭੀ ਸਨ ਪਰ ਜਦੋਂ ਉਹਨਾਂ ਦੇ ਸਨਮੁਖ ਹੋ ਕੇ ਦੋਇ ਕਰ ਜੋੜ ਫਤਹ ਬੁਲਾਈਏ ਤਾਂ ਓਹ ਬਿਨਾਂ ਫਤਹ ਬੁਲਾਏ ਅਤੇ ਹੱਥ ਹਲਾਏ ਦੂਰੋਂ ਹੀ ਤਿੱਤਰ ਹੋ ਜਾਣ। ਐਨਾ ਤ੍ਰਾਸ, ਐਨਾ ਤਹਿਕ! ਬੜੇ ਭਿਆਨਕ ਸਮੇਂ! ਕਿਸੇ ਨੂੰ ਕੀ ਦੋਸ਼? ਫਤਹ ਦੀ ਸਾਂਝ ਭੀ ਮੁਕ ਗਈ ਸੀ। ਜਲੰਧਰ ਸ਼ਹਿਰ ਤੇ ਛੌਣੀ ਭੀ ਲੰਘ ਗਈ। ਓੜਕ ਫਲੌਰ ਭੀ ਲੰਘ ਗਿਆ। ਤਾਂਘਾਂ ਤਾਂਘਦਿਆਂ ਨੂੰ ਸਾਡਾ ਲੁਧਿਆਣਾ ਭੀ ਆ ਗਿਆ। ਦੇਸੋਂ ਬੇਦਰ ਹੋ ਚੁਕਿਆਂ, ਸਦਾ ਲਈ ਜਲਾਵਤਨ ਹੋ ਕੇ ਪ੍ਰਦੇਸੀ ਬੇਵਤਨ ਬਣ ਚੁਕਿਆਂ ਨੂੰ ਨਿਜ ਦੇਸੋਂ ਨਿਜ ਵਤਨੋਂ ਦਾਗ਼ੇ ਜੁਦਾਈ ਦਾ ਫਤਵਾ ਲੈ ਚੁਕਿਆਂ ਨੂੰ ਅਜੇ 'ਸਾਡਾ' ਲੁਧਿਆਣਾ ਕਹਿਣ ਦੀ ਹਸਰਤ ਦਿਲ ਵਿਚ

ਬਾਕੀ ਹੈ। ਮੇਰਾਂ ਤੇਰਾਂ ਸਤਿਗੁਰ ਨੇ ਸਦਾ ਲਈ ਮਿਟਾ ਦਿਤੀਆਂ। ਪ੍ਰੰਤੂ ਹੁੱਬੇਵਤਨ ਦੇ ਹਸਰਤੀ ਹਿਰਦੇ ਵਿਚ ਅਜੇ ਭੀ ਲੁਧਿਆਣੇ ਨੂੰ 'ਸਾਡਾ' ਲੁਧਿਆਣਾ ਕਹਿਣ ਦੀ ਮਮਤਾ ਬਾਕੀ ਹੈ। 'ਲੈ ਬਈ! ਕੂੜਾਵੀ ਮਮਤਾ ਗਰੱਠੇ ਹਸਰਤੀ ਹਿਰਦੇ! ਤੇਰਾ ਲੁਧਿਆਣਾ ਭੀ ਆ ਗਿਆ। ਪਰ ਦੇਖ! ਐਥੇ ਤੇਰਾ ਕੀ ਹੈ? ਤੇਰੇ ਲੁਧਿਆਣੇ ਨੇ ਤੈਨੂੰ ਬੰਨ੍ਹ ਕੇ ਬੰਦੀਆਂ ਵਿਚ ਪਵਾਇਆ। ਤੇਰੇ ਨਾਲ ਮਿਤ੍ਰ ਧਰੋਹ ਕਮਾ ਕੇ ਤੈਨੂੰ ਕੁੜਿੱਕੀਆਂ ਵਿਚ ਫਸਾ-ਇਆ ਅਤੇ ਫੇਰ ਤੂੰ ਏਸ ਲੁਧਿਆਣੇ ਨੂੰ ਸਾਡਾ ਲੁਧਿਆਣਾ ਆਖਦਾ ਹੈਂ। ਤੈਨੂੰ ਅਜੇ ਭੀ ਏਸ ਲੁਧਿਆਣੇ ਉਤੇ ਆਪਣੀ ਜਨਮ ਭੂਮੀ ਦਾ ਜ਼ਿਲਾ ਹੋਣ ਦਾ ਫੋਕਾ ਮਾਣ ਹੈ। ਚਲ ਵਤਨਾਂਤੋਂ ਮੁਹਾਣੇ ਮੋੜ, ਦੇਸ਼ ਬਦੇਸ ਇਕ ਸਮਾਨ ਸਮਝ ਕੇ ਪ੍ਰਦੇਸੀ ਬਣ:

> "ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ॥
> ਕਿਸੁ ਪਹਿ ਖੋਲਉ ਗੰਠੜੀ ਦੂਖੀ ਭਰਿ ਆਇਆ॥"*

ਦੇ ਗੁਰਵਾਕ ਚੇਤੇ ਕਰ। ਹੋਰ ਹੁੱਬ ਤਾਂ ਮਿਟੀ, ਪਰ ਸਿਖਾਂ ਦੇ ਦਰਸ਼ਨ ਦੀ ਹੁੱਬ ਅਜੇ ਬਾਕੀ ਹੈ। ਜਾਂਦੀ ਵਾਰ ਸ਼ਾਇਦ ਦਰਸ਼ਨੀ ਚੇਹਰਿਆਂ ਉਤੇ ਹੀ ਇਕ ਝਾਤੀ ਪੈ ਜਾਵੇ, ਮਤੇ ਕੋਈ ਖੇਸ਼ ਕੁਟੰਬੀ ਹੀ ਮਿਲ ਜਾਵੇ। ਪਰ ਨਹੀਂ, ਇਹ ਵਿਧਾਤੇ ਨੂੰ ਮਨਜ਼ੂਰ ਨਹੀਂ। ਸਭ ਥੋਂ ਨਿਰਮੋਹ ਹੋਣ ਦੇ ਇਹ ਤੈਨੂੰ ਪੱਕੇ ਸਬਕ ਮਿਲ ਰਹੇ ਹਨ ਕਿ ਨਿਠੁਰ ਨਿਰਮੋਹ ਹੋ ਜਾ! ਤਾਂਘਾਂ ਸਭ ਤੋੜ ਦੇਹ, ਮੋਹ ਦੀਆਂ ਫਸੀਆਂ ਝੜਾਂ ਨੂੰ ਮਰੋੜ ਦੇਹ।' ਅੰਦਰੋਂ ਅਵਾਜ਼ ਆਈ, ਕਿ 'ਸਿਖਾਂ ਦਾ ਨਾਤਾ ਤਾਂ ਪ੍ਰੇਮ ਦਾ ਨਾਤਾ ਹੈ। ਸੰਸਾਰੀ ਮੋਹ ਮਮਤਾ ਵਾਲਾ ਨਾਤਾ ਨਹੀਂ। ਸਿਖਾਂ ਦੇ ਦਰਸ਼ਨ ਦੀ ਲੋਚਾ ਤਾਂ ਕੋਈ ਮੋਹ ਮਮਤਾ ਨਹੀਂ, ਚੰਗਾ! ਨਜ਼ਰ ਦੁੜਾ ਲੈ ਚਾਰ ਚੁਫੇਰੇ, ਦੇਖ ਪਲੈਟ ਫਾਰਮ ਦੂਰ ਤਾਈਂ ਸੁੰਞੇ ਹੀ ਪਏ ਹਨ। ਕਿਤੇ ਆਦਮ ਜ਼ਾਦ ਨੇੜੇ ਤੇੜੇ ਫਟਕਣਾ ਨਹੀਂ ਪਾਉਂਦਾ। ਔਹ ਦੂਰ ਟਾਂਵੇਂ ਟਾਂਵੇਂ ਪੰਜ ਸਤ ਸਿਖ ਭਮੱਤਰੇ ਹੋਏ ਏਸੇ ਪਾਸੇ ਨੂੰ ਝਾਕ ਰਹੇ ਹਨ। ਲੈ ਫਤਹ ਗਜਾ ਕੇ ਹੀ ਹਸਰਤ ਪੂਰੀ ਕਰ ਲੈ। ਹੁਣ ਤਾਂ ਹੰਭ ਲਿਆ, ਤੇਰੀ ਫਤਹ ਦੀ ਸੁਣਾਈ ਡੋਰੇ (ਬੋਲੇ) ਕੰਨਾਂ ਉਤੇ ਹੀ ਪਈ। ਭਮੱਤਰਿਆਂ ਹੋਇਆਂ ਨੂੰ ਫਤਹ ਕੀ ਪੋਹ ਸਕਦੀ ਹੈ? ਅਜ ਦੇ ਭਿਆਨਕ ਸਮੇਂ ਤਾਂ ਤੁਸਾਂ ਨੂੰ ਫਤਹ ਦਾ ਜਵਾਬ ਦੇਣਾ ਭੀ ਗੁਨਾਹ ਗਰਦਾਨਿਆ ਗਿਆ ਹੈ। ਤੁਸਾਂ ਨੂੰ ਫਤਹ ਬੁਲਾ ਕੇ ਕਿਸੇ ਨੇ ਫਸਣਾ ਹੈ? ਤੁਸੀਂ ਆਪ ਤਾਂ ਫਸੇ ਹੋ, ਹੋਰਨਾਂ ਨੂੰ ਭੀ ਫਸਾਉਂਦੇ ਹੋ। ਅਜ ਵਤਨੋ ਬੇ-

---

* ਸੂਹੀ ਮ: ੧, ੭੬੬

ਵਤਨ ਹੋ ਰਹੇ ਜਲਾਵਤਨੀਆਂ ਨੂੰ ਆਹ ਦਾ ਨਾਰਾ ਤਾਂ ਕਿਸੇ ਕੀ ਮਾਰਨਾ ਸੀ, ਚਾਰ ਅਖਰ ਫਤਹ ਦੇ ਕਹਿ ਦੇਣਾ ਭੀ ਜਾਨ ਜੋਖੋਂ ਦਾ ਕੰਮ ਹੋਇਆ ਵਿਆ ਹੈ। ਤੇਰੇ ਵਤਨੀ ਹਮਵਤਨੀ ਇਕ ਦੇਸੀ ਤੇਰੇ ਨਾਲ ਹਨ। ਤੂੰ ਹੁਣ ਬਾਹਰ ਦੀਆਂ ਤਾਂਘਾਂ ਛੱਡ ਅਤੇ ਹਮ ਵਤਨੀ ਮੁਸਾਫਰਾਂ ਦੇ ਨਾਲ ਮਿਲ ਕੇ ਪ੍ਰਦੇਸੀ ਰਾਹੀਆਂ ਦੇ ਬਿਰਹੜੇ ਗਾ।'

ਅਸੀਂ ਕੀਰਤਨ ਕਰਦੇ ਹੀ ਲੁਧਿਆਣਾ ਭੀ ਟੱਪ ਗਏ। ਸਾਨ੍ਹੇਵਾਲ, ਦੁਰਾਹਾ, ਚਾਵਾ ਪੈਲ, ਗੋਬਿੰਦ ਗੜ੍ਹ ਸਟੇਸ਼ਨ ਭੀ ਲੰਘ ਗਏ। ਅਤੇ ਕੀਰਤਨ ਹੁੰਦਾ ਰਿਹਾ। ਗੁਰੂ ਕੀ ਮਾਰੀ ਸਰਹੰਦ ਦਾ ਸਟੇਸ਼ਨ ਆਇਆ; ਗੁਰਦਵਾਰਾ ਫਤਹ ਗੜ੍ਹ ਸਾਹਿਬ ਦੀ ਕੂੰਟ ਵਲ ਮੁਖ ਕਰਕੇ ਜੈਕਾਰੇ ਗਜਾਏ ਅਤੇ ਜੋਹਾਰਾਂ ਕੀਤੀਆਂ। ਏਧਰ ਚਲ ਸੋ ਚਲ। ਅੰਬਾਲਾ ਛੌਣੀ ਆਈ ਤਾਂ ਅਸਾਡੇ ਦਰਸ ਤਾਂਘੀ ਪੰਖੇਰੂ ਝਟ ਪਰਵਾਜ਼ ਕਰਦੇ ਅਸਾਡੇ ਆਲ੍ਹਣੇ ਵਿਚ ਆ ਮਿਲੇ। ਅਣਮੁਲੇ ਭਾਈ ਹੀਰਾ ਸਿੰਘ ਜੀ (ਚਰੜ) ਆਦਿ ਕਈ ਹੋਰ ਸਾਥੀਅੜੇ ਸੱਜਣ ਭੀ ਆ ਜੁੜੇ। ਗਹਿਮਾ ਗਹਿਮ ਅਤੇ ਚਹਿਮਾ ਚਹਿਮ ਹੁੰਦੀ ਚਲੀ ਗਈ। ਦਿੱਲੀ ਜਾ ਕੇ ਸਾਰਾ ਪੂਰ ਭਰ ਗਿਆ। ਅਤੇ ਪੰਜਾਬ ਦੀ ਧਰਤੀ ਨੂੰ ਅਲਵਿਦਾ ਪੜ੍ਹ ਦਿਤੀ ਗਈ। ਅਤੇ ਸਿੱਖ ਦਰਸ਼ਨਾਂ ਦੀ ਸਿੱਕ ਹੀ ਮਿਟ ਗਈ। ਦਿਵਸ ਚੜ੍ਹੇ ਫੇਰ ਆਥਣ ਹੋਏ। ਪਤਾ ਨਹੀਂ ਕਦ ਰਾਤਾਂ ਪਈਆਂ ਅਤੇ ਕਦ ਮੁੱਕੀਆਂ ਅਤੇ ਕਦੋਂ ਪਹੁਫੁਟਾਲਾਂ ਹੋਈਆਂ। ਕਈ ਨਦੀਆਂ, ਨਾਲੇ ਲੰਘੇ ਅਤੇ ਕਈਆਂ ਦਰਿਆਵਾਂ ਦੀਆਂ ਦੋਸਤੀਆਂ ਤੋੜੀਆਂ। ਯੂ. ਪੀ. ਦੇ ਵਡੇ ਵਡੇ ਸ਼ਹਿਰੀ ਸਟੇਸ਼ਨ ਭੀ ਪਿਛੇ ਛਡੇ। ਭੂਤਨੀ ਦੀ ਸਵਾਰੀ ਕਰਦੇ ਹੋਏ ਬਿਹਾਰ ਉੜੀਸਾ ਦੇ ਅਲਾਕੇ ਦੇ ਨੇੜੇ ਜਾ ਢੁਕੇ। ਮੁਗਲ ਸਰਾਂ ਸਟੇਸ਼ਨ ਜੰਕਸ਼ਨ ਤੇ ਗੱਡੀ ਤੋੜ ਕੇ ਹੋਰ ਲਾਇਨ ਤੇ ਲਾਈ ਗਈ। ਅਤੇ ਪ੍ਰਸ਼ਾਦ ਅਹਾਰੀਆਂ ਨੇ ਮਨ ਬਾਂਛਤ ਅਹਾਰ ਭੀ ਛਕੇ। ਪਟਨਾ ਸਾਹਿਬ ਵਾਲੀ ਲਾਇਨ ਤਾਂ ਦੂਜੇ ਪਾਸੇ ਰਹਿ ਗਈ। ਅਸੀਂ ਹੋਰ ਹੀ ਅਵੱਲੀ ਲਾਇਨ ਤੋਰੇ ਗਏ। ਓੜਕ ਸਾਡੇ ਪੂਰ ਭਰੇ ਡਬੇ ਹਜ਼ਾਰੀ ਬਾਗ ਰੋਡ ਨਾਮੇ ਰੇਲਵੇ ਸਟੇਸ਼ਨ ਤੇ ਤੋੜੇ ਗਏ। ਉਥੇ ਪੁਜ ਕੇ ਕੀ ਦੇਖਦੇ ਹਾਂ ਕਿ ਦੂਰ ਦੂਰ ਤਾਈਂ ਸਾਡੇ ਆਗਮਨ ਸਬੰਧੀ ਮਿਲਟਰੀ ਪੁਲਿਸ ਦੀਆਂ ਕਤਾਰਾਂ ਖੜੀਆਂ ਹਨ। ਬੜੀ ਆਗਤ ਭਾਗਤ ਹੋਈ, ਸਾਡਾ ਘੇਰਾ ਘੱਤਿਆ ਗਿਆ। ਜੇਲ੍ਹਾਂ ਦਾ ਇਨਸਪੈਕਟਰ ਜਨਰਲ ਅਤੇ ਪੁਲਿਸ ਦਾ ਇਨਸਪੈਕਟਰ ਜਨਰਲ ਅਗੇ ਹੋ ਕੇ ਸਾਨੂੰ ਲੈਣ ਆਏ। ਅਸੀਂ ਭੂਤਨੀ (ਰੇਲ ਗੱਡੀ) ਤੋਂ ਉਤਰਦਿਆਂ ਹੀ ਜੈਕਾਰੇ ਗਜਾ ਦਿਤੇ। ਸਾਨੂੰ

**ਹਜ਼ਾਰੀ ਬਾਗ ਰੋਡ ਨਾਮੇ ਸਟੇਸ਼ਨ ਤੇ ਪਹੁੰਚਣਾ**

ਬੜੀ ਆਨ ਸ਼ਾਨ ਨਾਲ ਪਲੇਟ ਫਾਰਮ ਉਤੋਂ ਦੀ ਲੰਘਾ ਕੇ ਅਤੇ ਸਟੇਸ਼ਨ ਟਪਾ ਕੇ ਇਕ ਖੁਲ੍ਹੇ ਮੈਦਾਨ ਵਿਚ ਲੈ ਗਏ। ਗਿਰਦ ਗਿਰਦ ਸੈਂਕੜਿਆਂ ਦੀ ਗਿਣਤੀ ਵਿਚ ਸਰਕਾਰੀ ਯੂਨੀਫਾਰਮੀਏ ਸੰਗੀਨੀ ਸਿਪਾਹੀ ਅਸਾਡੇ ਚਾਰ ਚੁਫੇਰੇ ਹੋ ਖਲੋਤੇ। ਅਗਲੇ ਹਾਤੇ ਵਿਚ ਨੇੜੇ ਹੀ ਖਾਣ ਪੀਣ ਦਾ ਸਾਰਾ ਸਮਾਨ ਤਿਆਰ ਸੀ। ਖੂਬ ਸੋਡਾ ਵਾਟਰ, ਬਰਫਾਂ, ਲਡੂ, ਜਲੇਬ, ਮਿਠਿਆਈਆਂ ਅਤੇ ਕੜਾਹ ਪੂਰੀਆਂ, ਦੁਧ ਚਾਹ ਸਭ ਕੁਛ ਤਿਆਰ ਸਨ। ਸਾਨੂੰ ਛਿਨਭੰਗਰ ਉਤਾਰਾ ਦਿਵਾ ਕੇ ਪੰਜ ਇਸ਼ਨਾਨੇ ਕਰਾਏ ਗਏ। ਅਤੇ ਭੁਗਤਾਂ ਛਕੂਆਂ ਨੇ ਭੁਗਤਾਂ ਛਕੀਆਂ, ਕੁਛ ਫਲੋਹਾਰ ਅਤੇ ਸਿਰਖਿੰਡੀ ਦਾ ਸ਼ਰਬਤ ਦਾਸ ਨੇ ਭੀ ਛਕਿਆ। ਏਥੇ ਬੀਟੀ ਹੋਰਾਂ ਨੇ ਸ਼ੁਕਰ ਸ਼ੁਕਰ ਕਰਕੇ ਆਪਣਾ ਖਹਿੜਾ ਛੁਡਾਇਆ ਅਤੇ ਬਿਹਾਰ ਸੂਬੇ ਦੀ ਪੁਲਿਸ ਨੂੰ ਚਾਰਜ ਦੇ ਕੇ ਆਪਣੀ ਸੁਰਖਰੂਈ ਹਾਸਲ ਕੀਤੀ। ਸਾਨੂੰ ਸਲਾਮਾਂ ਕਹਿ ਕੇ ਬੀਟੀ ਹੋਰੀਂ ਵਿਦਾ ਹੋਏ। ਮੇਰੇ ਵਲ ਦਸਤ ਪੰਜਾ ਲੈਣ ਲਈ ਹਥ ਵਧਾਇਆ, ਦਾਸ ਗਫੇ ਲਾਉਂਦਾ ਸੀ, ਇਸ ਹਾਲਤ ਵਿਚ ਉਸ ਚੁਰਟ ਵਾਲੇ ਹੱਥ ਨਾਲ ਹੱਥ ਮਿਲਾ ਕੇ ਆਪਣਾ ਹਥ ਕਦੋਂ ਪਲੀਤ ਕਰਨ ਲਗਾ ਸੀ। ਦਾਸ ਨੇ ਹੱਸ ਕੇ ਸਤਿ ਸ੍ਰੀ ਅਕਾਲ ਗਜਾਈ ਅਤੇ 'ਗੁਡ ਬਾਈ' ਕਹਿ ਕੇ ਬੀਟੀ ਨੇ ਪਿੱਠ ਦਿਖਾਈ।

ਜਲ ਪ੍ਰਸ਼ਾਦ ਦੇ ਗੱਫੇ ਲਾ ਕੇ ਥੋੜਾ ਚਿਰ ਬਿਸਰਾਮ ਆਰਾਮ ਕੀਤਾ ਗਿਆ। ਇਸ ਅਰਸੇ ਵਿਚ ਹੀ ਲਾਹੌਰ ਜੇਲ੍ਹ ਤੋਂ ਮਾਰਚ ੧੯੧੬ ਦੇ ਅਡੋ ਅੜ ਕੀਤੇ ਗਏ ਚਿਰੀ ਵਿਛੁੰਨੇ ਵੀਰਾਂ ਦੀ ਪ੍ਰਸਪਰ ਗਲਵੱਕੜੀਆਂ ਪਾ ਪਾ ਮੁਲਾਕਾਤ ਹੋਈ। ਅਤੇ ਅਡੋ ਅਡ ਜੇਲ੍ਹਾਂ ਵਿਚ ਸਭ ਦੀਆਂ ਆਪੋ ਆਪਣੀਆਂ ਬੀਤੀਆਂ ਰਾਮ ਕਹਾਣੀਆਂ ਸੁਣੀਆਂ ਗਈਆਂ। ਐਥੋਂ (ਹਜ਼ਾਰੀ ਬਾਗ ਰੋਡ ਤੋਂ) ਖਾਸ ਹਜ਼ਾਰੀ ਬਾਗ ਅਜੇ ੪੦ ਮੀਲ ਦੇ ਫਾਸਲੇ ਉਤੇ ਹੈ ਸੀ ਅਤੇ ਓਥੇ ਲੈ ਜਾਣ ਲਈ ਮੋਟਰ ਲਾਰੀਆਂ ਤਿਆਰ ਹੋ ਰਹੀਆਂ ਸਨ। ਇਸ ਤਿਆਰੀ ਦੇ ਥੋੜੇ ਜਿਹੇ ਅਰਸੇ ਅੰਦਰ ਪ੍ਰਸਪਰ ਰਾਜ਼ ਨਿਆਜ਼ ਦੇ ਗੁੱਭ ਗੁਭਾਟ ਕਢਣ ਦਾ ਖਾਸਾ ਮੌਕਾ ਮਿਲ ਗਿਆ ਅਤੇ ਓਥੇ ਬੈਠੇ ਬਿਠਾਏ ਤੁਰਤੇ ਫੁਰਤੀ ਜੁੜੀ ਚਲਤੂ ਫਿਰਤੂ ਮੀਟਿੰਗ ਵਿਚ ਦੋ ਮਤੇ ਸਰਬ ਸੰਮਤੀ ਨਾਲ ਪਾਸ ਹੋ ਗਏ। ਇਕ ਤਾਂ ਇਹ ਕਿ ਲੰਗਰ ਖਾਲਸਾ ਜੀ ਦਾ ਵਖਰਾ ਪੰਜਾਬੀ ਸਿਖ ਪੁਲੀਟੀਕਲ ਲੰਗਰ ਹੋਵੇਗਾ, ਆਮ ਕੈਦੀਆ ਅਤੇ ਮਤ ਮਤਾਂਤਰਾਂ ਵਿਚ ਮਿਲਗੋਭਾ ਨਹੀਂ ਹੋਵੇਗਾ; ਦੂਜੇ ਚੱਕੀ ਆਦਿਕ ਦੀ

**ਦੋ ਮਤੇ ਸੋਧਣੇ**

ਸਖ਼ਤ ਮੁਸ਼ੱਕਤ ਕੋਈ ਨਹੀਂ ਕਰੇਗਾ। ਅਸਾਂ ੩੨* ਲੱਖ ਫੌਜਾਂ ਦਾ ਪਹਿਲੇ ਪੂਰ ਵਿਚ ਹਜ਼ਾਰੀ ਬਾਗ ਨੂੰ ਚਲਾਣ ਹੋਇਆ ਸੀ, ਜਿਸ ਵਿਚ ਸਾਰੇ ਪੁਲੀਟੀਕਲ ਹੀ ਸਨ। ਏਨ੍ਹਾਂ ਦੋਹਾਂ ਗਲਾਂ ਉਤੇ ਸਰਬ ਸੰਮਤੀ ਨਾਲ ਫੈਸਲਾ ਹੋ ਕੇ ਦ੍ਰਿੜ੍ਹ ਪ੍ਰਤੱਗਿਆ ਕੀਤੀ ਗਈ ਅਤੇ ਏਤਨੇ ਨੂੰ ਹਜ਼ਾਰੀ ਬਾਗ ਜੇਲ੍ਹ ਨੂੰ ਚਾਲਿਆਂ ਦਾ ਬਿਗਲ

**ਹਜ਼ਾਰੀ ਬਾਗ ਰੋਡ ਸਟੇਸ਼ਨ ਤੋਂ ਹਜ਼ਾਰੀ ਬਾਗ ਜੇਲ੍ਹ ਨੂੰ ਜਾਣਾ**

ਵਜ ਗਿਆ। ਚਾਰ ਚਾਰ ਪੰਜ ਪੰਜ ਕਰਕੇ ਵਖੋ ਵਖ ਮੋਟਰ ਲਾਰੀਆਂ ਉਤੇ ਸਵਾਰ ਕੀਤੇ ਗਏ। ਇਕ ਇਕ ਲਾਰੀ ਉਤੇ ਸਿੰਘਾਂ ਤੋਂ ਦੂਣੇ ਦੂਣੇ ਮਿਲਿਟਰੀ ਪੁਲਿਸ ਦੇ ਨੰਗੀਆਂ ਸੰਗੀਨਾਂ ਵਾਲੇ ਹਥਿਆਰਬੰਦ ਸਿਪਾਹੀ ਪਹਿਰੇ ਲਈ ਸਿੰਘਾਂ ਦੇ ਆਲੇ ਦੁਆਲੇ ਅਗਾਹਾਂ ਪਿਛਾਹਾਂ ਲਾਏ ਗਏ। ਸਵਾਰ ਹੋਣ ਲਗੇ ਖਾਲਸੇ ਨੇ ਪ੍ਰਸਪਰ ਮਿਲ ਜੁਲ ਕੇ ਅਰਦਾਸਾ ਸੋਧਿਆ, ਗੱਜ ਕੇ ਜੈਕਾਰੇ ਗਜਾਏ। ਮੋਟਰ ਲਾਰੀਆਂ ਦਾ ਲਾਰਾ ਲਗਿਆ ਹੋਇਆ,

---

*ਇਹਨਾਂ ੩੨ ਸੱਜਣਾਂ ਦੇ ਨਾਂ ਥਾਂ ਏਹ ਹਨ :

੧. ਭਾ: ਊਧਮ ਸਿੰਘ ਪਿੰਡ ਲਾਡੂਪੁਰ ਜ਼ਿਲ੍ਹਾ ਗੁਰਦਾਸਪੁਰ।
੨. ਭਾ: ਅਤਰ ਸਿੰਘ ਪਿੰਡ ਧੀਕਮਪੁਰ ਥਾਣਾ ਚਕਵਾਲ ਜ਼ਿਲ੍ਹਾ ਜਿਹਲਮ।
੩. ਭਾ: ਅਰਜਨ ਸਿੰਘ ਜਗਰਾਉਂ ਜ਼ਿਲ੍ਹਾ ਲੁਧਿਆਣਾ।
੪. ਭਾ: ਇੰਦਰ ਸਿੰਘ ਪਿੰਡ ਸ਼ੇਖ ਦੌਲਤ ਤਸੀਲ ਜਗਰਾਉਂ ਜ਼ਿਲ੍ਹਾ ਲੁਧਿਆਣਾ।
੫. ਭਾ: ਸੁਚਾ ਸਿੰਘ ਚੋਹਲਾ ਜ਼ਿਲ੍ਹਾ ਅੰਮ੍ਰਿਤਸਰ।
੬. ਭਾ: ਸੱਜਣ ਸਿੰਘ ਪਿੰਡ ਨਾਰੰਗਵਾਲ ਜ਼ਿਲ੍ਹਾ ਲੁਧਿਆਣਾ।
੭. ਭਾ: ਸੂਜਾ ਸਿੰਘ ਪਿੰਡ ਵਲਟੋਹਾ ਜ਼ਿਲ੍ਹਾ ਲਾਹੌਰ।
੮. ਭਾ: ਸੁੰਦਰ ਸਿੰਘ ਪਿੰਡ ਦੋਲ੍ਹ ਨੰਗਲ ਜ਼ਿਲ੍ਹਾ ਅੰਮ੍ਰਿਤਸਰ।
੯. ਭਾ: ਹਰਨਾਮ ਸਿੰਘ ਪਿੰਡ ਰਸੂਲਪੁਰ ਜ਼ਿਲ੍ਹਾ ਅੰਮ੍ਰਿਤਸਰ।
੧੦. ਭਾ: ਹਰਨਾਮ ਸਿੰਘ ਪਿੰਡ ਕਾਲਾ ਸੰਘਾ ਰਿਆਸਤ ਕਪੂਰਥਲਾ।
੧੧. ਭਾ: ਹਰੀ ਸਿੰਘ ਕੱਕੜ ਜ਼ਿਲ੍ਹਾ ਅੰਮ੍ਰਿਤਸਰ।
੧੨. ਭਾ: ਹੀਰਾ ਸਿੰਘ ਪਿੰਡ ਚਰੜ ਮੁਤਸਿਲ ਛਾਉਣੀ ਲਾਹੌਰ।
੧੩. ਭਾ: ਕੇਸਰ ਸਿੰਘ ਪਿੰਡ ਸੁਰ ਸਿੰਘ ਜ਼ਿਲ੍ਹਾ ਲਾਹੌਰ।
੧੪. ਭਾ: ਕ੍ਰਿਪਾ ਸਿੰਘ ਪਿੰਡ ਲੰਗ ਮਜਾਰੀ ਜ਼ਿਲ੍ਹਾ ਹੁਸ਼ਿਆਰਪੁਰ।
੧੫. ਭਾ: ਕਰਮ ਸਿੰਘ ਤੱਤ ਖਾਲਸਾ ਪਿੰਡ ਕੋਟਲਾ ਅਜਨੇਰ ਜ਼ਿਲ੍ਹਾ ਲੁਧਿਆਣਾ।
੧੬. ਭਾ: ਗੁਜਰ ਸਿੰਘ ਪਿੰਡ ਭਕਨਾ ਜ਼ਿਲ੍ਹਾ ਅੰਮ੍ਰਿਤਸਰ।
੧੭. ਭਾ: ਗੰਡਾ ਸਿੰਘ ਵਡਾ ਨਿਹੰਗ ਪਿੰਡ ਸੁਰ ਸਿੰਘ ਜ਼ਿਲ੍ਹਾ ਲਾਹੌਰ।
੧੮. ਭਾ: ਗੰਡਾ ਸਿੰਘ ਛੋਟਾ ਨਿਹੰਗ ਪਿੰਡ ਖਾਪੜਖੇੜੀ ਜ਼ਿਲ੍ਹਾ ਅੰਮ੍ਰਿਤਸਰ।

ਅਡੋ ਅਡ ਲਾਰੀਆਂ ਤੋਂ ਸ਼ਬਦ ਕੀਰਤਨ ਦੀ ਧੁਨੀ ਬਲੰਦ ਹੋਈ, ਜਿਸ ਨੂੰ ਬਿਹਾਰੀ ਲੋਕ ਬੜੀ ਹੈਰਤ ਨਾਲ ਦੇਖਦੇ ਅਤੇ ਦਿਲਸਚਪੀ ਨਾਲ ਸੁਣਦੇ ਸਨ। ਸਮੂਹ ਫੌਜਾਂ ਸੀਸ ਤੋਂ ਨੰਗੀਆਂ ਸਨ। ਕਿਸੇ ਕਿਸੇ ਹਮਾਤੜ ਦੇ ਕੰਬਲ ਆਦਿਕ ਦਾ ਦਮਾਲਾ ਸੀਸ ਤੇ ਲਪੇਟਿਆ ਹੋਇਆ ਸੀ। ਬਿਹਾਰੀਆਂ ਦੇ ਭਾ ਦੇ ਤਾਂ ਸਭ ਜਟਾ ਜੂਟ ਸਾਧੂ ਪ੍ਰਤੀਤ ਹੁੰਦੇ ਸੀ। ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਕੀਰਤਨ ਸੁਣ ਕੇ (ਜੋ ਕਿ ਬਹੁਤ ਕੁਝ ਇਹ ਸਮਝਦੇ ਸਨ) ਉਹ ਖੂਬ ਮਫਤੂਨ ਅਤੇ ਲੱਟੂ ਹੋ ਰਹੇ ਸਨ। ਪੰਜਾਂ ਪੰਜਾਂ ਸ਼ਬਦਾਂ ਦਾ ਕੀਰਤਨ ਕਰਕੇ ਭੋਗ ਪਾ ਦਿਤਾ ਗਿਆ। ਭੋਗ ਪਏ ਪਸਚਾਤ ਜਦੋਂ ਚੁਪ ਹੋਈ ਤਾਂ ਬਿਹਾਰੀਆਂ ਦੇ ਦਿਲ ਕੀਰਤਨ ਸੁਣਨ ਨੂੰ ਹੋਰ ਲਲਚਾਏ, ਪ੍ਰੰਤੂ ਮੋਟਰ ਲਾਰੀਆਂ ਦੀ ਸਪੀਡ (ਰਫਤਾਰ) ਬਹੁਤ ਤੇਜ਼ ਹੋ ਗਈ ਸੀ ਅਤੇ ਪ੍ਰਸਪਰ ਬਚਨ ਬਿਲਾਸ ਕਰਨ ਨੂੰ ਭੀ ਸਿੰਘ ਓਦਰੇ ਹੋਏ, ਅਤੇ ਉਫਣੇ ਹੋਏ ਸਨ। ਏਸ ਕਰਕੇ ਸ਼ਬਦ ਕੀਰਤਨ ਦੀ ਸਮਾਪਤੀ ਹੀ ਕੀਤੀ ਗਈ। ਅਤੇ ਆਪ ਬੀਤੀਆਂ ਦੀ ਚਰਚਾ ਵਾਰਤਾ ਕਥਨੀ ਸੁਣਨੀ ਅਰੰਭ ਹੋਈ।

---

੧੯. ਭਾ: ਜਿੰਦਰ ਸਿੰਘ ਉਰਫ ਰਾਜਿੰਦਰ ਸਿੰਘ ਦੂਧਾ ਧਾਰੀ ਪਿੰਡ ਚੌਧਰੀ ਵਾਲਾ ਜ਼ਿਲ੍ਹਾ ਅੰਮ੍ਰਿਤਸਰ।

੨੦. ਭਾ: ਤੇਜਾ ਸਿੰਘ ਭਿਖੀ ਵਿੰਡ ਜ਼ਿਲ੍ਹਾ ਲਾਹੌਰ।

੨੧. ਭਾ: ਦਲ ਸਿੰਘ ਉਰਫ ਪਾਲਾ ਸਿੰਘ ਪਿੰਡ ਢੁਡੀਕੇ ਜ਼ਿਲ੍ਹਾ ਫੀਰੋਜ਼ਪੁਰ।

੨੨. ਭਾ: ਨਥਾ ਸਿੰਘ ਪਿੰਡ ਧੂੰਨ ਜ਼ਿਲ੍ਹਾ ਲਾਹੌਰ।

੨੩. ਭਾ: ਪਾਖਰ ਸਿੰਘ ਢੁਡੀਕੇ ਜ਼ਿਲ੍ਹਾ ਫੀਰੋਜ਼ਪੁਰ।

੨੪. ਭਾ: ਬੋਧ ਸਿੰਘ ਮਹੰਤ ਗੁਰਦੁਆਰਾ ਝਾੜ ਸਾਹਿਬ ਜ਼ਿਲ੍ਹਾ ਅੰਮ੍ਰਿਤਸਰ।

੨੫. ਭਾ: ਬੁੱਢਾ ਸਿੰਘ ਪਿੰਡ ਸੁਰ ਸਿੰਘ ਜ਼ਿਲ੍ਹਾ ਲਾਹੌਰ।

੨੬. ਭਾ: ਮੰਗਲ ਸਿੰਘ ਪਿੰਡ ਵਲਟੋਹਾ ਜ਼ਿਲ੍ਹਾ ਲਾਹੌਰ।

੨੭. ਭਾ: ਮਸਤਾਨ ਸਿੰਘ ਪਿੰਡ ਨਾਰੰਗਵਾਲ ਜ਼ਿਲ੍ਹਾ ਲੁਧਿਆਣਾ।

੨੮. ਭਾ: ਮਹਾਰਾਜ ਸਿੰਘ ਪਿੰਡ ਕਸੇਲ ਜ਼ਿਲ੍ਹਾ ਅੰਮ੍ਰਿਤਸਰ।

੨੯. ਭਾ: ਲਾਭ ਸਿੰਘ ਪਿੰਡ ਚੱਕ ਵੱਲੀਆਂ ਦਾਖਲੀ ਕਸੂਰ (ਲਾਹੌਰ)।

੩੦. ਭਾ: ਲਾਲ ਸਿੰਘ ਪਿੰਡ ਨਾਰੰਗਵਾਲ ਜ਼ਿਲ੍ਹਾ ਲੁਧਿਆਣਾ।

੩੧. ਦਾਸ (ਭਾਈ ਸਾਹਿਬ ਰਣਧੀਰ ਸਿੰਘ ਪਿੰਡ ਨਾਰੰਗਵਾਲ ਜ਼ਿਲ੍ਹਾ ਲੁਧਿਆਣਾ)।

੩੨. ਭਾ: ਵਸਾਖਾ ਸਿੰਘ ਪਿੰਡ ਦਦੇਹਰ ਜ਼ਿਲ੍ਹਾ ਅੰਮ੍ਰਿਤਸਰ।

੩੩ਵਾਂ ਸਜਣ ਭਾ: ਨਰਾਇਣ ਸਿੰਘ ਉਰਫ ਭਾ: ਕਰਤਾਰ ਸਿੰਘ ਪਟਿਆਲਾ ਏਹਨਾਂ ਤੋਂ ਬਾਦ ਸਤੰਬਰ ੧੯੧੭ ਵਿਚ ਮਿੰਟਗੁਮਰੀ ਤੋਂ ਹਜ਼ਾਰੀ ਬਾਗ ਜੇਲ੍ਹ ਵਿਚ ਭੇਜਿਆ ਗਿਆ ਸੀ।

ਰਸਤਾ ਬੜਾ ਹੀ ਰਮਣੀਕ ਸੁੰਦਰ ਕੁਦਰਤੀ ਨਜ਼ਾਰਿਆਂ ਵਾਲਾ ਸੀ। ਚਾਰ ਚੌਫੇਰੇ ਕੋਸਾਂ ਤਕ ਚਾਲੀ ਮੀਲ ਦੇ ਪੰਧ ਅੰਦਰ ਸੰਘਣਾ ਜੰਗਲ ਹੀ ਜੰਗਲ ਸੀ ਜਿਸ ਵਿਚ ਜੰਗਲੀ ਜਾਨਵਰ ਰੋਝ, ਰਿੱਛ, ਸ਼ੇਰ, ਬਾਘ ਆਦਿ ਦਾ ਵਾਸਾ ਹੈਸੀ। ਅੱਧ ਵਿਚ ਪੜਾਉ ਜਿਹਾ ਆਇਆ, ਜਿਥੇ ਪੰਜ ਕੁ ਮਿੰਟ ਲਈ ਹਲਟ (ਠਹਿਰ) ਹੋਈ। ਅਸਾਂ ਰੱਜ ਕੇ ਜਲ ਸ਼ਰਦੌਨੇ ਛਕੇ ਹੋਏ ਸਨ। ਸਾਰਿਆਂ ਨੂੰ ਸ਼ੱਰਿਆਂ ਦਾ ਜ਼ੋਰ ਪਿਆ ਹੋਇਆ ਸੀ ਪਰੰਤੂ ਸਾਨੂੰ ਸ਼ੱਰਾ ਛੱਡਣ ਲਈ ਮੋਟਰ ਤੋਂ ਉਤਰਨ ਨ ਦੇਣ। ਕਹਿਣ ਬੜੇ ਸਾਹਿਬ ਤੋਂ ਪੁਛ ਲਵੋ। ਬੜੇ ਸਾਹਿਬ ਦੀ ਮੋਟਰ ਸਭ ਤੋਂ ਪਿਛੇ ਸੀ ਅਸੀਂ ਉਸਨੂੰ ਸਦ ਬੁਲਾਇਆ। ਦੇਖੀਏ ਤਾਂ ਬੜਾ ਸਾਹਿਬ ਗੋਰਾ ਸ਼ੋਹ ਪਰ ਪੁੱਠੀ ਟੋਪੀ ਵਾਲਾ ਪੰਜਾਬੀ ਹੈ। ਪਿਛੋਂ ਪੁਛਣ ਤੇ ਪਤਾ ਲਗਾ ਕਿ ਇਹ ਦੇਸੀ ਸਾਹਿਬ ਜੇਲ੍ਹਾਂ ਦਾ ਇਨਸਪੈਕਟਰ ਜਨਰਲ ਹੈ ਅਤੇ ਇਸ ਦਾ ਨਾਂ ਬਾਵਾ ਜੀਵਨ ਸਿੰਘ ਹੈ ਜੋ ਵਲਾਇਤ ਜਾ ਕੇ ਮੂੰਹ ਸਿਰ ਮੁਨਾ ਕੇ ਬਿਗੜ ਪੰਥੀ ਹੋ ਗਿਆ ਹੈ। ਸਾਰਾ ਅਖਤਿਆਰ ਤੇ ਜ਼ੁੰਮੇਵਾਰੀ ਏਸ ਦੀ ਹੀ ਸੀ। ਏਸੇ ਦੀ ਜ਼ੁੰਮੇਵਾਰੀ ਤੇ ਹੀ ਅਸੀਂ ਏਥੇ ਬੁਲਾਏ ਗਏ ਸੀ। ਇੰਡੇਮਾਨ ਵਾਲੇ ਤਾਂ ਹੋਰ ਪੰਜਾਬੀ ਪੁਲੀਟੀਕਲ ਲੈਣੋਂ ਨਾਂਹ ਕਰ ਚੁੱਕੇ ਸਨ। ਪਹਿਲੇ ਮੁਕੱਦਮਾ ਸਾਜ਼ਸ਼ ਦੇ ਪੁਲੀਟੀਕਲ ਕੈਦੀ ਲੈ ਕੇ ਹੀ ਉਹ ਤੰਗ ਆ ਗਏ ਸਨ। ਓਹੀ ਪਹਿਲਾ ਜੱਥਾ ਭੀ ਓਨ੍ਹਾਂ ਤੋਂ ਨਹੀਂ ਸਾਂਭਿਆ ਜਾਂਦਾ ਸੀ। ਇਸ ਕਰ ਕੇ ਇੰਡੇਮਾਨੀ ਜੇਲ੍ਹ ਅਫਸਰਾਂ ਨੇ ਜਵਾਬ ਦੇ ਦਿਤਾ ਕਿ ਅਸੀਂ ਹੋਰ ਪੰਜਾਬੀ ਪੁਲੀਟੀਕਲ ਨਹੀਂ ਲਵਾਂਗੇ। ਇੰਡੇਮਾਨ ਤੋਂ ਜਵਾਬ ਲੈ ਕੇ ਪੰਜਾਬ ਗਵਰਨਮਿੰਟ ਨੇ ਹਿੰਦੁਸਤਾਨ ਦੀਆਂ ਸਾਰੀਆਂ ਸੂਬਕ ਗਵਰਨਮਿੰਟਾਂ ਨਾਲ ਅਸਾਡੇ ਸਾਂਭ ਲੈਣ ਪ੍ਰਥਾਇ ਲਿਖਤਾਂ ਪੜਤਾਂ ਕੀਤੀਆਂ ਪ੍ਰੰਤੂ ਕਿਸੇ ਸੂਬਕ ਗਵਰਨਮਿੰਟ ਨੇ ਅਸਾਡੇ ਸਾਂਭਣ ਦੀ ਹਾਮੀ ਨਾ ਭਰੀ। ਬਿਹਾਰ ਉੜੀਸਾ ਦੀ ਗਵਰਨਮਿੰਟ ਦੇ ਪਾਸ ਜਦ ਮਾਮਲਾ ਪੇਸ਼ ਹੋਇਆ ਤਾਂ ਉਨ੍ਹਾਂ ਆਪਣੇ ਇਸ ਜੇਲ੍ਹ ਅਫਸਰ ਬਾਵੇ ਦੀ ਰਾਇ ਪੁੱਛੀ ਤਾਂ ਇਸ ਨੇ ਹਾਮੀ ਭਰੀ ਕਿ ਪੰਜਾਬੀ ਸਿੱਖ ਪੁਲੀਟੀਕਲਾਂ ਨੂੰ ਮੈਂ ਸਾਭੂੰਗਾ। ਪ੍ਰੰਤੂ ਇਸ ਸ਼ਰਤ ਉਤੇ ਕਿ ਪੰਜਾਬ ਗਵਰਨਮਿੰਟ ਉਹਨੂੰ ਪੂਰੇ ਪੁਲੀਟੀਕਲ ਹਕੂਕ ਵਾਲੇ ਖ਼ਰਚ ਅਖਰਾਜਾਤ ਦੇਣ ਦਾ ਜ਼ਿਮਾਂ ਲਵੇ। ਪੰਜਾਬ ਗਵਰਨਮਿੰਟ ਨੇ ਬਾਵਾ ਜੀਵਣ ਸਿੰਘ ਦੀਆਂ ਸਭ ਸ਼ਰਤਾਂ ਮੰਨੀਆਂ ਅਤੇ ਦੋ ਰੁਪਏ ਰੋਜ਼ ਫੀ ਆਦਮੀ ਖਰਚਾ ਦੇਣਾ ਕਬੂਲ ਕੀਤਾ। ਇਸ ਤਰ੍ਹਾਂ ਸਾਨੂੰ ਹਜ਼ਾਰੀ ਬਾਗ ਭੇਜਣ ਦੀ ਸਕੀਮ ਬੱਝੀ। ਚਾਹੇ ਪੁਲਿਸੀ ਜਰਨੈਲ ਆਦਿਕ ਹੋਰ ਬੜੇ ਬੜੇ ਅਫਸਰ ਭੀ ਅਸਾਡੇ ਨਾਲ ਹੈਸਨ; ਪ੍ਰੰਤੂ ਪੁੱਛ ਗਿੱਛ ਇਨਤਜ਼ਾਮੀ ਅਖਤਿਆਰ ਸਾਰਾ ਬਾਵੇ ਦਾ ਹੀ ਸੀ।

ਸਾਡੇ ਸਾਹਮਣੇ ਜਦ ਉਹਦੀ ਮੋਟਰ ਆਈ ਤਾਂ ਮੈਂ ਸਮਝਿਆ ਕਿ

ਕੋਈ ਯੂਰਪੀਨ ਗੋਰਾ ਅਫਸਰ ਹੀ ਹੈ। ਅੰਗਰੇਜ਼ੀ ਵਿਚ ਗਿਟ ਮਿਟ ਕਰ ਕੇ ਮੈਂ ਉਸ ਨੂੰ ਪੁਛਿਆ ਕਿ ਸਭ ਸਿੰਘ ਸ਼ੱਰਾ ਛਡਣ ਤੋਂ ਤੰਗ ਬੈਠੇ ਹਨ। ਤਾਂ ਉਸ ਆਖਿਆ,'ਧੁਰ ਜਾਕੇ ਹੀ ਇਜਾਜ਼ਤ ਮਿਲੇਗੀ।' ਮੈਥੋਂ ਆਮੁਹਾਰੇ ਆਪਣੀ ਬੋਲੀ ਵਿਚ ਹੀ ਮੂੰਹੋਂ ਇਹ ਨਿਕਲ ਗਿਆ ਕਿ 'ਤਦ ਤਕ ਬੜਾ ਜ਼ੁਲਮ ਹੈ।' ਉਸ ਆਖਿਆ, 'ਜ਼ੁਲਮ ਨਹੀਂ ਇਹ ਇਨਤਜ਼ਾਮ ਹੈ।' ਮੈਂ ਆਖਿਆ,'ਇਨਤ-ਜ਼ਾਮ ਨਹੀਂ ਇਹ ਇਨਤਕਾਮ ਹੈ। ਨਾਲੇ ਬੜੀ ਭਾਰੀ ਤੁਹਾਡੀ ਕਾਇਰਤਾ ਹੈ।' ਉਸ ਆਖਿਆ, 'ਕਾਇਰਤਾ ਕਿਉਂ ਹੈ ?' ਮੈਂ ਆਖਿਆ: 'ਸਾਥੋਂ ਦੁੱਗਣੇ ਚੌਗਣੇ ਤੁਹਾਡੇ ਪਾਸ ਸੰਗੀਨੀ ਪਹਿਰੇ ਹਨ। ਹਥਕੜੀਆਂ ਅਤੇ ਡੰਡੇ ਬੇੜੀਆਂ ਵਿਚ ਅਸੀਂ ਜਕੜੇ ਹੋਏ ਹਾਂ ਅਤੇ ਸੜਕ ਉਤੇ ਥਾਉਂ ਥਾਈਂ ਫਰਲਾਂਗ ਫਰਲਾਂਗ ਦੇ ਫ਼ਾਸਲੇ ਪਰ ਤੁਹਾਡੀਆਂ ਮਿਲਟਰੀ ਗਾਰਦਾਂ ਖੜੀਆਂ ਹਨ। ਫੇਰ ਤੁਹਾਨੂੰ ਸਾਡੇ ਭੱਜ ਜਾਣ ਦਾ ਖ਼ਤਰਾ ਹੈ ? ਇਹ ਤੁਹਾਡੀ ਕਾਇਰਤਾ ਨਹੀਂ ਤਾਂ ਹੋਰ ਕੀ ਹੈ ?' ਉਹ ਤਾਂ ਚੁਪ ਹੋ ਗਿਆ। ਪਾਸੋਂ ਪੁਲਿਸੀ ਜਰਨੈਲ ਬੋਲਿਆ ਕਿ 'ਮੋਟਰਾਂ ਵਿਚ ਖੜੇ ਖੜੋਤੇ ਹੀ ਪਿਸ਼ਾਬ ਕਰ ਲਵੋ,' ਤਾਂ ਮੈਂ ਉਨ੍ਹਾਂ ਦੀ ਅੰਗਰੇਜ਼ੀ ਬੋਲੀ ਵਿਚ ਹੀ ਉਸ ਨੂੰ ਉਤਰ ਦਿਤਾ ਕਿ 'ਇਹ ਤੁਹਾਡੀ ਮਗ਼ਰਬੀ ਤਹਿਜ਼ੀਬ ਹੈ।'

ਗੱਲ ਕੀ ਅਸਾਂ ਨੂੰ ਨਾ ਹੀ ਸ਼ੱਰੇ ਛੱਡਣ ਦਿਤੇ। ਅਸੀਂ ਬੜੇ ਔਖੇ ਹੋਏ ਅਤੇ ਘੁਟੇ ਘੁਟਾਏ ਫਸੇ ਫਸਾਏ ਬੈਠੇ ਰਹੇ। ਹੋਰ ਕਰੀਏ ਭੀ ਕੀ "ਕਹਿਰੇ ਦਰਵੇਸ਼ ਬਰ ਜਾਨੇ ਦਰਵੇਸ਼।" ਹਜ਼ਾਰੀ ਬਾਗ਼ ਪਹੁੰਚਦਿਆਂ ਨੂੰ ਰਾਤ ਪੈ ਗਈ। ਅਸਾਂ ਨੂੰ ਸਣੇ ਮੋਟਰੀਂ ਜੇਲ੍ਹ ਅੰਦਰ ਦਾਖ਼ਲ ਕੀਤਾ ਗਿਆ। ਜੇਲ੍ਹ ਅੰਦਰ ਸਾਨੂੰ ਵਾੜ ਕੇ ਜਰਨੈਲ ਹੋਰੀਂ ਸਾਡੇ ਪਾਸ ਆਏ ਅਤੇ ਆਉਂਦੇ ਹੀ ਮੈਨੂੰ ਮੁਖਾਤਬ ਹੋ ਕੇ ਕਿਹਾ ਕਿ 'ਅਬ ਜ਼ੁਲਮ ਨਹੀਂ ਹੋਵੇਗਾ। ਖ਼ਾਤਰ ਜਮਈ ਰਖੋ। ਚਲੋ ! ਪਹਿਲਾਂ ਪਿਸ਼ਾਬ ਕਰੋ।' ਉਹ ਬੜਾ ਨਾਦਮ ਅਤੇ ਸ਼ਰਮਿੰਦਾ ਹੋਇਆ ਪ੍ਰਤੀਤ ਹੁੰਦਾ ਸੀ। ਅਤੇ ਸਾਨੂੰ ਭੀ ਇਹ ਪਤਾ ਕਰਕੇ ਕਿ ਉਹ ਸਾਡਾ ਪੰਜਾਬੀ ਭਰਾ ਹੀ ਹੈ, ਉਸ ਦਾ ਕੁਛ ਲਿਹਾਜ਼ ਹੀ ਕਰਨਾ ਬਣਿਆ। ਜਾਂਦਿਆਂ ਨੂੰ ਸਭ ਸਾਮਾਨ ਤਿਆਰ। ਅਡੋ ਅਡੀ ਕੋਠੜੀਆਂ ਵਿਚ ਜਲ ਦੀਆਂ ਬਾਲਟੀਆਂ ਇਸ਼ਨਾਨ ਲਈ ਭਰੀਆਂ ਪਈਆਂ ਅਤੇ ਦੋ ਦੋ ਜੇਲ੍ਹ ਪੁਸ਼ਾਕਾਂ ਕੋਰੀਆਂ ਅਤੇ ਨਵੀਆਂ-ਨੁੱਕ ਸਭ ਦੀਆਂ ਸੀਟਾਂ ਉਤੇ ਧਰੀਆਂ ਪਈਆਂ। ਇਕ ਇਕ ਪਰਨਾ ਭੀ ਕਛਹਿਰੇ ਬਦਲਣ ਨੂੰ ਧਰਿਆ ਪਿਆ।

**ਹਜ਼ਾਰੀ ਬਾਗ਼ ਪਹੁੰਚਣਾ**

ਸਰਬ ਲੋਹ ਦੇ ਬਾਟੇ ਥਾਲੀਆਂ ਅਤੇ ਇਕ ਇਕ ਕੋਰੀ ਸੁਰਾਹੀ ਜਲ ਭਰਨ ਲਈ ਸਭ ਦੀ ਕੋਠੀ ਵਿਚ ਮਉਜੂਦ ਪਈ। ਸੋਲਾਂ ਕੋਠੀਆਂ ਦੇ ਤਿੰਨ ਬਲਾਕ

**ਹਜ਼ਾਰੀ ਬਾਗ਼ ਵਿਚ ਰਿਹਾਇਸ਼ ਦਾ ਪ੍ਰਬੰਧ**

ਅੱਗੜ ਪਿੱਛੜ ਲਾਗੋ ਲਾਗੀ ਸਨ। ਤੇਹਾਂ ਵਿਚ ਹੀ ਸਾਨੂੰ ਵੰਡਿਆ ਗਿਆ।

ਹਜ਼ਾਰੀ ਬਾਗ਼ ਆਉਣ ਸਾਰ ਹੀ ਰੁਤ ਹੋਰ ਦੀ ਹੋਰ ਹੋ ਗਈ। ਮਾਨੋ ਸਾਨੂੰ ਭਖਦੇ ਭੱਠਾਂ ਵਿਚੋਂ ਕੱਢ ਕੇ ਠੰਡੇ ਠਾਰ ਬਰਫ਼ਾਨੀ ਗੁਫਿਆਂ ਵਿਚ ਬ੍ਰਾਜਮਾਨ ਕੀਤਾ ਗਿਆ। ਜੇਲ੍ਹ ਕੀ ਹੈ! ਅਸਾਡੇ ਵਾਸਤੇ ਸ਼ਿਮਲਾ ਬਣਿਆ ਹੋਇਆ ਹੈ। ਉਚੇ ਪਹਾੜੀ ਟਿੱਲੇ ਨੂੰ ਕਟ ਕੇ ਬਣੇ ਹੋਏ ਪੁਰਾਤਨ ਜ਼ਮਾਨੇ ਦੇ ਕਿਸੇ ਕਿਲੇ ਦਾ ਤਬਦੀਲ ਕਰਕੇ ਜੇਲ੍ਹ ਬਣਾਇਆ ਹੋਇਆ ਹੈ। ਚਾਹੇ ਅਸਾਂ ਨੂੰ ਕੋਠੜੀਆਂ ਵਿਚ ਹੀ ਬੰਦ ਕੀਤਾ ਗਿਆ, ਪਰ ਕੋਠੜੀਆਂ ਕਾਹਦੀਆਂ ਹਨ, ਸੀਤ ਬਲੋਰੀ ਬੰਗਲੋਰੀਆਂ ਹਨ। ਅੰਦਰੋਂ ਚੂਨੇ ਗੱਚ ਸੀਮਿੰਟ ਕੀਤੇ ਹੋਏ ਫ਼ਰਸ਼; ਸਫਾਈ ਹੱਦ ਦਰਜੇ ਦੀ, ਉਚੀਆਂ ਪਲਿੰਥਾਂ ਉਤੇ ਉਸਾਰੀਆਂ ਹੋਈਆਂ ਹਵਾਦਾਰ ਕੋਠੜੀਆਂ। ਚਾਹੇ ਉਚੀਆਂ ਉਚੀਆਂ ਕੰਧਾਂ ਚਾਰ ਚੌਫੇਰੇ ਹੈਸਨ। ਅਤੇ ਤਕੜਾਈ, ਮਜ਼ਬੂਤੀ ਦੀ ਖ਼ਾਤਰ ਦੀਵਾਰਾਂ ਭੀ ਬੜੀਆਂ ਬੜੀਆਂ ਉਚੀਆਂ ਸਨ। ਮੂਹਰੇ ਵਗਲੇ ਹੋਏ ਉਚੀਆਂ ਉਚੀਆਂ ਕੰਧਾਂ ਵਾਲੇ ਛੋਟੇ ਛੋਟੇ ਵੇਹੜੇ ਅਤੇ ਵੇਹੜਿਆਂ ਦੇ ਅਗੇ ਫੇਰ ਪੰਜ ਛੇ ਫੁਟ ਦੀ ਵਿੱਥ ਛੱਡ ਕੇ ਸਭ ਕੋਠੀਆਂ ਦੇ ਵਿਹੜਿਆ ਸਨਮੁਖ ਸਾਂਝੀ ਪਥਰੇਲੀ ਦੀਵਾਰ ਉਸਾਰੀ ਹੋਈ। ਅਤੇ ਕੋਠੜੀਆਂ ਦੇ ਪਿਛੋਕੜ ਭੀ ਅਹਾਤਾ ਉਚੀਆਂ ਦੀਵਾਰਾਂ ਦਾ ਵਗਲਿਆ ਹੋਇਆ ਸੀ ਪਰ ਫੇਰ ਭੀ ਹਵਾ ਖੁਲ੍ਹੀ ਡੁਲ੍ਹੀ ਪੈਂਦੀ ਰਹਿੰਦੀ ਸੀ। ਜੇ ਪੰਜਾਬ ਅਥਵਾ ਮਦਰਾਸ ਅਹਾਤੇ ਤੇ ਜੇਲ੍ਹਾਂ ਅੰਦਰ ਅਜੇਹੀਆਂ ਕੋਠੀਆਂ ਬਣੀਆਂ ਹੋਈਆਂ ਹੁੰਦੀਆਂ ਤਾਂ ਏਹਨਾਂ ਦੇ ਅੰਦਰ ਸਾਹ ਘੁਟ ਕੇ ਮਰ ਜਾਣ ਦੇ ਹੰਦੇਸੇ ਹੁੰਦੇ। ਪਰ ਏਥੇ ਤਾਂ ਅੰਦਰ ਵੜਨ ਸਾਰ ਹੀ ਬ੍ਰਿਤੀਆਂ ਖਿੜ ਗਈਆਂ। ਸਾਡੇ ਉਥੇ ਵਾਰਦ ਹੋਣ ਦੀ ਦੇਰ ਸੀ ਕਿ ਮੇਘਲਾ ਮੁਸਲਾ ਧਾਰ ਹੋ ਕੇ ਬਰਸਨ ਲਗ ਪਿਆ ਅਤੇ ਅਜੇਹੀ ਝੜੀ ਲਗੀ ਕਿ ਮੁੜ ਮਹੀਨਿਆਂ ਬੱਧੀ ਮੀਂਹ ਥੰਮਿਆ ਹੀ ਨਹੀਂ। ਹਰ ਦਮ ਖਿਨ ਖਿਨਾਂਤ ਅਤੇ ਦਿਨ ਰਾਤ ਨਿੰਮ੍ਹੀ ਨਿੰਮ੍ਹੀ (ਮਿੰਨ੍ਹੀ ਮਿੰਨ੍ਹੀ) ਪੁਹਾਰ ਪੈਂਦੀ ਰਹੇ। ਬਿਹਾਰ ਦੇ ਵਸਨੀਕ ਆਖਣ ਕਿ ਅਜੇਹੀ ਬਰਖਾ ਦੀ ਬਹਾਰ ਅਗੇ ਕਦੇ ਨਹੀਂ ਬੱਝੀ, ਮਾਨੋ ਸਾਡੇ ਆਗਮਨ ਵਿਚ ਹੀ ਮੇਘਲਾ ਮਸਤ ਹੋਇਆ ਹੈ। ਮੁਲਤਾਨੀ ਹੁੱਸੜ ਦੇ ਅਸਹਿ ਤਪਤਾਉ ਪਿਛੋਂ ਕਰਤੇ ਪੁਰਖ ਨੇ ਇਹ ਨਿਮਾਣੀਆਂ ਸਹਿਕਦੀਆਂ ਜਿੰਦਾਂ ਟਹਿਕਦੀਆਂ ਰਖਣ ਲਈ ਹਜ਼ਾਰੀ ਬਾਗ਼ ਅੰਦਰ ਹੁਨਾਲ ਵਿਚ ਹੀ ਸਿਆਲ ਬਣਾ ਦਿਤਾ। ਉਚੀਆਂ ਕੰਧਾਂ ਉਪਰਦੀ ਥੋੜਾ ਕਿੰਚਤ ਮਾਤਰ ਹੀ ਅਕਾਸ਼ ਉਫ਼ਕ ਦਾ ਕੁਦਰਤੀ ਨਜ਼ਾਰਾ ਕਾਦਰੀ ਯਾਦ ਦੀਆਂ ਅਗੰਮੀ ਕਾਂਗਾਂ ਉਪਜਾਉਣ ਹਿਤ ਸਹਾਈ ਹੋ ਜਾਂਦਾ ਜੀ! ਅਹਿਨਿਸ ਲਿਵ ਡੋਰੀ ਹਰਿ ਚਰਨਨ ਸੰਗ ਜੁੜੀ ਹੀ ਰਹੇ। ਨਾਮ

ਅਭਿਆਸ ਤੋਂ ਸੁਰਤੀ ਬ੍ਰਿਤੀ ਇਕ ਛਿੰਨ ਭੀ ਉਖੜਨੀ ਨਾ ਪਾਵੇ। 'ਵਾਹ ਕਰਤਾ ਤੇਰੇ ਰੰਗ! ਬੰਦੀਆਂ ਅੰਦਰ ਬੰਦਗੀ ਕਰਾਉਣ ਦੇ ਭੀ ਤੇਰੇ ਅਨੋਖੇ ਢੰਗ ਹਨ। ਸੱਚ ਹੈ:

"ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥"*

'ਵਾਹ ਸਾਹਿਬਾ! ਵਾਹ ਸਿਰਜਣਹਾਰ ਕਰਤਾਰ!

"ਰਾਗੁ ਆਸਾ ਮ: ੧ ਛੰਤ ਘਰ ੨ ॥

ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥
ਸਭਨਾ ਕਾ ਦਾਤਾ ਕਰਮ ਬਿਧਾਤਾ ਦੂਖ ਬਿਸਾਰਣਹਾਰੁ ਜੀਉ ॥
ਦੂਖ ਬਿਸਾਰਣਹਾਰੁ ਸੁਆਮੀ ਕੀਤਾ ਜਾ ਕਾ ਹੋਵੈ ॥
ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ ॥
ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ ॥
ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥"

(ਪੰਨਾ ੪੩੮)

'ਦੁਖ ਵਿਚ ਸੁਖ ਮਨਾਵਣ ਦੇ ਅਤੇ ਆਪਣੀ ਭਗਤੀ ਆਪ ਦ੍ਰਿੜਾਉਣ ਦੇ ਤੇਰੇ ਨਿਰਾਲੇ ਹੀ ਚੋਜ ਹਨ। ਬਿਖੜੇ ਅਸਥਾਨਾਂ ਅੰਦਰ ਭੀ ਆਪਣੀ ਭਗਤੀ ਦੇ ਆਪ ਰੰਗ ਚੜ੍ਹਾ ਕੇ ਆਪੇ ਹੀ ਭਾਣੇ ਮਿਠੇ ਕਰ ਕੇ ਆਪਣੇ ਜਨਾਂ ਤੋਂ ਆਪਣੇ ਦਰ ਦਰ ਦੇ ਭਿਖਾਰੀ ਸੇਵਕਾਂ ਤੋਂ ਆਪ ਹੀ ਮਨਵਾਉਂਦਾ ਹੈਂ। ਨਹੀਂ ਤਾਂ ਇਸ ਮਨੁਖ ਬਪੜੇ ਦੀ ਕੀ ਹੈਸੀਅਤ ਹੈ ਕਿ ਆਪੇ ਭਾਣਾ ਮਿੱਠਾ ਕਰ ਕੇ ਮੰਨ ਸਕੇ। ਸੱਚ ਹੈ:

ਰਾਗ ਸੂਹੀ ਮ: ੫ ਘਰੁ ੭

"ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ ॥ ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥੧॥ ਮੇਰੇ ਰਾਮ ਰਾਇ ਸੰਤਾ ਟੇਕ ਤੁਮ੍ਾਰੀ ॥ ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ ॥ ੧ ॥ ਰਹਾਉ ॥ ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾਨਿਧਿ ਮਨਸਾ ਪੂਰਣ ਹਾਰਾ ॥ ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ ॥੨॥ ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥ ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖ ਦਾਤੇ ॥੩॥ ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ ॥ ਨਾਮੁ ਤੇਰਾ ਸੁਖੁ ਨਾਨਕੁ

---

* ਆਸਾ ਮ: ੫, ੪੦੩

ਮਾਗੈ ਸਾਹਿਬ ਤੁਠੈ ਪਾਵਾ ॥੪॥੧॥੪੮॥"

(ਪੰਨਾ ੭੪੭)

'ਵਾਹ ਬਿਖੜੇ ਦਾਵ ਲੰਘਾਵਨਹਾਰ ਮੇਰੇ ਸਤਿਗੁਰੂ ! ਵਾਹ ਅਗਨ ਝਕੋਲਿਆਂ ਵਿਚ ਠੰਡੇ ਝੋਲੇ ਦੇਵਣਹਾਰ । ਅੱਜ ਸੱਚ ਮੁਚ ਤੈਂ ਠੰਡ ਵਰਤਾ ਦਿਤੀ :

"ਤਪਤਿ ਮਾਹਿ ਠਾਢਿ ਵਰਤਾਈ ॥ ਅਨਦੁ ਭਇਆ ਦੁਖ ਨਾਠੇ ਭਾਈ ॥"*

'ਮਚਦੀਆਂ ਅਗਨੀਆਂ ਦੇ ਭਾਂਬੜਾਂ ਵਿਚ ਤੂੰ ਆਪ ਉਭਾਰਨਹਾਰ ਹੈਂ । ਜਿਥੇ ਤੇਰਾ ਸਿਮਰਨ ਹੈ ਤਿਥੇ ਤੈਂ ਸੱਚਮੁਚ ਉਪਾਧਿਗਤਿ ਕੀਨੀ ਮੇਰੇ ਸਾਹਿਬਾ ! ਅੱਜ ਆ ਮੁਹਾਰੇ ਇਹ ਗੁਰਵਾਕੀ ਸ਼ਬਦ ਉਤਕੰਠ ਹੋ ਹੋ ਕੀਰਤਨ ਵਿਚ ਆ ਰਹੇ ਹਨ । ਅਤੇ ਸੁਰਤੀ ਸੁਰਤ ਰਲਾ ਰਹੇ ਹਨ । ਵਾਹ ! ਵਾਹ !! :

ਸੂਹੀ ਮ: ੫ ਘਰ ੭

"ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥
ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ ॥੧॥
ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ ॥ ਤੇਰੀ ਟੇਕ ਭਰਵਾਸਾ ਤੁਮ੍ਰਾ ਜਪਿ ਨਾਮੁ ਤੁਮ੍ਰਾਰਾ ਉਧਰੇ ॥ ੧ ॥ ਰਹਾਉ ॥
ਅੰਧ ਕੂਪ ਤੇ ਕਾਢਿ ਲੀਏ ਤੁਮ੍ਹ ਆਪਿ ਭਏ ਕਿਰਪਾਲਾ ॥ ਸਾਰਿ ਸਮ੍ਹਾਲਿ ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ ॥ ੨ ॥
ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥ ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ ॥੩॥ ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ ॥ ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ ॥੪॥੫॥੫੨॥

(ਪੰਨਾ ੭੪੮)

'ਵਾਹੁ ! ਵਾਹੁ !!' ਆ ਮੁਹਾਰੀਆਂ ਕੀਰਤਨ ਦੀਆਂ ਕਾਂਗਾਂ ਉਠੀਆਂ ਅਤੇ ਜ਼ੋਰੋ ਜ਼ੋਰੀ ਕੀਰਤਨ ਦੀਆਂ ਧੁਨੀਆਂ ਬਲੰਦ ਹੋ ਗਈਆਂ । ਅਮਰੀ ਵੇਗ ਨੂੰ ਕੌਣ ਥੰਮੇ ? ਜੰਗਲ ਵਿਚ ਮੰਗਲ ਬਣ ਗਏ । ਬੰਦੀ ਖ਼ਾਨੇ ਦੀਆਂ ਕਾਲ ਕੋਠੜੀਆਂ ਬੰਦਗੀ ਦੇ ਗੁਫ਼ੇ ਅਤੇ ਕੀਰਤਨ ਕ੍ਰਿਸ਼ਮੇ ਹਰਿ ਬੈਕੁੰਠ ਬੁੰਗੇ ਹੋ ਭਾਸੇ ।

ਸੂਹੀ ਮਹਲਾ ੫

"ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈ ਹਾਰਾ ॥ ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥ ੧ ॥
ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ ॥ ਤੁਧ ਭਾਵੈ ਤਾ

---

* ਗਉੜੀ ਸੁਖਮਨੀ ਮ: ੫, ੨੮੭

ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥ ੧ ॥ ਰਹਾਉ ॥
ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥
ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥
ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥
ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥ ੩ ॥ ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥੪॥੮॥੫੫॥" (ਪੰਨਾ ੭੪੯)

ਅਜੇਹੀ ਬ੍ਰਿਤੀ ਬੇਧਵੀਂ ਧੁੰਨੀ ਉਨਮਨਾਰ ਹੋਈ ਕਿ ਸੰਨਾਟਾ ਛਾ ਗਿਆ। ਹਜ਼ਾਰੀ ਬਾਗ਼ ਜੇਲ੍ਹ ਦੇ ਕਰਮਚਾਰੀ ਚੱਕ੍ਰਤ ਹੋ ਕੇ ਠਠੰਬਰ ਖੜੇ। ਖ਼ਾਲਸਾ ਆਪਣੀਆਂ ਮਸਤ ਮਗਨਾਰੀਆਂ ਵਿਚ ਮਸਤ।

ਓਧਰ ਹੋਰ ਕੋਠੀਆਂ ਵਾਲਿਆਂ ਨੂੰ ਪ੍ਰਸ਼ਾਦਾ ਵਰਤੀਜਣਾ ਸ਼ੁਰੂ ਹੋ ਗਿਆ। ਦਾਸ ਨੂੰ ਭੀ ਹਲੂਣਿਆਂ ਝੂਣਿਆਂ ਅਤੇ ਪ੍ਰਸ਼ਾਦ ਛਕਣ ਲਈ ਸਾਵਧਾਨ ਕੀਤਾ। ਦਾਸ ਦੀਆਂ ਭੁੱਖਾਂ ਤਾਂ ਸਭ ਗਵਾਈਆਂ ਗਈਆਂ ਸਨ ਅਤੇ ਸਤਿਗੁਰੂ ਨੇ ਪਰਤੱਗਿਆ ਦੀ ਪੈਜ ਭੀ ਰਖਣੀ ਸੀ। ਓਵੇਂ ਜਿਵੇਂ ਬਿਹਾਰੀ ਬ੍ਰਾਹਮਣਾਂ ਦਾ ਤਿਆਰ ਕੀਤਾ ਭੋਜਨ ਵਰਤੀਜਨ ਲਗ ਗਿਆ। ਨਾਨਾ ਪ੍ਰਕਾਰੀ ਭਾਂਤ ਭਾਂਤ ਦੇ ਖਾਣੇ ਤਿਆਰ ਹੋਏ। ਕਿਥੇ ਪੰਜਾਬ ਜੇਲ੍ਹਾਂ ਦੇ ਕਚਨਿਕੱਚੇ ਛੋਲੇ ਸੂੜ੍ਹਿਆਂ ਦੇ ਭੁੱਸਰੇ ਅਤੇ ਮੋਠ ਰੁਆਂਹੀ ਦਾਲਾਂ ਅਤੇ ਕਿਥੇ ਵੰਨ ਸੁਵੰਨੇ ਭਾਜੇ, ਰਾਇਤੇ, ਚਟਣੀਆਂ, ਮਾਂਹ ਮੂੰਗੀ ਦੀਆਂ ਛਮਕਵੀਆਂ (ਤੜਕੇ ਲੱਗੀਆਂ) ਦਾਲਾਂ ਤੇ "ਗਰੁੜਾ ਖਾਣਾ ਦੁਧ ਸਿਉ ਗਾਡਿ"* (ਦੁਧ ਚਾਉਲ) ਵਾਲੇ ਲੁਆਜ਼ਮੇ ਅਤੇ ਕਣਕ ਦੇ ਫੂਲਕੇ ਵਖਰੇ। ਫੇਰ ਬਣੇ ਬਣਾਤੇ ਬਿਨਾਂ ਮਸ਼ੱਕਤ ਘਾਲੇ ਦੇ ਤਿਆਰ ਹੋਏ ਵੇ। ਦੂਰ ਸਫ਼ਰ ਪੈਂਡਿਆਂ ਦੇ ਥਕਿਆਂ ਮਾਂਦਿਆਂ ਅਤੇ ਭੁਖਣ ਭਾਣਿਆਂ ਨੂੰ ਇਹ ਨਿਆਮਤ ਮਿਲੀ। ਸਭ ਹਾਬੜ ਕੇ ਪਏ। ਰਾਹ ਦੇ ਕੀਤੇ ਮਨਸੂਬੇ ਸਭ ਭੁੱਲ ਗਏ। ਸਭ ਨੂੰ ਛਕਣ ਦੀ ਪੈ ਗਈ। ਦਾਸ ਨੂੰ ਸ਼ਬਦ ਰਸ ਆਘਾਈ ਬਿਰਤੀ ਵਿਚ ਰੰਚਕ ਮਾਤਰ ਭੀ ਭੋਜਨ ਬਿੰਜਨ ਲੁਭਾਇ ਨ ਸਕੇ। ਅੱਕ ਥੱਕ ਕੇ ਲਗਿਆ ਥਾਲ ਚੁਕ ਕੇ ਲੈ ਗਏ। ਰਾਤ ਵਡੇਰੀ ਹੋ ਗਈ ਸੀ, ਏਸ ਕਰਕੇ ਉਸ ਵੇਲੇ ਤਾਂ ਸਭ ਚੁਪ ਚਾਂਦ ਹੋ ਗਈ। ਰਾਤ ਨੂੰ ਪਹਿਰਿਆਂ ਵਾਲੇ ਘੁਮਣ ਅਤੇ ਗਸ਼ਤਾਂ ਵਾਲੇ ਗਸ਼ਤਾਂ ਲਾਉਣ। ਐਧਰ ਠੰਢੀਆਂ ਪਉਣਾਂ ਦੇ ਰੁਮਕੇ ਲਗੇ ਆਉਣ ਅਤੇ ਟੁੰਮਿ ਟੁੰਮਿ ਜਗਾਉਣ। ਹਿਤ ਅਲਸਾਈਆਂ ਅੱਖੀਆਂ ਵਾਲਿਆਂ ਨੂੰ ਭਲਾ ਕਉਣ ਬਾਪੜੇ

* ਬਸੰਤ ਮ: ੧, ੧੧੯੯

**ਸਾਰੀ ਰਾਤ ਨਾਮ ਜਪਣਾ**

ਦੇਵੇ। ਮਸਾਂ ਸੁਭ ਅਵਸਰ ਲਝੇ ਨਾਮ ਰੰਗ ਜੁੱਟਣ ਦੇ ਅਤੇ ਹੱਲੇ ਕਰ ਕਰ ਟੁੱਟਣ ਦੇ। ਬਸ ਨਾਮ ਰਸੀਅੜੇ ਤਾਂ ਟੁਟ ਜੁਟ ਪਏ ਨਾਮ ਜਪਣ ਨੂੰ। ਨੈਨ ਨਿੰਦ੍ਰਾਵਲੀਏ ਲੰਮੇ ਪਏ ਘੁਰਾੜੇ ਮਾਰਨ। ਚਿੜੀ ਚੂਹਿਕੀ ਪਹੁ ਫੁਟੀ ਤਾਈਂ ਅਨਿਕ ਤ੍ਰੰਗ ਨਾਮ ਰੰਗ ਦੇ ਵਗਦੇ ਰਹੇ।

ਏਤਨੇ ਨੂੰ ਦਿਨ ਚੜ੍ਹਨ ਸਾਰ ਬਿਗਾਨੇ ਪੁਤਰਾਂ ਨੇ ਆਣ ਕਿਵਾੜਖੋਲ੍ਹਣੇ ਸ਼ੁਰੂ ਕੀਤੇ। ਖੋਲ੍ਹਣ ਤੋਂ ਪਹਿਲਾਂ ਬੜਾ ਤਕੜਾ ਬੰਦੋਬਸਤੀ ਅਡੰਬਰ ਖੜਾ ਕੀਤਾ। ਛੱਤਾਂ ਉਪਰ ਨੰਗੀਆਂ ਸੰਗੀਨਾਂ ਅਤੇ ਦੁਨਾਲੀਆਂ ਬੰਦੂਕਾਂ ਦੇ ਪਹਿਰੇ ਢਕੋ ਢਕੀ ਖੜੇ ਕੀਤੇ ਗਏ। ਗੋਰਖਿਆਂ ਦੀ ਮਿਲਟਰੀ ਪੁਲਿਸ ਦੀਆਂ ਗਾਰਦਾਂ ਖੋਲ੍ਹਣ, ਬੰਦ ਕਰਨ ਅਤੇ ਪਹਿਰਾ ਦੇਣ ਦੀਆਂ ਖ਼ਾਸ ਡਿਉਟੀਆਂ ਉਤੇ ਤੱਤਪਰ ਕੀਤੀਆਂ ਗਈਆਂ। ਮੂਹਰਲੇ ਪਾਸੇ ਭੀ ਗਾਰਦ ਘੁੰਮੇ ਅਤੇ ਪਿਛਲੇ ਪਾਸੇ ਭੀ ਪਹਿਰੇ ਲਗੇ ਖੜੋਤੇ। ਐਨੇ ਇੰਤਜ਼ਾਮ ਦੇ ਹੁੰਦਿਆਂ ਕਰਦਿਆਂ ਫੇਰ ਭੀ ਸਾਰਿਆਂ ਨੂੰ ਇਕ ਦਮ ਨਾ ਖੋਲ੍ਹਣ। ਦੋ ਦੋ ਤਿੰਨ ਤਿੰਨ ਦੀਆਂ ਕੋਠੀਆਂ ਮਸਾਂ ਖੋਲ੍ਹਣ। ਉਨ੍ਹਾਂ ਨੂੰ ਨੁਆ੍ਹ ਧੁਆ ਕੇ ਅੰਦਰ ਤਾੜ ਦੇਣ। ਫੇਰ ਦੂਜੇ ਦੁੱਗੜੇ ਤਿੱਗੜੇ ਨੂੰ ਬਾਹਰ ਕੱਢਣ। ਬਾਹਰ ਭੀ ਕਿੱਥੇ ਕੱਢਣਾ ਸੀ, ਕੋਠੀ ਅਗੇ ਚਾਰ ਦੀਵਾਰੀ ਵਾਲੇ ਵੇਹੜੇ ਵਿਚ ਹੀ ਚਾਰ ਕਦਮ ਬਾਹਰ ਲਿਆਉਣ। ਅੰਦਰਲਾ ਜੰਗਲਾ ਖੋਲ੍ਹ ਕੇ ਬਾਹਰ ਵੇਹੜੇ ਵਾਲੇ ਕਿਵਾੜ ਭੇੜ ਕੇ ਜੰਦਰਾ ਜੜ ਦੇਣ। ਅਤੇ ਅੰਦਰ ਬਾਲਟੀਆਂ ਪਾਣੀ ਦੀਆਂ ਭਰ ਕੇ ਧਰ ਦੇਣ। ਬਸ, ਅੰਦਰੇ ਹੀ ਨ੍ਹਾਵੋ ਧੋਵੋ। ਅੰਦਰ ਹੀ ਮੈਦਾਨ ਹੋਵੋ। ਮੈਦਾਨ ਮੈਲਾ ਬਾਹਰ ਕਢਵਾ ਦੇਣ ਅਤੇ ਫਰਨੈਲ ਛਿੜਕਵਾ ਦੇਣ। (ਹਾਂ ਸਫ਼ਾਈ ਭੀ ਪੂਰੀ ਰੱਖਣ ਅਤੇ ਤਕੜਾਈ ਭੀ ਪੂਰੀ) ਅਰ ਪਿਛੋਂ ਇਸ਼ਨਾਨ ਦੀਆਂ ਬਾਲਟੀਆਂ ਬਿਹਾਰੀ ਇਖਲਾਕੀ ਕੈਦੀਆਂ ਤੋਂ ਢੁਆ ਕੇ ਭਰਵਾ ਕੇ ਅੰਦਰ ਰਖਾ ਦੇਣ। ਪਰ ਅਸਾਂ ਕਿਸੇ ਦੀ ਢੋ ਭਰਕੇ ਰਖੀ ਬਾਲਟੀ ਵਰਤਣੀ ਨਾ ਹੋਈ। ਬੜੀ ਮੁਸ਼ਕਲ ਆਈ ਜੇਲ੍ਹ ਵਾਲਿਆਂ ਨੂੰ। ਅਜੇ ਜਰਨੈਲ ਇਥੇ ਹੀ ਸੀ, ਜਾ ਉਸ ਨੂੰ ਰਪੋਰਟ ਕੀਤੀ ਹੋਊ। ਉਹ ਆਇਆ ਤੇ ਸਾਰੀ ਹਕੀਕਤ ਸੁਣੀ, ਪਰ ਉਸ ਨੇ ਥੋੜੇ ਜਿਹੇ ਉਤਾਰ ਚੜ੍ਹਾਉ ਪਿਛੋਂ ਹੁਕਮ ਦੇ ਦਿੱਤਾ ਕਿ ਇਸ ਨੂੰ ਪਹਿਲੇ ਨੰਬਰ ਦੀ ਕੋਠੀ ਵਿਚ ਬਦਲ ਦੇਵੋ ਜੋ ਜਲ ਪੰਪ ਦੇ ਨਿਕਟਵਾਰ ਸਾਮ੍ਹਣੇ ਹੈ ਅਤੇ ਇਹ ਆਪਣਾ ਜਲ ਆਪ ਹੀ ਭਰ ਕੇ ਅੰਦਰ ਲੈ ਜਾਵੇ। ਬਾਲਟੀਆਂ ਇਕ ਦੀ ਥਾਉਂ ਚਾਹੇ ਇਸ ਨੂੰ ਦੋ ਦੇ ਦੇਵੋ ਅਤੇ ਛਕਣ ਨੂੰ ਇਸ ਨੂੰ **ਰੱਜ ਕੇ ਫਲ ਮੇਵੇ ਦਿਤੇ ਜਾਇਆ ਕਰਨ।**

ਸੀਸ ਤੇ ਸਜਾਉਣ ਲਈ ਸਾਰਿਆਂ ਨੂੰ ਇਕ ਇਕ ਪਰਨਾ ਉਸੇ ਦਿਨ

ਤੋਂ ਮਿਲ ਗਿਆ। ਦੂਧਾਧਾਰੀ ਵੀਰ ਜਿੰਦਰ ਸਿੰਘ ਨੂੰ ਭੀ ਤਿੰਨ ਸੇਰ ਪੱਕਾ ਦੁਧ ਅਤੇ ਦੁਧ ਵਿਚ ਮਿਸਰੀ ਪਾਉਣ ਦਾ ਹੁਕਮ ਹੋਇਆ। ਮੈਥੋਂ ਦੂਜੇ ਨੰਬਰ ਦੀ ਕੋਠੀ ਵਿਚ ਉਸ ਦੂਧਾ ਧਾਰੀ ਸਾਧੂ ਨੂੰ ਟਿਕਾ ਦਿਤਾ। ਹੋਰ ਸਾਰਿਆਂ ਦੀਆਂ ਕੋਠੀਆਂ ਨਿਤਾਪ੍ਰਤਿ ਇਕ, ਦੂਜੇ, ਤੀਜੇ, ਚੌਥੇ ਨਾਲ ਬਦਲੀਆਂ ਜਾਇਆ ਕਰਨ ਪਰ ਸਾਡੀਆਂ ਕੋਠੀਆਂ ਦੀ ਬਦਲਾ ਸਦਲੀ ਉਥੇ ਹੀ ਅਸਥਿਰ ਰਹਿ ਖੜੋਤੀ। ਸੋ ਸਗੋਂ ਚੰਗਾ ਹੋਇਆ, ਨਿਤ ਦੀ ਅਕਾ ਬਾਜ਼ੀ ਮੁਕੀ ਅਤੇ ਲਾਭ ਇਹ ਭੀ ਹੋਇਆ ਕਿ ਨਿਤ ਨਵੇਂ ਸਜਣ ਸਾਡੇ ਨੇੜੇ ਆ ਜਾਇਆ ਕਰਨ। ਜਿਸ ਬਲਾਕ ਵਿਚ ਸਾਨੂੰ ਬੰਦ ਕੀਤਾ ਗਿਆ ਉਸ ਵਿਚ ੨੦ ਕੋਠੀਆਂ ਸਨ ਅਤੇ ਵੀਹਾਂ ਵਿਚ ਵੀਹ ਸਜਣ ਹੀ ਅਡੋ ਅਡ ਬੰਦ ਕੀਤੇ ਜਾਂਦੇ ਸਨ। ਅਠਾਰਾਂ ਦੀ ਬਦਲੀ ਉਨ੍ਹਾਂ ਹੀ ਅਠਾਰਾਂ ਕੋਠੀਆਂ ਅੰਦਰ ਐਧਰ ਓਧਰ ਹੁੰਦੀ ਰਹੇ। ਪ੍ਰੰਤੂ ਜਿੰਦੇ ਵਜੇ ਜੰਗਲਿਆਂ ਅੰਦਰ ਤਾੜੇ ਹੋਏ ਸਿੰਘ ਸੂਰਬੀਰਾਂ ਦੇ ਅਜੇਹੇ ਬੋਲ ਬਾਲੇ ਕਿ ਸ਼ੇਰਾਂ ਵਾਂਙੂ ਹੀ ਬਾਣੀਆਂ ਪੜ੍ਹਿ ਪੜ੍ਹਿ ਗੱਜਣ ਅਤੇ ਜਿਉਂ ਜਿਉਂ ਸ਼ੇਰ ਗੱਜਣ ਤਿਉਂ ਤਿਉਂ ਕੋਠੀਆਂ ਗੂੰਜਣ। ਇਕ ਜਣਾਂ ਬਾਣੀ ਪੜ੍ਹੇ ਤਾਂ ਸਾਰੀਆਂ ਕੋਠੀਆਂ ਵਿਚ ਸੁਣਾਈ ਦੇਵੇ। ਰਾਤ ਨੂੰ ਤਾਂ ਦੂਰ ਦੂਰ ਸਾਰੇ ਜੇਲ੍ਹ ਅਹਾਤਿਆਂ ਵਿਚ ਪਾਠਾਂ ਦੀ ਧੁਨੀ ਸੁਣੇ। ਗੱਲ ਕੀ ਬਾਣੀਆਂ ਦੇ ਪਾਠਾਂ ਦਾ ਅਜੇਹਾ ਪ੍ਰਵਾਹ ਚਲਿਆ ਕਿ ਚੱਤੇ ਪਹਿਰ ਕਿਸੇ ਵੇਲੇ ਠੱਲੇ ਹੀ ਨਾ। ਸੰਗਤ ਦੇ ਪ੍ਰਭਾਵ ਕਰਕੇ ਸਭ ਨੂੰ ਵਧ ਤੋਂ ਵਧ ਬਾਣੀਆਂ ਕੰਠ ਕਰਨ ਤੇ ਸੁਣਨ ਦੀ ਚੋਂਪ ਸਦੀਵ ਲਗੀ ਹੀ ਰਹੇ। ਪ੍ਰੇਮ ਪਾਠਾਂ ਦੇ ਕਰਨ ਅਤੇ ਸੁਣਨ ਸੁਣਾਵਣ ਦੀ ਅਜੇਹੀ ਹੁੱਬ ਭਰੀ ਰੀਝ ਰਿਝਾਇਤ ਹੋਈ ਕਿ ਕਿਸੇ ਵੇਲੇ ਸੁਰਤੀ ਤੇ ਅੱਖ ਉਘੜਨੀ ਹੀ ਨਾ ਪਾਵੇ। ਅਜਿਹਾ ਪ੍ਰੇਮ ਪਿਆਰ ਪ੍ਰਸਪਰ ਉਪਜਿਆ ਕਿ ਇਕ ਦੂਜੇ ਨੂੰ 'ਭਾਈ ਸਾਹਿਬ' 'ਭਾਈ ਸਾਹਿਬ' ਕਰਕੇ ਬੁਲਾਵਣ। ਅੰਮ੍ਰਿਤ ਰੂਪੀ ਬਾਣੀ ਦੀ ਅੰਮ੍ਰਿਤ ਕਲਾ ਅਜੇਹੀ ਵਰਤੀ ਕਿ ਈਰਖਾ, ਦ੍ਵੈਖ, ਬਖੀਲੀ, ਕਿਬਰ, ਤਕੱਬਰੀ ਕਿਸੇ ਨੂੰ ਸੁਪਨੇ ਮਾਤਰ ਭੀ ਨਾ ਫੁਰੇ। ਬਾਣੀਓਂ ਸੁੰਵੇ ਵੰਵੇ ਹਿਰਦਿਆਂ ਵਾਲੀ ਬਿਲਲ-ਬਿਲਲਾਹਟ ਸਭ ਦੂਰ ਅਤੇ ਚਕਨਾ ਚੂਰ ਹੋ ਗਈ। ਕੋਈ ਕੋਈ ਕੋਰੜ ਭਾਵੇਂ ਸੁੰਞਾ ਵੰਞਾ ਰਹਿ ਗਿਆ ਹੋਵੇ। ਨਾ ਕੋਈ ਕੰਮ ਨਾ ਕੋਈ ਧੰਦਾ। ਕੇਵਲ ਨਾਮ ਬਾਣੀ ਦਾ ਆਹਰ। ਸੱਚੜਾ ਭਵਤਾਰ ਆਹਰ। ਨ ਭੋਜਨ ਛਕਨ ਦੀ ਚਿੰਤਾ ਨਾ ਸੰਸਾਰ ਕੁਟੰਭੀਆਂ ਦੀ ਮੋਹ ਮਮਤਾ। ਸੁਖਮਨੀ ਸਾਹਿਬ ਦੀ ਬਾਣੀ ਤਾਂ ਬਹੁਤ ਸਾਰਿਆਂ ਦੇ ਕੰਠ ਹੋ ਗਈ। ਪਾਠ ਸਰਵਣ ਦੀ ਵਾਰੀ ਨਾ ਆਵੇ। ਅਖੰਡ ਪਰਵਾਹ ਚਲ ਪਿਆ। ਕਈ ਪ੍ਰੇਮੀਆਂ ਨੇ ਤਾਂ ਸਮੂਚੀ ਪੰਜ ਗ੍ਰੰਥੀ ਹੀ ਕੰਠ ਕਰ ਲਈ। ਅਕਾਲ ਉਸਤਤਿ ਤੇ ਸ੍ਰੀ 'ਕਾਲ ਜੀ ਕੀ ਉਸਤਤਿ' ਬਚਿਤ੍ਰ ਨਾਟਕ ਵਿਚੋਂ ਬਹੁਤਿਆਂ ਦੇ ਕੰਠ ਹੋ ਗਈ। ਰਾਤ ਦੇ

ਦੋ ਬਜੇ ਤੋਂ ਦਿਨ ਚੜ੍ਹੇ ਜਿੰਦਰਾ ਖੁਲ੍ਹਣ ਤਕ ਬਾਣੀ ਦਾ ਤੋੜ ਅਖੰਡ ਪਰਵਾਹ ਚਲੇ। ਰਾਤ ਨੂੰ ਆਥਣੇ ਬੰਦ ਹੋਣ ਤੋਂ ਪਹਿਲਾਂ ਹੀ ਜਲ ਦੀਆਂ ਬਾਲਟੀਆਂ ਭਰ ਕੇ ਅੰਦਰ ਜੰਗਲੇ ਕੋਲ ਰਖ ਲਈਆਂ ਜਾਣ। ਇਕ ਬਜੇ ਹੀ ਉਠ ਕੇ ਇਸ਼ਨਾਨੇ ਸੋਧੇ ਜਾਣ। ਵੀਰ ਭਾਈ ਅਤਰ ਸਿੰਘ ਜੀ ਦੀ ਕੋਠੀ ਅਕਸਰ ਮੇਰੇ ਲਾਗ ਪਾਸ ਹੀ ਰਿਹਾ ਕਰੇ। ਅਤੇ ਅਥੱਕ ਪ੍ਰੇਮ ਆਨੰਦੀ ਵੀਰ ਗੁਰਬਾਣੀ ਦੇ ਅਖੰਡ ਪਰਵਾਹ ਚਲਾਇਕੇ ਇਕ ਅਦੁਤੀ ਅਨੰਦ ਰਸ ਬੰਨ੍ਹ ਦਿਆ ਕਰਨ। ਦਿਨ ਚੜ੍ਹੇ ਨਿਤ ਕ੍ਰਿਆ ਸੋਚ ਆਦਿਕ ਤੋਂ ਫਾਰਗ ਹੋ ਕੇ ਫੇਰ ਪਾਠਾਂ ਦੇ ਦੌਰ ਚਲ ਪੈਣੇ। ਕਦੇ ਕੋਈ ਪ੍ਰੇਮੀ ਪਾਠ ਸੁਨਾਵੇ ਕਦੇ ਕੋਈ, ਵਾਰ ਨਾ ਪਵੇ। ਛਕਣ ਛਕਾਉਣ ਦਾ ਸਮਾਂ ਹੀ ਮਸਾਂ ਅਵੇਸਲਾ ਜਾਵੇ, ਨਹੀਂ ਤਾਂ ਸਾਰਾ ਦਿਨ ਪਾਠ ਅਭਿਆਸ ਵਿਚ ਬਤੀਤ ਹੋਵੇ। ਸੋਹਣੇ ਲੇਖੇ ਲਗ ਕੇ ਬਤੀਤ ਹੋਵੇ। ਆਥਣੇ ਕੋਠੀਆਂ ਵਿਚ ਬੰਦ ਹੋਣ ਸਾਰ ਇਕ ਸੱਜਣ ਰੋਜ਼ ਰੌਲ ਸੁਧੇ ਸ੍ਰੀ ਰਹਿਰਾਸ ਸਾਹਿਬ ਦਾ ਪਾਠ ਸੁਣਾਏ ਅਤੇ ਬਾਕੀ ਸਾਰੇ ਸੱਜਣ ਸੁਣਨ। ਇਵੇਂ ਜਿਵੇਂ ਹੀ ਪਿਛਲੇ ਦੋਹਾਂਸੈਲ ਬਲਾਕਾਂ ਵਿਚ ਭੀ ਇਹੋ ਵਰਤਾਰਾ ਵਰਤਦਾ ਰਹੇ। ਰਹਿਰਾਸ ਦੇ ਪਾਠ ਪਸਚਾਤ ਜੈਕਾਰੇ ਗਜਾਏ ਜਾਣ, ਜਿਨ੍ਹਾਂ ਦੇ ਨਾਲ ਉਦਾਲੇ ਦਾ ਜੰਗਲ ਗੂੰਜ ਉਠੇ। ਰਹਿਰਾਸ ਦਾ ਭੋਗ ਪੈਣ ਸਾਰ ਅਤੇ ਜੈਕਾਰਿਆਂ ਦੀ ਗੁੰਜਾਰ ਠੱਲਣ ਸਾਰ ਹੀ 'ਦਿਨਰੈਣ', 'ਬਾਰਾਂ ਮਾਹਾ ਤੁਖਾਰੀ', 'ਬਾਰਾ ਮਾਹਾ ਮਾਂਝ', 'ਫੁਨੇਹ', 'ਚਉਬੋਲੇ', 'ਬਿਰਹੜੇ' ਆਦਿਕ ਬਾਣੀਆਂ ਦੇ ਪ੍ਰੇਮ ਪਾਠ ਹੋਇਆ ਕਰਨ। ਫੇਰ ਨੌਂ ਸਾਢੇ ਨੌਂ ਅਥਵਾ ਦਸ ਬਜੇ ਕੀਰਤਨ ਸੋਹਿਲੇ ਦਾ ਪਾਠ ਪੜ੍ਹ ਸੁਣ ਕੇ ਸਭ ਸੱਜਣਾਂ ਨੇ ਗੁਪਤ ਹੋ ਜਾਣਾ। ਗੁਪਤ ਅਭਿਆਸੀਆਂ ਨੇ ਨਾਮ ਅਭਿਆਸ ਵਿਚ ਜੁਟ ਜਾਣਾ ਅਤੇ ਜੁਟੇ ਜੁਟਾਏ ਹੀ ਗੁੱਟ ਹੋ ਜਾਣਾ। ਅੰਮ੍ਰਿਤ ਵੇਲੇ ਉਠਣਸਾਰ ਪਹਿਲਾਂ 'ਜਪੁਜੀ ਸਾਹਿਬ', 'ਹਜ਼ਾਰੇ ਦੇ ਸ਼ਬਦ', 'ਜਾਪ ਸਾਹਿਬ', 'ਹਜ਼ਾਰੇ ਦੇ ਸ਼ਬਦ ਪਾਤਸ਼ਾਹੀ ੧੦' ਅਤੇ 'ਸਵੱਈਏ' ਆਦਿਕ ਦਾ ਪਾਠ ਹੋ ਕੇ 'ਸ੍ਰੀ ਆਸਾ ਜੀ ਦੀ ਵਾਰ, ਸ਼ਬਦ ਛੱਕਿਆਂ ਸਮੇਤ' ਅਲਾਪਨਾ ਹੋਣੀ। 'ਫੁਨੇਹੇ', 'ਸੁਖਮਨੀ ਸਾਹਿਬ', 'ਸੁਖਮਨਾ ਸਾਹਿਬ',* 'ਬਾਵਨ ਅਖਰੀ', 'ਅਕਾਲ ਉਸਤਤ' ਆਦਿਕ ਬਾਣੀਆਂ ਦੇ ਪਾਠਾਂ ਦੇ ਸੁਰਤਿ ਸਰੋਤ ਆਨੰਦ ਮੰਗਲ ਹੋਣੇ। ਨਿਤਾ ਪ੍ਰਤੀ ਰੌਲ ਸੁਧੇ ਨਿਤ ਨਵੇਂ ਸੱਜਣ ਪਾਠ ਸੁਣਾਵਨ। ਸੁਖਮਨੀ ਸਾਹਿਬ ਆਦਿਕ ਬਾਣੀਆਂ ਦੇ ਰਸੀਏ ਪਾਠੀ ਸੱਜਣ ਇਹ ਸਨ ਜਿਨ੍ਹਾਂ ਵਿਚੋਂ ਕਈਆਂ ਨੇ ਦਿਨਾਂ ਵਿਚ ਹੀ

---

*ਰਾਗ ਬਿਲਾਵਲ, ਨਟ, ਕਾਨੜਾ ਤੇ ਕਲਿਆਨ, ਇਨ੍ਹਾਂ ਚੌਹਾਂ ਰਾਗਾਂ ਵਿਚ ਜੋ ਚੌਥੀ ਪਾਤਸ਼ਾਹੀ ਅਰਥਾਤ ਮਹਲੇ ੪ ਦੀਆਂ ਅਸ਼ਟਪਦੀਆਂ ਹਨ, ਇਨ੍ਹਾਂ ਦੀ ਸਮੁਦਾਇ ਦਾ ਨਾਮ 'ਸੁਖਮਨਾ ਸਾਹਿਬ' ਹੈ, ਭਜਨੀਕ ਸਿੰਘ ਇਸ ਦਾ ਪਾਠ ਸੁਖਮਨੀ ਸਾਹਿਬ ਵਾਂਗ ਹੀ ਖ਼ਾਸ ਪ੍ਰੇਮ ਨਾਲ ਕਰਦੇ ਹਨ।

ਬਾਣੀਆਂ ਕੰਠ ਕਰ ਲਈਆਂ ਅਤੇ ਕਈ ਸਜਣਾਂ ਦੇ ਪਹਿਲਾਂ ਹੀ ਕੰਠ ਸਨ : (੧) ਵੀਰ ਭਾਈ ਅਤਰ ਸਿੰਘ ਜੀ, (੨) ਭਾਈ ਲਾਲ ਸਿੰਘ ਜੀ ਨਾਰੰਗ-ਵਾਲੀਏ (੩) ਭਾਈ ਬੋਘ ਸਿੰਘ ਜੀ (ਝਾੜ ਸਾਹਿਬ ਵਾਲੇ) (੪) ਭਾਈ ਗੁਜਰ ਸਿੰਘ ਜੀ (ਭਕਨਾ) (੫) ਭਾਈ ਹਰਨਾਮ ਸਿੰਘ ਜੀ (ਰਸੂਲ ਪੁਰੀਏ) (੬) ਭਾਈ ਹਰਨਾਮ ਸਿੰਘ ਜੀ (ਗੁਜਰਵਾਲੀਏ) (੭) ਵੀਰ ਸਜਣ ਸਿੰਘ ਜੀ (ਨਾਰੰਗ ਵਾਲੀਏ) (੮) ਭਾਈ ਕਰਤਾਰ ਸਿੰਘ ਜੀ* ਨਵੇਂ ਚੰਦ ਵਾਲੇ (੯) ਭਾਈ ਹਰੀ ਸਿੰਘ ਜੀ ਕੈਨੇਡੀਅਨ* (ਚੋਟੀਆਂ) (੧੦) ਭਾਈ ਮਹਾਰਾਜ ਸਿੰਘ ਜੀ (੧੧) ਵੀਰ ਨਰਾਇਣ ਸਿੰਘ ਉਰਫ਼ ਕਰਤਾਰ ਸਿੰਘ ਜੀ ਪਟਿਆਲੇ ਵਾਲੇ (੧੨) ਭਾਈ ਦਲ ਸਿੰਘ ਜੀ ਉਰਫ਼ ਪਾਲਾ ਸਿੰਘ (ਢੁਡੀਕੇ)। ਏਨ੍ਹਾਂ ਵੀਰਾਂ ਦੇ ਕਈ ਕਈ ਵਡੀਆਂ ਵਡੀਆਂ ਬਾਣੀਆਂ ਕੰਠ ਸਨ, ਕਿਥੇ ਤਕ ਵਰਨਣ ਕਰਕੇ ਸੁਣਾਈਏ।

---

*ਭਾਈ ਕਰਤਾਰ ਸਿੰਘ ਕੈਨੇਡੀਅਨ ਤੇ ਭਾਈ ਹਰੀ ਸਿੰਘ ਕੈਨੇਡੀਅਨ ਪਿਛਲੇ ੧੨ ਸਜਣਾਂ ਦੇ ਚਲਾਣ ਵਿਚ ਹਜ਼ਾਰੀ ਬਾਗ਼ ਮਗਰੋਂ ਪਹੁੰਚੇ ਸਨ।

੧੩

# ਦਰੋਗਾ ਵਧਾਵਾ ਰਾਮ ਦੇ ਜ਼ੁਲਮ ਤੇ ਸਖ਼ਤੀਆਂ

ਇਹ ਅਨੰਦ ਮੰਗਲੀ ਬਹਾਰ ਮਹੀਨਾ ਦੋ ਮਹੀਨੇ ਤਾਂ ਖੂਬ ਗਹਿ ਗੱਡਵੀਂ ਬੱਝੀ ਰਹੀ, ਪਰ ਕਰਮ ਗਤੀ ਦੇ ਅਪੁਠੇ ਗੇੜ ਅਰੰਭ ਹੋ ਗਏ। ਹੁਣ ਤਾਈਂ ਤਾਂ ਹਜ਼ਾਰੀ ਬਾਗ ਜੇਲ੍ਹ ਅੰਦਰ ਇਕ ਦੇਵਤਾ ਖਸਲਤ ਹਿੰਦੁਸਤਾਨੀ ਦਰੋਗੇ ਦਾ ਅਮਲਾ ਫੈਲਾ ਰਿਹਾ। ਸੁਪ੍ਰਿੰਟੰਡੈਂਟ ਇਕ ਗੋਰਾ ਫੌਜੀ ਮਿਸਟਰ ਹਸਬੈਂਡ ਨਾਮੇ ਹੈਸੀ;ਪਰ ਬੜਾ ਤੱਤੇ ਸੁਭਾਓਵਾਲਾ ਚਿੜੀਅਲ, ਪ੍ਰੰਤੂ ਇਸ ਦੇਵਤੇ ਦਰੋਗੇ ਦੇ ਹੁੰਦਿਆਂ ਉਸ ਦੀ ਦਾਲ ਕੁਛ ਨਾ ਗਲੀ। ਸਾਨੂੰ ਇਹ ਕੁਸਕ ਨਾ ਸਕੇ। ਉਪਰ ਆਈ. ਜੀ. ਬਾਵਾ ਜੀਵਨ ਸਿੰਘ ਦਾ ਡਰ ਮਾਰੇ। ਆਈ. ਜੀ. ਤੇ ਦਰੋਗੇ ਦੇਵਤੇ ਦਾ ਗਵਰਨਮਿੰਟ ਵਿਚ ਬੜਾ ਤਾਣ ਅਤੇ ਰਸੂਖ ਸੀ। ਇਹਨਾਂ ਦੋਹਾਂ ਨੇ ਰਲ ਮਿਲਕੇ ਜੇਲ੍ਹ ਡੀਪਾਰਟਮੈਂਟ ਦੇ ਅਖਰਾਜਾਤ ਵਿਚ ਲੱਖਾਂ ਰੁਪਏ ਦੀ ਬਚਤ ਕਰਕੇ ਸਰਕਾਰ ਨੂੰ ਦਿਖਾਈ ਸੀ। ਜਿਸ ਕਰਕੇ ਬਿਹਾਰ ਗਵਰਨਮਿੰਟ ਇਹਨਾਂ ਦੋਹਾਂ ਨੂੰ ਬੜੇ ਲਾਇਕ ਤਜਰਬੇਕਾਰ ਅਤੇ ਵਫਾਦਾਰ ਅਫਸਰ ਕਰ ਕੇ ਮੰਨਦੀ ਸੀ। ਦਰੋਗੇ ਨੂੰ ਤਾਂ ਆਪਣੀ ਕਾਰ ਗੁਜ਼ਾਰੀ ਦੇ ਸਿਲੇ ਵਿਚ ਰਾਇ ਬਹਾਦੁਰੀ ਦਾ ਖਿਤਾਬ ਵੀ ਮਿਲਿਆ ਹੋਇਆ ਸੀ। ਅਸਾਡੇ ਨਾਲ ਇਸ ਦਾ ਅਤੀਅੰਤ ਹੀ ਸੋਹਣਾ ਸਲੀਕੇ ਵਾਲਾ ਸਲੂਕ ਸੀ। ਅਸੀਂ ਭੀ ਇਸ ਨੂੰ ਬੜੀ ਕਦਰ ਤੇ ਸਨਮਾਨ ਦੀ ਨਿਗਾਹ ਨਾਲ ਦੇਖਦੇ ਹੁੰਦੇ ਸਾਂ। ਐਥੋਂ ਤਕ ਕਿ ਜਦੋਂ ਇਸ ਨੇ ਆਉਣਾ ਤਾਂ ਅਸੀਂ ਆਪੇ ਹੀ ਇਸ ਦੀ ਇਜ਼ਤ ਲਈ ਉਠ ਖੜਨਾ, ਬਸ਼ਰਤੇ ਕਿ ਬਾਣੀ ਦਾ ਪਾਠ ਨਾ ਕਰਦੇ ਹੋਈਏ। ਨਫ਼ਰਤ ਭਰੇ ਗੋਰੇ ਸੁਪ੍ਰਿੰਟੰਡੈਂਟ ਮਿਸਟਰ ਹਸਬੈਂਡ ਨੇ ਜਦੋਂ ਆਉਣਾ ਤਾਂ ਆਕੜ ਖਾਂ ਹੋ ਕੇ ਅਉਣਾ। ਅਸੀਂ ਭਾਵੇਂ ਬਾਣੀ ਦਾ ਪਾਠ ਕਰਦੇ ਹੋਈਏ ਤਾਂ ਭੀ ਸਾਨੂੰ ਆਪ ਕਹਿ ਕਹਿ ਅਤੇ ਧਕੂੰਨ ਧਕੂੰਨ ਕੇ ਆਪਣਾ ਅਦਬ ਕਰਾਉਣ ਲਈ ਅਤੇ ਉਠ ਖੜੇ ਹੋਣ ਲਈ ਧਮਕਾਉਣਾ। ਪਰ ਅਸੀਂ ਕੱਖ ਪਰਵਾਹ ਨਾ ਕਰਨੀ।

ਪਹਿਲਾਂ ਤਾਂ ਸਾਧਾਰਨ ਤੌਰ ਤੇ ਜਦੋਂ ਇਸ ਨੇ ਆਉਣਾ ਤਾਂ ਅਸੀਂ ਉਠ

ਭੀ ਖੜੋਣਾ ਪ੍ਰੰਤੂ ਜਦੋਂ ਇਹ ਇਸ ਬਿਧ ਡਾਂਟਣ ਲਗ ਗਿਆ ਅਤੇ ਬਾਣੀ ਪੜ੍ਹਦਿਆਂ ਨੂੰ ਭੀ ਕਣਤਾਉਣ ਲਗ ਗਿਆ ਤਾਂ ਅਸੀਂ ਇਸਦੇ ਆਉਣ ਤੇ ਉੱਕਾ ਹੀ ਉਠਣਾ ਛਡ ਦਿਤਾ। ਆਵੇ, ਆ ਕੇ ਫੇਰਾ ਪਾ ਜਾਵੇ। ਕਈ ਵਾਰ ਐਸਾ ਮੌਕਾ ਹੋਇਆ ਕਿ ਇਸ ਦੇ ਦੌਰੇ ਸਮੇਂ ਯਾ ਥੋੜਾ ਅਗੋਂ ਪਿਛੋਂ ਦੇਵਤਾ ਦਰੋਗਾ ਆਇਆ ਤਾਂ ਅਸੀਂ ਦਰੋਗੇ ਦੇ ਸਨਮਾਨ ਲਈ ਉਠ ਕੇ ਖੜੇ ਹੋ ਗਏ। ਪ੍ਰੰਤੂ ਇਹਦੇ ਆਏ ਅਤੇ ਅਗਾਹਾਂ ਵਧੇ ਤੋਂ ਉਠ ਕੇ ਭੀ ਬੈਠ ਜਾਂਦੇ ਰਹੇ। ਫੇਰ ਤਾਂ ਮਿਸਟਰ ਹਸਬੈਂਡ ਬਹੁਤ ਖਿਝਿਆ ਤੇ ਰੰਜ ਹੋਇਆ, ਪਰ ਪੇਸ਼ ਉਸ ਦੀ ਕੁਛ ਨਾ ਜਾਵੇ। ਇਸ ਹਤਕ ਦੇ ਇਸ ਨੇ ਕਈ ਸ਼ਿਕਵੇ ਸ਼ਕਾਇਤਾਂ ਆਈ. ਜੀ. ਪਾਸ ਜ਼ਬਾਨੀ ਅਤੇ ਤਹਿਰੀਰੀ ਕੀਤੀਆਂ। ਆਈ. ਜੀ. ਨੇ ਜਦੋਂ ਕੁਛ ਨਾ ਗੌਲਿਆ ਤਾਂ ਇਸ ਨੇ ਡੀ. ਸੀ. ਦੇ ਰਾਹੀਂ ਇਸ ਬਦਸਲੂਕੀ ਦੀਆਂ ਸ਼ਕਾਇਤਾਂ ਗਵਰਨਰ ਨੂੰ ਕਰਨੀਆਂ ਸ਼ੁਰੂ ਕਰ ਦਿਤੀਆਂ। ਦੇਵਤਾ ਦਰੋਗਾ ਭੀ ਤਾੜ ਗਿਆ, ਉਹ ਬੜਾ ਅਕਲਮੰਦ ਸੀ। ਉਸ ਨੇ ਝਟ ਆਈ. ਜੀ. ਪਾਸ ਆਪਣੀ ਬਦਲੀ ਦੀ ਦਰਖ਼ਾਸਤ ਦੇ ਦਿਤੀ, ਤਾਕਿ ਐਸਾ ਨਾ ਹੋਵੇ ਕਿ ਕੋਈ ਹਰਫ਼ ਆ ਜਾਵੇ। ਦਰੋਗੇ ਦੇ ਦੂਜੀ ਤੀਜੀ ਵਾਰ ਜ਼ੋਰ ਦੇਣ ਪਰ ਓੜਕ ਆਈ. ਜੀ. ਨੇ ਉਸ ਦੀ ਬਦਲੀ ਕਰ ਦਿਤੀ। ਅਤੇ ਪਿਛਲੇ ਲੈਣ ਦੇਣ ਦੇ ਪੂਰਬ ਕਰੰਮੀ ਸਉਦੇ ਅਨੁ[illegible]ਹ ਅਸਾਡੇ ਅਨੰਦ ਰੰਗਾਂ ਵਿਚ ਭੰਗ ਪਾਉਣ ਨੂੰ ਉਸ ਦੇ ਥਾਉਂ ਇਕ ਪੰਜਾਬੀ ਦਰੋਗਾ ਵਧਾਵਾ ਰਾਮ ਅਤੇ ਜ਼ਾਤ ਦਾ ਬ੍ਰਾਹਮਣ ਆ ਲਗਾ। ਇਸ ਨੇ ਆਉਂਦੇ ਹੀ ਅੱਤ ਚੁੱਕ ਲਈ। ਆਈ. ਜੀ. ਨੇ ਭੇਜਿਆ ਤਾਂ ਆਪਣਾ ਆਦਮੀ ਕਰਕੇ ਸੀ ਕਿ ਪੰਜਾਬੀ ਹੋਣ ਕਰਕੇ ਅਸਾਨੂੰ ਭੀ ਆਰਾਮ ਦੇਵੇਗਾ ਅਤੇ ਉਹ ਆਪ ਭੀ ਇਸ ਦੇ ਸਿਰ ਤੇ ਨਿਸਚਿੰਤ ਰਹੇਗਾ। ਏਸ ਵਧਾਵਾ ਰਾਮ ਦਾ ਰੁਜ਼ਗਾਰ ਏਥੇ ਬਿਹਾਰ ਦੇ ਜੇਲ੍ਹ ਮਹਿਕਮੇ ਵਿਚ ਆਈ. ਜੀ. ਬਾਵਾ ਜੀਵਨ ਸਿੰਘ ਨੇ ਹੀ ਲੁਆਇਆ ਸੀ। ਅਤੇ ਸਾਡੀ ਖ਼ਾਤਰ ਸੀਨੀਅਰ ਜੇਲ੍ਹਰ ਬਣਾ ਕੇ ਹਜ਼ਾਰੀ ਬਾਗ਼ ਭੇਜ ਦਿਤਾ। ਪਰ ਏਸ ਨੇ ਏਥੇ ਆਉਂਦੇ ਹੀ ਮਿਸਟਰ ਹਸਬੈਂਡ ਨਾਲ ਮਿਲ ਕੇ ਆਪਣੇ ਸ਼ੁਭ ਚਿੰਤਕ ਆਈ. ਜੀ. ਲਈ ਔਕੜਾਂ ਪੈਦਾ ਕਰਨੀਆਂ ਤੇ ਝਮੇਲੇ ਖੜੇ ਕਰਨੇ ਸ਼ੁਰੂ ਕਰ ਦਿਤੇ। ਆਈ. ਜੀ. ਦੀ ਮਨਸ਼ਾ ਦੇ ਉਲਟ ਸੁਖ ਦੇ ਥਾਉਂ ਸਗੋਂ ਸਾਨੂੰ ਦੁਖ ਦੇਣਾ ਸ਼ੁਰੂ ਕਰ ਦਿਤਾ। ਨਾਲੇ ਇਸ ਨੂੰ ਇਕ ਹੋਰ ਭੀ ਚਿਪ ਚੜ੍ਹ ਗਈ।

੧੯੧੫ ਵਿਚ ਚੱਬੇ ਪਿੰਡ ਵਿਚ ਪੁਲੀਟੀਕਲ ਡਾਕਾ ਪਿਆ ਸੀ, ਉਸ ਵਿਚ ਇਸਦਾ ਇਕ ਰਿਸ਼ਤੇਦਾਰ ਬੇਲੀਰਾਮ ਅਚਾਨਕ ਭੇੜ ਵਿਚ ਸੁਧ ਗਿਆ ਸੀ ਅਤੇ ਸੁਧਿਆ ਸੀ ਦੇਸ਼ ਭਗਤ ਅਮਰੀਕਨ ਸਾਥੀ ਸਜਨ ਸਿੰਘ ਉਰਫ ਅਰਜਨ ਸਿੰਘ ਪਿੰਡ ਖਖਰਾਣਾ (ਫ਼ੀਰੋਜ਼ਪੁਰ) ਦੇ ਹੱਥੋਂ, ਜਿਸ ਨੂੰ ਪਹਿਲੇ ਲਾਹੌਰ ਕੇਸ

ਵਿਚ ਅਨਾਰਕਲੀ ਕਤਲ ਵਾਲੇ ਮੁਕੱਦਮੇ ਵਿਚ ਫ਼ਾਂਸੀ ਦੀ ਸਜ਼ਾ ਭੀ ਹੋ ਚੁੱਕੀ ਸੀ। ਪਰੰਤੂ ਏਸ ਦਰੋਗੇ ਨੇ ਏਹੋ ਸਮਝਿਆ ਕਿ ਸਾਡੀ ਇਹ ਉਹੋ ਹੀ ਪਾਰਟੀ ਹੈ ਜਿਸ ਨੇ ਕਿ ਚੱਬੇ ਪਿੰਡ ਵਿਚ ਡਾਕਾ ਮਾਰਿਆ ਸੀ ਅਤੇ ਦੇਵਨੇਤ ਨਾਲ ਅਸਾਡੇ ਵਿਚ ਸੱਜਨ ਸਿੰਘ ਨਾਉਂ ਵਾਲਾ ਇਕ ਸਾਥੀ ਭੀ ਸੀ। ਪਰੰਤੂ ਏਸ ਨੂੰ ਏਤਨਾ ਪਤਾ ਨਾ ਲਗਿਆ ਕਿ ਉਹ ਸੱਜਣ ਸਿੰਘ ਤਾਂ ਫਾਂਸੀ ਭੀ ਲਗ ਚੁੱਕਾ ਹੈ। ਪਰ ਇਸ ਨੂੰ ਇਹ ਭਰਮ ਚਿੰਮੜ ਗਿਆ ਕਿ ਇਹ ਜੋ ਭੁਝੰਗੀ ਸੱਜਣ ਸਿੰਘ ਸਾਡੇ ਨਾਲ ਸੀ, ਏਹੋ ਚੱਬੇ ਵਾਲਾ ਸੱਜਣ ਸਿੰਘ ਹੈ। ਅਸੀਂ ਬਥੇਰੇ ਵਾਹਣੇ ਵਾਹੇ ਕਿ ਕਿਵੇਂ ਇਸ ਦੇ ਚਿੱਤ ਵਿਚੋਂ ਭਰਮ ਦੂਰ ਹੋਵੇ, ਪਰੰਤੂ ਜਿਉਂ ਜਿਉਂ ਅਉਖਧੀ ਕੀਤੀ ਸਗੋਂ ਇਸ ਦੀ ਮਰਜ਼ (ਬੀਮਾਰੀ) ਵਧਦੀ ਹੀ ਗਈ। ਅਤੇ ਖਾਹ-ਮ-ਖਾਹ ਸਾਰੀ ਪਾਰਟੀ ਨਾਲ ਵੈਰ ਵਿਰੋਧ ਵਿਹਾਝਣ ਲਗ ਗਿਆ।

**ਸਖ਼ਤੀ ਸ਼ੁਰੂ**

ਮਿ: ਹਸਬੈਂਡ ਤਾਂ ਅਗੇ ਹੀ ਮਾਨ ਨਹੀਂ ਸੀ। ਆਉਂਦੇ ਨੇ ਹੀ ਕੋਠੀਆਂ ਵਿਚ ਚੱਕੀਆਂ ਗਡਵਾ ਦਿਤੀਆਂ ਅਤੇ ਮੁਸ਼ੱਕਤਾਂ ਦੇਣ ਲਈ ਮੈਡੀਕਲ ਅਫ਼ਸਰ ਤੋਂ ਮੁਲਾਹਜ਼ੇ ਕਰਵਾ ਕੇ ਸੁਪ੍ਰੰਟੈਂਡੈਂਟ ਪਾਸੋਂ ਸਖ਼ਤ ਮੁਸ਼ੱਕਤਾਂ ਦੇਣ ਦੇ ਹੁਕਮ ਦਿਵਾਏ। ਪੰਜਾਬ ਜੇਲ੍ਹਾਂ ਵਾਲੇ ਟਿਕਟ ਫੋਲੇ ਫਲਾਏ ਅਤੇ ਉਹੀ ਖ਼ੁਰਾਕਾਂ ਅਤੇ ਉਹੀ ਸਜ਼ਾਵਾਂ ਤਸੀਹੇ ਦੇਣ ਤੇ ਲੱਕ ਬੰਨ੍ਹ ਲਿਆ। ਰਲ ਮਿਲ ਕੇ ਅਤੇ ਜੇਲ੍ਹ ਮਹਿਕਮੇ ਦਾ ਲਾਰਾ ਬੰਨ੍ਹ ਕੇ ਸੁਪ੍ਰੰਟੈਂਡੈਂਟ ਨੂੰ ਅਸਾਡੇ ਤੇ ਚੜ੍ਹਾ ਕੇ ਲਿਆਉਣਾ ਅਤੇ ਸਲਾਮੀ ਕਰਾਉਣ ਦਾ ਹੋਕਰਾ ਦਿਵਾਉਣਾ। ਪਰ ਅਸੀਂ ਕੂਲੇ ਥੋੜੇ ਸੀ ਜੋ ਏਸ ਦੇ ਇਸ ਦਾਬੇ ਤੋਂ ਦਬ ਕੇ ਡਰ ਜਾਂਦੇ। ਅਸੀਂ ਸਭ ਮਸ਼ਟ ਹੋ ਰਹੇ। ਐਨ ਦਿਨ ਚੜ੍ਹਦੇ ਹੀ ਬਾਣੀ ਪੜ੍ਹਨ ਦੇ ਮੌਕੇ ਲਾਣੇ ਬਾਣੇ ਨੂੰ ਨਾਲ ਲੈ ਕੇ ਆ ਦੁਆਲੇ ਹੋਵੇ। ਅਸੀਂ ਮੌਜ ਨਾਲ ਭਜਨ ਪਾਠ ਕਰੀ ਜਾਇਆ ਕਰੀਏ। ਨਾ ਉਠੀਏ, ਨਾ ਖੜੇ ਹੋਈਏ, ਨਾ ਬੋਲੀਏ, ਨਾ ਜਿਮ੍ਹਕੀਏ। ਜਿਸ ਆਸਣ ਬੈਠੇ ਸੋ ਬੈਠੇ ਰਹੀਏ। ਬੋਲਣ ਬੁਲਾਉਣ ਅਤੇ ਉਠਾਉਣ ਦੀਆਂ ਟੱਕਰਾਂ ਮਾਰਨ ਅਤੇ ਟੱਕਰਾਂ ਮਾਰ ਮਾਰ ਕੇ ਚਲੇ ਜਾਵਣ। ਓੜਕ ਏਸ ਨੇ ਇਹ ਅਨਰਥ ਕੀਤਾ ਕਿ ਅਸਾਡੇ ਗੁਟਕੇ ਖੋਹ ਲਏ। ਅਤੇ ਨਾਲੇ ਮੁਸ਼ੱਕਤਾਂ ਦੇ ਢੇਰ ਲਾ ਦਿਤੇ।

**ਗੁਟਕੇ ਖੋਹਣੇ**

ਗੁਟਕੇ ਖੋਹਣੇ ਸੀ ਕਿ ਬੀਰ ਰਸ ਜਗਾਉਣੇ ਸੀ, ਬਸ :

"ਜਬੈ ਬਾਣ ਲਾਗਿਯੋ ਤਬੈ ਰੋਸ ਜਾਗਿਯੋ"*

ਖ਼ਾਲਸਾ ਜੀ ਨੇ ਹੋਰ ਭੀ ਗੱਜ ਗੱਜ ਕੇ ਬਾਣੀਆਂ ਪੜ੍ਹਨੀਆਂ, ਗਾਵਣੀਆਂ

---

* ਦਸਮ ਗ੍ਰੰਥ : ਬਚਿਤ੍ਰ ਨਾਟਕ—ਭੰਗਾਣੀ ਯੁਧ

ਅਰੰਭ ਦਿਤੀਆਂ। ਉਨ੍ਹਾਂ ਸਮਝਿਆ ਕਿ ਗੁਟਕਿਆਂ ਉਤੋਂ ਹੀ ਬਾਣੀਆਂ ਪੜ੍ਹਦੇ ਹਨ। ਗੁਟਕੇ ਖੁਸ ਜਾਣਗੇ ਤਾਂ ਆਪੇ ਪਾਠ ਬੰਦ ਹੋ ਜਾਣਗੇ ਅਤੇ ਨਾਲੇ ਮੁਸ਼ੱਕਤਾਂ ਦੇ ਆਹਰੇ ਲਗਣਗੇ। ਪ੍ਰੰਤੂ ਉਨ੍ਹਾਂ ਨੂੰ ਇਹ ਪਤਾ ਨਹੀਂ ਸੀ ਕਿ ਅਨੇਕ ਬਾਣੀਆਂ ਕੰਠ ਹੀ ਉਚਾਰਣ ਹੁੰਦੀਆਂ ਹਨ। ਅਤੇ ਇਹ ਸੱਚਾ ਅਹਾਰ ਨਾਮ ਬਾਣੀ ਦਾ ਸਦਾ ਹੀ ਬਣਿਆ ਰਹਿੰਦਾ ਹੈ, ਜਿਸ ਤੇ ਕਦੇ ਭੀ ਵੇਹਲ ਨਹੀਂ ਮਿਲਦਾ। ਕੜੇ ਕੰਮਾਂ ਅਤੇ ਮੜੀਆਂ ਮੁਸੱਕਤਾਂ ਨੂੰ ਲੱਤ ਮਾਰ ਛਡੀ ਅਤੇ ਖ਼ਾਲਸਾ ਆਪਣੇ ਆਹਰੇ ਹੀ ਜੁਟਿਆ ਰਹੇ। ਉਨ੍ਹਾਂ ਸਾਡੇ ਵਿਚੋਂ ਸਾਰਿਆਂ ਨੂੰ ਚੱਕੀ ਪੀਸਣ ਦੀਆਂ ਮੁਸ਼ੱਕਤਾਂ ਮੈਡੀਕਲ ਆਫ਼ੀਸਰ ਪਾਸੋਂ ਪਾਸ ਕਰਵਾ ਦਿਤੀਆਂ ਅਤੇ ਮੇਰੇ ਦੁਆਲੇ ਭੀ ਮੈਡੀਕਲ ਆਫ਼ੀਸਰ ਨੂੰ ਕਰ ਦਿਤਾ ਗਿਆ। ਅਸੀਂ ਭਲਮਣਸਊ ਨਾਲ ਤਾਂ ਭਾਵੇਂ ਮਾੜੀ ਮੋਟੀ ਹਲਕੀ ਮੁਸ਼ੱਕਤ ਕਰਨੀ ਮੰਨ ਹੀ ਜਾਂਦੇ ਪ੍ਰੰਤੂ ਨਿਰੀ ਈਰਖਾ ਵਿਰੋਧ ਭਰੇ ਅਯੋਗ ਦਬਾਉ ਹੇਠ ਕਦੋਂ ਆਉਂਦੇ ਸੀ। ਨਾਲੇ ਦਰੋਗੇ ਨੇ ਆਪਣੇ ਮਿ: ਹਸਬੈਂਡ ਨਾਲ ਮਿਲ ਕੇ ਇਕ ਹੋਰ ਵਾਧਾ ਏਹ ਕੀਤਾ ਕਿ ਮੈਨੂੰ ਜੋ ਕੇਲੇ ਆਦਿਕ ਫਲ ਮਿਲਦੇ ਸਨ, ਮੇਰੇ ਉਤੇ ਇਹ ਦੂਸ਼ਨ ਲਾ ਕੇ ਬੰਦ ਕਰ ਦਿਤੇ ਕਿ ਇਸ ਦੀ ਸਿਖਿਆ ਨਾਲ ਮੇਰੇ ਸਾਥੀ ਬਾਣੀਆਂ ਪੜ੍ਹਦੇ ਹਨ ਅਤੇ ਕੰਮ ਕਰਨ ਤੋਂ ਮੁਨਕਰ ਭੀ ਏਸ ਦੀ ਸਿਖਾਵਤ ਨਾਲ ਹੋਏ ਹਨ। ਪਹਿਲੇ ਏਸ ਨੂੰ ਸਿੱਧਾ ਕਰਨਾ ਚਾਹੀਏ। ਮੇਰਾ ਫਲ ਅਹਾਰ ਬੰਦ ਕਰਕੇ ਨਾਲ ਚੱਕੀ ਦੀ ਮੁਸ਼ੱਕਤ ਦੇਣ ਲਈ ਉਦਮਾਂਦੇ ਫਿਰਨ। ਮੈਡੀਕਲ ਅਫ਼ਸਰ ਨੂੰ ਤੁਰੰਤ ਮੇਰੇ ਵਲ ਭੇਜ ਦਿਤਾ ਕਿ ਮੁਲਾਹਜ਼ਾ ਕਰਕੇ ਚੱਕੀ ਦੀ ਸਖ਼ਤ ਮੁਸ਼ੱਕਤ ਲਿਖ ਆਵੇ। ਮੈਡੀਕਲ ਅਫ਼ਸਰ ਇਕ ਬੰਗਾਲੀ ਜੇਂਟਲਮੈਨ ਸੀ। ਉਸ ਆਉਂਦੇ ਹੀ ਪਹਿਲਾਂ ਮੇਰਾ ਹਿਸਟਰੀ ਟਿਕਟ ਪੜਤਾਲਿਆ, ਜਿਸ ਉਪਰ ਫਲ ਬੰਦ ਕਰਨ ਦਾ ਸਜਰਾ ਹੁਕਮ ਚੜ੍ਹਿਆ ਦੇਖ ਕੇ ਹੀ ਉਸ ਨੂੰ ਨਾਗਵਾਰ ਗੁਜ਼ਰਿਆ। ਫੇਰ ਉਸ ਨੇ ਅੱਵਲ ਤੋਂ ਆਖ਼ਰ ਤਾਈਂ ਹਿਸਟਰੀ ਟਿਕਟ ਦੇ ਸਾਰੇ ਆਈਟਮ ਵੇਖੇ, ਖ਼ਾਸ ਕਰ ਪਿਛਲੇ ਜੇਲ੍ਹਾਂ ਦੇ ਮੈਡੀਕਲ ਅਫ਼ਸਰਾਂ ਦੇ ਮੇਰੇ ਪ੍ਰਥਾਇ ਜੋ ਰੀਮਾਰਕ ਲਿਖੇ ਹੋਏ ਸੀ ਉਹ ਭੀ ਗਹੁ ਕਰਕੇ ਉਸ ਨੇ ਪੜ੍ਹੇ। ਵਜ਼ਨ ਤੋਲ ਭੀ ਪੜਤਾਲਿਆ, ਫੇਰ ਟੂਟੀਆਂ ਲਾ ਕੇ ਸਰੀਰਕ ਹਾਲਤ ਦਾ ਮੁਆਇਨਾ ਕੀਤਾ। ਅਖ਼ੀਰ ਇਹ ਲਿਖ ਦਿਤਾ, 'Only to be given light work if necessary' (ਜੇ ਲੋੜ ਪੜੇ ਤਾਂ ਸਿਰਫ਼ ਹਲਕਾ ਕੰਮ ਹੀ ਦਿੱਤਾ ਜਾਵੇ)। ਮੈਂ ਉਸ ਨੂੰ ਆਖਿਆ ਕਿ ਮੈਂ ਇਹ ਕੰਮ ਭੀ ਥੋੜਾ ਬਾਹਲਾ ਤਦੇ ਹੀ ਕਰਾਂਗਾ ਜੇ ਪਹਿਲਾਂ ਮੇਰੀ ਖਾਧ ਖ਼ੁਰਾਕ ਮਿਲਣੀ ਫੇਰ ਸ਼ੁਰੂ ਹੋ ਜਾਊ ਨਹੀਂ ਤਾਂ ਮੈਂ ਕਿਸੇ ਕੰਮ ਨੂੰ ਹੱਥ ਨਹੀਂ ਲਾਉਣਾ। ਮੈਡੀਕਲ ਅਫ਼ਸਰ ਨੇ ਕਿਹਾ ਕਿ ਹਾਂ,

ਇਹ ਉਜ਼ਰ ਤੁਹਾਡਾ ਮਾਕੂਲ ਹੈ। ਕੋਈ ਵਜ੍ਹਾ ਨਹੀਂ ਜਿਸ ਤੋਂ ਕਿ ਤੁਹਾਡੀ ਲੋੜਵੰਦੀ ਖ਼ੁਰਾਕ ਬੰਦ ਕੀਤੀ ਜਾ ਸਕੇ। ਏਤਨਾ ਕਹਿ ਸੁਣ ਕੇ ਬੰਗਾਲੀ ਜੈਂਟਲਮੈਨ ਹੋਰੀਂ ਤਾਂ ਚਲਦੇ ਲਗੇ ਅਤੇ ਖ਼ਾਲਸੇ ਦਾ ਮੋਰਚਾ ਲਗ ਗਿਆ। ਕੰਮ ਹੜਤਾਲ, ਨਾਲੇ ਭੁਖ ਹੜਤਾਲ। ਦੂਜੇ ਸਾਰੇ ਸੱਜਣਾਂ ਨੇ ਜਿਨ੍ਹਾਂ ਨੂੰ ਚੱਕੀਆਂ ਦੀਆਂ ਮੁਸ਼ੱਕਤਾਂ ਮਿਲੀਆਂ ਸਨ ਇਕ ਅਧੇ ਤੋਂ ਬਿਨਾਂ ਝਟ ਕੰਮ ਦੀ ਹੜਤਾਲ ਕਰ ਦਿਤੀ। ਪਰ ਛਕਣ ਛਕਾਉਣ ਦਾ ਤੋਰਾ ਤੋਰੀ ਰਖਿਆ।

**ਹਜ਼ਾਰੀ ਬਾਗ਼ ਜੇਲ੍ਹ— ਪਹਿਲੀ ਤਿੰਨ ਹਫ਼ਤੇ ਦੀ ਭੁੱਖ ਹੜਤਾਲ**

ਮੈਨੂੰ ਤਾਂ ਭੁਖ ਹੜਤਾਲ ਮਜਬੂਰਨ ਕਰਨੀ ਪਈ, ਮਥ ਕੇ ਨਹੀਂ ਕੀਤੀ, ਹਾਕਮਾਂ ਮੱਲੋ ਮੱਲੀ ਕਰਾਈ। ਫਲ ਆਦਿਕ ਦੇਣੇ ਉਨ੍ਹਾਂ ਬੰਦ ਕਰ ਦਿਤੇ। ਨੜੀ ਮਾਰ ਅਨਮਤੀਆਂ ਦਾ ਪਕਿਆ ਖਾਣਾ ਖਾਣਾ ਨਾ ਹੋਇਆ। ਚਾਰ ਪੰਜ-ਦਿਨ ਤਾਂ ਮੈਨੂੰ ਕਿਸੇ ਪੁਛਿਆ ਹੀ ਨਾ ਸਗੋਂ ਸਭ ਤੋਂ ਵੱਖ ਕਰ ਦਿਤਾ। ਜਦੋਂ ਪੁਛਿਆ ਤਾਂ ਪੀਨਲ ਡਾਇਟ (ਸਜ਼ਾ ਵਾਲੀ ਖ਼ੁਰਾਕ) ਦੀ ਸਜ਼ਾ ਲਿਖ ਦਿਤੀ। ਮੈਡੀਕਲ ਅਫ਼ਸਰ ਪਾਸ ਖੜੋਤਾ ਸੀ, ਦੇਖ ਕੇ ਹੱਸ ਪਿਆ ਤੇ ਬੋਲਿਆ, ('he is already undergoing penal diet') 'ਏਹ ਤਾਂ ਅਗੇ ਹੀ ਸਜ਼ਾ ਵਾਲੀ ਖ਼ੁਰਾਕ ਦੀ ਸਜ਼ਾ ਭੁਗਤ ਰਿਹਾ ਹੈ।'

ਉਸ ਦੇ ਕਹਿਣ ਤੋਂ ਸ਼ਰਮਿੰਦੇ ਨਹੀਂ ਹੋਏ ਸਗੋਂ 'solitary punishment for a week' (ਇਕ ਹਫ਼ਤੇ ਲਈ ਵਖਰੀ ਕੋਠੀ ਬੰਦੀ ਦੀ ਸਜ਼ਾਂ) ਲਿਖ ਗਏ। ਚੁਗਣ, ਛੰਡਣ, ਛਾਂਟਣ ਲਈ ਦਾਲ ਦਾ ਢੇਰ ਮੇਰੇ ਪਾਸ ਲਾ ਕੇ ਚਲੇ ਜਾਣ ਅਤੇ ਖਾਣ ਪੀਣ ਲਈ ਕੋਈ ਗੱਲ ਨਾ ਕਰੇ। ਨਾ ਮੈਂ ਹੀ ਕੁਝ ਪ੍ਰਵਾਹ ਕਰਾਂ। ਇਹ ਹਫਤਾ ਭੀ ਭੁਖਣ ਭਾਣਿਆਂ ਨੂੰ ਬੀਤ ਗਿਆ ਅਤੇ ਸਜ਼ਾ ਭੀ ਮੁੱਕ ਗਈ। ਚੜ੍ਹਦੇ ਹਫ਼ਤੇ ਨਵੀਂ ਸਜ਼ਾ ਖੜੀ ਹਥਕੜੀ ਦੀ ਦੇ

**ਖੜੀ ਹਥਕੜੀ ਦੀ ਸਜ਼ਾ**

ਦਿਤੀ ਅਤੇ ਓਧਰ ਚੱਕੀ ਦੀ ਮੁਸ਼ੱਕਤ ਤੋਂ ਮੁਨਕਰ ਹੋਏ ਨੌਂ ਦਸ ਤਕੜੇ ਹਠੀਏ ਸੱਜਣਾਂ ਨੂੰ ਭੀ ਖੜੀ ਹਥਕੜੀ ਦੀ ਸਜ਼ਾ ਦੇ ਦਿਤੀ। ਏਤਨੀ ਸੋਇ ਸੁਣ ਕੇ ਹਲਕੀ ਮੁਸ਼ੱਕਤ ਵਾਲੇ ਸਾਰੇ ਸੱਜਣ ਭੀ ਹਲਕੀ ਮੁਸ਼ੱਕਤ ਕਰਨੋਂ ਇਨਕਾਰੀ ਹੋ ਗਏ। ਉਨ੍ਹਾਂ ਨੂੰ ਭੀ ਸਾਡੇ ਨਾਲ ਸ਼ਾਮਲ ਕਰ ਲਿਆ ਗਿਆ। ਵਿਰਲੇ ਵਾਂਝੇ ਦੋ ਚਾਰ ਗਿਣਤੀ ਦੇ ਮੂੰਹ ਕੂਲਾਂ ਵਿਚੋਂ ਭੀ ਮੰਗਲ ਸਿੰਘ ਵਲਟੋਹੇ ਤੋਂ ਛੁਟ ਸਭ ਆਦਮੀ ਮੋਰਚੇ ਵਿਚ ਕੁੱਦਣ ਲਈ ਤਿਆਰ ਸਨ। ਥੋੜਾ ਇਸ਼ਾਰਾ ਹੀ ਭਾਲਦੇ ਸਨ। ਜੇਲ੍ਹ ਦੇ ਸੈਂਟਰਲ ਟਾਵਰ (central tower) ਦੇ ਉਦਾਲੇ ਜਿਸ ਨੂੰ ਕਿ ਲੋਕ ਗੁੰਮਟੀ ਕਹਿ ਕੇ ਪੁਕਾਰਦੇ ਸਨ, ਗੁਰਬਾਣੀ ਜਾਪ ਤਾਪ

ਦੇ ਜਪੀਆਂ ਤਪੀਆਂ; ਹਥ ਬੰਦ ਖੜੇ ਖੜੋਤੇ ਸਹਿਜ ਜੁਗਤਿ ਜੁਗੀਸ਼ਰਾਂ ਦੀਆਂ ਸਮਾਧ ਸਥਿਤ ਤਾੜੀਆਂ ਲਗੀਆਂ ਹੋਈਆਂ ਅਤੇ ਸੁਖਮਨੀ ਸਾਹਿਬ,ਅਕਾਲ ਉਸਤਤਿ ਆਦਿਕ ਅੰਮ੍ਰਿਤ ਬਾਣੀਆਂ ਦੀਆਂ ਅਮਰ ਧੁਨੀਆਂ ਦੀ ਗੁੰਜਾਰ ਗੂੰਜ ਉਠੀ। ਭੜਕੇ ਅਤੇ ਭੂਤੇ ਹੋਏ ਜੇਲ੍ਹਰ ਤੇ ਸੁਪ੍ਰੰਟੰਡੰਟ ਦੋਵੇਂ ਲਾਓ ਲਸ਼ਕਰ ਲੈ ਕੇ ਆਏ। ਚੁਪ ਕਰਾਉਣ ਲਈ ਲਗੇ ਡਾਂਟਣ ਫਾਂਟਣ। ਭਲਾ ਉਨ੍ਹਾਂ ਦੀ ਡਾਂਟ ਫਾਂਟ ਨੂੰ ਉਥੇ ਕਉਣ ਸੁਣਦਾ ਸੀ। ਖਿਝਕੇ ਹੁਕਮ ਦਿਤਾ ਕਿ ਇਨ੍ਹਾਂ ਨੂੰ ਧੁੱਪੇ ਹਥਕੜੀ ਲਾ ਕੇ ਖੜੇ ਕਰੋ। ਧੁੱਪੇ ਭੀ ਉਹੋ ਧੁਨੀਆਂ, ਫਿਰ ਹੁਕਮ ਚਾੜ੍ਹਿਆ ਕਿ ਇਹਨਾਂ ਸਭਨਾਂ ਨੂੰ ਟਾਟ ਵਰਦੀ (ਬੋਰੀਆਂ ਦੇ ਕਪੜੇ) ਪਹਿਨਾ ਦਿਓ। ਅਤੇ ਮੇਰੇ ਵਾਸਤੇ ਹੁਕਮ ਦਿਤਾ ਕਿ ਇਸ ਨੂੰ ਏਨ੍ਹਾਂ ਵਿਚੋਂ ਕਢ ਕੇ ਅਲਗ ਲੈ ਜਾ ਕੇ ਖੜੇ ਕਰੋ, ਜਿਥੇ ਏਨ੍ਹਾਂ ਦੀ ਗੁੰਜਾਰ ਇਸ ਨੂੰ ਸੁਣਾਈ ਨਾ ਦੇ ਸਕੇ। ਮੈਨੂੰ ਖੜੀ ਹਥਕੜੀ ਲਾਉਣ ਸਮੇਂ ਚੱਕਰ ਦੇ ਬੁਰਜ ਉਦਾਲੇ ਲੈ ਗਏ। ਕਿਉਂਕਿ ਇਨ੍ਹਾਂ ਨੂੰ ਇਹ ਖ਼ਿਆਲ ਸੀ ਕਿ ਇਸ ਦੇ ਇਸ਼ਾਰੇ ਅਥਵਾ ਇਸ ਦੇ ਪ੍ਰਭਾਵ ਹੁਲ--ਸ਼ੇਰੀ ਨਾਲ ਹੀ ਬਾਣੀ ਦਾ ਉਚਾਰਨ ਗੱਜ ਵੱਜ ਕੇ ਕੀਤਾ ਕਰਾਇਆ ਜਾ ਰਿਹਾ ਹੈ। ਸ਼ਾਇਦ ਇਸ ਦੇ ਅਲੱਗ ਕੀਤੇ ਜਾਣ ਨਾਲ ਚੁਪ ਚਾਪ ਹੋ ਜਾਏਗੀ। ਚੁਪ ਚਾਪ ਤਾਂ ਕੀ ਹੋਣੀ ਸੀ ਸਗੋਂ ਖਿਨ ਖਿਨ ਪਿਛੋਂ ਜੈਕਾਰੇ ਗੱਜਣ ਲਗ ਪਏ। ਬਾਕੀ ਰਹਿੰਦੇ ਚਾਰ ਪੰਜ ਮੂੰਹ ਕੂਲੀਏ ਭੀ ਬਿਗੜ ਬੈਠੇ ਅਤੇ ਸਾਰੇ ਜੇਲ੍ਹ ਵਿਚ ਹਿੱਲ-ਜੁੱਲ ਮੱਚ ਗਈ। ਸਾਰੇ ਕੈਦੀਆਂ ਦੇ ਬਿਗੜ ਬੈਠਣ ਦਾ ਤੌਖਲਾ ਬਿਆਪ ਗਿਆ। ਸਭ ਕੰਮ ਕਾਰ ਛੱਡ ਬੈਠੇ। ਇਹ ਹਾਲਤ ਦੇਖ ਕੇ ਪਏ ਪਿਸੂ ਜੇਲ੍ਹ ਵਾਲਿਆਂ ਨੂੰ, ਤੁਰੰਤ ਸਮਝੌਤਾ ਕਰਨ ਲਈ ਨਿਕਲੇ ਅਤੇ ਮੇਰੇ ਪਾਸ ਆ ਕੇ ਮੇਰੀਆਂ ਹਥਕੜੀਆਂ ਲੁਹਾ, ਮੇਰੀਆਂ ਟਾਟ-ਵਰਦੀਆਂ ਉਤਾਰਨ ਲਗੇ, ਭਾਂਤ ਭਾਂਤ ਦੀਆਂ ਨਿਉਣੀਆਂ ਛਿਉਣੀਆਂ ਕਰਨ। ਆਖ਼ਰ ਇਹ ਕਰਾਰ ਪਾਇਆ ਕਿ ਸਖ਼ਤ ਮੁਸ਼ੱਕਤ ਕਿਸੇ ਨੂੰ ਭੀ ਨਹੀਂ ਦਿਤੀ ਜਾਵੇਗੀ ਅਤੇ ਨਾ ਹੀ ਹਲਕੀ ਮੁਸ਼ੱਕਤ ਦੀ ਕੋਈ ਬਾਂਨ੍ਹ ਬੰਨ੍ਹੀ ਜਾਵੇਗੀ। ਕਿਸੇ ਨੂੰ ਮਜਬੂਰ ਨਹੀਂ ਕੀਤਾ ਜਾਵੇਗਾ। ਆਪਣੀ ਖ਼ੁਸ਼ੀ ਅਨੁਸਾਰ ਥੋੜੀ ਬਹੁਤ ਕਣਕ ਛੋਲੇ ਯਾ ਦਾਲ ਵਿਚੋਂ ਵੰਡ ਚੁਣੋ ਅਤੇ ਭੁਖ ਹੜਤਾਲ ਛੱਡ ਦੇਵੋ। ਬਾਣੀਆਂ ਦੇ ਪਾਠ ਜਿਵੇਂ ਚਾਹੋ ਸੋ ਕਰੋ, ਗੁਟਕੇ ਭੀ ਵਾਪਸ ਦਿਤੇ ਜਾਣਗੇ। ਮੈਂ ਕਹਾਂ ਕਿ ਅਸਾਡੇ ਨਾਲ ਪਹਿਲਾਂ ਅੱਛਾ ਸਲੂਕ ਕਰ ਕੇ ਦਿਖਾਓ ਅਤੇ ਗੁਟਕੇ ਅਸਾਂ ਨੂੰ ਦੇ ਦਿਓ ਫੇਰ ਅਸੀਂ ਤੁਹਾਡੀ ਕੋਈ ਗੱਲ ਮੰਨਾਂਗੇ। ਮੁਕਦੀ ਗੱਲ ਇਹ ਕਿ ਸਾਰਿਆਂ ਦੀਆਂ ਹਥਕੜੀਆਂ ਖੁਲ੍ਹਾ ਦਿਤੀਆਂ ਗਈਆਂ ਅਤੇ ਗੁਟਕੇ ਵਾਪਸ ਦੇ ਦਿਤੇ ਗਏ ਅਤੇ ਪਾਠ ਕਰਨ ਦੀਆਂ ਰੁਕਾਵਟਾਂ ਦੂਰ ਹੋ ਗਈਆਂ ਅਤੇ ਜਬਰੀ ਕੰਮ

ਕਰਾਉਣ ਦੀਆਂ ਸਾਰੀਆਂ ਤੱਦੀਆਂ ਤੇ ਪਾਬੰਦੀਆਂ ਹਟਾ ਲਈਆਂ ਗਈਆਂ। ਪਰ ਫੇਰ ਭੀ ਸਾਡੇ ਸਾਥੀ ਉਨ੍ਹਾਂ ਉਤੇ ਪਤੀਜਣ ਨਾ ਅਤੇ ਕਹਿਣ ਕਿ 'ਭਾਈ ਰਣਧੀਰ ਸਿੰਘ ਨੂੰ ਅਸਾਡੇ ਪਾਸ ਸਾਹਮਣੇ ਲਿਆਓ ਅਤੇ ਅਸਾਡੇ ਨਾਲ ਲਿਆ ਕੇ ਉਸੇ ਬਲਾਕ ਵਿਚ ਨਿਵਾਸ ਦੇਵੋ। ਉਹ ਜਿਵੇਂ ਆਖਸਨ ਓਵੇਂ ਅਸੀਂ ਮੰਨਾਂਗੇ, ਤੁਹਾਡੇ ਕਹੇ ਤੇ ਨਹੀਂ ਮੰਨਦੇ।' ਹਾਰੀ ਦਾ ਨਿਆਉਂ ਉਨ੍ਹਾਂ ਨੂੰ ਇਹ ਭੀ ਮੰਨਣਾ ਪਿਆ। ਮੇਰੇ ਆਖਣ ਵੇਖਣ ਪਰ ਸਾਰੇ ਮੰਨ ਗਏ, ਅੰਤ ਸਭ ਸ਼ਾਂਤ ਹੋ ਗਈ। ਆਪਣਾ ਕੰਮ ਤਾਂ ਕੱਢ ਲਿਆ ਪਰ ਦਰੋਗੇ ਅਤੇ ਸੁਪ੍ਰੰਟੰਡੰਟ ਨੇ ਇਸ ਗੱਲ ਦੀ ਬੜੀ ਖੁਣਸ ਖਾਧੀ ਕਿ ਦੇਖੋ ਸਾਡੀਆਂ ਮਿੰਨਤਾਂ ਕੀਤੇ ਮੰਨੇ ਨਹੀਂ, ਰਣਧੀਰ ਸਿੰਘ ਦੇ ਇਸ਼ਾਰੇ ਮਾਤਰ ਨਾਲ ਹੀ ਰਾਜ਼ੀ ਹੋ ਗਏ। ਆਈ. ਜੀ. ਪਾਸ ਰਿਪੋਰਟ ਕਰ ਦਿਤੀ ਕਿ ਰਣਧੀਰ ਸਿੰਘ ਇਨ੍ਹਾਂ ਸਾਰਿਆਂ ਦਾ ਰਿੰਗ ਲੀਡਰ ਹੈ ਅਤੇ ਇਸ ਦੇ ਇਸ਼ਾਰੇ ਅਨੁਸਾਰ ਚਲਦੇ ਹਨ। ਜੋ ਫਸਾਦ ਹੈ ਇਸੇ ਦਾ ਪਾਇਆ ਹੋਇਆ ਹੈ।

ਏਧਰ ਮੇਰੇ ਨਾਲ ਫੇਰ ਸਖ਼ਤੀ ਕਰਨੀ ਸ਼ੁਰੂ ਕਰ ਦਿਤੀ। ਮੇਰੇ ਕੜਾਕੇ ਤੋੜਨ ਦਾ ਕੋਈ ਪ੍ਰਬੰਧ ਨਾ ਕੀਤਾ। ਇਕ ਰਾਤ ਤਾਂ ਮੈਨੂੰ ਉਸੇ ਬਲਾਕ ਵਿਚ ਹੀ ਹੋਰ ਭੁਖਣ ਭਾਣੇ ਰਹਿਣ ਦਿਤਾ। ਸਾਰੇ ਸੱਜਣ ਮੈਨੂੰ ਪੁਛ ਪੁਛ ਭੇਜਣ ਕਿ ਕੜਾਕਾ ਟੁੱਟਾ ਕਿ ਨਹੀਂ। ਮੈਂ ਉਨ੍ਹਾਂਨੂੰ ਕੋਈ ਸਿੱਧਾ ਪੱਧਰਾ ਉਤਰ ਨਾ ਦੇਵਾਂ ਸਗੋਂ ਟਾਲੀ ਜਾਵਾਂ ਕਿ ਮਤੇ ਫੇਰ ਭੁਖ ਹੜਤਾਲ ਨਾ ਕਰ ਦੇਣ। ਰਾਤ ਬਤੀਤ ਹੋਈ ਤੇ ਦੂਜੇ ਦਿਨ ਸੂਰਜ ਚੜ੍ਹਦੇ ਹੀ ਜਰਵਾਣੇ ਮੇਰੇ ਉਤੇ ਚੜ੍ਹ ਕੇ ਆਏ ਅਤੇ ਸਾਰੇ ਕੀਤੇ ਕੌਲ ਕਰਾਰ (ਇਕਰਾਰ) ਖੂਹ ਵਿਚ ਸੁਟ ਦਿਤੇ, ਸਗੋਂ ਉਲਟੀਆਂ ਧਮਕੀਆਂ ਦੇਣ ਲਗੇ ਕਿ 'ਜੇਲ੍ਹ ਦਾ ਬਣਿਆ ਹੋਇਆ ਅਤੇ ਆਮ ਨੜੀ ਮਾਰ ਹਿੰਦੂਆਂ ਦੇ ਹੱਥਾਂ ਦਾ ਖਾਣਾ, ਖਾਣਾ ਪਵੇਗਾ। ਅਤੇ ਹੋਰ ਅਲਹਿਦਾ ਇਨਤਜ਼ਾਮ ਕੁਛ ਨਹੀਂ ਹੋ ਸਕਦਾ ਅਤੇ ਨਾ ਹੀ ਫਲ ਫਰੂਟ ਹੀ ਮਿਲੇਗਾ। ਇਨਕਾਰੀ ਕਰੋਗੇ ਤਾਂ (force feeding) ਜ਼ਬਰਦਸਤੀ ਖਾਣਾ ਖੁਆਇਆ ਜਾਏਗਾ। ਅਤੇ ਧਰਮ ਧੱਕਾ ਕੀਤਾ ਜਾਵੇਗਾ।' ਦਾਸ ਨੂੰ ਹਰ ਪ੍ਰਕਾਰ ਅਚੱਲ ਅਤੇ ਦ੍ਰਿੜ੍ਹ ਦੇਖ ਕੇ ਮਿ: ਹਸਬੈਂਡ ਹੋਰਾਂ ਹੁਕਮ ਦਿਤਾ ਕਿ ਇਸ ਨੂੰ ਇਸੇ ਵੇਲੇ ਫ਼ੋਰਸ ਫ਼ੀਡ ਕਰਨ ਲਈ ਹਸਪਤਾਲ ਲੈ ਜਾਵੋ ਅਤੇ ਮੈਡੀਕਲ ਅਫ਼ਸਰ ਦੇ ਨਾਉਂ ਫ਼ੋਰਸ ਫ਼ੀਡ ਕਰਨ ਦਾ ਸਖ਼ਤ ਤੱਦੀ ਵਾਲਾ ਹੁਕਮ ਚਾੜ੍ਹ ਦਿਤਾ। ਸੋ ਮੈਨੂੰ ਉਸੇ ਵੇਲੇ ਕੋਠੀਓਂ ਕੱਢ ਕੇ ਅਤੇ ਸਾਰੇ ਨਿਕਟ ਕੋਠੀਆਂ ਵਿਚ ਵਸਦੇ ਵੀਰਾਂ ਨਾਲੋਂ ਵਿਛੋੜ ਕੇ ਹਸਪਤਾਲ ਵਲ ਲੈ ਤੁਰੇ। ਦਾਸ ਨੇ ਵੀਰ ਵਿਛੋੜੇ ਵਾਲੀ ਫ਼ਤਹ ਗਜਾ ਕੇ ਗਾਂਵਿਆ : "ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ"*

---

* ਆਸਾ ਮ: ੧ ਛੰਤ; ੪੩੯

ਨਾਲੇ ਤੁਰੇ ਜਾਂਦੇ ਨੇ ਤਰਦੀਆਂ ਤਰਦੀਆਂ ਗੱਲਾਂ ਦਸ ਦਿਤੀਆਂ ਕਿ ਧਰਮ ਧੱਕਾ ਕਰਨ ਲਗੇ ਹਨ। ਧਰਮ ਰਹਿ ਗਿਆ ਤਾਂ ਮੇਲੇ ਹੋ ਜਾਣਗੇ ਨਹੀਂ ਤਾਂ ਗੁਰਪੁਰੀ ਨੂੰ ਪਧਾਰਨ ਦੀਆਂ ਡੌਲਾਂ ਹਨ। ਇਹ ਸੁਣ ਕੇ ਭਰਾਵਾਂ ਦੀਆਂ ਭੁੱਬਾਂ ਨਿਕਲ ਗਈਆਂ। ਇਕ ਆਨ ਵਿਚ ਹੀ ਇਹ ਖ਼ਬਰ ਸਾਰੇ ਜੇਲ੍ਹ ਵਿਚ ਫੈਲ ਗਈ ਅਤੇ ਮੈਨੂੰ ਹਸਪਤਾਲ ਲੈ ਗਏ। ਅਗਾਹਾਂ ਹਸਪਤਾਲ ਵਿਚ ਇਕਲਵਾਂਝੇ ਮੇਰੇ ਲਈ ਇਕ ਖ਼ਾਸ ਕਮਰਾ ਰੀਜ਼ਰਵ ਕਰ ਰਖਿਆ ਸੀ, ਜਿਥੇ ਕਿ ਜ਼ੁਲਮ ਦਾ ਨਜ਼ਾਰਾ ਕੋਈ ਹੋਰ ਕੈਦੀ ਨਾ ਦੇਖ ਸਕੇ।

ਪ੍ਰੰਤੂ ਉਹ ਕਮਰਾ ਐਸਾ ਅਟੰਕ ਤੇ ਹਵਾਦਾਰ ਅਤੇ ਏਕਾਂਤ ਕੁੱਟੀ ਹੈਸੀ ਕਿ ਉਥੇ ਖਾਹ-ਮ-ਖਾਹ ਬ੍ਰਿਤੀ ਖਿੜਦੀ ਸੀ। ਕਮਰੇ ਦੇ ਚਾਰ ਚੁਫੇਰੇ ਉਚੇ ਉਚੇ ਲੰਮੇ ਸਰਬਲੋਹੀ ਸੀਖਾਂ ਵਾਲੇ ਜੰਗਲੇ, ਇਕ ਇਕ ਪ੍ਰਾਸੇ ਕਈ ਕਈ ਦਰਵਾਜ਼ੇ ਅਤੇ ਕਈ ਝਰੋਖੇ ਤੇ ਅਗੋਂ ਪਿਛੋਂ ਚਾਰ ਚੁਫੇਰੇ ਖੁਲ੍ਹੇ ਬ੍ਰਾਮਦੇ ਉਚੀਆਂ ਛੱਤਾਂ ਵਾਲੇ ਜੋ ਅਕਾਸ਼ ਨਜ਼ਾਰਾ ਖੁਲ੍ਹਮ-ਖੁਲ੍ਹੇ ਅੱਖੀਆਂ ਗੋਚਰੇ ਕਰਾਵੰਦੇ ਸਨ। ਅਤੇ ਖੁਲ੍ਹੀਆਂ ਪਉਣਾਂ ਦੇ ਝੋਕੇ ਅੰਦਰ ਆਵੰਦੇ ਸਨ। ਵਿਚਕਾਰ ਸੀਮਿੰਟ ਦਾ ਸਾਫ਼ ਸੁਥਰਾ ਫ਼ਰਸ਼ ਖੁਲ੍ਹੇ ਜਲ ਨਾਲ ਧੋਤਾ ਹੋਇਆ ਸੀ, ਕਮਰਾ ਕਾਹਦਾ ਸੀ ਕੋਈ ਬਾਦਸ਼ਾਹੀ ਬਾਰਾਂਦਰੀ ਸੀ। ਵਿਚ ਫ਼ਕੀਰਾਂ ਦੇ ਆਸਣ ਲਗ ਗਏ। ਭੂੰਮ ਆਸਣੀ ਫ਼ਕੀਰਾਂ ਦੀ ਬਹਿੰਦੇ ਸਾਰ ਹੀ ਨਿਸ਼ਸਤ ਜੰਮ ਗਈ। ਸਨਮੁਖ ਗੁਲਾਬ ਦੇ ਖਿੜੇ ਹੋਏ ਫੁਲਾਂ ਦੇ ਪਾਂਤੋ ਪਾਂਤ ਗਮਲੇ, ਸਜੀ ਫੁਲਵਾੜੀ ਪੂਰੇ ਜੋਬਨ ਉਤੇ ਬਹਾਰ ਦਿਖਾ ਰਹੀ ਸੀ, ਉਪਰੋਂ ਨਿੰਮ੍ਹੀ ਨਿੰਮ੍ਹੀ ਬਰਖਾ ਦੀ ਫੁਹਾਰ ਪੈਣ ਲਗ ਗਈ। ਇਕ ਦਮ ਖਟ ਚੱਕਰ ਭੇਦੇ ਗਏ ਅਤੇ ਇਕ ਟੁਕ ਦਮ ਕਰਾਰੀ ਅਭਿਆਸੀ ਜਨ ਦੀ ਸੁਰਤੀ ਤੜੱਕ ਕਰਕੇ ਉਚ ਮੰਡਲੀਂ ਜਾ ਖੇਡੀ। ਉਪਰੋਂ ਬ੍ਰਿਹੋਂ ਦੇ ਘਾਣ ਅਤੇ ਪ੍ਰੇਮ ਦੇ ਚਾਬਕ ਲਗੇ ਹੋਏ। ਲਗੀਆਂ ਡੋਰੀਆਂ ਨੂੰ ਕੌਣ ਹੋੜੇ? ਕੀਰਤਨ ਕਾਂਗਾਂ ਉਠੀਆਂ ਅਤੇ ਇਲਾਹੀ ਨਾਦ ਦੀਆਂ ਸਾਂਗਾਂ ਵਿਚ ਅਮਰੀ ਸੁਰ ਤ੍ਰਾਨਿਆਂ ਪ੍ਰੋਤਾ ਇਹ ਗੁਰ ਸ਼ਬਦ ਗੂੰਜ ਉਠਿਆ :

**ਸੁਰਤੀ ਦਾ ਉੱਚ ਮੰਡਲੀਂ ਖੇਡਣਾ ਤੇ ਸ਼ਬਦ ਦਾ ਅਲਾਪ ਹੋਣਾ**

ਨਟ ਮਹਲਾ ੫

"ਚਰਨ ਕਮਲ ਸੰਗਿ ਲਾਗੀ ਡੋਰੀ ॥ ਸੁਖ ਸਾਗਰ ਕਰਿ ਪਰਮ ਗਤਿ ਮੋਰੀ ॥ ੧ ॥ ਰਹਾਉ ॥ ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ ॥ ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ ॥ ੧ ॥ ਪੂਰਨ ਪੂਰਿ ਰਹੇ

ਕਿਰਪਾਨਿਧਿ ਆਨ ਨ ਪੇਖਉ ਹੋਰੀ ॥ ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ ॥੨॥੫॥੬॥"

(ਪੰਨਾ ੬੭੯)

ਜੇਲ੍ਹ ਹਸਪਤਾਲ ਕਰਮਚਾਰੀਆਂ ਦੀਆ ਕਮਰੇ ਅਗੇ ਝੁਰਮਟਾਂ ਲਗ ਗਈਆਂ। ਪਹਿਰਿਆਂ ਵਾਲੇ ਸਿਪਾਹੀ ਜਮਾਂਦਾਰ ਪਹਿਰੇ ਸੁੰਨੇ ਛਡ ਛਡ ਆਵਣ, ਦੂਰ ਦੂਰ ਖਬਰਾਂ ਜਾ ਹੋਈਆਂ, ਦਫਤਰੀਆਂ ਨੇ ਦਫਤਰ ਬੰਦ ਕਰ ਦਿਤੇ। ਸਭ ਕੀਰਤਨ ਕਾਂਗ ਬਾਂਗ ਦੇ ਖਿੱਚੇ ਘੰਡੇ ਮਿਰਗ ਵਾਂਗੂੰ ਧਾਈ ਕਰੀ ਚਲੇ ਆਵਣ। ਬਾਹਰ ਬੰਗਲੇ ਵਿਚ ਮਿ: ਹਸਬੈਂਡ ਹੁਰਾਂ ਨੂੰ ਭੀ ਤੱਲੋ ਮੱਛੀ ਜਾ ਲੱਗੀ। ਕੰਨੀਂ ਬਲੇਲ ਪੈਣ ਸਾਰ ਉਹ ਭੀ ਆਪਣੇ ਲਾਉ ਲਸ਼ਕਰ ਨੂੰ ਨਾਲ ਲੈ ਕੇ ਭੰਨਾ। ਪ੍ਰੰਤੂ ਉਸ ਦੇ ਆਉਂਦੇ ਨੂੰ ਸ਼ਬਦ ਤ੍ਰੰਗ ਕਾਂਗਾਂ ਠਲ ਚੁਕੀਆਂ ਸਨ ਅਤੇ ਅੰਤਰ ਮਸ਼ਟ ਰਸ ਮਗਨ ਬੈਠੇ ਲਿਵਤਾਰ ਜੁੜ ਚੁੱਕੀ ਸੀ। ਅਚੱਲ ਅਡੋਲ ਆਸਣੀ ਮਸ਼ਟ ਰਸ ਮਗਨ ਬੈਠੇ ਲਿਵ ਜੋੜੀਆਂ ਨੂੰ ਕੌਣ ਜਗਾਵੇ। ਕੁਝ ਕਾਲ ਹੱਕੇ ਬੱਕੇ ਹੋ ਕੇ ਸਾਹੇ ਦੇ ਸਾਰੇ ਬੁੱਤ ਬਣ ਬਾਹਰ ਦੇ ਬਾਹਰ ਹੀ ਖੜੋਤੇ ਰਹਿ ਗਏ। ਕਿਸੇ ਦੀ ਹਿੰਮਤ ਨਾ ਪਵੇ ਹਿਲਾਉਣ ਜੁਲਾਉਣ ਅਤੇ ਬੁਲਾਉਣ ਦੀ। ਪੌਣਾ ਘੰਟਾ ਬਤੀਤ ਗਿਆ। ਓੜਕ ਚੀਫ ਹੈਡ ਵਾਰਡਰ ਨੂੰ (ਜੋ ਸਿੱਖ ਸੀ) ਹੁਕਮ ਹੋਇਆ ਕਿ ਤਾਲਾ ਖੋਲ੍ਹਕੇ ਅੰਦਰ ਜਾਵੇ ਅਤੇ ਹਿਲਾਵੇ ਚਲਾਵੇ ਬੁਲਾਵੇ। ਉਹ ਬਿਚਾਰਾ ਠਠੰਬਰਿਆ ਹੋਇਆ ਪਰ ਹੁਕਮਾਂ ਦਾ ਬੱਧਾ ਹੋਇਆ ਮਲਕੜੇ ਜੇਹੇ ਕੁੰਗੜਿਆ ਹੋਇਆ ਮੇਰੇ ਕੋਲ ਆਇਆ ਅਤੇ ਇਕ ਹੱਥ ਨਾਲ ਮੇਰਾ ਮੋਢਾ ਹਿਲਾਇਆ ਅਤੇ ਦੂਜਾ ਹੱਥ ਓਸ ਮੇਰੇ ਖੁਰੜਿਆਂ ਤੇ ਟਿਕਾਇਆ। ਸੁਰਤੀ ਉਖੜੀ ਤਾਂ ਖੁਰੜੇ ਸੰਕੋਚੇ ਗਏ। ਅਤੇ ਉਹ ਬੋਲਿਆ—

'ਭਾਈ ਸਾਹਿਬ ਜੀ ! ਕੋਈ ਪੌਣੇ ਘੰਟੇ ਤੇ ਸੁਪ੍ਰੰਟੰਡੰਟ ਸਾਹਿਬ ਅਤੇ ਸਾਰੇ ਜੇਲ੍ਹ ਅਫਸਰ ਆਪ ਦੇ ਸਾਹਮਣੇ ਬਾਹਰਵਾਰ ਕਮਰੇ ਤੋਂ ਖੜੋਤੇ ਹੋਏ ਹਨ ਅਤੇ ਆਪ ਦੇ ਨਾਲ ਕੁਛ ਗਲ ਬਾਤ ਕਰਨਾ ਚਾਹੁੰਦੇ ਹਨ।'

**ਮੈਂ ਆਖਿਆ**—'ਇਸ ਵੇਲੇ ਵੇਹਲ ਨਹੀਂ।'

**ਮਿ: ਹਸਬੈਂਡ** ਕੜਕ ਕੇ ਬੋਲਿਆ—'ਹੋਰ ਤਾਂ ਹੋਰ ਰਹੀ, ਪਰ ਤੁਮ ਖੜੇ ਕਿਉਂ ਨਹੀਂ ਹੂਏ ?'

**ਮੈਂ**—ਹੁਕਮ ਖਸਮ ਦਾ, ਖੇਡ ਖਸਮ ਦੀ।

**ਮਿ: ਹਸਬੈਂਡ**—ਕੌਣ ਸਾ ਖਸਮ ?

**ਮੈਂ**—ਸੱਚਾ ਖਸਮ (The True Husband)! ਤੂੰ ਤਾਂ ਕੂੜ ਦਾ ਹੀ ਹਸ-

ਬੈਂਡ ਨਾਉਂ ਧਰਾਈ ਫਿਰਦਾ ਹੈਂ। ਮੇਰਾ ਸਚਾ ਖਸਮ ਸਦੀਵ ਕਾਲ ਹੀ ਸਿਰ ਤੇ ਖੜਾ ਦਿਖਾਈ ਦਿੰਦਾ ਹੈ। ਕੂੜ ਦੇ ਹਸਬੈਂਡ ਦੀ ਏਥੇ ਕੀ ਪਰਵਾਹ ਹੈ ਅਤੇ ਕੀ ਥਹੁ ਸੁਰਤ ਰਹਿੰਦੀ ਹੈ ਜਿਥੇ ਸਚਾ ਹਸਬੈਂਡ ਸਿਰ ਤੇ ਖੜੋਤਾ ਹੋਵੇ ?

**ਮਿ: ਹਸਬੈਂਡ**—ਤੁਮ ਤੋ ਕਹਿਤੇ ਹੋ ਬਾਤ ਕਰਨੇ ਕੀ ਫੁਸਰਤ ਨਹੀਂ ਸੋ ਹਮੇਂ ਬਤਾਉ ਕਿ ਕੌਨਸੇ ਕਾਮ ਮੇਂ ਮਸ਼ਗੂਲ ਹੋ ?

**ਮੈਂ**—ਉਹ ਤੁਹਾਡੇ ਦਿਸਣ ਦਸਣ ਗੋਚਰਾ ਨਹੀਂ।

**ਮਿ: ਹਸਬੈਂਡ**—ਤੁਮ ਨੇ ਇਤਨਾ ਊਚਾ ਗਾਨਾ ਕਿਉਂ ਗਾਇਆ ?

**ਮੈਂ**—ਮੇਰੇ ਵੱਸ ਨਹੀਂ ਰਿਹਾ। ਕੋਈ ਮੱਥ ਕੇ ਨਹੀਂ ਗਾਇਆ।

**ਮਿ: ਹਸਬੈਂਡ**—ਅਬ ਤੁਮ ਕਿਆ ਮਾਂਗਤੇ ਹੋ ? ਤੁਮਾਰੇ ਸਾਥ ਕੈਸਾ ਸਲੂਕ ਕੀਆ ਜਾਵੇ ?

**ਮੈਂ**—ਜੈਸਾ ਤੁਮ ਚਾਹੋ ਕਰੋ, ਪਰ ਮੈਨੂੰ ਏਸ ਵੇਲੇ ਨਾ ਬੁਲਾਓ ਅਤੇ ਆਪਣੇ ਅਨੰਦ ਵਿਚ ਬੈਠਣ ਦਿਓ।

**ਮਿ: ਹਸਬੈਂਡ**—(ਚੀਫ ਹੈਡ ਵਾਰਡਰ ਨੂੰ) ਇਸ ਕੋ ਜਬਰਨ ਖੜੇ ਕਰੋ।

**ਚੀਫ ਹੈਡਵਾਰਡਰ**—ਸਾਹਿਬ ਮੇਰੇ ਵਿਚ ਹਿੰਮਤ ਨਹੀਂ, ਮੈਨੂੰ ਮਾਫ ਕਰੋ। ਮੈਂ ਮਲਕੜੇ ਜੇਹੇ ਮੋਢਾ ਹੀ ਹਿਲਾਇਆ ਹੈ ਮੇਰਾ ਸਾਰਾ ਹੱਥ ਸਣੇ ਬਾਂਹ ਦੇ ਝੂਠਾ ਜਿਹਾ ਹੋਇਆ ਪਿਆ ਹੈ।

**ਮਿ: ਹਸਬੈਂਡ**—ਹੁਕਮ ਨਹੀਂ ਮਾਨੋਗੇ ?

**ਚੀਫ ਹੈਡਵਾਰਡਰ**—ਅਸਤੀਫਾ ਦੇਣਾ ਮਨਜ਼ੂਰ ਹੈ।

**ਮਿ: ਹਸਬੈਂਡ**—ਹਮ ਮੌਕੂਫ ਕਰੇਗਾ।

**ਚੀਫ ਹੈਡਵਾਰਡਰ**—ਤੁਸੀਂ ਖ਼ੁਦ ਅਗੇ ਵਧ ਕੇ ਵੇਖ ਲਵੋ ਯਾ ਕਿਸੇ ਹੋਰ ਅਫਸਰ ਨੂੰ ਹੁਕਮ ਦਿਓ।

ਇਸ ਪਰ ਮਿਸਟਰ ਹਸਬੈਂਡ ਇਕ ਦੋ ਕਦਮ ਖ਼ੁਦ ਅਗੇ ਵਧਿਆ, ਪਰ ਫੇਰ ਉਸ ਦੇ ਚਿਤ ਵਿਚ ਖਬਰ ਨਹੀਂ ਕੀ ਆਈ ਕਿ ਪਿਛਲੇ ਪੈਰੀਂ ਮੁੜ ਗਿਆ ਅਤੇ ਤਾਲਾ ਲਾ ਦੇਣ ਦਾ ਹੁਕਮ ਦੇਕੇ ਅਤੇ ਤਕੜਾਈ ਕਰਕੇ ਵਾਪਸ ਚਲਿਆ ਗਿਆ। ਮੈਂ ਜਾਤਾ ਬੈਂਤਾਂ ਲਾਉਣ ਦਾ ਹੁਕਮ ਦੇਵੇਗਾ ਪ੍ਰੰਤੂ ਉਹਦੇ ਅੰਦਰ ਹੋਰ ਹੀ ਭਾਣਾ ਵਰਤ ਗਿਆ। ਉਹ ਖਬਰ ਨਹੀਂ ਕਿਸ ਗਲੋਂ ਭੈ ਭੀਤ ਹੋਇਆ, ਉਸ ਨੇ ਚੀਫ ਹੈਡਵਾਰਡਰ ਨੂੰ ਭੀ ਕੁਝ ਨਹੀਂ ਕਿਹਾ ਨਾਂ ਹੀ ਮੇਰੇ ਉਤੇ ਕੋਈ ਹੋਰ ਕੋਪ ਦ੍ਰਿਸ਼ਟੀ ਕੀਤੀ; ਪ੍ਰੰਤੂ ਫੋਰਸ ਫੀਡ ਵਾਲਾ ਹੁਕਮ ਉਸ ਨੇ ਉਵੇਂ ਜਿਵੇਂ ਬਰ-ਕਰਾਰ ਰਖਿਆ।

ਸੁਪ੍ਰੰਟੈਂਡੈਂਟ ਦੇ ਚਲੇ ਜਾਣ ਪਿਛੋਂ ਮੈਡੀਕਲ ਅਫਸਰ ਅਤੇ ਉਸ ਦਾ ਐਸਿਸਟੈਂਟ ਇਕ ਮਰਹੱਟਾ ਜੈਂਟਲਮੈਨ ਜੋ ਇੰਚਾਰਜ ਹਾਸਪੀਟਲ ਹੈ ਸੀ ਦੋਨੋ ਮੇਰੇ ਪਾਸ ਆਏ ਪਰ ਕਮਾਲ ਤਾਜ਼ੀਮ ਤਕੱਲਫ ਨਾਲ ਪੇਸ਼ ਆਏ। ਦੋਨੋਂ ਅਦਬ ਨਾਲ ਟੋਪੀਆਂ ਉਤਾਰੀ ਖੜੋਤੇ। ਟੋਪੀਆਂ ਦੋਹਾਂ ਦੀਆਂ ਅੰਗਰੇਜ਼ੀ ਸਨ। ਸਾਨੂੰ ਆਖਣ ਲਗੇ, 'ਸਾਡੇ ਲਈ ਕੋਈ ਖ਼ਿਦਮਤ ?' ਮੈਂ ਆਖਿਆ,'ਪਹਿਲਾਂ ਆਪਣੇ ਹਸਬੈਂਡ ਦਾ ਹੁਕਮ ਬਜਾ ਲਿਆਵੋ।' ਦੋਈ ਹੱਸ ਕੇ ਕਹਿਣ ਲਗੇ : 'ਸਾਡਾ ਭੀ ਸਚਾ ਹਸਬੈਂਡ ਓਹੋ ਹੈ ਜੋ ਆਪਦਾ ਹੈ ਅਤੇ ਸਾਨੂੰ ਭੀ ਉਸਦੇ ਹੁਕਮ ਦੀ ਜ਼ਿਆਦਾ ਪ੍ਰਵਾਹ ਹੈ। ਅਸੀਂ* ਆਪ ਦਾ ਧਰਮ ਨਹੀਂ ਤੋੜਾਂਗੇ ਅਤੇ ਹੁਣ ਤੁਸੀਂ ਅਸਾਡੇ ਚਾਰਜ ਵਿਚ ਹੋ। ਤੁਹਾਡੇ ਉਪਰ ਇਸ ਕੂੜਾਵੇ ਹਸਬੈਂਡ ਦਾ ਹੁਣ ਜ਼ੋਰ ਨਹੀਂ ਚਲੇਗਾ।' ਅਤੇ ਮੈਡੀਕਲ ਅਫਸਰ ਨੇ ਆਖਿਆ : 'ਤੁਸੀਂ ਫਲ ਫਰੂਟ ਜੋ ਛਕ ਸਕਦੇ ਹੋ ਤੇ ਜਿੰਨੇ ਚਾਹੋ ਛਕੋ; ਮੈਂ ਹੁਣੇ ਹੁਕਮ ਜਾਰੀ ਕਰ ਦਿੰਦਾ ਹਾਂ। ਅੱਜ ਤੋਂ ਤੁਹਾਨੂੰ ਮੇਰੇ ਹੁਕਮ ਨਾਲ ਫਰੂਟ ਮਿਲਣਗੇ। ਤੁਸੀਂ ਹੁਣ ਮੇਰੇ ਪ੍ਰਾਹੁਣੇ ਹੋ। ਹੁਣ ਦੇਖੋ ਮੈਂ ਤੁਹਾਡੇ ਵਾਸਤੇ ਕੀ ਕੁਛ ਕਰਦਾ ਹਾਂ।' ਇਹ ਪਿਛਲੇ ਬਚਨ ਮੈਡੀਕਲ ਅਫਸਰ ਆਖ ਕੇ ਆਪਣੇ ਮਾਤਹਿਤਾਂ ਨੂੰ ਨਾਲ ਲੈ ਕੇ ਚਲਦਾ ਹੋਇਆ।

ਕੋਈ ਘੰਟੇ ਕੁ ਪਿਛੋਂ ਮਰਹਟਾ ਡਾਕਟਰ ਫਲਾਂ ਦੀ ਟੋਕਰੀ ਭਰ ਕੇ ਲਿਆਇਆ ਅਤੇ ਮੇਰੇ ਹਿਸਟਰੀ ਟਿਕਟ ਪਰ ਮੈਡੀਕਲ ਆਫੀਸਰ ਦੇ ਦਸਖਤਾਂ ਹੇਠਾਂ ਫਲ ਮਿਲਣ ਦੀ ਮੰਨਜ਼ੂਰੀ ਦਰਜ ਕਰਵਾ ਲਿਆਇਆ। ਸੋ ਤਿੰਨ ਹਫਤੇ ਪਿਛੋਂ ਕੜਾਕਾ ਟੁੱਟਾ। ਮਰਹਟਾ ਜੀ ਨੇ (ਜਿਸ ਦਾ ਨਾਉਂ ਮੈਂ ਭੁਲ ਗਿਆ) ਮੈਨੂੰ ਦਸਿਆ ਕਿ ਹੁਣੇ ਹੀ ਮੈਡੀਕਲ ਅਫਸਰ ਨੇ ਹਸਪਤਾਲਾਂ ਦੇ ਜਰਨੈਲ (I. G. of Hospitals) ਨੂੰ ਇਕ ਜ਼ਰੂਰੀ ਪੱਤ੍ਰ ਭੇਜਿਆ ਹੈ ਜਿਸ ਵਿਚ ਉਸ ਨੇ ਲਿਖਿਆ ਹੈ ਕਿ 'ਰਣਧੀਰ ਸਿੰਘ ਆਪਣੀ ਧਰਮ ਰਖਸ਼ਾ ਲਈ ਭੁਖ ਹੜਤਾਲ ਕਰ ਰਿਹਾ ਹੈ, ਕੋਈ ਹੁਕਮ ਅਦੂਲੀ ਅਤੇ ਜ਼ਿਦ (obstinacy) ਨਹੀਂ ਕਰ ਰਿਹਾ। ਉਹ ਫਲਾਂ ਉਤੇ ਗੁਜ਼ਾਰਾ ਕਰ ਰਿਹਾ ਸੀ, ਚਾਹੇ ਫਲ ਪੂਰੀ ਗਿਜ਼ਾ ਬਹਮ ਨਹੀਂ ਪੁਚਾ ਸਕਦੇ। ਮੇਰੀ ਰਾਇ ਅਤੇ ਹਦਾਇਤ ਲਏ ਬਿਨਾਂ ਹੀ ਜੇਲ੍ਹਰ ਨੇ ਸੁਪ੍ਰੰਟੈਂਡੈਂਟ ਪਾਸੋਂ ਆਰਡਰ ਕਰਾ ਕੇ ਫਲ ਬੰਦ ਕਰਵਾ ਦਿਤੇ, ਉਹ ਤਿੰਨ ਹਫਤੇ ਮਜਬੂਰਨ ਭੁਖ ਹੜਤਾਲ ਤੇ ਰਿਹਾ। ਮੈਨੂੰ ਸੁਪ੍ਰੰਟੈਂਡੈਂਟ ਨੇ ਫੋਰਸ ਫੀਡ ਲਈ ਹੁਕਮ ਦਿਤਾ ਹੈ। ਮੈਂ ਜਬਰਨ ਉਸ ਦਾ ਧਰਮ ਤੋੜਨਾ ਨਹੀਂ ਚਾਹੁੰਦਾ। ਉਸ ਨੂੰ ਮੈਂ ਹਸਪਤਾਲ ਵਿਚ ਦਾਖਲ ਕਰ ਰਖਿਆ ਹੈ ਅਤੇ ਫਲ ਦੇਣੇ ਸ਼ੁਰੂ ਕਰ ਦਿਤੇ ਹਨ ਜਿਨ੍ਹਾਂ ਨੂੰ ਉਹ ਬਗੈਰ ਜ਼ਿਦ ਤੇ ਇਤਰਾਜ਼ ਦੇ ਛਕ ਰਿਹਾ ਹੈ ਕਿਉਂਕਿ ਐਸਾ ਫਲ

---

*ਇਹ ਸਜਣ ਸੁਪ੍ਰੰਟੈਂਡੈਂਟ ਸੇਤੀ ਬਾਤ ਚੀਤ ਹੋਣ ਵੇਲੇ ਕਿਤੇ ਨਾਲ ਹੀ ਖੜੋਤੇ ਸਨ।

ਖਾਣਾ ਉਸ ਦੇ ਧਰਮ ਦੇ ਉਲਟ ਨਹੀਂ । ਪਰ ਫਲਾਂ ਦੀ ਖ਼ੁਰਾਕ ਦਾਇਮੀ ਤੌਰ ਪਰ ਉਸ ਦੀ ਸਿਹਤ ਕਾਇਮ ਰਖਣ ਲਈ ਸਹਾਈ ਅਤੇ ਲਾਭਦਾਇਕ ਸਾਬਤ ਨਹੀਂ ਹੋ ਸਕਦੀ । ਮੇਰੇ ਖਿਆਲ ਵਿਚ ਉਸਨੂੰ ਆਪਣੇ ਹੱਥੀਂ ਪਰਸ਼ਾਦਾ ਸਜਾਉਣ ਦੀ ਇਜਾਜ਼ਤ ਮਿਲ ਜਾਣੀ ਚਾਹੀਏ; ਇਤਆਦਿਕ' ਸਫਾਰਸ਼ ਲਿਖ ਕੇ ਉਕਤ ਚਿਠੀ ਆਈ. ਜੀ. ਹਸਪਤਾਲਾਂ ਦੇ ਪਾਸ ਭੇਜੀ ਗਈ ਹੈ, ਆਪ ਇਤਮੀਨਾਨ ਰਖੋ ਕਿ ਆਪ ਨੂੰ ਫੋਰਸ ਫੀਡ ਅਸੀਂ ਨਹੀਂ ਕਰਾਂਗੇ । ਇਹ ਮਰਹਟਾ ਡਾਕਟਰ ਏਸ ਕਰ ਕੇ ਭੀ ਦਿਲੀ ਹਮਦਰਦੀ ਕਰਦਾ ਸੀ ਕਿ ਇਸ ਦਾ ਭਾਈ ਭਰਾ ਯਾ ਨਿਕਟੀ ਰਿਸ਼ਤੇਦਾਰ ਮਿਸਟਰ ਪਿੰਗਲੇ ਪਹਿਲੇ ਮੁਕੱਦਮਾ ਸਾਜ਼ਸ਼ ਲਾਹੌਰ ਵਿਚ ਕਰਤਾਰ ਸਿੰਘ ਸਰਾਭਾ ਨਾਲ ਫਾਂਸੀ ਆ ਚੁਕਾ ਸੀ । ਅਜ ਇਸ ਨਾਲ ਬਾਤ ਚੀਤ ਕਰਨ ਤੋਂ ਇਸ ਪ੍ਰਥਾਇ ਸਭ ਪਤਾ ਲਗਾ । ਹਸਪਤਾਲਾਂ ਦੇ ਇਨਸਪੈਕਟਰ ਜਨਰਲ ਨੇ ਤਕੜੀ ਸਫਾਰਸ਼ ਕਰਕੇ ਉਕਤ ਮੈਡੀਕਲ ਅਫਸਰ ਵਾਲੀ ਚਿੱਠੀ ਨੂੰ ਬਿਹਾਰ ਉੜੀਸਾ ਦੇ ਗਵਰਨਰ ਪਾਸ ਭੇਜ ਦਿਤਾ । ਗਵਰਨਰ ਨੇ ਫੌਰਨ ਜੇਲ੍ਹਾਂ ਦੇ ਜਨਰਲ (I. G. of Prisons) ਨੂੰ ਹੱਥੀਂ ਪ੍ਰਸ਼ਾਦਾ ਸਜਾਉਣ ਦੀ ਮਨਜ਼ੂਰੀ ਦਾ ਆਰਡਰ ਭੇਜ ਦਿਤਾ । ਤੀਜੇ ਦਿਨ ਮਨਜ਼ੂਰੀ ਆ ਗਈ । ਮਿ: ਹਸਬੈਂਡ ਅਤੇ ਜੇਲ੍ਹਰ ਵਧਾਵਾ ਰਾਮ ਢਿੱਲੇ ਹੋ ਗਏ । ਓਧਰ ਸਾਰੇ ਸਜਣ ਸਿਰਾਂ ਧੜਾਂ ਦੇ ਦਾਈਏ ਲਾਈ ਬੈਠੇ ਸਨ ਅਤੇ ਵੰਗਾਰ-ਵੰਗਾਰ ਸੁਪ੍ਰਿੰਟੈਂਡੈਂਟ ਨੂੰ ਕਹਿ ਰਹੇ ਸਨ ਕਿ ਛੇਤੀ ਭਾਈ ਰਣਧੀਰ ਸਿੰਘ ਨੂੰ ਸਾਡੇ ਕੋਲ ਲੈ ਆਓ ਨਹੀਂ ਤਾਂ ਕੋਈ ਹਾਦਸਾ ਕਰ ਦਿਖਾਵਾਂਗੇ । ਮਿ: ਹਸਬੈਂਡ ਆਪ ਬੜਾ ਘਾਬਰਿਆ ਹੋਇਆ ਸੀ । ਗਵਰਨਰ ਦੀ ਮਨਜ਼ੂਰੀ ਆਉਣ ਪਰ ਭੱਜਾ ਭੱਜਾ ਮੇਰੇ ਪਾਸ ਆਇਆ ਅਤੇ ਵਡਿਆਈ ਦਾ ਸਿਹਰਾ (credit) ਆਪ ਲੈਣ ਵਾਸਤੇ ਮੈਨੂੰ ਆਖਣ ਲਗਾ 'ਚਲੋ ਰਣਧੀਰ ਸਿੰਘ ਆਪਣੇ ਭਾਈਓਂ ਮੇਂ, ਆਪਣਾ ਪ੍ਰਸ਼ਾਦਾ ਸਜਾਓ, ਹਮ ਨੇ ਮਨਜ਼ੂਰੀ ਦੇ ਦੀਆ ਹੈ ।'

**ਮੈਂ ਆਖਿਆ—** 'ਮਿਥਿਆ ਕਿਉਂ ਪਏ ਬੋਲਦੇ ਹੋ । ਮਨਜ਼ੂਰੀ ਤਾਂ ਉਪਰੋਂ ਧੁਰ ਗਵਰਨਰ ਕੋਲੋਂ ਚੜ੍ਹੀ ਹੈ । ਤੁਸੀਂ ਐਵੇਂ ਵਡਿਆਈ ਦਾ ਟਿਕਾ ਲੈਣਾ ਚਾਹੁੰਦੇ ਹੋ ।'

**ਮਿ: ਹਸਬੈਂਡ—**ਸਚ ਬਟਾਓ ਟੁਮ ਕੋ ਕਿਸ ਨੇ ਬਟਾਇਆ ਕਿ ਗਵਰਨਰ ਨੇ ਮਨਜ਼ੂਰੀ ਦੀ ਹੈ । ਮਾਲੂਮ ਹੋਟਾ ਹੈ ਕਿ ਟੁਮ ਕੋ ਗੈਬ ਕੀ ਖਬਰ ਹੋ ਜਾਟੀ ਹੈ ।

**ਮੈਂ ਆਖਿਆ—**ਜੇ ਤੁਹਾਨੂੰ ਇਹ ਯਕੀਨ ਹੈ ਤਾਂ ਤੁਸੀਂ ਮੈਥੋਂ ਕਿਉਂ ਪੁਛਦੇ ਹੋ ਕਿ ਟੁਮ ਕੋ ਕਿਸ ਨੇ ਬਤਾਇਆ ਹੈ ?

ਖੈਰ ਫਾਲਤੂ ਫੁਰੂਆਤ ਵਿਚ ਕਾਹਨੂੰ ਪੈਣਾ ਹੈ। ਪੱਕਾ ਰਾਸ਼ਣ ਸੁੱਕਾ ਦੇਣ ਦਾ ਹੁਕਮ ਮੇਰੇ ਹਿਸਟਰੀ ਟਿਕਟ ਤੇ ਲਿਖ ਦਿਤਾ ਗਿਆ।

ਪਰ ਜੇਲ੍ਹਰ ਨੇ ਭਾਂਡੇ ਮੈਨੂੰ ਸਭ ਪਿੱਤਲ ਆਦਿਕ ਦੇ ਦਿਤੇ। ਮੈਂ ਵਾਪਸ ਕਰ ਦਿਤੇ। ਅਤੇ ਉਹਨਾਂ ਦੇ ਥਾਉਂ ਸਰਬ ਲੋਹ ਦੇ ਬਰਤਨ ਤਲਬ ਕੀਤੇ। ਜੇਲ੍ਹਰ ਨੇ ਫੇਰ ਮਿ: ਹਸਬੈਂਡ ਨੂੰ ਚੇਹ ਚਾੜ੍ਹ ਦਿਤਾ। ਪਨਾਲਾ ਫੇਰ ਥਾਂ ਦਾ ਥਾਂ ਹੀ ਰਿਹਾ। ਕੜਾਕੇ ਦਾ ਮੋਰਚਾ ਫੇਰ ਲੱਗੇ ਦਾ ਲੱਗਾ। ਲਾਲ ਸਿਆਹੀ ਨਾਲ ਮੇਰੇ ਟਿਕਟ ਉਤੇ ਮੇਰੀ ਬਾਬਤ ਹੁਕਮ ਅਦੂਲੀ ਅਤੇ ਅੜਬਾਈ (obstinacy) ਦਾ ਫਤਵਾ ਦੇ ਦਿਤਾ, ਪਰ ਤੀਜੇ ਦਿਨ ਸਾਡੇ ਸਾਥੀਆਂ ਤੋਂ ਪੁਛ ਗਿਛ ਕਰਕੇ ਉਸ ਨੂੰ ਤਸੱਲੀ ਆਈ ਕਿ ਮੈਂ ਮੁੱਢ ਤੋਂ ਹੀ ਸਰਬਲੋਹ ਦੇ ਬਰਤਨਾਂ ਵਿਚ ਪ੍ਰਸ਼ਾਦ ਛਕਣ ਅਤੇ ਸਜਾਉਣ ਦੀ ਧਾਰਨਾਂ ਧਾਰੀ ਹੋਈ ਹੈ। ਮਨਬਾਂਛਤ ਸਰਬਲੋਹੀ ਬਰਤਨ ਬਣਵਾ ਕੇ ਦਿਤੇ। ਅਤੇ ਉਸ ਦਿਨ ਤੋਂ ਸਰਬ ਲੋਹੀ ਬਿਬੇਕ ਪ੍ਰਸ਼ਦਾ ਆਪਣੇ ਹੱਥੀਂ ਤਿਆਰ ਹੋਣ ਲਗ ਗਿਆ। ਕੋਠੀ ਦੇ ਮੂਹਰੇ ਵੇਹੜੇ ਵਿਚ ਹੀ ਲੰਗਰ ਸਜਿਆ ਕਰੇ। ਸਰਬ ਲੋਹੀ ਅੰਗੀਠੀ ਭੀ ਦਿੱਤੀ ਗਈ ਤੇ ਇਕ ਚੁੱਲ੍ਹਾ ਭੀ ਅਲੱਗ ਬਣਾਇਆ ਗਿਆ। ਪ੍ਰਸ਼ਾਦਾ ਸਜਾਉਣ ਸਮੇਂ ਇਕ ਸਿਪਾਹੀ ਅਤੇ ਇਕ ਜਮਾਂਦਾਰ ਦੀ ਸਪੈਸ਼ਲ ਡਿਊਟੀ ਨਿਗਰਾਨੀ ਰਖਣ ਲਈ ਲਗਾਈ ਗਈ। ਇਸ ਬਿਧ ਪ੍ਰਸ਼ਾਦਾ ਆਪਣੇ ਹੱਥੀਂ ਸਜਾਉਣ ਦਾ ਮੋਰਚਾ ਫਤਹ ਹੋ ਗਿਆ।

## ਸਿਪਾਹੀਆਂ ਦਾ ਸਿੱਖੀ ਨਾਲ ਪ੍ਰੇਮ ਹੋਣਾ

ਏਤਨੇ ਤਨਕ ਜੇਹੇ ਸਮੇਂ ਅੰਦਰ ਹੀ ਬਹੁਤ ਸਾਰੇ ਬਿਹਾਰੀ ਸਿਪਾਹੀ ਅਤੇ ਸਰਕਾਰੀ ਅਮਲੇ ਵਾਲੇ ਜੇਲ੍ਹ ਚਾਕਰ ਖਾਲਸੇ ਦੀ ਖਾਸੀ ਹਮਦਰਦੀ ਕਰਨ ਲਗ ਪਏ। ਕਈ ਖਾਸ ਖਾਸ ਸੱਜਣ ਤਾਂ ਗੁਰਬਾਣੀ ਦੀਆਂ ਧੁੰਨੀਆਂ ਸੁਣ ਸੁਣ ਗੁਰਸਿੱਖੀ ਦੇ ਸਚੇ ਆਸ਼ਕ ਹੋ ਖੜੋਤੇ, ਕਈ ਸਿਪਾਹੀਆਂ ਨੇ ਕੇਸ ਰਖ ਲਏ ਅਤੇ ਕਈਆਂ ਨੇ ਧੂਮਰ ਪਾਨ (ਤਮਾਕੂ ਪੀਣਾ) ਤਿਆਗ ਦਿਤਾ।

ਇਹ ਸਭ ਕੁਛ ਬਿਨਾਂ ਉਪਦੇਸ਼ ਦੇ ਹੀ ਹੋਇਆ। ਖਾਲਸਾ ਜੀ ਦੀ ਰਹਿਣੀ ਬਹਿਣੀ ਅਤੇ ਕਰਨੀ ਪੇਖ ਪੇਖ ਹੀ ਉਨ੍ਹਾਂ ਨੂੰ ਗੁਰਸਿਖੀ ਰਹਿਤ ਬਹਿਤ ਦੀ ਰੀਝ ਆ ਗਈ। ਸਭ ਤੋਂ ਸਰੇਸ਼ਟ ਮੂਰਤੀ ਇਕ ਰਾਧਾ ਸਿੰਘ ਨਾਮੇ ਸਿਪਾਹੀ ਦੀ ਉਜਾਗਰ ਹੋਈ। ਇਸ ਰਾਧਾ ਸਿੰਘ ਦਾ ਪਹਿਲਾਂ ਹੀ ਸਾਧੂ ਸੁਭਾਉ ਸੀ। ਪਹਿਰਿਆਂ ਸਮੇਂ ਸੁਖਮਨੀ ਸਾਹਿਬ ਆਦਿਕ ਬਾਣੀਆਂ

**ਸਿਪਾਹੀ ਰਾਧਾ ਸਿੰਘ**

ਦਾ ਪਾਠ ਸੁਣ ਸੁਣ ਮਾਨੋ ਇਹ ਸੱਜਣ ਪਾਰਸ ਪਰਸ ਕੇ ਕੰਚਨ ਹੋਣ ਲਗ ਪਿਆ। ਪਹਿਰੇ ਤੇ ਹੰਦਾ ਹੋਇਆ ਤਿੰਨ ਤਿੰਨ ਘੰਟੇ ਇਕੋ ਆਸਣ ਬੈਠਾ

ਪਾਠ ਸੁਣਦਾ ਰਹਿੰਦਾ । ਇਸ ਪਰੇਮੀ ਦੀ ਪਰੇਮ ਕਥਾ ਦਾ ਇਕ ਵਖਰਾ ਪੁਸਤਕ ਤਿਆਰ ਹੋ ਸਕਦਾ ਹੈ। ਪੂਰਬ ਜਨਮ ਦਾ ਵਿਛੜਿਆ ਵੀਰ ਸੀ। ਕੇਵਲ ਏਥੇ ਹੀ ਆਣ ਕੇ ਮਿਲਣਾ ਸੀ। ਏਹ ਤਾਂ ਆਖੇ ਕਿ ਅਸਾਡੀ ਹੀ ਕਲਿਆਣ ਖਾਤਰ ਤੁਸੀਂ ਏਥੇ ਹਜ਼ਾਰੀ ਬਾਗ ਚਲ ਕੇ ਆਏ ਹੋ। ਘੰਟਿਆਂ ਬੱਧੀ ਮੇਰੇ ਕੋਲ ਆ ਕੇ ਪਰੇਮ ਬਿਲਾਸ ਕਰਿਆ ਸੁਣਿਆ ਕਰੇ। ਇਸ ਦੀ ਆਤਮ ਬਿਰਤੀ ਨੂੰ ਨਿਹਾਰ ਕੇ ਸਭੇ ਲੋਕ ਕੀ ਜੇਲ੍ਹ ਕਰਮਚਾਰੀ, ਕੀ ਜੇਲ੍ਹ ਕੈਦੀ ਭੀ ਇਸ ਨੂੰ ਸਾਧੂ ਰਾਧਾ ਸਿੰਘ ਕਹਿ ਕੇ ਪੁਕਾਰਨ ਲਗ ਪਏ। ਇਹ ਪਹਿਲਾਂ ਹੀ ਜ਼ਾਤ ਦਾ ਛੱਤਰੀ ਸੀ, ਹੁਣ ਸੱਚਾ ਛੱਤਰੀ ਬਣਨ ਲਈ ਨਿਤਰ ਪਿਆ। ਸਾਰੇ ਪਰਵਾਰ ਨੂੰ ਭੀ ਇਸ ਨੇ ਖਾਲਸਾ ਸਜਣ ਲਈ ਤਿਆਰ ਬਰ ਤਿਆਰ ਕਰ ਲਿਆ। ਇਸ ਦੇ ਕਈ ਭਾਈ ਭਤੀਜੇ ਜੇਲ੍ਹ ਪੁਲਿਸ ਵਿਚ ਜੋ ਸਿਪਾਹੀ ਸਨ ਸੋ ਭੀ ਸਨੇ ਸਨੇ ਕੇਸਾ ਧਾਰੀ ਹੋ ਗਏ। ਕਈਆਂ ਨੇ ਬਾਣੀਆਂ ਕੰਠ ਕਰ ਲਈਆਂ। ਗੱਲ ਕੀ ਇਸ ਬਿਧ ਸਤਿਸੰਗ ਦਾ ਸੋਹਣਾ ਚਰਚਾ ਪਰਚਾ ਬਣਿਆ ਰਿਹਾ। ਅਤੇ ਕੁਛ ਸਮਾਂ ਖਾਸੀ ਅਮਨ ਚੈਨ ਨਾਲ ਲੰਘਿਆ। ਕੋਠੀਆਂ ਦੇ ਅੰਦਰ ਬੈਠਿਆਂ ਹੀ ਵਿਹਾਉਂਦੀ ਰਹੀ। ਬਾਹਰ ਤਾਂ ਟਹਿਲਣ ਲਈ ਭੀ ਕੋਈ ਨਹੀਂ ਸੀ ਨਿਕਲਣ ਦਿੰਦਾ।

੧੯੨੦ ਤਾਈਂ ਅਸੀਂ ਕੋਠੀਆਂ ਦੀ ਚਾਰ ਦੀਵਾਰੀ ਅੰਦਰ ਹੀ ਤੜੇ ਤੜਾਏ ਰਹਿੰਦੇ ਰਹੇ। ਜੋ ਬੇੜੀਆਂ ਜੇਲ੍ਹ ਤੋੜਨ ਤੋਂ ਪਿਛੋਂ ਫੇਰ ਲਗ ਗਈਆਂ ਸਨ ਪੈਰਾਂ ਦਾ ਗਹਿਣਾ ਹੀ ਬਣ ਗਈਆਂ। ਨਾ ਕੋਈ ਉਤਾਰੇ ਨਾ ਅਸੀਂ ਹੀ ਉਤਰਵਾਈਏ। ਭਲਾ ਗਹਿਣਿਆਂ ਨੂੰ ਕੌਣ ਉਤਰਵਾਏ ?

## ੧੨ ਨਵੇਂ ਸੱਜਣਾਂ ਦਾ ਹਜ਼ਾਰੀ ਬਾਗ ਆਉਣਾ*

ਅਸਾਨੂੰ ਹਜ਼ਾਰੀ ਬਾਗ ਆਇਆਂ ਨੂੰ ਛੇ ਕੁ ਮਹੀਨੇ ਹੀ ਹੋਏ ਸਨ ਕਿ ਤੀਜੇ ਚੌਥੇ ਮੁਕੱਦਮਾ ਸਾਜ਼ਸ਼ ਲਾਹੌਰ ਵਾਲੇ ਬਾਰਾਂ ਸਜਣ ਭੀ ਜਨਵਰੀ ੧੯੧੮

---

*ਏਨ੍ਹਾਂ ਬਾਰਾਂ ਸਜਣਾਂ ਦੇ ਨਾਮ ਏਹ ਹਨ—

ਭਾ: ਹਰੀ ਸਿੰਘ ਪਿੰਡ ਠੋਬਾ ਚੋਟੀਆਂ ਜ਼ਿਲਾ ਫੀਰੋਜ਼ਪੁਰ।

ਭਾ:ਹਰਨਾਮ ਸਿੰਘ ਮੁਸਾਫਰ ਕਾਮਾਗਾਟਾ ਮਾਰੂ ਜਹਾਜ਼ ਪਿੰਡ ਗੁਜਰਵਾਲ੍ਹਜ਼ਿਲਾ ਲੁਧਆਣਾ

ਭਾ: ਕਰਤਾਰ ਸਿੰਘ ਪਿੰਡ ਨਵਾਂ ਚੰਦ ਜ਼ਿਲਾ ਫੀਰੋਜ਼ਪੁਰ।

ਭਾ: ਕੇਹਰ ਸਿੰਘ ਪਿੰਡ ਸਾਨ੍ਹੇਵਾਲ ਜ਼ਿਲਾ ਲੁਧਿਆਣਾ।

ਭਾ: ਕਾਹਲਾ ਸਿੰਘ ਅੰਮ੍ਰਿਤਸਰ।

ਪੰਡਿਤ ਪਿਆਰੇ ਲਾਲ ਲਾਹੌਰ।

ਭਾ: ਬਤਨ ਸਿੰਘ ਪਿੰਡ ਕਾਹਰੀ ਜ਼ਿਲਾ ਹੁਸ਼ਿਆਰਪੁਰ।

ਭਾ: ਬਲਵੰਤ ਸਿੰਘ ਪਿੰਡ ਸਠਿਆਲਾ ਜ਼ਿਲਾ ਅੰਮ੍ਰਿਤਸਰ।

ਭਾ: ਬਘੇਲ ਸਿੰਘ ਪਿੰਡ ਬੂੜ ਚੰਦ ਜ਼ਿਲਾ ਅੰਮ੍ਰਿਤਸਰ।

—ਚਲਦਾ

ਨੂੰ ਏਥੇ ਹੀ ਲਿਆਂਦੇ ਗਏ । ਸਾਰੇ ਅਸੀਂ ਪੰਤਾਲੀ ਸੱਜਣ ਸਾਥੀਅੜੇ ਹੋ ਗਏ । ਪਰੰਤੂ ਇਨ੍ਹਾਂ ਨਵਲ ਆਗਮਨੀ ਨਵੇਂ ਸੱਜਣਾਂ ਨੂੰ ਸਾਥੋਂ ਵਖਰੇ ਸੈਲ ਬਲਾਕਾਂ ਵਿਚ ਰਖਿਆ ਗਿਆ ਜਿਸ ਵਿਚ ਬਾਰਾਂ ਤੇਰਾਂ ਹੀ ਕੋਠੀਆਂ ਸਨ । ਇਹ ਬਲਾਕ ਭੀ ਅਸਾਡੇ ਬਲਾਕ ਦੇ ਪਿਛਵਾੜੇ ਜੇਹੇ ਆਵਾਜ਼ ਮਾਰ ਫਾਸਲੇ ਤੋਂ ਨੇੜੇ ਹੀ ਸੀ। ਦੋਹਾਂ ਬਲਾਕਾਂ ਵਿਚੋਂ ਪ੍ਰਸਪਰ ਆਵਾਜ਼ ਮਾਰ ਕੇ ਗਲ ਬਾਤ ਸੁਖੈਨ ਹੀ ਹੋ ਸਕਦੀ ਸੀ । ਨਵੇਂ ਆਏ ਸੱਜਣਾਂ ਨੂੰ ਤਾਂ ਅਨਿਕ ਪ੍ਰਕਾਰ ਦੇ ਭਉ ਭੁਲੇਖੇ ਦੇ ਕੇ ਅਸਾਡੇ ਨਾਲ ਗਲ ਬਾਤ ਕਰਨ ਤੇ ਹੋੜ ਹਟਕੋੜ ਦਿਤਾ । ਪਰ ਸਾਨੂੰ ਹੰਢਿਆਂ ਹੋਇਆਂ ਨੂੰ ਕੌਣ ਹੋੜੇ ? ਅਸੀਂ ਇਨ੍ਹਾਂ ਦੇ ਹਥ-ਕੰਡਿਆਂ ਦੇ ਜਾਣੂ । ਪਰੰਤੂ ਨਵਲ ਅਜਾਣ ਜਨ ਉਨ੍ਹਾਂ ਦੇ ਝਾਂਸੇ ਹੇਠ ਆ ਗਏ । ਅਸੀਂ ਤਾਂ ਨਵੇਂ ਸੱਜਣ ਆਇਆਂ ਦੀ ਸੋਇ ਸੁਣਕੇ :

"ਹਮ ਘਰਿ ਸਾਜਨ ਆਏ ॥"*

ਸ਼ਬਦ ਦੀ ਕੀਰਤਨ ਧੁਨੀ ਗੁੰਜਾਇ ਦਿਤੀ ਪਰ ਦੂਜੇ ਪਾਸੇ ਮੱਨੋ ਪਈ ਹੋਈ, ਅਸਾਡੇ ਚਾਉ ਉਤਸ਼ਾਹ ਦੀ ਦਾਦ ਹੀ ਨ ਮਿਲੀ । ਅਸੀਂ ਸ਼ਬਦ ਦਾ ਭੋਗ ਪਾਇ ਕੇ ਲੱਗੇ ਫਤਹ ਗਜਾਉਣ ਅਤੇ ਅਨਿਕ ਪ੍ਰਕਾਰੀ ਪਰੇਮ ਬੈਣਾਂ ਸੇਤੀ ਬੁਲਾਉਣ ਪਰ ਓਧਰੋਂ ਚੂੰ ਨਾ ਚਿਰਾਂ । ਕੋਈ ਕੁਸਕੇ ਹੀ ਨਾ, ਬੜੀ ਕਸੂਤੀ ਛਟ ਪਈ । ਅਸੀਂ ਲੱਗੇ ਵਖੋ ਵਖ ਨਾਉਂ ਲੈ ਕੇ ਬੁਲਾਉਣ; ਜਿਨ੍ਹਾਂ ਦੇ ਅਸਲੀ ਨਾਉਂ ਜਾਣਦੇ ਸਾਂ ਉਨ੍ਹਾਂ ਵਿਚੋਂ ਕੋਈ ਨਾ ਬੋਲਿਆ । ਓੜਕ ਇਕ ਬੂੜ ਸਿੰਘ ਨਾਮੇ ਨਵਲ ਸੱਜਣ ਜੀ ਕਰਾਰਾ ਕਰਕੇ ਬੋਲਿਆ । ਅਤੇ ਉਸ ਦੀ ਬੁਝਾਰਤ ਤੋਂ ਪਤਾ ਲਗਿਆ ਕਿ ਓਨ੍ਹਾਂ ਨੂੰ ਸਾਡੇ ਨਾਲ ਬੋਲਣ ਦੀ ਸਖਤ ਮਨਾਹੀ ਹੈ ਅਤੇ ਉਨ੍ਹਾਂ ਨੂੰ ਲਾਰਾ ਲਾਇਆ ਗਿਆ ਹੈ ਕਿ ਥੋਨੂੰ ਛੇਤੀ ਕੋਠੀਓਂ ਬਾਹਰ ਕਢਿਆ ਜਾਊ । ਬਸ਼ਰਤੇ ਕਿ ਤੁਸੀਂ ਪਹਿਲੇ ਸਾਥੀਆਂ ਨਾਲ ਕੋਈ ਬੋਲ ਚਾਲ ਨ ਰਖੋ । ਅਸੀਂ ਉਨ੍ਹਾਂ ਨੂੰ ਜੇਲ੍ਹ ਕਰਮਚਾਰੀਆਂ ਦੀਆਂ ਸਾਰੀਆਂ ਹਥ ਫੇਰੀਆਂ ਤੋਂ ਗਿਆਤ ਕਰਾ ਦਿਤਾ । ਉਹ ਬੋਲਣ ਚਾਹੇ ਨਾ ਬੋਲਣ ਪਰ ਸਾਡਾ ਮੰਤਰ ਫੁਰ ਗਿਆ । ਜੇਲ੍ਹ ਵਾਲਿਆਂ ਨੂੰ ਭੀ ਏਸ ਗੱਲ ਦੀ ਕਣਸੋ ਲਗ ਗਈ । ਦਿਨ ਚੜ੍ਹਦੇ ਹੀ ਮੈਨੂੰ ਅਤੇ ਭਾਈ ਹੀਰਾ ਸਿੰਘ ਚਰੜ ਹੋਰਾਂ ਨੂੰ ਉਸ ਬਲਾਕ ਵਿਚੋਂ ਕੱਢ ਕੇ ਬੰਗਾਲੀਆਂ ਨਮਿਤ ਰਖੇ ਇਕ ਖਾਲੀ ਸਪੈਸ਼ਲ ਸੈਲ ਬਲਾਕ ਵਿਚ ਲੈ ਗਏ । ਸਾਨੂੰ ਦੋਹਾਂ ਨੂੰ ਹੀ ਉਨ੍ਹਾਂ ਫਿਟੜੀਆਂ ਦੇ ਫੇਟ ਸਮਝਿਆ ਸੀ ।

---

ਭਾ: ਬੂੜ ਸਿੰਘ "ਖੁਸ਼ਦਿਲ" ਲਾਹੌਰ ।
ਭਾ: ਮੁਨਸ਼ਾ ਸਿੰਘ 'ਦੁਖੀ' ਪਿੰਡ ਜੰਡਿਆਲਾ ਜ਼ਿਲਾ ਜਾਲੰਧਰ ।
ਲਾਲਾ ਲਾਲ ਚੰਦ 'ਫਲਕ' ਲਾਹੌਰ ।
* ਰਾਗ ਸੂਹੀ ਮ: ੧; ੭੬੪

੧੪

# ਸੋਨਾ ਬਣਾਉਣ ਦੀ ਅਜੀਬ ਕਥਾ

## ਭਾਈ ਹੀਰਾ ਸਿੰਘ ਚਰੜ ਨਾਲ ਨਾਮ ਸਬੰਧੀ ਗਲਬਾਤ

ਅਸੀਂ ਉਥੇ ਜਾ ਕੇ ਹੋਰ ਭੀ ਅਨੰਦ ਹੋਏ। ਕਈ ਬਿਘਿਆਂ ਦਾ ਖੁਲ੍ਹਾ ਹਾਤਾ। ਚਾਰਦੀਵਾਰੀ ਵੇਹੜੇ ਵਾਗਲੇ ਤੋਂ ਰਹਿਤ ਖੁਲ੍ਹੇ ਬਰਾਂਡੇ ਵਾਲੀਆਂ ਤੀਹ ਚਾਲੀ ਕੋਠੀਆਂ। ਪ੍ਰਸ਼ਾਦਾ ਸਜਾਉਣ ਲਈ ਬਾਹਰਵਾਰ ਲੰਗਰ ਅਸਥਾਨ ਬਰਾਮਦੇ ਵਿਚ ਹੀ । ਹੋਰ ਸਭ ਕੋਠੀਆਂ ਖ਼ਾਲੀ। ਏਵਡ ਗੁੰਜਾਨ ਗੁਫਾ ਉਦਿਆਨੀ ਹਾਤੇ ਵਿਚ ਅਸੀਂ ਦੋਨੋਂ ਹੀ ਗੂੰਜੀਏ ਗੱਜੀਏ। ਕੀਰਤਨ ਕਥਾ-ਵਾਰਤਾਲਾਪ ਦੇ ਪ੍ਰਸਪਰ ਲਾਹੇ ਲਈਏ ਲਵਾਈਏ। ਭਾਈ ਹੀਰਾ ਸਿੰਘ ਜੀ* ਬੜੇ ਪੁਰਤਾਨ ਪਰਉਪਕਾਰੀ ਸਜਨ ਸਨ, ਏਨ੍ਹਾਂ ਨੇ ਦੇਸ਼ ਭਗਤੀ ਨਮਿਤ ਪਰਉਪਕਾਰ ਕਰੇਂਦਿਆਂ ਬੜੀਆਂ ਬੜੀਆਂ ਬਿਕ੍ਰਾਲ ਮੁਸੀਬਤਾਂ ਝੱਲੀਆਂ ਸਨ। ਐਥੇ ਤਾਈਂ ਕਿ ਏਨ੍ਹਾਂ ਦਾ ਸਰੀਰ ਅਤਿਅੰਤ ਹੀ ਖੀਨ ਖੁਰੀਨ ਅਤੇ ਜਰੀਨ ਜਜਰੀਨ ਹੋ ਚੁਕਾ ਸੀ। ਕਈ ਲੱਖਾਂ ਦੀ ਜਾਇਦਾਦ ਏਹਨਾਂ ਦੀ ਖਸਤਾ ਖ਼ਰਾਬ ਹੋ ਚੁਕੀ ਸੀ। ਫੇਰ ਭੀ ਅੱਜ ਲੱਖਾਂ ਦੇ ਮਾਲਕ ਸਨ, ਪਰ ਇਨ੍ਹਾਂ ਦੀ ਸਿਹਤ ਬਿਲਕੁਲ ਰਹਿ ਚੁਕੀ ਹੋਈ ਸੀ। ਜਗ ਜੀਵਨ ਦੀ ਆਸ ਉਕੀ ਹੀ ਮਿਟ ਗਈ ਹੋਈ ਸੀ। ਏਨ੍ਹਾਂ ਦੀ ਬਹੁਤ ਚਿਰਾਂ ਦੀ ਤੀਬਰ ਲੋਚਾ ਸੀ ਕਿ ਕੋਈ ਇਕਾਂਤ ਸਮਾਂ ਮਿਲੇ ਤਾਂ ਜਿਗਰ ਦੀਆਂ ਘੁੰਡੀਆਂ ਮੇਰੇ ਕੋਲ ਖੋਹਲਣ। ਸੋ ਇਹ ਅਵਸਰ ਉਨ੍ਹਾਂ ਦੀ ਸੁਹਿਰਦ ਸ਼ਰਧਾ ਭਾਵਨੀ ਕਰ ਕੇ

---

*ਭਾਈ ਹੀਰਾ ਸਿੰਘ ਚਰੜ ਨੂੰ ਦੂਜੇ ਮੁਕੱਦਮਾ ਸਾਜ਼ਸ਼ ਲਾਹੌਰ ਵਿਚ ਪਹਿਲਾਂ ਫਾਂਸੀ ਦੀ ਸਜ਼ਾ ਹੋਈ ਸੀ ਜੋ ਉਮਰ ਕੈਦ ਵਿਚ ਬਦਲ ਗਈ ਸੀ। ਆਪ ੬ ਫ਼ਰਵਰੀ ੧੯੨੯ ਨੂੰ ਬੀਮਾਰੀ ਦੇ ਕਾਰਣ ਬਲਗਾਮ ਸ਼ਹਿਰ ਹਾਤਾ ਮਦਰਾਸ ਦੇ ਸਿਵਲ ਹਸਪਤਾਲ ਵਿਚ ਚਲਾਣਾ ਕਰ ਗਏ। ਸਖ਼ਤ ਲਾਚਾਰ ਹੋਣ ਪਰ ਆਪ ਨੂੰ ਜੇਲ੍ਹ ਤੋਂ ਹਸਪਤਾਲ ਭੇਜਿਆ ਗਿਆ ਸੀ। ਆਪ ਦਾ ਸਸਕਾਰ ਉਥੇ ਪੰਜਵੇਂ ਰਸਾਲੇ ਦੇ ਗੁਜਰਵਾਲ ਦੇ ਫ਼ੌਜੀ ਸਿੰਘਾਂ ਨੇ ਕੀਤਾ ਸੀ।

ਹੀ ਆਣ ਪ੍ਰਾਪਤ ਹੋਇਆ। ਕੋਲੋ ਕੋਲੀ ਹੀ ਅਸਾਡੀਆਂ ਕੋਠੀਆਂ ਸਨ। ਇਕ ਰਾਤ ਅਵਸਰ ਪਾ ਕੇ ਜਦ ਏਨ੍ਹਾਂ ਮੈਨੂੰ ਸ਼ਬਦ (ਨਾਮ ਅਭਿਆਸ) ਧੁਨੀ ਵਿਚ ਮਸਤ ਬੈਠੇ ਪ੍ਰਤੀਤ ਕੀਤਾ ਤਾਂ ਇਨ੍ਹਾਂ ਆਪਣੇ ਪ੍ਰਮਾਰਥ ਪੰਥ ਵੈਰਾਗ ਦੀ ਕਥਾ ਛੇੜੀ ਅਤੇ ਵੈਰਾਗ ਪੂਰਨ ਨੀਰ ਉਤਕੰਠ ਹੋ ਕੇ ਝੀਣੇ ਵੈਣ ਕਹਿਣ ਲਗੇ ਕਿ 'ਮੈਨੂੰ ਚਿਰਕਾਲ (ਵਰ੍ਹਿਆਂ ਬੱਧੀ) ਬਤੀਤ ਹੋ ਗਏ ਭਜਨ ਅਭਿਆਸ ਕਰਦਿਆਂ, ਪਰ ਮੈਂ ਕੋਰੇ ਦਾ ਕੋਰਾ ਹੀ ਰਿਹਾ ਹਾਂ। ਹੁਣ ਜੀਵਨੇ ਦਾ ਸਾਹਸ ਭੀ ਬਾਕੀ ਨਹੀਂ।'

**ਸੋਹੰ ਦਾ ਜਾਪ ਤੇ ਗੁਰਮਤ ਨਾਮ ਦਾ ਜਾਪ**

ਦਾਸ ਨੇ ਉਨ੍ਹਾਂ ਪ੍ਰਤੀ ਪ੍ਰੇਮ ਦ੍ਰਵੀ ਹੋ ਕੇ ਆਖਿਆ ਕਿ 'ਵੀਰ ਜੀ! ਤੁਸੀਂ ਕਸੂਤੇ ਵਹਿਣ ਪਏ ਜਾਪਦੇ ਹੋ। ਜਿਸ ਨੂੰ ਤੁਸੀਂ ਭਜਨ ਅਭਿਆਸ ਆਖਦੇ ਹੋ ਉਹ ਤਾਂ ਭਜਨ ਹੀ ਨਹੀਂ ਅਤੇ ਗੁਰਮਤਿ ਨਾਮ ਅਭਿਆਸ ਭਗਤੀ ਤੋਂ ਕੋਸੋਂ ਦੂਰ ਬਲਕਿ ਐਨ ਉਲਟ ਹੈ। ਤੁਸੀਂ 'ਸੋਹੰ' ਦਾ ਅਭਿਆਸ ਕਰਦੇ ਹੋ ਸੋ ਇਸ ਨਾਲ ਤਾਂ ਹੰਗਤਾ ਹੀ ਵਧਣੀ ਸੀ।' ਵੀਰ ਹੀਰਾ ਸਿੰਘ ਜੀ ਇਹ ਸੁਣਕੇ ਠਠੰਬਰ ਗਏ ਅਤੇ ਹੈਰਤ ਵਿਚ ਆ ਕੇ ਆਖਣ ਲਗੇ ਕਿ 'ਭਾਈ ਸਾਹਿਬ ਜੀ! ਤੁਹਾਨੂੰ ਕਿਵੇਂ ਪਤਾ ਲਗਿਆ ਕਿ ਮੈਂ 'ਸੋਹੰ' ਦਾ ਅਭਿਆਸ ਕਰਦਾ ਹਾਂ। ਮੈਂ ਤਾਂ ਅੱਜ ਤਾਈਂ ਕਿਸੇ ਨੂੰ ਜਤਾਇਆ ਹੀ ਨਹੀਂ ਅਤੇ ਪਤਾ ਹੀ ਨਹੀਂ ਲਗਣ ਦਿਤਾ ਕਿ ਕਦੋਂ ਦਾ ਮੈਂ 'ਸੋਹੰ' ਦਾ ਅਭਿਆਸੀ ਹਾਂ। ਤੁਸੀਂ ਕਿਸ ਬਿਧ ਜਾਣਿਆ?' ਤਾਂ ਮੈਂ ਆਖਿਆ, 'ਇਹ ਗੁਰਮਤਿ ਨਾਮ ਅਭਿਆਸ ਕਲਾ ਦੀ ਬਰਕਤ ਹੈ ਜਿਸ ਪ੍ਰਤਾਪ ਕਰ ਸੁਖੈਨ ਹੀ ਆਪ ਦੀ ਅੰਤਰ ਬਿਰਤੀ ਬੁਝੀ ਗਈ। ਗੁਰਮਤਿ ਨਾਮ ਅਭਿਆਸੀਆਂ ਨੂੰ ਆਪਣੇ ਨਿਕਟ ਵਰਤੀ ਜਗਿਆਸੂਆਂ ਦੀ ਅੰਤਰ ਗਤੀ ਦੇ ਬਿਰਤੰਤ ਸਹਿਜ ਸੁਭਾਵ ਹੀ ਪ੍ਰਗਟ ਪਹਾਰੇ ਜਾਪਣ ਲਗ ਪੈਂਦੇ ਹਨ। ਆਪ ਦੀ ਹਾਲਤ ਬੜੀ ਹੀ ਤਰਸ ਯੋਗ ਹੈ ਕਿ ਇਤਨਾ ਅਮੋਲਕ ਸਮਾਂ ਬਿਰਥੀ ਘਾਲਣਾ ਵਿਚ ਹੀ ਗੰਵਾਇਆ।' ਫੇਰ ਵੀਰ ਹੀਰਾ ਸਿੰਘ ਜੀ ਘਿਗਿਆ ਉਠੇ ਕਿ ਕਿਵੇਂ ਗੁਰਮਤਿ ਨਾਮ ਦੀ ਪ੍ਰਾਪਤੀ ਹੋਵੇ। ਦਾਸ ਨੇ ਉਨ੍ਹਾਂ ਪ੍ਰਤੀ ਕੋਰੇ ਕਰਾਰੇ ਹੋ ਕੇ ਆਖ ਦਿਤਾ ਕਿ ਕੇਵਲ ਪੰਜਾਂ ਪਿਆਰਿਆਂ ਨੂੰ ਹੀ ਗੁਰਮਤਿ ਨਾਮ ਦ੍ਰਿੜ੍ਹਾਵਣ ਦਾ ਅਧਿਕਾਰ ਹੈ ਅਤੇ ਇਸ ਬਿਧ ਦ੍ਰਿੜ੍ਹਾਇਆ ਹੋਇਆ ਨਾਮ ਹੀ ਫਲੀਭੂਤ ਹੋ ਸਕਦਾ ਹੈ। ਬਿਰਧ ਹੀਰਾ ਸਿੰਘ ਜੀ ਫੇਰ ਡਡਿਆ ਉਠੇ ਕਿ 'ਮੇਰੀ ਜ਼ਿੰਦਗੀ ਤਾਂ ਜੇਲ੍ਹ ਅੰਦਰ ਹੀ ਖ਼ਤਮ ਹੋ ਜਾਣੀ ਹੈ। ਪੰਜਾਂ ਪਿਆਰਿਆਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਾਲਾ ਸਮਾਗਮ ਤਾਂ ਬਾਹਰ ਗਿਆਂ ਹੀ ਪ੍ਰਾਪਤ ਹੋ ਸਕਦਾ ਹੈ। ਮੇਰੀ ਬਾਹੁੜੀ ਕਿਵੇਂ ਹੋਵੇ? ਗੁਰੂ ਕੇ ਸਿੱਖਾਂ ਨੂੰ ਬੜੀਆਂ

ਬੜੀਆਂ ਤੌਫ਼ੀਕਾਂ ਹਨ। ਖ਼ਾਸ ਮੁਸਤਸਨਾ ਹਾਲਤਾਂ ਭੀ ਹੁੰਦੀਆਂ ਹਨ। ਕੀ ਮੈਂ ਖ਼ਾਲੀ ਹੀ ਜਾਵਾਂ ?' ਇਸ ਪ੍ਰਕਾਰ ਉਹ ਅਤਿਅੰਤ ਹੀ ਵਿਆਕੁਲ ਹੋ ਹੋ ਹਾਵੇ ਭਰਨ।

## ਭਾਈ ਹੀਰਾ ਸਿੰਘ ਲਈ ਨਾਮ ਦੀ ਪ੍ਰਾਪਤੀ ਵਾਸਤੇ ਅਰਦਾਸ

ਦਾਸ ਨੂੰ ਅੰਦਰੋਂ ਉਕਸਾਹਟ ਹੋਈ ਕਿ ਗੁਰੂ ਅਗੇ ਇਸ ਨਮਿਤ ਗੁਪਤ ਅਰਦਾਸ ਅਰਪਨ ਹੋਵੇ। ਇਸ ਸਮੇਂ ਨੂੰ ਤਾਬੜ ਤੋੜ ਸੰਮ੍ਹਾਲਿਆ ਗਿਆ। ਤੁਰੰਤ ਵੀਰ ਹੀਰਾ ਸਿੰਘ ਜੀ ਨੂੰ ਆਪਣੀ ਕੋਠੀ ਵਿਖੇ ਅੰਤਰ ਧਿਆਨ ਹੋ ਕੇ ਬੇਨਤੀ ਪ੍ਰਾਇਣ ਹੋਣ ਲਈ ਬਿਨੈ ਕੀਤੀ ਗਈ। ਏਧਰ ਆਪਣੀ ਕੋਠੜੀ ਵਿਚ ਦਾਸ ਭੀ ਉਨ੍ਹਾਂ ਦੀ ਨਮਿਤ ਗੁਪਤ ਅਰਦਾਸ ਵਿਚ ਜੁਟ ਗਿਆ। ਸਾਨੂੰ ਪਤਾ ਨਹੀਂ ਅਰਦਾਸ ਕਦੋਂ ਸਮਾਪਤ ਹੋਈ ਅਤੇ ਕਿਸ ਬਿਧ ਹੋਈ ਅਤੇ ਕਦੋਂ ਅਰ ਕਿਸ ਬਿਧ ਸੁਖਾਸਣੀ ਹੋਏ; ਖ਼ਬਰੇ ਹੋਏ ਕਿ ਨਾ ਹੋਏ। ਉਦੋਂ ਹੀ ਪਤਾ ਲਗਾ ਕਿ ਦੋ ਬਜੇ ਸਾਧੂ ਰਾਧਾ ਸਿੰਘ ਪਹਿਰਾ ਦੇਣ ਲਈ ਆਪ ਮੇਰੀ ਕੋਠੀ ਅਗੇ ਆਣ ਖਲੋਤੇ ਅਤੇ ਅਭਿਆਸ ਕਰਦੇ ਕਰਦੇ ਆਣ ਖਲੋਤੇ। ਕੀ ਦੇਖਦਾ ਹਾਂ ਕਿ ਉਹ ਸੁਆਸਾਂ ਨਾਲ ਅਭਿਆਸ ਕਰਦੇ ਹਨ। ਮੈਂ ਹੈਰਾਨ ਹੋ ਕੇ ਉਨ੍ਹਾਂ ਤੋਂ ਪੁਛਿਆ ਕਿ 'ਤੁਸੀਂ ਇਹ ਅਭਿਆਸ ਕਿਥੋਂ ਸਿਖਿਆ ?' ਉਨ੍ਹਾਂ ਆਖਿਆ, 'ਲਾਗਦੀ ਕੋਠੀ ਵਿਚ ਸਾਧੂ ਹੀਰਾ ਸਿੰਘ ਜੀ ਪਏ ਇਸ ਬਿਧ ਹੀ ਸੁਆਸਾਂ ਨਾਲ ਅਭਿਆਸ ਕਰ ਰਹੇ ਹਨ ਅਤੇ ਚੁਫਾਲ ਪਏ ਹਨ। ਉਨ੍ਹਾਂ ਨੂੰ ਸੁਰਤ ਸੰਭਾਲ ਕੁਛ ਨਹੀਂ; ਮੈਂ ਤਾਂ ਉਨ੍ਹਾਂ ਦੀ ਨਕਲ ਹੀ ਕਰਦਾ ਹਾਂ, ਅਸਲੋਂ ਪਤਾ ਅਭਿਆਸ ਦਾ ਮੈਨੂੰ ਭੀ ਨਹੀਂ।' ਦਾਸ ਨੇ ਸਤਿਨਾਮ ਆਖ ਕੇ ਇਸ਼ਨਾਨ ਦੇ ਤਿਆਰੇ ਕੀਤੇ। ਅਤੇ ਰਾਧਾ ਸਿੰਘ ਜੀ ਨੂੰ ਆਖਿਆ ਕਿ ਜਾਓ ਹੀਰਾ ਸਿੰਘ ਜੀ ਨੂੰ ਜਾ ਕੇ ਸਾਵਧਾਨ ਕਰ ਦਿਓ ਤਾਕਿ ਇਸ਼ਨਾਨ ਕਰਕੇ ਸੁਖਮਨੀ ਸਾਹਿਬ ਦਾ ਪਾਠ ਸੁਣਾਉਣ। ਉਸ ਨੇ ਐਸਾ ਹੀ ਕੀਤਾ।

**ਭਾਈ ਹੀਰਾ ਸਿੰਘ ਜੀ ਨੇ ਪ੍ਰੇਮ ਵਿਚ ਸੁਖਮਨੀ ਸਾਹਿਬ ਦਾ ਪਾਠ ਕਰਨਾ**

ਲਗੀ ਸ੍ਰੀ ਸੁਖਮਨੀ ਸਾਹਿਬ ਦੀ ਧੁਨੀ ਗੂੰਜਣ। ਵੀਰ ਹੀਰਾ ਸਿੰਘ ਜੀ ਨੇ ਬੜੇ ਹੀ ਰੰਗਣ ਵਿਚ ਪਾਠ ਕੀਤਾ। ਚਾਹੇ ਪਾਠ ਉਨ੍ਹਾਂ ਦਾ ਅਸ਼ੁਧ ਸੀ, ਪ੍ਰੰਤੂ ਪ੍ਰੇਮ ਕਣੀ ਪ੍ਰੋਤਾ ਪਾਠ ਸਰੋਤਿਆਂ ਦੇ ਚਿਤ ਚੀਰੀ ਜਾਵੇ। ਸਾਧੂ ਰਾਧਾ ਸਿੰਘ ਦੀ ਬੂਹੇ ਮੂਹਰੇ ਬੈਠੇ ਦੀ ਹੀ ਸਮਾਧੀ ਲਗ ਗਈ। ਪਹਿਰੇ ਵਾਲਾ ਪਹਿਰ ਸੋਹਣਾ ਸਫਲਾ ਹੋਇਆ। ਦਿਵਸ ਚੜ੍ਹੇ ਤਾਈਂ ਆਤਮ ਰੰਗ ਬਝੇ ਰਹੇ। ਫੇਰ ਆ ਗਏ ਕੋਠੀਆਂ ਖੜਕਾਉਣ ਖੋਲ੍ਹਣ ਵਾਲੇ। ਕੋਠੀਆਂ ਖੋਲ੍ਹਣ ਦੀ ਦੇਰ ਸੀ ਕਿ ਵੀਰ

ਹੀਰਾ ਸਿੰਘ ਜੀ ਧੜੰਮ ਕਰਕੇ ਮੇਰੇ ਖੁਰੜਿਆਂ ਉਤੇ ਡਿਗ ਪਏ। ਦਾਸ ਨੇ ਡਿਗਣ ਤੋਂ ਪਹਿਲਾਂ ਹੀ ਉਨ੍ਹਾਂ ਦਾ ਸੀਸ ਆਪਣੇ ਹੱਥਾਂ ਉਪਰ ਬੋਚ ਲਿਆ। ਦੇਖਾਂ ਤਾਂ ਤਿਉਲੀ ਤਿਉਲੀ ਹੋਏ ਵੇ ਹਨ ਅਤੇ ਮੁਖੋਂ 'ਧੰਨਧੰਨ' ਅਤੇ 'ਵਾਹ ਵਾਹ' ਦੀ ਧੁਨੀ ਆ-ਮੁਹਾਰੀ ਗੂੰਜ ਰਹੀ ਹੈ। 'ਧੰਨ ਗੁਰੂ, ਧੰਨ ਗੁਰਸਿਖੀ ਅਤੇ ਧੰਨ ਗੁਰਸਿਖਾਂ ਦੀਆਂ ਅਰਦਾਸਾਂ।' ਏਵੇਂ ਜਿਵੇਂ ਆਖੀ ਜਾਣ ਅਤੇ ਆਖਣੋ ਹਟਣ ਨਾ। ਦਾਸ ਨੇ ਸਮਝ ਲਿਆ ਕਿ ਗੁਰੂ ਦੀ ਅਪਾਰ ਮੇਹਰ ਇਨ੍ਹਾਂ ਉਤੇ ਹੋ ਗਈ ਹੈ ਅਤੇ ਇਨ੍ਹਾਂ ਦਾ ਘਰ ਪੂਰਾ ਹੋ ਗਿਆ ਹੈ। ਇਸ ਦਾਤ ਨੂੰ ਸੰਭਾਲ ਕੇ ਰਖਣ ਤਾਂ ਅਹੋ ਭਾਗ! ਅਜੇ ਕਈ ਹਵਾਵਾਂ ਵਗਣੀਆਂ ਹਨ। ਦੂਜੀ ਰਾਤੇ ਭਾਈ ਹੀਰਾ ਸਿੰਘ ਜੀ ਨੇ ਅਤਿਅੰਤ ਕ੍ਰਿਤੱਗਤਾ ਰਸ ਵਿਚ ਪੂਰਤ ਹੋ ਕੇ ਇਸ ਬਿਧ ਮੇਰੇ ਪ੍ਰਤੀ ਉਚਾਰਨ ਕੀਤਾ ਕਿ :

'ਵੀਰ ਰਣਧੀਰ ਸਿੰਘ ਜੀ! ਆਪ ਦੀ ਤੁਫੈਲ ਮੇਰੀ ਆਤਮ ਭੁਖ ਲੱਥੀ ਹੈ ਅਤੇ ਮੇਰੇ ਪਰਮਾਰਥੀ ਘਾਟੇ ਪੂਰੇ ਹੋਏ ਹਨ। ਅਤੇ ਗੁਰਮਤਿ ਨਾਮ ਦੀ ਸੂਝ ਬੂਝ ਆਈ ਹੈ। ਸੂਝ ਬੂਝ ਹੀ ਨਹੀਂ ਨਾਮ ਦੀ ਝਰਨਾਟ ਇਕ ਅਗੰਮੀ ਮੇਰੇ ਰੋਮ ਰੋਮ ਅੰਦਰ ਆ ਮੁਹਾਰੀ ਹੀ ਫਿਰ ਗਈ। ਮੈਂ ਇਸ ਦੇ ਵਟਾਂਦਰੇ ਆਪ ਨੂੰ ਕੁਛ ਨਹੀਂ ਦੇ ਸਕਦਾ। ਨਾ ਮੇਰੇ ਕੋਲ ਕੋਈ ਅਜੇਹਾ ਪਦਾਰਥ ਹੈ ਜਿਸ ਦਾ ਵਟਾਂਦਰਾ ਇਸ ਪਰਮਾਰਥੀ ਪਦਾਰਥ ਦੇ ਕਿੰਚਤ ਮਾਤਰ ਤੁਲ ਭੀ ਹੋ ਸਕੇ। ਪਰ ਫੇਰ ਭੀ ਤੁਛ ਮਾਤਰ ਭੇਟਾ ਮੈਂ ਆਪ ਦੇ ਅਗੇ ਸਮ੍ਰਪਣ ਕਰਦਾ ਹਾਂ। ਜੇ ਕਬੂਲ ਹੋਵੇ ਤਾਂ ਮੇਰੇ ਅਹੋ ਭਾਗ।' ਦਾਸ ਨੇ ਬੇਨਤੀ ਕੀਤੀ ਕਿ 'ਦਾਸ ਕੌਣ ਕੀਟ ਹੈ ਕਿ ਕਿਸੇ ਦਾ ਕੁਛ ਸਵਾਰ ਸਕੇ। ਯਾ ਕਿਸੇ ਨੂੰ ਆਤਮ ਰੰਗਾਂ ਵਿਚ ਉਭਾਰ ਸਕੇ। ਇਹ ਤਾਂ ਆਪ ਦੇ ਪੂਰਬਲੇ ਕਰਮਾਂ ਦਾ ਅੰਕੂਰ ਹੈ ਜੋ ਏਥੇ ਆ ਕੇ ਅਤੇ ਇਸੇ ਕਰਤੇ ਦੀ ਬਣਤ ਬਣਾਇ ਰਖੀ ਬਿਉਂਤ ਅਨੁਸਾਰ ਹੀ ਉਦੇ ਹੋਣਾ ਸੀ। ਇਸ ਵਿਚ ਮੇਰਾ ਇਹਸਾਨ ਆਪ ਉਤੇ ਕੀ ਹੋ ਸਕਦਾ ਹੈ? ਅਰਦਾਸ ਬੇਨਤੀ ਕਰਨਾ ਗੁਰਸਿਖਾਂ ਦਾ ਪਰਮ ਧਰਮ ਹੈ।' ਦਾਸ ਨੇ ਬਥੇਰੀਆਂ ਬੇਨਤੀਆਂ ਕੀਤੀਆਂ ਪਰ ਉਹ ਖਹਿੜੇ ਪਏ ਹੀ ਰਹੇ। ਓੜਕ ਉਨ੍ਹਾਂ ਮੈਨੂੰ ਆਪਣੀ ਗੱਲ ਸੁਨਣ ਨੂੰ ਮਜਬੂਰ ਕਰ ਹੀ ਲਿਆ। ਗੱਲ ਮੰਨਣ ਦੀ ਮਨਜ਼ੂਰੀ ਪ੍ਰਾਪਤ ਹੋਣ ਪਸਚਾਤ ਉਨ੍ਹਾਂ ਇਸ ਬਿਧ ਤੋਰਾ ਤੋਰਿਆ :

## ਸੋਨਾ ਬਨਾਉਣ ਦਾ ਨੁਸਖਾ

'ਭਾਈ ਸਾਹਿਬ ਜੀ! ਅੱਜ ਮੈਂ ਆਪ ਨੂੰ ਉਹ ਗੋਝ ਗੱਲ ਦਸਦਾ ਹਾਂ ਅਤੇ ਉਹ ਗੋਝ ਪਦਾਰਥ ਦਿੰਦਾ ਹਾਂ ਜੋ ਅੱਜ ਤਾਈਂ ਦਾਸ ਨੇ ਕਿਸੇ ਨੂੰ ਨਾ ਦਸਿਆ ਤੇ ਨਾ ਦਿਤਾ ਹੈ। ਮੈਂ ਇਸ ਨੂੰ ਆਪਣੇ ਸੀਨੇ ਵਿਚ

ਨਹੀਂ ਲੈ ਜਾਣਾ ਚਾਹੁੰਦਾ। ਮੈਂ ਲੋਚਦਾ ਸਾਂ ਕਿ ਕੋਈ ਅਧਿਕਾਰੀ ਅਤੇ ਪਰ-ਉਪਕਾਰੀ ਜਨ ਮਿਲੇ ਜੋ ਇਸ ਪਦਾਰਥ ਨੂੰ ਪਾਇਕੇ ਪਰ-ਉਪਕਾਰ ਉਤੇ ਲਾਵੇ ਅਤੇ ਲਲਚਾਵੇ ਨਾ। ਸੋ ਅੱਜ ਮੈਂ ਪੂਰਨ ਪਰੀਖਸ਼ਾ ਪਸਚਾਤ ਆਪ ਨੂੰ ਹੀ ਪੂਰਨ ਅਧਿਕਾਰੀ ਪੁਰਸ਼ ਮਨ ਬਚ ਕਰਮ ਕਰਕੇ ਜਾਤਾ ਹੈ। ਮੇਰੇ ਪਾਸ ਇਕ ਰਸਾਇਣ ਹੈ ਜੋ ਮੈਨੂੰ ਚੀਨ ਦੇ ਇਕ ਕੀਮੀਆ ਗਰ ਰਸਾਇਣੀ ਤੋਂ ਪ੍ਰਾਪਤ ਹੋਇਆ ਸੀ। ਇਸ ਰਸਾਇਣ ਦਵਾਰਾ ਹੀ ਮੈਂ ਲਾਖਾਂ ਪਤੀ ਹੋਇਆ ਹਾਂ। ਅਰਥਾਤ ਮੈਨੂੰ ਖ਼ਾਲਸ ਸੋਨਾ ਬਨਾਉਨ ਦੀ ਰਸਾਇਣ (ਕੀਮੀਆ) ਆਉਂਦੀ ਹੈ। ਦੋ ਚਾਰ ਮੁਜੱਰਬ ਨੁਸਖੇ ਮੈਂ ਆਪ ਦੀ ਭੇਟਾ ਕਰਦਾ ਹਾਂ ਜੋ ਪੱਥਰ ਉਤੇ ਲਕੀਰ ਹਨ, ਜਿਨ੍ਹਾਂ ਦਵਾਰਾ ਬਣਿਆ ਹੋਇਆ ਸੋਨਾ ਕੁਠਾਲੀ ਵਿਚ ਢਾਲਿਆਂ ਭੀ ਕੁੰਦਨ ਦਾ ਕੁੰਦਨ ਹੀ ਰਹੇਗਾ।'

ਉਨ੍ਹਾਂ ਇਕ ਦੋ ਦਿਨਾਂ ਦੇ ਅੰਦਰ-ਅੰਦਰ ਹੀ ਇਕ ਤੋਲਾ ਤਾਂਬਾ ਮੰਗਾ ਕੇ ਅਤੇ ਮੈਨੂੰ ਦਸੀ ਰਸਾਇਣ ਦਵਾਰਾ ਕੀਮੀਆ ਕਰਕੇ ਪ੍ਰਤੱਖ ਸੋਨਾ ਬਣਾ ਕੇ ਭੀ ਦਿਖਾ ਦਿਤਾ । ਅਤੇ ਇਕ ਗੁਪਤ ਮੁਅਤਬਰ ਸਜਣ ਦਵਾਰਾ ਬਾਹਰ ਕੁਠਾਲੀਏ ਦੀ ਕਸੌਟੀ ਚਾੜ੍ਹ ਕੇ ਪਰਖਵਾ ਕੇ ਭੀ ਭੇਜ ਦਿਤਾ। ਉਹ ਬਾਰਾਂ ਵੰਨੀ ਕੰਚਨ (ਸੋਨਾ) ਹੀ ਰਿਹਾ। ਇਹ ਪ੍ਰਤੱਖ ਪ੍ਰਤੀਤ ਕਰਾਇ ਕੇ ਉਨ੍ਹਾਂ ਨੇ ਮੈਨੂੰ ਉਹ ਰਸਾਇਣੀ ਨੁਸਖੇ ਕੰਠ ਕਰਨ ਲਈ ਤਾਕੀਦ ਕੀਤੀ ਕਿਉਂਕਿ ਜੇਲ੍ਹ ਅੰਦਰ ਸਦੀਵ ਕਾਲ ਅਜਿਹੇ ਗੋਝ ਲਿਖਤੀ ਕਾਗਜ਼ ਮਹਿਫੂਜ਼ ਨਹੀਂ ਰਹਿ ਸਕਦੇ। ਮੈਂ ਉਨ੍ਹਾਂ ਦੀ ਪ੍ਰੀਤੀ ਪਰੇਰਨਾ ਦਾ ਪਰੇਰਿਆ ਹੋਇਆ ਲੱਗਾ ਉਕਤ ਰਸਾਇਣੀ ਨੁਸਖਿਆਂ ਨੂੰ ਕੰਠ ਕਰਨ। ਕੰਠ ਕੀ ਕਰਨ ਲਗਾ ? ਬਿਖ ਬਿਹਾਜਣ ਲਗ ਪਿਆ। ਜਿਉਂ ਜਿਉਂ ਕੰਠ ਕਰਾਂ ਤਿਉਂ ਤਿਉਂ ਵਿਹੁ ਚੜ੍ਹਦੀ ਜਾਵੇ। ਬਿਖ ਬਿਹਾਜਣ ਦੇ ਵਹਿਣਾਂ ਵਿਚ ਰੁੜ੍ਹ ਤੁਰਿਆ। ਸ਼ੇਖ ਚਿਲੀ ਵਾਂਙੂ ਲੱਗਾ ਕਰੋੜਾਂਪਤੀ ਬਣਨ ਦੀਆਂ ਬਿਉਂਤਾਂ ਬਣਾਉਣ। ਪਰਉਪਕਾਰੀ ਬਣਨ ਦੀਆਂ ਮਤਸਰਾਂ ਦੀ ਗਠੜੀ ਭੀ ਬੰਨ੍ਹਣੀ ਅਰੰਭ ਦਿਤੀ। ਜਿਥੇ ਮੇਰਾ ਮਨ ਖਿਨ ਖਿਨ ਤੇ ਸੁਆਸ ਸੁਆਸ ਨਾਮ ਦੇ ਪਾਰਸ ਚੰਦਨੀ ਜੋਤ ਰੰਗ ਵਿਚ ਖਿੜਿਆ ਅਤੇ ਰੰਗਿਆ ਰਹਿੰਦਾ ਸੀ ਅਤੇ ਰੋਮ ਰੋਮ ਜੋਤ ਵਿਗਾਸੀ ਤਰੰਗਾਂ ਵਿਚ ਸਫੁਟ ਹੋ ਹੋ "ਇਕ ਦੂ ਜੀਭੌ ਲਖ ਹੋਹਿ" ਅਤੇ ਲਖਾਂ ਲਖਬੀਸ ਹੋ ਕੇ ਇਕੀਸ ਹੋਣ ਦੀਆਂ ਪਤ ਪਵੜੀਆਂ ਉਤੇ ਚੜ੍ਹਿਆ ਰਹਿੰਦਾ ਸੀ, ਹੁਣ ਉਥੇ ਖਿਨ ਖਿਨ ਮਾਇਆ ਦੀ ਬਿਖ ਬਿਆਪ ਗਈ। ਮੇਰੀ ਸੁਰਤੀ ਬਿਰਤੀ ਉਖੜ ਗਈ। ਮੇਰਾ ਪਰੇਮ ਕਾਫੂਰ ਹੋ ਗਿਆ। ਨਾ ਬਾਣੀ ਨਾ ਨਾਮ ਅਭਿਆਸ, ਕੁਛ ਨ ਚੱਲੇ । ਮੈਂ ਫੋਕਾ ਜਿਹਾ ਹੋ ਗਿਆ। ਮੈਨੂੰ ਇਉਂ ਪ੍ਰਤੀਤ

**ਸੁਰਤੀ ਬਿਰਤੀ ਦਾ ਉਖੜਨਾ**

ਹੋਵੇ ਜਿਵੇਂ ਮੈਨੂੰ ਕੋਈ ਕੁਸ਼ਟ ਹੁੰਦਾ ਹੈ, ਸਚਮੁਚ—

"ਜੈ ਤਨਿ ਬਾਣੀ ਵਿਸਰਿ ਜਾਇ ॥
ਜਿਉ ਪਕਾ ਰੋਗੀ ਵਿਲਲਾਇ ॥"

[ਧਨਾਸਰੀ ਮ: ੧, ੬੬੧]

**ਰਸਾਇਣ ਦੇ ਨੁਸਖੇ ਨਾਲ ਘਟਦੀ ਕਲਾ ਹੋ ਜਾਣੀ**

ਵਾਲੇ ਗੁਰਵਾਕ ਦੀ ਘਟਨਾ ਘਟ ਗਈ। ਅਜ ਪਹਿਲਾ ਦਿਨ ਸੀ ਕਿ ਮੇਰੇ ਨਾਮ ਅਭਿਆਸ ਰੰਗਾਂ ਵਿਚ ਇਹ ਖਲਲ ਪਿਆ। ਅਜ ਪਹਿਲਾ ਦਿਨ ਸੀ ਕਿ ਮੇਰੀ ਆਤਮ ਬਿਰਤੀ ਇਸ ਬਿਧ ਉਚਾਟ ਹੋਈ। ਜਦੋਂ ਦੇ ਨਾਮ ਪਰਮਾਰਥੀ ਰੰਗ ਲਗੇ ਸਨ ਅਜ ਪਹਿਲਾ ਦਿਨ ਸੀ ਕਿ ਇਨ੍ਹਾਂ ਰੰਗਾਂ ਵਿਚ ਅਜੇਹਾ ਭਾਰੂ ਭੰਗ ਪਿਆ। ਮੈਨੂੰ ਉਹ ਸਾਰੀ ਰੈਣ ਗਿੱਟੀਆਂ ਗਿਣਦਿਆਂ ਨੂੰ ਹੀ ਬਤੀਤ ਹੋਈ। ਦਿਨ ਚੜ੍ਹਿਆ ਤਾਂ ਮੈਂ ਰਸਾਇਣ ਨੁਸਖੇ ਦਾ ਸੜਿਆ ਹੋਇਆ ਕੰਚਨੋਂ ਮਨੂਰ ਹੋ ਕੇ ਬਾਹਰ ਨਿਕਲਿਆ। ਅਤੇ ਜੇਲ੍ਹ ਮੇਟ ਨੇ ਦਾਲ ਭਾਜਾ ਧਰਨ ਨਮਿਤ ਅੰਗੀਠੀ ਧੁਖਾ ਕੇ ਮੇਰੇ ਸਾਹਮਣੇ ਧਰ ਦਿਤੀ। ਓਧਰ ਭਾਈ ਹੀਰਾ ਸਿੰਘ ਜੀ ਭੀ ਆਹੁਲਕੇ ਆਏ ਅਤੇ ਪੁੱਛਣ ਲਗੇ ਕਿ ਨੁਸਖਾ ਕੰਠ ਕਰ ਲਿਆ ?

**ਨੁਸਖਾ ਸਾੜ ਦੇਣਾ**

ਮੈਂ ਨੁਸਖਾ ਕਢ ਕੇ ਜਲਦੀ ਅੰਗੀਠੀ ਵਿਚ ਸਿਟ ਦਿਤਾ ਅਤੇ ਪ੍ਰਚੰਡਕਾ ਦੀ ਭੇਟਾ ਕਰ ਦਿਤਾ। ਅਤੇ ਉਥੇ ਹੀ ਖਲੋਕੇ ਅਰਦਾਸਾ ਸੋਧ ਦਿਤਾ ਕਿ 'ਹੇ ਸਚੇ ਪਾਤਸ਼ਾਹ ! ਪਿਛਲਾ ਅਪ੍ਰਾਧ ਖਿਮਾ ਕਰੀਂ ਅਤੇ ਅਗੇ ਨੂੰ ਇਸ ਕੋੜੇ ਰੋਗ ਨੂੰ ਨੇੜੇ ਨਾ ਆਉਣ ਦੇਈਂ। ਜੋ ਕੁਛ ਰਸਾਇਣੀ ਨੁਸਖੇ ਦਾ ਅੰਗ ਅੰਗ ਚੇਤੇ ਹੋਇਆ ਹੈ ਸੋ ਮੇਰੇ ਮਗਜ਼ ਵਿਚੋਂ ਮਿਟ ਜਾਵੇ ਅਤੇ ਸੁਪਨ ਮਾਤਰ ਭੀ ਚੇਤੇ ਨ ਆਵੇ।' ਭਾਈ ਹੀਰਾ ਸਿੰਘ ਚਿਰਿਆ ਉਠੇ ਅਤੇ ਕਹਿਣ ਲਗੇ ਕਿ 'ਭਾਈ ਸਾਹਿਬ ਜੀ ! ਆਪ ਨੇ ਇਹ ਬੜਾ ਗ਼ਜ਼ਬ ਕੀਤਾ। ਜਿਸ ਕੀਮੀਆ ਨੂੰ ਲਖਾਂ ਦੰਮਾਂ ਦੇ ਬਦਲੇ ਮੈਥੋਂ ਮੰਗਦੇ ਰਹੇ ਪਰ ਮੈਂ ਦਵਾਲ ਨਾ ਹੋਇਆ; ਜਿਸ ਕੀਮੀਆ ਨੂੰ ਵਡੇ ਵਡੇ ਧਨ ਪਾਤਰ ਲੋਕ ਅਤੇ ਵਡੇ ਵਡੇ ਲਖ ਲਖਸ਼ਮੀਏ ਜੌਹਰੀ ਬਚੇ ਤਰਸਦੇ ਮਰ ਗਏ ਪਰ ਕਿਸੇ ਦੇ ਹੱਥ ਨਾ ਆਇਆ, ਉਸ ਕੀਮੀਆ ਨੂੰ ਆਪ ਨੇ ਇਕ ਛਿਨ ਵਿਚ ਭਸਮਾ ਭੂਤ ਕਰ ਦਿਤਾ, ਮਾਨੋਂ ਇਕ ਨਾਯਾਬ ਖਜ਼ਾਨੇ ਨੂੰ ਅਜਾਈਂ ਹਥੋਂ ਗੰਵਾ ਦਿਤਾ। ਕੀ ਪਤਾ ? ਫੇਰ ਦੱਸਣ ਦਾ ਅਵਸਰ ਮਿਲੇ ਯਾ ਨਾ ਮਿਲੇ। ਇਸ ਸਰੀਰ ਦਾ ਕੁਛ ਵਸਾਹ ਨਹੀਂ। ਨਾਲੇ ਰੋਜ਼ ਰੋਜ਼ ਇਹ ਇਕਾਂਤ ਮੇਲੇ ਜੇਲ੍ਹ ਵਿਚ ਕਿਤੇ ਧਰੇ ਪਏ ਹਨ ?

ਮੈਨੂੰ ਉਮੈਦ ਨਹੀਂ ਕਿ ਇਹ ਰਸਾਇਣ ਨੁਸਖੇ ਆਪ ਨੇ ਕੰਠ ਕੀਤੇ ਹੋਣ। ਕੋਈ ਇਕ ਅੱਧਾ ਹੀ ਕੀਤਾ ਹੋਣਾ ਹੈ, ਉਹ ਭੀ ਆਸ ਨਹੀਂ ਕਿ ਆਪ ਨੇ ਚੇਤੇ ਰਖਣ ਦੀ ਪ੍ਰਵਾਹ ਕੀਤੀ ਹੋਵੇ, ਕਿਉਂਕਿ ਆਪ ਦੀ ਚਿਤ ਉਪ੍ਰਾਮਤਾ ਦਸਦੀ ਹੈ ਕਿ ਇਸ ਖਲਜਗਣ ਵਿਚ ਪੈਣੋਂ ਉਕਤਾਉਂਦੇ ਹੋ। ਪ੍ਰਉਪਕਾਰੀ ਜਨਾਂ ਨੂੰ ਉਪ੍ਰਾਮਤਾ ਕਾਹਦੀ ? ਤੁਸੀਂ ਕੋਈ ਨਿਜ ਲਾਭ ਲਾਹੇ ਲਈ ਲਾਲਚ ਦੇ ਅਧੀਨ ਹੋ ਕੇ ਥੋੜੇ ਇਸ ਨੂੰ ਵਰਤਣਾ ਹੈ ? ਉਪਕਾਰ ਨਮਿਤ ਲੇਖੇ ਲਾਉਣਾ ਹੈ, ਆਉ ਅਜੇ ਭੀ ਉਪ੍ਰਾਮਤਾ ਛੱਡੋ,ਮੈਂ ਆਪ ਨੂੰ ਫੇਰ ਲਿਖਾਵੇਂਦਾ ਹਾਂ। ਅਜ ਰਾਤ ਫਿਰ ਲਿਖ ਲੈਣਾ। ਇਕ ਹਫਤੇ ਵਿਚ ਸਭ ਕੰਠ ਹੋ ਜਾਣਗੇ। ਮੈਂ ਨਿਤ ਸੁਣ ਕੇ ਇਮਤਿਹਾਨ ਲੈ ਲਿਆ ਕਰੂੰ।' ਮੈਂ ਭਾਈ ਹੀਰਾ ਸਿੰਘ ਜੀ ਨੂੰ ਆਖਿਆ ਕਿ 'ਭਾਈ ਸਾਹਿਬ ਜੀ ! ਖਿਮਾ ਕਰਨਾ ਮੈਂ ਬੜਾ ਅਕ੍ਰਿਤਘਣ ਹਾਂ। ਆਪ ਨੇ ਆਪਣੀ ਉਸ ਨਾਯਾਬ ਵਸਤੂ ਨੂੰ ਮੇਰੇ ਪ੍ਰਤੀ ਨਿਛਾਵਰ ਕੀਤਾ ਕਿ ਜੋ ਆਪ ਆਪਣੇ ਕਿਸੇ ਅਜ਼ੀਜ਼ ਨਿਜ ਜਿਗਰ ਦੇ ਟੁਕੜੇ ਨੂੰ ਭੀ ਦੇਣੋ ਦਸਣੋਂ ਬੇ-ਨਿਆਜ਼ ਸੇ, ਪ੍ਰੰਤੂ ਮੈਂ ਇਸ ਦਾ ਗਾਹਕ ਨਹੀਂ ਸੀ।

"ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥
ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ ॥"*

'ਆਪ ਮੈਥੋਂ ਬਧੇ ਰੁਧੇ ਤੋਂ ਉਪਕਾਰ ਕਰਾਉਣਾ ਚਾਹੁੰਦੇ ਸੀ ਸੋ ਸਿਰੇ ਨਾ ਚੜ੍ਹਿਆ, ਨਾ ਚੜ੍ਹਨਾ ਹੈ ਕਿਉਂਕਿ :

"ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥"o

'ਮੇਰੇ ਭਾ ਦਾ ਤਾਂ ਇਹ ਘਾਟੇ ਦਾ ਸੌਦਾ ਮੈਨੂੰ ਪ੍ਰਤੀਤ ਹੋਇਆ। ਅਜੇ ਰਸਾਇਣੀ ਨੁਸਖਾ ਹੀ ਲਿਖ ਪੜ੍ਹਕੇ ਘੋਖਣ ਲਗਿਆ ਸੀ ਕਿ ਮੇਰੀ ਸੁਰਤੀ ਬਿਰਤੀ ਨਪੀੜੀ ਜਾਣ ਲਗ ਪਈ, ਅਜੇਹਾ ਵਟ ਚੜ੍ਹੇ ਕਿ ਚਉੜ ਚੁਪੱਟ ਹੀ ਹੋਣ ਲਗੀ ਸੀ। ਜੇ ਮੈਂ ਕਿਤੇ ਰਸਾਇਣਬਾਜ਼ੀ ਦੀ ਖਲਜਗਣ ਵਿਚ ਪੈ ਜਾਂਦਾ ਤਾਂ ਇਸ ਪੰਕਜ ਕਰਨੀ ਵਿਚ ਨਿਘਰ ਜਾਣ ਵਾਲੀਆਂ ਹੀ ਸਹੇੜ ਬਿਉਂਤਾਂ ਸਨ। ਸਤਿਗੁਰੂ ਦੀ ਅਪਾਰ ਕ੍ਰਿਪਾ ਹੋਈ ਕਿ ਨੇੜੇ ਹੀ ਮੋੜੇ ਪੈ ਗਏ, ਨਹੀਂ ਤਾਂ ਰੁੜ੍ਹ ਜਾਣ ਵਾਲੀਆਂ ਗੱਲਾਂ ਸਨ':

---

* ਮਾਰੂ ਸਲੋਕ ਮ: ੧, ੧੦੧੬

o ਵਾਰ ਸੂਹੀ ਮ: ੨, ੭੮੭

"ਭਲੀ ਸਰੀ ਜਿ ਉਬਰੀ"*

ਪਰ ਭਾਈ ਹੀਰਾ ਸਿੰਘ ਜੀ ਮੇਰੀ ਇਕ ਨਹੀਂ ਸੁਣਦੇ ਸਨ। ਅਤੇ ਰਾਤ ਨੂੰ ਫੇਰ ਵਟ ਚੜ੍ਹਾਉਣ ਦੇ ਪੂਰੇ ਮਨਸੂਬੇ ਮਥੀ ਬੈਠੇ ਸਨ। ਪਰ ਰਾਤ ਨੂੰ ਐਸਾ ਭਾਣਾ ਵਰਤਿਆ ਕਿ ਅਸਾਡੀਆਂ ਕੋਠੀਆਂ ਤਕੜੀ ਵਿਥ ਤੇ ਦੂਰ ਦੂਰ ਕਰਕੇ ਅਸਾਨੂੰ ਬੰਦ ਕਰ ਦਿਤਾ ਗਿਆ ਜਿਥੇ ਨਾ ਕੋਈ ਆਵਾਜ਼ ਸੁਣੇ ਨਾ ਗਲ ਬਾਤ ਹੋ ਸਕੇ। ਸਤਿਗੁਰੂ ਆਪ ਸਹਾਈ ਹੋਏ। ਗਡਣ ਵਿਚੋਂ ਕਢਕੇ ਫੇਰ ਗਡਣ ਵਿਚ ਪੈਣ ਦਾ ਦਾਉ ਮੌਕਾ ਹੀ ਨਾ ਆਉਣ ਦਿਤਾ। ਇਸ ਬਿਧ ਰਸਾਇਣੀ ਰੋੜ੍ਹਾਂ ਵਿਚ ਰਖ ਬਚਾਉਣ ਦੀ ਸਤਿਗੁਰ ਨੇ ਆਪ ਰਖਿਆ ਕੀਤੀ। ਦੂਜੇ ਦਿਨ ਹੀ ਹੋਰ ਸੁਣਾਉਣੀ ਸੁਣ ਲਈ। ਅਸਾਡੇ ਐਧਰ ਵਖ ਕਢੇ ਜਾਣ ਕਰਕੇ ਪ੍ਰੋਟੈਸਟ ਵਜੋਂ ਅਸਾਡੇ ਸਾਥੀਆਂ ਨੇ ਫੇਰ ਮੋਰਚੇ ਲਾ ਦਿਤੇ। ਕਾਰ ਅਹਾਰ ਦੋਹਾਂ ਦੀ ਹੜਤਾਲ ਕਰ ਦਿਤੀ। ਜੇਲ੍ਹ ਵਾਲਿਆਂ ਨੂੰ ਪਏ ਪਿੱਸੂ ਅਤੇ ਲੱਗੇ ਅਸਾਡੀ ਹੱਥੀਂ ਪੈਰੀਂ ਪੈਣ। ਓੜਕ ਏਸੇ ਗਲ ਤੇ ਨਿਬੜੀ ਤੇ ਅਸਾਨੂੰ ਵਾਪਸ ਲੈ ਜਾਣਾ ਪਿਆ। ਅਸੀਂ ਫੇਰ ਇਹ ਗੱਲ ਉਹਨਾਂ ਤੋਂ ਮੰਨਵਾਈ ਕਿ ਸਾਡੇ ਨਵੇਂ ਆਏ ਸੱਜਣਾਂ ਤੋਂ ਧੀਂਗੋ ਜੋਰੀ ਕੋਈ ਕੰਮ ਨਾ ਕਰਵਾਉਣ ਅਤੇ ਸਾਡੇ ਵਰਗੀ ਹੀ ਖਾਧ ਖੁਰਾਕ ਦੇਣ ਅਤੇ ਅਗੇ ਵਾਂਗੂੰ ਠੱਗੀ ਨਾ ਕਰਨ।

## ਫੇਰ ਸਖ਼ਤੀ ਦਾ ਦੌਰ ਸ਼ੁਰੂ

ਇਸ ਬਿਧ ਕੁਛ ਕਾਲ ਚੁਪ ਚਪਾਤੇ ਹੀ ਵਿਹਾਉਂਦੀ ਰਹੀ, ਪਰ ਦਰੋਗਾ ਕਦੋਂ ਸੁਖ ਦਾ ਸਾਹ ਲੈਣ ਦਿੰਦਾ ਸੀ। ਕੋਈ ਨਾ ਕੋਈ ਛਿੰਗੜੀ ਛੇੜਦਾ ਹੀ ਰਿਹਾ। ਅਸਾਨੂੰ ਅਡੋ ਫਾਟੀ ਅਡ ਬਲਾਕਾਂ ਵਿਚ ਬੰਦ ਕਰਕੇ ਅਨੇਕ ਪ੍ਰਕਾਰ ਦੀਆਂ ਅਜ਼ੀਅਤਾਂ ਦੇਣੀਆਂ ਸ਼ੁਰੂ ਕਰ ਦਿਤੀਆਂ। ਐਥੇ ਤਾਈਂ ਕਿ ਅਸਾਡੇ ਇਕ ਸਾਥੀ ਵੀਰ ਦਲ ਸਿੰਘ (ਉਰਫ ਪਾਲਾ ਸਿੰਘ ਢੁਡੀਕੇ) ਨੂੰ ਨਹੱਕੀਆਂ ਬੈਂਤਾਂ ਲਗਵਾ ਦਿਤੀਆਂ। ਦਾਸ ਨੇ ਕਿਸੇ ਬਿਧ ਆਈ. ਜੀ. ਨੂੰ ਖਬਰ ਕਰ ਦਿਤੀ ਅਤੇ ਉਸ ਨੂੰ ਤਕੜੀ ਚੌਕਸਾਈ ਕਰ ਭੇਜੀ ਕਿ ਛੇਤੀ ਆਓ ਨਹੀਂ ਤਾਂ ਕੰਮ ਬਿਚਲ ਜਾਇਗਾ ਅਤੇ ਫੇਰ ਆਪ ਨੂੰ ਪਛਤਾਉਣਾ ਪਏਗਾ। ਆਈ. ਜੀ. ਖਬਰ ਪੁੱਜਣ ਸਾਰ ਆਇਆ। ਰਾਂਚੀ ਉਸ ਦੀ ਰਿਹਾਇਸ਼ ਸੀ ਜੋ ਹਜ਼ਾਰੀ ਬਾਗ ਤੋਂ ਸੱਠ-ਅੱਸੀ ਮੀਲ ਦੇ ਫਾਸਲੇ ਤੇ ਸੀ। ਖਬਰ ਪਹੁੰਚਣ ਸਾਰ ਹੀ ਤੁਰ ਪਿਆ। ਓਦੋਂ ਹੀ ਪਤਾ ਲਗਾ ਕਿ ਮੇਰੀ ਕੋਠੀ ਦੇ ਵਿਹੜੇ ਵਿਚ ਆ ਵੜਿਆ। ਹੋਰ ਜੇਲ੍ਹ ਅਮਲੇ ਦਾ ਲਾਉ ਲਸ਼ਕਰ ਭੀ ਨਾਲੇ ਸਣੇ ਮਿ: ਹਸਬੈਂਡ ਅਤੇ ਦਰੋਗੇ ਦੇ। ਆਉਂ-ਦਿਆਂ ਹੀ ਇਸ ਬਿਧ ਸਵਾਲ ਜਵਾਬ ਉਸ ਦੇ ਨਾਲ ਛਿੜੇ :

---

* ਸਿਰੀ ਰਾਗੁ ਮ: ੧, ੧੯

**ਦਾਸ**—ਕੀ ਆਪ ਨੇ ਇਸ ਵਧਾਵਾ ਰਾਮ ਜੇਲ੍ਹਰ ਨੂੰ ਅਸਾਡੇ ਆਰਾਮ ਵਾਸਤੇ ਮੰਗਵਾਇਆ ਹੈ ਕਿ ਅਸਾਨੂੰ ਤਕਲੀਫ ਦੇਣ ਲਈ ?

**ਆਈ. ਜੀ.**—ਮੈਂ ਤਾਂ ਇਸ ਨੂੰ ਤੁਹਾਡੀ ਅਤੇ ਆਪਣੀ ਸਹੂਲੀਅਤ ਲਈ ਮੰਗਵਾਇਆ ਹੈ ਕਿ ਪੰਜਾਬੀ ਭਾਈ ਹੈ ਤੁਹਾਡੇ ਅਹਿਸਾਸ ਅਛੀ ਤਰ੍ਹਾਂ ਜਾਣੇਗਾ। ਤੁਹਾਡੀਆਂ ਸਾਰੀਆਂ ਸ਼ਕਾਇਤਾਂ ਭਲੀ ਪ੍ਰਕਾਰ ਰਫ਼ਾ ਕਰਦਾ ਰਹੇਗਾ ਅਤੇ ਮੇਰੀ ਇਜ਼ਤ ਦਾ ਸਾਂਝੀਵਾਲ ਭੀ ਰਹੇਗਾ ਕਿਉਂਕਿ ਇਹ ਮੇਰਾ ਆਪਣੇ ਹੱਥੀਂ ਲਾਇਆ ਰੁਖੜਾ ਹੈ ਅਤੇ ਤੁਸਾਨੂੰ ਭੀ ਮੈਂ ਹਿਕ ਠੋਕ ਕੇ ਆਪਣੀ ਜ਼ੁਮੇਵਾਰੀ ਤੇ ਐਥੇ (ਹਜ਼ਾਰੀ ਬਾਗ) ਬੁਲਾਇਆ ਹੈ। ਤੁਹਾਡੀਆਂ ਤਕਲੀਫਾਂ ਪੰਜਾਬੀ ਜੇਲ੍ਹਰ ਹੀ ਰਫਾ ਕਰ ਸਕਦਾ ਹੈ। ਏਸ ਕਰਕੇ ਅਸੀਂ ਖਾਸ ਤੌਰ ਪਰ ਏਸ ਨੂੰ ਤੇ ਚੀਫ ਵਾਰਡਰ ਕ੍ਰਿਪਾ ਸਿੰਘ ਨੂੰ ਸਿਰਫ ਤੁਹਾਡੀ ਖਾਤਰ ਹੀ ਇਸ ਜੇਲ੍ਹ ਵਿਚ ਤਈਨਾਤ ਕੀਤਾ ਹੈ।

**ਦਾਸ**—ਇਸ ਨੇ ਤਾਂ ਆਉਂਦੇ ਸਾਰ ਹੀ ਅਸਾਡੇ ਨਾਲ ਆਢਾ ਬੰਨ੍ਹ ਲਿਆ। ਇਸ ਉਤੇ ਇਕ ਤਾਂ ਇਹ ਭਰਮ ਦਾ ਭੂਤ ਸਵਾਰ ਹੋਇਆ ਵਿਆ ਹੈ ਕਿ ਇਹ ਅਸਾਨੂੰ ਚੱਬੇ ਵਾਲੇ ਪੁਲੀਟੀਕਲ ਡਾਕੇ ਵਿਚ ਅਚਾਨਕ ਕਤਲ ਹੋਏ ਆਪਣੇ ਬ੍ਰਾਹਮਣ ਰਿਸ਼ਤੇਦਾਰ ਦਾ ਕਾਤਲ ਸਮਝਦਾ ਹੈ। ਅਸੀਂ ਬਥੇਰਾ ਯਤਨ ਕੀਤਾ ਕਿ ਇਸ ਦਾ ਭਰਮ ਦੂਰ ਹੋਵੇ ਪਰ ਨਾ ਹੋਇਆ। ਦੂਜੇ ਇਸ ਉਤੇ ਮਤਸਰੀ ਹੰਕਾਰ ਦਾ ਭੂਤ ਸਵਾਰ ਹੈ। ਇਹ ਆਪਣੇ ਆਪ ਨੂੰ ਇਸ ਜੇਲ੍ਹ ਵਿਚ ਕੁਲ ਕੁਲਾਂ ਕਹਾਂ ਖੁਦਾ ਸਮਝਦਾ ਹੈ। ਅਤੇ ਕਿਸੇ ਨੂੰ ਨਜ਼ਰ ਤਲੇ ਨਹੀਂ ਲਿਆਉਂਦਾ। ਮਿ: ਹਸਬੈਂਡ ਇਸ ਦੇ ਹੱਥਾਂ ਵਿਚ ਖੇਡਦਾ ਹੈ ਅਤੇ ਤੁਸੀਂ ਇਸ ਉਤੇ ਇਤਬਾਰ ਕਰਕੇ ਆਪਣੀ ਸਾਰੀ ਬਾਗ ਡੋਰ ਏਸੇ ਦੇ ਸਪੁਰਦ ਕਰੀ ਬੈਠੇ ਹੋ। ਇਹ ਬ੍ਰਾਮਹਣ ਛਾਤੀ ਠੋਕ ਕੇ ਵੰਗਾਰਦਾ ਹੈ ਕਿ ਮੈਂ ਹੀ ਜਨਰੈਲ ਹਾਂ, ਮੈਂ ਹੀ ਸੁਪ੍ਰੰਟੰਡੰਟ ਹਾਂ, ਮੈਂ ਜੋ ਚਾਹਾਂ ਸੋ ਕਰਾਂ। ਮੈਂ ਮੁਤਲਕੁਲਇਨਾਨ ਅਤੇ ਖੁਦਮੁਖਤਿਆਰ ਹਾਂ। ਇਸ ਨੂੰ ਇਹ ਖਿਆਲ ਹੈ ਕਿ ਕੋਈ ਮੇਰਾ ਕੁਛ ਨਹੀਂ ਵਿਗਾੜ ਸਕਦਾ। ਤਾਹੀਂ ਤਾਂ ਸਾਡੇ ਇਕ ਸਾਥੀ ਦੇ ਨਿਧੜਕ ਹੋ ਕੇ ਬੈਂਤਾ ਲਗਵਾ ਦਿਤੀਆਂ।

**ਆਈ.ਜੀ.**—(ਹੈਰਾਨੀ ਨਾਲ) ਹੈਂ ! ਬੈਂਤਾਂ ਲਗਵਾ ਦਿਤੀਆਂ ?

**ਦਾਸ**—ਹਾਂ, ਦੇਖੋ ਦਲ ਸਿੰਘ ਦਾ ਹਿਸਟਰੀ ਟਿਕਟ ਅਤੇ ਬੈਂਤਾਂ ਭੀ ਬੇ-ਕਸੂਰੇ ਦੇ ਲਵਾਈਆਂ।

**ਆਈ. ਜੀ.**—(ਸੁਪ੍ਰੰਟੰਡੰਟ ਨੂੰ ਮੁਖਾਤਬ ਹੋ ਕੇ) ਕੀ ਦਲ ਸਿੰਘ ਦੇ ਬੈਂਤਾਂ ਲਗਵਾਈਆਂ ਗਈਆਂ ਅਤੇ ਕਿਸ ਕਸੂਰ ਬਦਲੇ ?

**ਸੁਪ੍ਰੰ: ਮਿ. ਹਸਬੈਂਡ**—ਕੰਮ ਕਰਨ ਤੋਂ ਇਨਕਾਰੀ ਸੀ।

**ਆਈ. ਜੀ.**—ਕੰਮ ਕਰਨ ਤੋਂ ਇਨਕਾਰੀ ਹੋਣ ਬਦਲੇ ਪੁਲੀਟੀਕਲ ਕੈਦੀ ਦੇ ਬੈਂਤਾਂ ਨਹੀਂ ਲਗ ਸਕਦੀਆਂ।

**ਮਿ: ਹਸ ਬੈਂਡ**—ਇਸ ਨੇ ਗੁਸਤਾਖੀ ਭੀ ਕੀਤੀ ਸੀ, ਸੋ ਦਬਾ ਕਾਇਮ ਰਖਣ ਤੇ ਡਿਸਿਪਲਨ ਬਣਿਆ ਰਖਣ ਲਈ ਹੀ ਐਸਾ ਕੀਤਾ।

**ਦਾਸ**—ਸੁਪ੍ਰੰਟੰਡੰਟ ਹੋਰਾਂ ਨੂੰ ਪੁਛਿਆ ਜਾਏ ਕਿ ਕੀ ਗੁਸਤਾਖੀ ਕੀਤੀ ਅਤੇ ਕਿਸ ਦੀ ਕੀਤੀ? ਇਸ ਦੀ ਕਿ ਕਿਸੇ ਹੋਰਸ ਦੀ?

**ਮਿ: ਹਸਬੈਂਡ**—(ਆਈ. ਜੀ. ਦੇ ਪੁੱਛਣ ਪਰ) ਇਸ ਨੇ ਜੇਲ੍ਹ ਇਨਚਾਰਜ ਹੈਡਵਾਰਡਰ ਦੀ ਗੁਸਤਾਖੀ ਕੀਤੀ।

**ਆਈ. ਜੀ.**—(ਚੀਫ ਹੈਡਵਾਰਡਰ ਨੂੰ ਸੌਂਹੇ ਹੋ ਕੇ) ਕਿਉਂ ਕ੍ਰਿਪਾ ਸਿੰਘ ਤੁਮਾਰੀ ਇਸ ਨੇ ਕੀ ਗੁਸਤਾਖੀ ਕੀ?

**ਕ੍ਰਿਪਾ ਸਿੰਘ ਚੀਫ ਹੈਡ ਵਾਰਡਰ**—ਹਜ਼ੂਰ! ਮੇਰੀ ਤਾਂ ਕੋਈ ਗੁਸਤਾਖੀ ਨਹੀਂ ਕੀਤੀ। ਮੈਂ ਤਾਂ ਇਕ ਦਿਨ ਭੀ ਪੰਜਾਬੀ ਸੈਲਾਂ ਦਾ ਇਨਚਾਰਜ ਨਹੀਂ ਰਿਹਾ।

**ਆਈ.ਜੀ.**—(ਜੇਲ੍ਹਰ ਨੂੰ ਕੜਕ ਕੇ) ਤੁਮ ਨੇ ਕਿਉਂ ਬਿਹਾਰੀ ਜਮਾਂਦਾਰ ਕੋ ਪੰਜਾਬੀ ਸੈਲੋਂ ਕਾ ਇਨਚਾਰਜ ਬਣਾਇਆ ਜਬ ਕਿ ਮੈਂ ਨੇ ਤੁਮ ਕੋ ਹੁਕਮ ਦੀਆ ਥਾ ਕਿ ਕ੍ਰਿਪਾ ਸਿੰਘ ਚੀਫ ਹੈਡ ਵਾਰਡਰ ਹੀ ਪੰਜਾਬੀ ਸੈਲੋਂ ਕਾ ਇਨਚਾਰਜ ਰਹੇਗਾ। ਔਰ ਇਸ ਵਾਸਤੇ ਇਸ ਕੋ (ਕ੍ਰਿਪਾ ਸਿੰਘ ਕੋ) ਯਹਾਂ ਇਸ ਜੇਲ੍ਹ ਮੇਂ ਬੁਲਾਇਆ ਗਿਆ ਥਾ? ਯੇਹ ਬਿਹਾਰੀ ਲੋਗ ਤੋ ਪੰਜਾਬੀਓਂ ਕੀ ਬੋਲੀ ਹੀ ਨਹੀਂ ਸਮਝਤੇ।

**ਦਾਸ**—(ਆਈ. ਜੀ. ਨੂੰ ਸੌਂਹੇ) ਇਹ ਗਲ ਆਪ ਦੀ ਬਿਲਕੁਲ ਸਚ ਹੈ। ਇਹ ਤਿਲਕਧਾਰੀ ਬਿਹਾਰੀ ਜਮਾਂਦਾਰ ਜੋ ਪੰਜਾਬੀ ਸੈਲਾਂ ਦਾ ਇੰਚਾਰਜ ਹੈ ਅਸਾਡੀ ਆਮ ਪੰਜਾਬੀ ਭੀ ਨਹੀਂ ਸਮਝਦਾ। ਠੇਠ ਪੰਜਾਬੀ ਤਾਂ ਇਸ ਨੇ ਕੀ ਸਮਝਣੀ ਸੀ। ਅਤੇ ਇਹ ਬੈਂਤਾਂ ਵਾਲਾ ਮਾਮਲਾ ਭੀ ਏਸੇ ਦੀ ਬੇ ਸਮਝੀ ਦੇ ਕਾਰਨ ਹੋਇਆ ਹੈ।

**ਆਈ.ਜੀ.**—(ਤਿਲਕ ਧਾਰੀ ਨੂੰ ਡਾਂਟ ਕੇ) ਕਿਆ ਤੁਮ ਪੰਜਾਬੀ ਸਮਝਤੇ ਹੋ?

**ਤਿਲਕ ਧਾਰੀ**—ਹਾਂ ਹਜ਼ੂਰ ਅਛੀ ਤਰ੍ਹਾਂ ਸਮਝ ਸਕਤਾ ਹੂੰ।

**ਦਾਸ**—(ਤਿਲਕ ਧਾਰੀ ਨੂੰ) ਤੁਸੀਂ ਸਾਰੇ ਬਿਹਾਰੀ ਲੋਕ ਝੂਠੇ ਹੋ।

**ਤਿਲਕ ਧਾਰੀ**—(ਆਈ. ਜੀ. ਨੂੰ ਸ਼ਕਾਇਤੀ ਹੋ ਕੇ) ਦੇਖੋ ਸਾਹਿਬ!

ਆਪ ਕੇ ਸਾਹਮਣੇ ਹਮ ਕੋ ਗਾਰੀ (ਗਾਲੀ) ਨਿਕਾਲਤਾ ਹੈ। ਐਸਾ ਹੀ ਦਲ ਸਿੰਘ ਨੇ ਉਸ ਦਿਨ ਹਮ ਕੋ ਸਾਰੇ (ਸਾਲੇ) ਕਹਾ ਥਾ।

**ਆਈ. ਜੀ.**—(ਹਸ ਕੇ ਤੇ ਫੇਰ ਗੁਸੇ ਹੋ ਕੇ) ਕੈਸੇ ਕਹਾ ਥਾ ? ਕਿਆ ਲਫਜ਼ ਕਹੇ ਥੇ ?

**ਤਿਲਕ ਧਾਰੀ**—ਜੀ ਸਾਹਿਬ ! ਹਮ ਕੋ ਐਸਾ ਕਹਾ ਰਹਾ ਕਿ ਤੁਮ ਸਾਰੇ ਬਿਹਾਰੀ ਲੋਕ ਹਮ ਕੋ ਤੰਗ ਕਰਤੇ ਹੋ। ਸਾਹਿਬ ਐਸਾ ਹਮ ਕੋ ਉਸ ਨੇ (ਦਲ ਸਿੰਘ ਨੇ) ਸਾਰੇ (ਸਾਲੇ) ਬਣਾਇਆ।

**ਆਈ. ਜੀ.**—(ਜੇਲ੍ਹਰ ਨੂੰ) ਇਸੇ ਕਸੂਰ ਦੀ ਖਾਤਰ ਤੁਸੀਂ ਬੈਂਤਾਂ ਲਗਵਾਈਆਂ ਤੇ ਬੜਾ ਭਾਰੀ ਜ਼ੁਲਮ ਕਮਾਇਆ ? ਤੇਰੇ ਵਰਗੇ ਲੋਕ ਹੀ ਗਵਰਨਮਿੰਟ ਨੂੰ ਬਦਨਾਮ ਕਰਾਉਂਦੇ ਹਨ। ਤੂੰ ਮੈਨੂੰ ਭੀ ਬਦਨਾਮ ਕਰੇਂਗਾ ਅਤੇ ਏਸ ਸੁਪ੍ਰੰਟੈਂਡੰਟ ਨੂੰ ਭੀ। (ਸੁਪ੍ਰੰਟੈਂਡੰਤ ਨੂੰ ਸੋਹੇਂ ਅੰਗਰੇਜ਼ੀ ਵਿਚ) ਤੁਸੀਂ ਬਿਲਕੁਲ ਜ਼ੁਲਮ ਅਤੇ ਅਨਰਥ ਕੀਤਾ ਹੈ। ਤੁਮ ਕੋ ਪਤਾ ਲਗਾ ਕਿ ਤਿਲਕ ਧਾਰੀ ਕੋ ਦਲ ਸਿੰਘ ਨੇ ਕਿਆ ਕਹਾ ਥਾ ? ਪੰਜਾਬੀ ਬੋਲੀ ਮੇਂ ਸਾਰੇ ਜੋ ਬੋਲਤੇ ਹੈਂ ਉਸ ਕਾ ਅਰਥ ਸਾਲੇ ਨਹੀਂ ਬਲਿਕ ਸਾਰੇ ਹੈ। ਅਰਥਾਤ ਜੈਸੇ ਬਿਹਾਰੀ ਲੋਕ (all) ਆਲ ਨੂੰ ਸਗਰੇ ਬੋਲਤੇ ਹੈਂ, ਹਮਾਰੇ ਹਾਂ ਪੰਜਾਬੀ ਲੋਕ ਸਗਰੇ ਕੀ ਜਗ੍ਹਾ ਸਾਰੇ ਬੋਲਤੇ ਹੈਂ। ਤੁਮ ਨੇ ਬੜਾ ਜ਼ੁਲਮ ਕੀਆ। ਫਿਰ ਏਕ ਵਾਰਡਰ ਯਾ ਹੈਡ ਵਾਰਡਰ ਕੋ ਐਸਾ ਕਹਿ ਭੀ ਦੀਆ ਤੋ ਕਿਆ ਇਸ ਖਾਤਰ ਬੈਂਤੋਂ ਕੀ ਸਜ਼ਾ ਦੇਣੀ ਚਾਹੀਏ ? ਇਸ ਮੇਂ ਆਪ ਕੀ ਗੁਸਤਾਖੀ ਕਿਆ ਹੁਈ ?

**ਸੁਪ੍ਰੰ: ਮਿ: ਹਸਬੈਂਡ**—(ਛਿੱਥਾ ਜਿਹਾ ਹੋ ਕੇ) ਮੈਂ ਤਾਂ ਇਸ ਨੂੰ ਖਫੀਫ ਸਜ਼ਾ ਹੀ ਦੇਣ ਲਗਾ ਸੀ ਅਰਥਾਤ ਪਹਿਲਾਂ ਮੈਂ ਤਿੰਨ ਦਿਨ ਦੀ ਸਾਧਾਰਨ ਹਥਕੜੀ (ਰਾਤ ਦੀ) ਸੁਣਾਈ ਤਾਂ ਦਲ ਸਿੰਘ ਬੋਲਿਆ ਕਿ ਹੋਰ ਸਜ਼ਾ ਦੇ ਲੈ। ਤਾਂ ਮੈਂ ਟਾਟ ਵਰਦੀ ਦੀ ਸਜ਼ਾ ਲਿਖ ਦਿਤੀ। ਤਿਸ ਪਰ ਉਸ ਨੇ ਆਖਿਆ ਹੋਰ ਦਿਲ ਖੁਸ਼ ਕਰ ਲੈ, ਇਸ ਨਾਲ ਕੀ ਬਣਦਾ ਹੈ ? ਤਾਂ ਮੈਂ ਖਿਝ ਕੇ ਡੰਡਾ ਬੇੜੀ ਲਿਖ ਦਿਤੀ। ਇਸ ਪਰ ਭੀ ਇਹ ਗੁਸਤਾਖੀ ਨਾਲ ਬੋਲਿਆ ਕਿ ਹੋਰ ਜ਼ੋਰ ਲਾ ਲੈ ਜੇਹੜਾ ਲਾਉਣਾ ਹੈ। ਮੈਂ ਸਤ ਦਿਨ ਖੜੀ ਹਥਕੜੀ ਭੀ ਲਿਖ ਦਿਤੀ। ਫੇਰ ਭੀ ਉਹ ਆਕੜ ਕੇ ਬੋਲਿਆ ਕਿ ਹੋਰ ਭੀ ਤੇਰੇ ਕੋਲ ਜੇਹੜੀ ਸਜ਼ਾ ਬਾਕੀ ਹੈ ਸੋ ਦੇ ਲੈ। ਤਾਂ, ਮੈਂ ਇਸ ਗੁਸਤਾਖੀ ਨੂੰ ਬਰਦਾਸ਼ਤ ਨਾ ਕਰ ਸਕਿਆ ਸਾਰੀਆਂ ਸਜ਼ਾਵਾਂ ਕੱਟ ਕੇ ਬੈਂਤਾਂ ਦੀ ਸਜ਼ਾ ਲਿਖ ਦਿਤੀ।

**ਜੇਲ੍ਹਰ**—(ਵਿਚੋਂ ਹੀ ਗੱਲ ਟੁੱਕ ਕੇ) ਜਰਨੈਲ ਸਾਹਿਬ ! ਮੈਂ ਉਸ ਨੂੰ

ਬਥੇਰਾ ਕਿਹਾ ਕਿ ਤੂੰ ਅਜੇ ਭੀ ਸੁਪ੍ਰੰਟੰਡੰਟ ਤੋਂ ਮਾਫ਼ੀ ਮੰਗ ਲੈ। ਪਰ ਉਸ ਨੇ ਫੇਰ ਬੜੇ ਰੋਹ ਵਿਚ ਆਖਿਆ ਕਿ 'ਕਿਉਂ ਮਾਫ਼ੀ ਮੰਗਾਂ; ਕੀ ਖੋਤੀ ਨੂੰ ਹੱਥ ਲਗ ਗਿਆ ਹੈ।'

**ਮਿ: ਹਸਬੈਂਡ**—(ਉਪਰ ਦੀ ਪੈ ਕੇ) ਗੋਇਆ ਹਮ ਕੋ ਉਸ ਨੇ ਖੋਤਾ ਬਣਾਇਆ। ਇਸ ਸੇ ਜ਼ਿਆਦਾ ਔਰ ਕਿਆ ਗੁਸਤਾਖੀ ਹੋ ਸਕਤੀ ਹੈ ?

**ਆਈ. ਜੀ.**—ਤੁਸੀਂ ਦੋਈ ਅਕਲ ਦੇ ਖੋਤੇ ਹੋ। (ਜੇਲ੍ਹਰ ਨੂੰ) ਇਸ ਜ਼ੁਲਮ ਕਰਾਉਣ ਵਿਚ ਸਾਰੀ ਤੇਰੀ ਸ਼ਰਾਰਤ ਹੈ। ਤੇਰੇ ਬਰਖ਼ਿਲਾਫ਼ ਪੂਰਾ ਐਕਸ਼ਨ ਲਿਆ ਜਾਵੇਗਾ—(ਮੈਨੂੰ ਮੁਖ਼ਾਤਬ ਹੋ ਕੇ) ਤੁਸੀਂ ਹੁਣ ਸਾਰਿਆਂ ਨੂੰ ਸਮਝਾ ਬੁਝਾ ਕੇ ਖਾਣਾ ਖੁਆ ਦਿਓ। ਅਤੇ ਕੰਮ ਤੇ ਲਾ ਦਿਓ। ਸਰਕਾਰ ਪੂਰਾ ਇਨਸਾਫ਼ ਕਰੇਗੀ ਅਤੇ ਆਪ ਦੇ ਨਾਲ ਅਗੋਂ ਨੂੰ ਅੱਛਾ ਸਲੂਕ ਕੀਤਾ ਜਾਵੇਗਾ।

**ਦਾਸ**—ਮੈਨੂੰ ਸਮਝਾਉਣ ਬੁਝਾਉਣ ਦੀ ਕੋਈ ਲੋੜ ਨਹੀਂ। ਅਗੇ ਦੋ ਤਿੰਨ ਵਾਰ ਸਮਝਾ ਬੁਝਾ ਕੇ ਸਟਰਾਈਕ ਤੁੜਾਈ ਸੀ, ਇਸ ਦਾ ਫਲ ਮੈਨੂੰ ਇਹ ਮਿਲਿਆ ਕਿ ਮੈਨੂੰ ਜੇਲ੍ਹਰ ਅਤੇ ਸੁਪ੍ਰੰਟੰਡੰਟ ਨੇ ਰਿੰਗ ਲੀਡਰ (ਵਡੇ ਆਗੂ) ਦਾ ਖਿਤਾਬ ਦਿਤਾ। ਜਿਸ ਨੂੰ ਮੈਂ ਆਪਣੀ ਭਾਰੀ ਹਤਕ ਸਮਝਦਾ ਹਾਂ। ਮੇਰਾ ਕਿਸੇ ਰੜੀ ਰਿੰਗ ਲੀਡਰੀ ਵਾਲਾ ਇਨ੍ਹਾਂ ਨਾਲ ਕੋਈ ਸਬੰਧ ਨਹੀਂ, ਮੈਂ ਇਨ੍ਹਾਂ ਨੂੰ ਗੁਰਸਿਖ ਮੀਤ ਸਮਝ ਕੇ ਏਤਨੀ ਪ੍ਰੇਰਨਾ ਤਾਂ ਜ਼ਰੂਰ ਕਰਦਾ ਰਹਿੰਦਾ ਹਾਂ ਕਿ ਗੁਰਬਾਣੀ ਦਾ ਪਾਠ ਕਰਦੇ ਰਿਹਾ ਕਰੋ ਅਤੇ ਇਹ ਇਨ੍ਹਾਂ ਦਾ ਅਪਾਰ ਬੀਬਾਪਣ ਹੈ ਕਿ ਇਹ ਸਾਰੇ ਸੱਜਣ ਹੀ ਮੇਰੀ ਬਿਨੇ ਪ੍ਰੇਰਨਾ ਨੂੰ ਮੰਨ ਕੇ ਅਹਿਨਿਸ ਗੁਰਬਾਣੀ ਦੇ ਰਟਣ ਵਿਚ ਲਗੇ ਰਹਿੰਦੇ ਹਨ। ਪ੍ਰੰਤੂ ਇਹ ਆਪ ਦੇ ਜੇਲ੍ਹ ਕਰਮਚਾਰੀ ਖ਼ਾਸ ਕਰ ਜੇਲ੍ਹਰ ਅਤੇ ਸੁਪ੍ਰੰਟੰਡੰਟ ਆਏ ਦਿਨ ਸਾਡੇ ਗੁਟਕੇ ਖੋਹ ਲੈਂਦੇ ਹਨ। ਤੁਸੀਂ ਅਸਾਡੀ ਖ਼ਾਤਰ ਇਹ ਭੀ ਮਨਾਇਆ ਸੀ ਕਿ ਤੁਹਾਨੂੰ ਕਿਸੇ ਦਿਨ ਜੇਲ੍ਹ ਵਿਚ ਹੀ ਇਕ ਵੱਡਾ ਹਾਲ ਕਮਰਾ ਗੁਰਦੁਵਾਰੇ ਵਾਂਗੂ ਵਰਤਣ ਲਈ ਦੇ ਦੇਵਾਂਗੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਭੀ ਉਥੇ ਕਰਵਾ ਦਿਆਂਗੇ; ਪ੍ਰੰਤੂ ਅਸੀਂ ਇਹ ਸਮਝਕੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਖ਼ਤ ਬੇ-ਅਦਬੀ ਹੋਵੇਗੀ, ਇਸ ਕਰਕੇ ਜੇਲ੍ਹ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਗਾਉਣਾ ਅਯੋਗ ਸਮਝਿਆ। ਅਸਾਡੀ ਕਿਸਮਤ ਵਿਚ ਹੋਵੇਗਾ ਤਾਂ ਅਸਾਨੂੰ ਆਪੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਦਰਸ਼ਨਾਂ ਲਈ ਬਾਹਰ ਕੱਢ ਮੰਗਾਉਣਗੇ, ਨਾ ਕਿ ਅਸੀਂ ਗੁਰੂ ਸਾਹਿਬ ਨੂੰ ਐਥੇ ਆਣ ਦੀ ਖੇਚਲ ਦੇਈਏ ਅਤੇ ਮੁਫ਼ਤ ਦੀ ਬੇ-ਅਦਬੀ ਕਰਾਈਏ। ਅਸਾਂ ਤੋਂ ਤਾਂ ਗੁਟਕਿਆਂ ਦੀ ਬੇ ਅਦਬੀ ਭੀ ਨਹੀਂ ਸਹਾਰੀ ਜਾਂਦੀ। ਆਪ ਨੇ

ਅਪਾਰ ਕਿਰਪਾ ਕਰ ਕੇ ਅਸਾਂ ਨੂੰ ਗੁਟਕਿਆਂ ਦੇ ਉਛਾੜ ਅਤੇ ਗਾਤਰੇ ਵੀ ਬਣਾ ਦਿਤੇ ਪਰ ਇਹ ਜੇਲ੍ਹ ਵਾਲੇ ਕਈ ਵਾਰ ਅਣਹੋਈ ਚੇਹ ਚੜ੍ਹ ਕੇ ਅਸਾਥੋਂ ਉਛਾੜ ਗਾਤਰੇ ਭੀ ਖੋਹ ਲੈ ਜਾਂਦੇ ਹਨ। ਅਤੇ ਗੁਟਕਿਆਂ ਨੂੰ ਜੂਠੇ ਮੂਠੇ ਹੱਥ ਲਾਉਣ ਤਾਂਈਂ ਜਾਂਦੇ ਹਨ। ਕਈ ਵਾਰ ਗੁਟਕੇ ਭੀ ਜ਼ਬਰਦਸਤੀ ਖੋਹ ਕੇ ਲੈ ਜਾਂਦੇ ਹਨ ਕਿ ਏਹ ਉਚੀ ਉਚੀ ਗੁਰਬਾਣੀ ਨਾ ਪੜ੍ਹਨ। ਪਰ ਹੁਣ ਗੁਰਬਾਣੀਆਂ ਸਾਰਿਆਂ ਦੇ ਕੰਠ ਹੋ ਚੁਕੀਆਂ ਹਨ। ਇਸ ਕਰ ਕੇ ਗੁਰਬਾਣੀਆਂ ਦੀਆਂ ਧੁੰਨੀਆਂ ਫੇਰ ਭੀ ਗੂੰਜਦੀਆਂ ਹੀ ਰਹਿੰਦੀਆਂ ਹਨ। ਹੌਲੇ ਹੋ ਕੇ ਆਪੇ ਗੁਟਕੇ ਮੋੜ ਦਿੰਦੇ ਹਨ। ਪਰ ਅਸੀਂ ਬੇ-ਅਦਬੀ ਸਹਾਰ ਨਹੀਂ ਸਕਦੇ। ਇਸ ਤੋਂ ਬੇਹਤਰ ਹੈ ਕਿ ਗੁਟਕੇ ਅਸੀਂ ਰਖੀਏ ਹੀ ਨਾ। ਨਹੀਂ ਤਾਂ ਇਹਨੂੰ ਪੂਰੀ ਪੂਰੀ ਫਹਿਮਾਇਸ਼ ਕਰ ਜਾਓ ਕਿ ਅਸਾਡੇ ਗੁਟਕਿਆਂ ਨੂੰ ਹੱਥ ਨਹੀਂ ਲਾਉਣਾ ਹੋਵੇਗਾ। ਅਸਲ ਗੱਲ ਤਾਂ ਇਹ ਹੈ ਕਿ ਜਦੋਂ ਤਕ ਪੰਡਤ ਵਧਾਵਾ ਰਾਮ ਜੇਲ੍ਹਰ ਏਥੇ ਰਹੇਗਾ, ਉਦੋਂ ਤਾਈਂ ਨਾ ਅਸੀਂ ਸੁਖੀ ਵਸ ਸਕਦੇ ਹਾਂ, ਨਾ ਤੁਸੀਂ ਸੁਖੀ ਰਹਿ ਸਕਦੇ ਹੋ। ਇਸ ਦੇ ਸੁਭਾਉ ਵਿਚ ਹੀ ਬਦਖ਼ੂਈ ਹੈ। ਜਦ ਇਹ ਆਪ ਨੂੰ ਹੀ ਕੁਛ ਨਹੀਂ ਸਮਝਦਾ ਤਾਂ ਅਸਾਡੀ ਕੀ ਪਰਵਾਹ ਕਰੇਗਾ ? ਅਤੇ ਮਿ: ਹਸਬੈਂਡ ਇਸ ਦੀ ਕਠਪੁਤਲੀ ਹੈ। ਤੁਸੀਂ ਚਾਹੇ ਕਿਤਨੇ ਹੁਕਮ ਦੇ ਲਵੋ ਪਰ ਤੁਸਾਡੇ ਹੁਕਮਾਂ ਦੀ ਇਸ ਨੂੰ ਕੱਖ ਪਰਵਾਹ ਨਹੀਂ।

ਉਦਾਹਰਣ ਮਾਤਰ ਸੁਣ ਲਵੋ। ਆਪਨੂੰ ਯਾਦ ਹੋਵੇਗਾ ਕਿ ਇਕ ਵਾਰ ਆਪ ਅਤੇ ਆਪ ਦੇ ਘਰੋਂ ਮਾਈ ਦੋਈ ਵਿਜ਼ਿਟ ਲਈ ਐਥੇ ਆਏ ਸਾਓ ਅਤੇ ਮਾਈ ਦੀ ਸਫ਼ਾਰਸ਼ ਪਰ (ਜੋ ਉਸ ਨੇਕ ਮਾਈ ਨੂੰ ਆਪਣੇ ਹੁਦਰੋਂ ਹੀ ਉਪਜੀ ਸੀ) ਆਪ ਨੇ ਗਵਰਨਮਿੰਟ ਪੰਜਾਬ ਪਾਸੋਂ ਮੇਰੀ ਜਾਇਦਾਦ ਵਾਪਸੀ ਲਈ ਲਿਖਤ ਪੜ੍ਹਤ ਕਰਨ ਲਈ ਜੇਲ੍ਹਰ ਤੇ ਮਿ: ਹਸਬੈਂਡ ਨੂੰ ਆਰਡਰ ਦਿਤਾ ਸੀ ਕਿ ਕਾਗਜ਼ਾਤ ਤਿਆਰ ਕਰਕੇ ਆਪ ਦੇ ਪਾਸ ਭੇਜੇ ਜਾਣ। ਮੈਂ ਤਾਂ ਉਦੋਂ ਭੀ ਨਹੀਂ ਮੰਨਦਾ ਸੀ ਕਿਉਂਕਿ ਮੈਨੂੰ ਪਤਾ ਸੀ ਕਿ ਇਨ੍ਹਾਂ ਤਿਲਾਂ ਵਿਚ ਤੇਲ ਨਹੀਂ। ਗੁਰੂ ਰਜ਼ਾ ਉਤੇ ਸ਼ਾਕਰ ਰਹਿਣ ਦਿਓ। ਪਰੰਤੂ ਮਾਈ ਜੀ ਨੇ ਮੇਰੇ ਪਰਵਾਰ ਅਤੇ ਬਾਲ ਬੱਚਿਆਂ ਉਤੇ ਤਰਸ ਖਾ ਕੇ ਮੈਨੂੰ ਮਨਾ ਲਿਆ ਸੀ ਕਿ ਇਹ ਅਸੀਂ ਤੁਹਾਡੀ ਖ਼ਾਤਰ ਨਹੀਂ ਕਰਾਂਗੇ ਪਰ ਆਪ ਦੇ ਅਨਾਥ ਬੱਚਿਆਂ ਦੀ ਖ਼ਾਤਰ ਕਰਦੇ ਹਾਂ ਅਤੇ ਚਾਹੇ ਮੈਂ ਉਸ ਸਮੇਂ ਆਖਿਆ ਸੀ ਕਿ ਅਨਾਥਾਂ ਦਾ ਨਾਥ ਸਤਿਗੁਰੂ ਕਰਤਾਰ ਆਪ ਹੈ ਉਹ ਆਪ ਪ੍ਰਤਿਪਾਲਾ ਕਰੇਗਾ। ਗੁਰੂ ਅਤੇ ਗੁਰੂ ਪੰਥ ਨੂੰ ਸਭ ਦੀ ਸਾਰ ਹੈ ਪਰ ਫੇਰ ਭੀ ਆਪ ਸਾਹਿਬਾਨ ਨੇ ਇਹ ਆਰਡਰ ਦੇ ਹੀ ਦਿਤਾ ਸੀ, ਪਰੰਤੂ ਇਨ੍ਹਾਂ ਨੇ ਉਸ ਆਰਡਰ ਦੀ ਕੱਖ ਭੀ ਪਰਵਾਹ ਨਹੀਂ ਕੀਤੀ। ਇਕ ਦੋ ਵਾਰ ਮੈਂ ਇਨ੍ਹਾਂ ਨੂੰ ਯਾਦ ਕਰਵਾਇਆ

ਅਤੇ ਜੇਲ੍ਹਰ ਨੂੰ ਕਿਹਾ ਕਿ ਜੇ ਤੂੰ ਆਈ.ਜੀ. ਦੇ ਆਰਡਰ ਦੀ ਭੀ ਪਰਵਾਹ ਨਾ ਕਰੇਂ ਤਾਂ ਤੂੰ ਬੜਾ ਅਕ੍ਰਿਤਘਣ ਹੈਂ। ਤਾਂ ਇਸ ਨੇ ਉਸੇ ਵੇਲੇ ਹੀ ਬੜੀ ਬਦ-ਦਿਮਾਗੀ ਅਤੇ ਹਮਾਕਤ ਨਾਲ ਆਪ ਦੇ ਹੁਕਮ ਉਤੇ ਕਲਮ ਫੇਰ ਦਿਤੀ। ਅਤੇ ਮੈਨੂੰ ਵੰਗਾਰ ਕੇ ਆਖਿਆ ਕਿ 'ਤੂੰ ਕਿਸ ਦਾ ਵਿਚਾਰਾ ਹੈਂ, ਐਥੇ ਇਕ ਸਿਪਾਹੀ ਨੇ ਮੈਥੋਂ ਉਪਰੋ ਉਪਰੀ ਜਰਨੈਲ ਸਾਹਿਬ ਪਾਸੋਂ ਇਕ ਮਹੀਨੇ ਦੀ ਛੁਟੀ ਦੀ ਮਨਜ਼ੂਰੀ ਦਾ ਆਰਡਰ ਲੈ ਲਿਆ, ਮੈਂ ਉਹ ਭੀ ਮਨਸੂਖ ਕਰ ਦਿਤਾ ਅਤੇ ਜਰਨੈਲ ਸਾਹਿਬ ਦੇ ਆਰਡਰੀ ਕਾਗ਼ਜ਼ ਨੂੰ ਉਸ ਸਿਪਾਹੀ ਦੇ ਸਾਹਮਣੇ ਹੀ ਫਾੜ ਦਿਤਾ।' ਸੋ ਜਰਨੈਲ ਸਾਹਿਬ ਜੀ! ਇਹ ਵਧਾਵਾ ਰਾਮ ਐਸਾ ਹੰਕਾਰੀ ਹੈ ਅਤੇ ਆਕੜ ਖਾਨ ਹੈ। ਔਰ ਉਹ ਸਿਪਾਹੀ ਸਾਹਮਣੇ ਖੜਾ ਹੈ, ਉਸ ਤੋਂ ਪੁਛ ਲਵੋ ਕਿ ਇਸ ਨੇ ਆਪ ਦੇ ਉਸ ਆਰਡਰ ਦੀ ਕੀ ਗਤ ਬਣਾਈ ਹੈ। ਅਤੇ ਏਸ ਦੀ ਇਸ ਨਾਂ ਫੁਰਮਾਨੀ ਦਾ ਇਹ ਪ੍ਰਤੱਖ ਸਬੂਤ ਹੈ ਕਿ ਇਹ ਸਿਪਾਹੀ ਹੁਣ ਤਾਈਂ ਛੁੱਟੀ ਤੇ ਨਹੀਂ ਗਿਆ। ਡਿਊਟੀ ਤੇ ਹਾਜ਼ਰ ਖੜੋਤਾ ਹੈ। ਹਾਲਾਂ ਕਿ ਆਪ ਛੁਟੀ ਦਾ ਆਰਡਰ ਦੇ ਚੁਕੇ ਹੋ।

ਮੇਰੀ ਇਹ ਗੱਲ ਵਿਚੇ ਹੀ ਸੀ ਕਿ ਆਈ. ਜੀ. ਜੇਲ੍ਹਰ ਨੂੰ ਘੂਰੀ ਵਟ ਕੇ ਪਿਆ ਅਤੇ ਕਿਹਾ ਕਿ 'ਜਲਦੀ ਇਸ ਗੱਲ ਦੀ ਜਵਾਬ ਦੇਹੀ ਕਰਨੀ ਪਵੇਗੀ'। ਫੇਰ ਮੇਰੇ ਵਲ ਮੁਖਾਤਬ ਹੋ ਕੇ ਮੈਨੂੰ ਤਸੱਲੀ ਦਿਤੀ ਕਿ 'ਅੱਜ ਤੋਂ ਤੁਹਾਡੇ ਨਾਲ ਕੋਈ ਜ਼ੁਲਮ ਨਹੀਂ ਹੋਵੇਗਾ ਅਤੇ ਇਸ ਜੇਲ੍ਹਰ ਦਾ ਫ਼ੈਸਲਾ ਕਰ ਦਿਤਾ ਜਾਵੇਗਾ'। ਮੈਂ ਆਖਿਆ,'ਤੁਸੀਂ ਫ਼ੈਸਲਾ ਨਹੀਂ ਕਰੋਗੇ ਤਾਂ ਆਪੇ ਹੋ ਜਾਵੇਗਾ। ਮੈਨੂੰ ਮਲੂਮ ਹੈ ਕਿ ਇਹ ਬੜਾ ਲਿਫ਼ਤਾ ਹੈ। ਆਪ ਦੇ ਹੱਥੀਂ ਪੈਰੀਂ ਪੈ ਕੇ ਆਪਣਾ ਮਤਲਬ ਕੱਢ ਲਏਗਾ। ਪਰ ਸਾਡੇ ਉਤੇ ਲਗਿਆ ਹੀ ਰਹੇਗਾ। ਪਰ ਏਤਨੀ ਗੱਲ ਹੈ ਕਿ ਜੇ ਇਹ ਏਥੇ ਰਹਿ ਗਿਆ ਤਾਂ ਆਪ ਦੇ ਨਾਮ ਨੂੰ ਕਲੰਕਤ ਕਰੇਗਾ। ਅਸਾਡਾ ਤਾਂ ਇਹ ਕੁਛ ਵਿਗਾੜ ਹੀ ਨਹੀਂ ਸਕਦਾ।'

ਇਸ ਪ੍ਰਕਾਰ ਗੱਲ ਬਾਤ ਹੋਣ ਪਸਚਾਤ ਆਈ. ਜੀ. ਲੋਹਾ ਲਾਖਾ ਹੋਇਆ ਸਾਡੇ ਪਾਸੋਂ ਚਲਿਆ ਗਿਆ ਪਰ ਪਿਛੋਂ ਉਹੋ ਹੀ ਹੋਈ। ਜੇਲ੍ਹਰ ਨੇ ਹੱਥੀਂ ਪੈਰੀਂ ਪੈ ਕੇ ਆਈ. ਜੀ. ਨੂੰ ਫੇਰ ਮੋਮ ਕਰ ਲਿਆ। ਮਾਇਆ ਧਾਰੀਆਂ ਬਡਫੂਲਿਆਂ ਨੂੰ ਖ਼ੁਸ਼ਾਮਦ ਪਸੰਦੀ ਇਕ ਐਸਾ ਚਸਕਾ ਹੈ ਕਿ ਚਿੱਚੜ ਵਾਂਗੂ ਚਿਮੜਿਆ ਹੀ ਰਹਿੰਦਾ ਹੈ।

१५

# ਸਿੰਘਾਂ ਦਾ ਜੇਲ੍ਹ ਵਿਚੋਂ ਹਰਨ ਹੋਣਾ

ਆਈ. ਜੀ. ਇਸ ਵਾਰੀ ਜੇਲ੍ਹ ਵਿਜ਼ਿਟ (ਦੌਰੇ) ਤੋਂ ਜਾਂਦਾ ਹੋਇਆ ਇਹ ਭੀ ਲਿਖਤੀ ਆਰਡਰ ਦੇ ਗਿਆ ਸੀ ਕਿ ਜਿਨ੍ਹਾਂ ਪੁਲੀਟੀਕਲ ਪੰਜਾਬੀਆਂ ਦਾ ਅੱਛਾ ਵਰਤਾਓ ਹੈ, ਉਨ੍ਹਾਂ ਨੂੰ ਸਪੈਸ਼ਲ ਸੈਲਾਂ ਵਾਲੇ ਬਲਾਕ ਵਿਚ ਭੇਜਿਆ ਜਾਵੇ, ਜਿਥੇ ਉਹ ਦਿਨੇ ਖੁਲ੍ਹੇ ਰਿਹਾ ਕਰਨ। ਅਤੇ ਖ਼ਾਸ ਖ਼ਾਸ ਨਾਉਂ ਭੀ ਲਿਖ ਗਿਆ ਸੀ ਜਿਨ੍ਹਾਂ ਨੂੰ ਜ਼ਰੂਰੀ ਤੌਰ ਤੇ ਉਨ੍ਹਾਂ ਨੰਬਰਾਂ ਵਿਚ ਰਖਣਾ ਸੀ। ਉਨ੍ਹਾਂ ਵਿਚ ਮੇਰਾ ਨਾਉਂ ਭੀ ਸੀ। ਅਤੇ ਇਨ੍ਹਾਂ ਸਾਰਿਆਂ ਦੀਆਂ ਬੇੜੀਆਂ ਲਾਹੁਣ ਦਾ ਹੁਕਮ ਭੀ ਹੋਇਆ ਅਤੇ ਮੇਰੀ ਬੇੜੀ ਤਾਂ ਆਪਣੇ ਸਾਹਮਣੇ ਹੀ ਲੁਹਾ ਗਿਆ। ਸੋ ਸਭ ਤੋਂ ਪਹਿਲਾਂ ਮੇਰੀ ਬੇੜੀ ਹੀ ਲੱਥੀ, ਅਤੇ ਲਗੀ ਭੀ ਪਹਿਲਾਂ ਹੀ ਸੀ। ਪਰੰਤੂ ਜੇਲ੍ਹਰ ਨੇ ਐਨ ਇਸ ਦੇ ਉਲਟ ਨਥਾ ਸਿੰਘ ਧੁੰਨ ਵਰਗਿਆਂ ਮਨਚਲਿਆਂ ਨੂੰ ਹੀ ਸਪੈਸ਼ਲ ਨੰਬਰ ਵਿਚ ਲੈ ਜਾਣ ਲਈ ਚੁਣਿਆ। ਜਦੋਂ ਬੁਰੇ ਦਿਨ ਆਉਂਦੇ ਹਨ ਤਾਂ ਆਪਣੇ ਪੈਰੀਂ ਆਪ ਕੁਹਾੜਾ ਮਾਰਨ ਦੇ ਸਾਜ ਸਾਜੇ ਜਾਂਦੇ ਹਨ। ਗੱਲ ਕੀ ਸਾਡੇ ਵਿਚੋਂ १੯ ਸਾਥੀਆਂ ਨੂੰ ਉਸ ਸਪੈਸ਼ਲ ਨੰਬਰ ਵਿਚ ਲੈ ਗਿਆ ਅਤੇ ਇਨ੍ਹਾਂ ਸਾਰਿਆਂ ਦੀਆਂ ਬੇੜੀਆਂ ਭੀ ਲੁਹਾ ਦਿਤੀਆਂ। ਬਾਕੀਆਂ ਦੀਆਂ ਸਨੇ ਸਨੇ ਲੁਹਾਈਆਂ ਅਤੇ ਕਈਆਂ ਦੀਆਂ ਰਹਿਣ ਭੀ ਦਿਤੀਆਂ। ਪਰ ਉਨ੍ਹਾਂ ਵਿਚੋਂ ਕਿਸੇ ਨੂੰ ਭੀ ਸਪੈਸ਼ਲ ਨੰਬਰ ਵਿਚ ਨਾ ਲੈ ਗਿਆ, ਜਿਨ੍ਹਾਂ ਨੂੰ ਕਿ ਆਈ. ਜੀ. ਆਪ ਤਜਵੀਜ਼ ਕਰ ਗਿਆ ਸੀ। ਖ਼ਾਸ ਕਰ ਮੇਰੇ ਨਾਲ ਤਾਂ ਉਸ ਦਾ ਖ਼ਾਸ ਵੈਰ ਹੋ ਗਿਆ। ਹੋਰ ਭੀ ਤੰਗ ਕਰਨ ਲਗਾ। ਉਨ੍ਹਾਂ ਨੂੰ ਉਥੇ ਲਿਜਾ ਕੇ ਕੇਹੜਾ ਸੁਖ ਦਿਤਾ ਸਗੋਂ ਦੁਖੀ ਹੀ ਕੀਤਾ। ਅਸਾਡੀ ਖਾਧ ਖੁਰਾਕ ਵਿਚੋਂ ਗੱਫਰਾਂ ਖਾਣ ਲਗ ਪਿਆ। ਖਾਂਦਾ ਤਾਂ ਅਗੇ ਹੀ ਸੀ ਪਰ ਹੁਣ ਜਾਣ ਬੁਝ ਕੇ ਆਟੇ ਵਿਚ ਮਿਟੀ ਮਿਲਾ ਕੇ ਦੇਣੀ ਸ਼ੁਰੂ ਕਰ ਦਿਤੀ। ਪਾਣੀ ਅਗੇ ਹੀ ਹਜ਼ਾਰੀ ਬਾਗ਼ ਦਾ ਖ਼ਰਾਬ ਸੀ। ਹੁਣ ਮਿਟੀ ਭੀ ਹੱਡਾਂ ਵਿਚ ਬੈਠਣ ਦੇ ਸਾਮਾਨ ਬਣ ਗਈ। ਜਦ ਨੱਕ ਵਿਚ ਜਾਨ ਆ ਗਈ ਤਾਂ ਸਾਡੇ ਸਭ ਸਾਥੀਆਂ ਨੇ ਦਰੋਗੇ ਨੂੰ ਖਰਾ ਸੁਆਦ ਚਖਾਉਣ

ਲਈ ਠਾਣ ਲਈ। ਦਰੋਗੇ ਤੇ ਸੁਪ੍ਰਿੰਟੈਂਡੈਂਟ ਨੂੰ ਜ਼ਬਾਨੀ ਅਤੇ ਲਿਖਤੀ ਕਈ ਨੋਟਸ ਦਿਤੇ ਗਏ ਕਿ ਆਪਣੀਆਂ ਕਰਤੂਤਾਂ ਤੋਂ ਬਾਜ਼ ਆ ਜਾਓ ਨਹੀਂ ਤਾਂ ਪਛਤਾਓਗੇ। ਪਰ ਉਹ ਹੰਕਾਰੇ ਹੋਏ ਕਦ ਮੰਨਦੇ ਸਨ। ਓੜਕ ਆਈ. ਜੀ. ਨੂੰ ਦਰੋਗੇ ਤੇ ਸੁਪ੍ਰਿੰਟੈਂਡੈਂਟ ਦੇ ਰਾਹੀਂ ਇਕ ਵਿਸਥਾਰ ਪੂਰਬਕ ਸ਼ਕਾਇਤ ਨਾਮਾ ਲਿਖ ਕੇ ਦਿਤਾ ਜਿਸ ਵਿਚ ਇਹ ਭੀ ਸਪਸ਼ਟ ਕੀਤਾ ਗਿਆ ਸੀ ਕਿ ਜੇਕਰ ਆਪ ਅਜੇ ਭੀ ਦਰੋਗੇ ਹੋਰਾਂ ਨੂੰ ਐਥੋਂ ਨਹੀਂ ਬਦਲੋਗੇ ਤਾਂ ਕੋਈ ਖ਼ਾਸ ਸਾਕਾ ਵਰਤ ਜਾਏਗਾ। ਪਰ ਇਨ੍ਹਾਂ ਹੈਂਕੜ ਬਾਜ਼ਾਂ ਨੇ ਉਹ ਸ਼ਕਾਇਤ ਨਾਮਾ ਉਥੇ ਹੀ ਆਪਣੇ ਪਾਸ ਦਬਾ ਰਖਿਆ। ਆਈ. ਜੀ. ਤਾਈਂ ਪਹੁੰਚਣ ਹੀ ਨਹੀਂ ਦਿਤਾ। ਖ਼ਾਸਾ ਚਿਰ ਉਡੀਕ ਕੀਤੀ ਕਿ ਹੁਣ ਭੀ ਕੁਛ ਸ਼ੁਨਵਾਈ ਹੁੰਦੀ ਹੈ। ਓੜਕ ਅੱਕ ਥੱਕ ਕੇ ਸਪੈਸ਼ਲ ਬਲਾਕੀ ਅਠਾਰਾਂ ਉਂਨੀ ਸਾਥੀਆਂ ਨੇ ਹਰਨ ਹੋਣ ਦੇ ਤਿਆਰੇ ਬਜਾ ਲਏ।

## ਅਠਾਰਾਂ ਸਿੰਘਾਂ ਦਾ ਹਰਨ ਹੋਣਾ

ਏਹ ਫ਼ਰਵਰੀ ੧੯੧੮ ਦਾ ਜ਼ਿਕਰ ਹੈ। ਦਾਸ ਉਸ ਵੇਲੇ ਹਸਪਤਾਲ ਵਿਚ ਹੈਸੀ। ਉਥੋਂ ਹੀ ਮੇਰੀ ਸੰਮਤੀ ਲੈਣ ਲਈ ਸਪੈਸ਼ਲ ਬਲਾਕੀ ਸਾਥੀਆਂ ਵਲੋਂ ਇਕ ਗੁਪਤ ਪਤ੍ਰ ਮੇਰੇ ਪਾਸ ਪੁੱਜਾ। ਦਾਸ ਨੇ ਉਨ੍ਹਾਂ ਨੂੰ ਸਪਸ਼ਟ ਤੌਰ ਤੇ ਵਰਜ ਭੇਜਿਆ ਕਿ 'ਕਾਹਲੀ ਮਤ ਕਰੋ, ਤੇਲ ਦੇਖੋ ਤੇਲ ਦੀ ਧਾਰ ਦੇਖੋ, ਲੜਾਈ ਦਾ ਨਤੀਜਾ ਤਾਂ ਦੇਖ ਲਵੋ।' ਮੈਂ ਉਨ੍ਹਾਂ ਨੂੰ ਪੂਰਨ ਵਿਸ਼ਵਾਸ ਦਿਵਾਇਆ ਕਿ 'ਲੜਾਈ ਦੇ ਖ਼ਤਮ ਹੋ ਜਾਣ ਪਰ; ਚਾਹੇ ਜਰਮਨ ਦੀ ਜੈ ਹੋਵੇ, ਚਾਹੇ ਅੰਗਰੇਜ਼ਾਂ ਦੀ, ਚਾਹੇ ਸੁਲ੍ਹਾ ਸਫ਼ਾਈ ਦੋਹਾਂ ਧਿਰਾਂ ਦੀ ਹੋ ਜਾਵੇ, ਹਰ ਹਾਲਤ ਵਿਚ ਸਾਡੇ ਵਿਚੋਂ ਬਹੁਤ ਸਾਰੇ ਸੱਜਣ ਰਿਹਾ ਹੋ ਜਾਣਗੇ। ਕੋਈ ਵਿਰਲਾ ਵਾਂਜਾ ਹੀ ਭਾਵੇਂ ਰਹਿ ਜਾਵੇ। ਔਖੇ ਸੌਖੇ ਹੋ ਕੇ ਲੜਾਈ ਦਾ ਨਤੀਜਾ ਤਾਂ ਦੇਖੋ, ਫੇਰ ਤੁਸਾਡੀਆਂ ਖੁਲ੍ਹੀਆਂ ਵਾਗਾਂ ਹਨ। ਪਰੰਤੂ ਹਰ ਹਾਲਤ ਵਿਚ ਭਗਉੜੇ ਹੋਕੇ ਰਹਿਣ ਦੀ ਜ਼ਿੰਦਗੀ ਨਾਲੋਂ ਤਾਂ ਰਣ ਜੂਝਣ ਦੀ ਜ਼ਿੰਦਗੀ ਜ਼ਿਆਦਾ ਸੋਭਨੀਕ ਹੈ।' ਪਰ ਉਹ ਕਾਹਲੇ ਪਏ ਹੋਏ ਕਦੋਂ ਮੰਨਦੇ ਸਨ ? ਬੰਗਾਲੀ ਨਜ਼ਰਬੰਦ ਦੇਸ਼ ਭਗਤਾਂ ਵਲੋਂ ਭੀ ਦਾਸ ਪਾਸ ਸੰਦੇਸਾ ਆਇਆ ਕਿ ਹੋਲੇ ਮਹੱਲੇ ਤਾਈਂ ਉਨ੍ਹਾਂ ਨੂੰ ਜ਼ਰੂਰ ਅਟਕਾਓ। ਫੇਰ ਬਾਹਰ ਦੀ ਹਾਲਤ ਦੇਖ ਕੇ ਅਧਿਕ ਵੀਚਾਰ ਕੀਤੀ ਜਾਵੇਗੀ। ਦਾਸ ਨੇ ਬੰਗਾਲੀ ਨਜ਼ਰਬੰਦ ਸੱਜਣਾਂ ਦਾ ਇਹ ਸੰਦੇਸਾ ਵੀ ਉਨ੍ਹਾਂ ਨੂੰ ਪੁਚਾ ਦਿਤਾ ਅਤੇ ਦਾਸ ਨੂੰ ਖ਼ਿਆਲ ਸੀ ਕਿ ਉਹ ਬਿਨਾਂ ਪੂਰਨ ਸਰਬ ਸੰਮਤੀ ਦੇ ਹਰਨ ਹੋਣ ਦੀ ਕਾਹਲੀ ਨਹੀਂ ਕਰਨਗੇ। ਪ੍ਰੰਤੂ ਯੂ. ਪੀ. ਦੇ ਇਕ ਰਾਜਸੀ ਕੈਦੀ ਰਾਜਪੂਤ ਕੇਸਰੀ ਸਿੰਘ ਨੇ ਭਾਈ ਹੀਰਾ ਸਿੰਘ ਨੂੰ ਬੋਲੀ ਮਾਰ ਦਿਤੀ ਕਿ ਕਹਿਣਾ ਹੀ ਸੁਖਾਲਾ ਹੈ,

ਕਰ ਕੇ ਦਿਖਾਉਣਾ ਔਖਾ ਹੈ। ਇਹ ਬੋਲੀ ਸੀ ਕਿ ਬਾਣ ਸੀ। ਤਾਬੜ ਤੋੜ ਉਸੇ ਰਾਤ ਹੀ ਚੰਪਤ ਹੋਣ ਦੀਆਂ ਚੇਟਕਾਂ ਚੜ੍ਹ ਮਚੀਆਂ।

ਦਾਸ ਉਸੇ ਆਥਣ ਹਸਪਤਾਲ ਵਿਚੋਂ ਖਾਰਜ ਹੋ ਕੇ ਆਪਣੇ ਬਲਾਕ (ਪੰਜਾਬੀ ਸੈਲ ਬਲਾਕ ਨੰਬਰ ੩) ਵਿਚ ਆ ਗਿਆ, ਪਰ ਮੈਂ ਆਪਣੇ ਜਾਣੇ ਇਹ ਧੀਰਜ ਬੰਨ੍ਹੀ ਬੈਠਾ ਹਾਂ ਕਿ ਸਪੈਸ਼ਲ ਬਲਾਕ ਵਾਲੇ ਸਾਥੀਆਂ ਦੀ ਹਰਨ ਹੋਣਵਾਲੀਸਲਾਹ ਹੁਣ ਜ਼ਰੂਰ ਮੱਠੀ ਹੋ ਗਈ ਹੋਣੀ ਹੈ। ਇਸ ਕਰਕੇ ਹੁਣ ਗੁਮੇਹ ਭੀ ਨਹੀਂ ਸੀ ਕਿ ਇਤਨੀ ਛੇਤੀ ਹੀ ਤਾਬੜ ਤੋੜੀ ਤਿਆਰੇ ਬਜਾਏ ਜਾਣਗੇ। ਆਥਣ ਦਾ ਪ੍ਰਸ਼ਾਦਾ ਛਕੇ ਪਸਚਾਤ ਫੇਰ ਇਕ ਉਡਦਾ ਸੰਦੇਸਾ ਜ਼ਬਾਨੀ ਆਇਆ ਕਿ ਅੱਜ ਰਹਿਰਾਸ ਕੀਰਤਨ ਸੋਹਿਲੇ ਪਸਚਾਤ ਗੱਜ ਵੱਜ ਕੇ ਜੈਕਾਰਾ ਗਜਾਇਆ ਜਾਵੇਗਾ ਅਤੇ ਏਧਰ ਸਾਡੇ ਨਾਲ ਹੁਣੇ ਥੋੜਾ ਚਿਰ ਪਹਿਲਾਂ ਹੀ ਸੁਪ੍ਰੰਟੰਡੰਟ ਤੇ ਦਰੋਗਾ ਇਕਰਾਰ ਕਰ ਗਏ ਸਨ ਕਿ ਜੇ ਤੁਸੀਂ ਬਹੁਤ ਗੱਜ ਕੇ ਜੈਕਾਰਾ ਨਾ ਗਜਾਇਆ ਕਰੋ ਤਾਂ ਤੁਹਾਨੂੰ ਸਾਰਿਆਂ ਨੂੰ ਚਾਰ ਨੰਬਰ ਸਪੈਸ਼ਲ ਬਲਾਕ ਵਿਚ ਹੀ ਲਿਜਾ ਕੇ ਇਕੱਠੇ ਕਰ ਦੇਵਾਂਗੇ। ਸੋ ਇਸ ਖ਼ਿਆਲ ਅਨੁਸਾਰ ਕਿ ਕਲ੍ਹ ਨੂੰ ਤਾਂ ਸਾਰਿਆਂ ਨੇ ਇਕੱਠੇ ਹੋ ਹੀ ਜਾਣਾ ਹੈ; ਚਾਰ ਨੰਬਰ ਸਪੈਸ਼ਲ ਬਲਾਕ ਵਾਲਿਆਂ ਸਜਣਾਂ ਸਾਥੀਆਂ ਨੂੰ ਉਨ੍ਹਾਂ ਦੇ ਉਡੰਤ ਸੁਨੇਹੇ ਦੇ ਉਤਰ ਵਿਚ ਮੇਰੇ ਮੂੰਹੋਂ ਤੁਰੰਤ ਇਹੋ ਅੱਖਰ ਨਿਕਲੇ ਕਿ ਉਨ੍ਹਾਂ ਨੂੰ ਕਹਿ ਦਿਓ ਕਿ ਅੱਜ ਦਾ ਦਿਨ ਮਤ ਜੈਕਾਰਾ ਗਜਾਉਣ, ਕਲ੍ਹ ਨੂੰ ਸਾਰਿਆਂ ਦੇ ਇਕੱਠੇ ਕਰਨ ਦਾ ਵਾਇਦਾ ਹੋਇਆ ਹੈ। ਖ਼ਬਰ ਨਹੀਂ ਉਨ੍ਹਾਂ ਪਾਸ ਇਹ ਸੰਦੇਸਾ ਪੁਜਾ ਯਾ ਨਹੀਂ। ਕਿਉਂਕਿ ਲਾਕ ਅਪ ( lock up) ਹੋਣ ਵਾਲੀ ਹੀ ਸੀ। ਜੇ ਪੁਜਾ ਹੋਊ ਤਾਂ ਉਨ੍ਹਾਂ ਗੌਲਿਆ ਨਹੀਂ। ਗੌਲਣ ਭੀ ਕੀ ? ਉਨ੍ਹਾਂ ਦਿਨੇ ਹੀ ਹਰਨ ਹੋਣ ਦੀ ਸਮੱਗਰੀ ਇਕੱਠੀ ਕਰ ਛੱਡੀ ਹੋਈ ਸੀ। ਪਰ ਅਸੀਂ ਤਾਂ ਇਤ ਵਲੋਂ ਨਿਰੋਲ ਅਵੇਸਲੇ ਹੀ ਹੋਏ ਵੇ ਸੀ। ਹਸਬ-ਮਾਮੂਲ ਡੇਢ ਦੋ ਬਜੇ ਰਾਤ ਦੇ ਉਠ ਕੇ ਇਸ਼ਨਾਨ ਕਰ ਗੁਰਬਾਣੀ ਦੇ ਪਾਠ ਭਜਨ-ਅਭਿਆਸ ਵਿਚ ਜੁਟੇ ਹੋਏ ਸਾਂ। ਭਾਈ ਅਤਰ ਸਿੰਘ ਜੀ ਨੇ ਸਾਡੇ ਪਿਛਵਾੜੇ ਲਗਦੇ ਬਲਾਕ ਪੰਜਾਬੀ ਸੈਲ ਨੰਬਰ ੧ ਵਿਚ ਸ੍ਰੀ ਸੁਖਮਨੀ ਸਾਹਿਬ ਜੀ ਦਾ ਪ੍ਰੇਮ ਪਾਠ ਉਚਾਰਨਾ ਅਰੰਭ ਦਿਤਾ ਸੀ। ਉਨ੍ਹਾਂ ਦਾ ਪ੍ਰੇਮ ਪਾਠ ਟਿਕੀ ਰਾਤ ਤਿਹਾਂ ਪੰਜਾਬੀ ਨੰਬਰਾਂ ਵਿਚ ਸਹਿਜ ਹੀ ਸੁਣਿਆ ਕਰਦਾ ਸੀ। ਅਜੇ ਬਾਵਨ ਅੱਖਰੀ ਦੇ ਪਾਠ ਦੀ ਸਰੋਤ ਕੰਨਾਂ ਵਿਚ ਪੈਣ ਹੀ ਲਗੀ ਸੀ ਕਿ ਕੜੱਕ ਕਰ ਕੇ ਦਾਸ ਦੀ ਭਜਨ ਅਭਿਆਸੀ ਸੁਰਤ ਗਗਨ ਮੰਡਲਾਂ ਵਿਖੇ ਜਾ ਚੜ੍ਹੀ ਅਤੇ ਉਥੇ ਚੜ੍ਹੀ ਚੜਾਈ ਨੇ ਹੀ ਬਾਕੀ ਸਾਰਾ ਪਾਠ ਸ੍ਰੀ ਬਾਵਨ ਅੱਖਰੀ ਦੀ ਬਾਣੀ ਦਾ ਸੁਣਿਆ। ਭੋਗ ਪੈਣ ਸਮੇਂ ਯਾ ਪੈਣ ਸਾਰ

ਹੀ ਨਜ਼ਾਰਾ (Vision) ਡਿਠਾ ਕਿ ਮੇਰੀ ਕੋਠੀ ਦਾ ਬੂਹਾ ਚੁਪੱਟ ਖੁਲ੍ਹਾ ਹੈ ਅਤੇ ਬਾਹਰ ਭਾਈ ਹੀਰਾ ਸਿੰਘ ਜੀ, ਭਾਈ ਸੁਚਾ ਸਿੰਘ ਜੀ ਆਦਿ ਤਿੰਨ ਚਾਰ ਸੱਜਣ ਖੜੇ ਹਨ। ਪਰ ਅੰਦਰ ਨਹੀਂ ਆ ਸਕਦੇ। ਮੈਂ ਹੰਬਲਾ ਮਾਰ ਕੇ ਉਠਿਆ; ਪ੍ਰਤੱਖ ਉਠਿਆ ਕਿ ਉਹ ਤਾਂ ਅੰਦਰ ਆ ਹੀ ਨਹੀਂ ਸਕਦੇ, ਮੈਂ ਹੀ ਬਾਹਰ ਜਾ ਕੇ ਮਿਲਾਂ। ਮੈਂ ਉਠ ਕੇ ਧਾਈ ਕਰ ਕੇ ਬਾਹਰ ਜਾਣ ਨੂੰ ਬੂਹਾ ਲੰਘਣ ਲਈ ਔਹਲਿਆ ਤਾਂ ਕੜੱਕ ਕਰਕੇ ਮੇਰਾ ਸਿਰ ਲੋਹੇ ਦੇ ਜੰਗਲੇ ਵਿਚ ਲਗਾ। ਅਤੇ ਤੜੱਕ ਦੇ ਕੇ ਸੁਰਤ ਸੁਆਸ ਕੜੱਕੀ ਹਿਠਾਹਾਂ ਨੂੰ ਕੜੱਕ ਉਤਰੀ। ਤਾਂ ਮੈਂ ਕੀ ਦੇਖਾਂ ਕਿ ਜੰਗਲਾ ਬੰਦ ਹੈ। ਮੱਥੇ ਨੂੰ ਹੱਥ ਲਾਇਆ ਤਾਂ ਵੱਡਾ ਸਾਰਾ ਗੁੰਭੜ ਪਿਆ ਹੋਇਆ ਹੈ। ਅਗਾਹਾਂ ਨਜ਼ਰ ਮਾਰੀ ਤਾਂ ਭਾਈ ਹੀਰਾ ਸਿੰਘ ਤੇ ਭਾਈ ਸੁਚਾ ਸਿੰਘ ਜੀ ਹੋਰੀਂ ਸੱਚ ਮੁੱਚ ਹੀ ਮੇਰੀ ਕੋਠੀ ਦੇ ਜੰਗਲੇ ਦੇ ਜਿੰਦਰੇ ਨੂੰ ਚਿਮੜੇ ਹੋਏ ਹਨ ਪਰ ਉਨ੍ਹਾਂ ਤੋਂ ਖੁਲ੍ਹਦਾ ਨਹੀਂ ਸੀ। ਮੈਂ ਉਨ੍ਹਾਂ ਨੂੰ ਆਖਿਆ ਕਿ 'ਕੀ ਇਹ ਪਰਤੱਖ ਨਜ਼ਾਰਾ ਹੈ ਕਿ ਮੈਂ ਸੁਪਨਾ ਹੀ ਦੇਖ ਰਿਹਾ ਹਾਂ'? ਉਨ੍ਹਾਂ ਆਖਿਆ ਕਿ 'ਹਰਨ ਹੋਣ ਲਈ ਤਿਆਰ ਹੋ ਜਾਵੋ, ਸਪੈਸ਼ਲ ਨੰਬਰ ਦੀਆਂ ਫ਼ੌਜਾਂ ਤਾਂ ਉਸ ਬਲਾਕ ਦੇ ਜਿੰਦਰਿਆਂ ਅੰਦਰੋਂ ਗੱਜ ਨਿਕਲੀਆਂ ਹਨ। ਆਪ ਸੱਜਣਾਂ ਨੂੰ ਲੈ ਕੇ ਭੱਜਣ ਦੀ ਡੇਰੀ ਹੈ'। ਉਨ੍ਹਾਂ ਵਿਚੋਂ ਇਕ ਸੱਜਣ ਦੇ ਹੱਥ ਬੱਤੀ ਹੈ ਤੇ ਦੋ ਤਿੰਨ ਸੱਜਣ ਚਾਬੀਆਂ ਦਾ ਗੁੱਛਾ ਲਈ ਤਾਲਾ ਖੋਲ੍ਹਣ ਦੀ ਵਾਹ ਲਾ ਰਹੇ ਹਨ। ਅੱਧਾ ਕੁ ਘੰਟਾ ਖੋਲ੍ਹਦਿਆਂ ਨੂੰ ਹੋ ਗਿਆ। ਦੋ ਗੁੱਛੇ ਚਾਬੀਆਂ ਦੇ ਉਨ੍ਹਾਂ ਪਾਸ ਸਨ। ਪਰ ਦੋਹਾਂ ਵਿਚੋਂ ਕੋਈ ਚਾਬੀ ਨਾ ਲਗੇ। ਦਾਸ ਨੇ ਗੁੱਛੇ ਅੰਦਰੋਂ ਹੱਥ ਕੱਢ ਕੇ ਫੜ ਕੇ ਜੋ ਦੇਖੇ ਤਾਂ ਉਨ੍ਹਾਂ ਉਤੇ ਦੋ ਨੰਬਰ ਲਿਖਿਆ ਹੋਇਆ! ਤਾਂ ਮੈਂ ਆਖਿਆ,'ਇਹ ਤਾਂ ਦੋਈ ਗੁੱਛੇ ਪੰਜਾਬੀ ਨੰਬਰ ੨ ਦੇ ਅੰਦਰਲੇ ਬਾਹਰਲੇ ਜਿੰਦਿਆਂ ਦੀਆਂ ਚਾਬੀਆਂ ਦੇ ਗੁੱਛੇ ਹਨ। ਤੁਸੀਂ ਕਾਹਨੂੰ ਟੱਕਰਾਂ ਮਾਰਦੇ ਹੋ, ਤੁਸਾਂ ਤੋਂ ਖੁਲ੍ਹਣੇ ਨਹੀਂ'। ਉਨ੍ਹਾਂ ਵਿਚੋਂ ਦੋ ਬਾਹਰ ਖੜੋਤੇ ਹੋਰ ਸੱਜਣ ਅਸਲੀ ਗੁੱਛਾ ਲੈਣ ਲਈ ਸਪੈਸ਼ਲ ਬਲਾਕ ਨੂੰ ਭੱਜੇ। ਪਰ ਐਤਨੇ ਨੂੰ ਅਲਾਰਮ ਦੀ ਘੰਟੀ ਹੋ ਗਈ। ਤਾਂ ਉਹ ਪੁੱਛਣ ਲਗੇ ਕਿ 'ਭਾਈ ਸਾਹਿਬ ਜੀ! ਹੁਣ ਕੀ ਕਰੀਏ'? ਦਾਸ ਨੇ ਆਖਿਆ ਕਿ 'ਭਾਣੇ ਦੀ ਖੇਡ ਹੈ। ਬਿਹਤਰ ਇਹ ਹੈ ਕਿ ਤੁਸੀਂ ਵਾਪਸ ਆਪਣੀਆਂ ਕੋਠੀਆਂ ਵਿਚ ਜਾ ਬੈਠੋ। ਭਾਣੇ ਅੰਦਰ ਤੁਹਾਡਾ ਬਾਹਰ ਜਾਣਾ ਮਨਜ਼ੂਰ ਨਹੀਂ ਭਾਸਦਾ। ਪਰ ਹੁਣ ਤੁਸਾਡਾ ਮੁੜ ਕੇ ਵਾਪਸ ਕੋਠੀਆਂ ਵਿਚ ਜਾਣਾ ਭੀ ਔਖਾ ਹੈ। ਗਾਰਦਾਂ ਚੜ੍ਹੀਆਂ ਆਉਂਦੀਆਂ ਹੋਣਗੀਆਂ। ਭਗਉੜੇ ਤਾਂ ਤੁਸੀਂ ਹੋ ਹੀ ਚੁਕੇ ਹੋ। ਜੇ ਕਾਮਯਾਬੀ ਨਾਲ ਜੇਲ੍ਹ ਹਾਤੇ ਦੀ ਬਾਹਰਲੀ ਵੱਡੀ ਫਸੀਲ ਟਪ ਸਕਦੇ ਹੋ ਤਾਂ ਦੇਰ ਨਾ ਕਰੋ,

ਟਪ ਜਾਓ ਅਤੇ ਅਸਾਡਾ ਕੁਛ ਖ਼ਿਆਲ ਨਾ ਕਰੋ। ਅਸਾਡੀ ਖ਼ਾਤਰ ਤੁਸੀਂ ਔਖ ਵਿਚ ਨਾ ਪਵੋ। ਜੋ ਕੁਛ ਪਿਛੇ ਅਸਾਡੇ ਸਿਰ ਤੇ ਵਰਤੇਗੀ ਅਸੀਂ ਸਹਿ ਲਵਾਂਗੇ ਪਰ ਤੁਸਾਡੀ ਬਹਾਦਰੀ ਵਿਚ ਕੋਈ ਫ਼ਰਕ ਨਾ ਆਵੇ। ਇਤਨਾ ਧਿਆਨ ਰਖਣਾ ਕਿ ਫਸੀਲ ਤੋਂ ਬਾਹਰ ਉਤਰਨ ਲਗੇ ਚੌਕਸਾਈ ਨਾਲ ਉਤਰਨਾ, ਮਤੇ ਕੋਈ ਸੱਟ ਫੇਟ ਵੱਜੇ।' ਉਹ ਅਗੇ ਹੀ ਏਤਨੀ ਗੱਲ ਚਾਹੁੰਦੇ ਸੀ। ਤੁਰਤ ਫੁਰਤ ਫਸੀਲ ਦੇ ਜਾ ਉਦਾਲੇ ਹੋਏ ਜੋ ਅਸਾਡੇ ਬਲਾਕ ਦੇ ਨੇੜੇ ਹੀ ਸੀ। ਪਰ ਅਜੇ ਫਸੀਲ ਤੇ ਪਹੁੰਚੇ ਹੀ ਸੀ ਕਿ ਅੰਦਰੋਂ ਕਸੀ ਕਸਾਈ ਸਨਧ ਬਧ ਸੰਗੀਨਾਂ ਵਾਲੀ ਜੇਲ੍ਹ ਸਿਪਾਹੀਆਂ ਦੀ ਗਾਰਦ ਆ ਗਈ ਅਤੇ ਬਾਹਰਵਾਰ ਮਿਲਿਟਰੀ ਪੁਲਿਸ ਦੀਆਂ ਗਾਰਦਾਂ ਫਾਲਨ ਹੋਣ ਲਗ ਗਈਆਂ। ਝਟ ਪਟ ਦੋ ਚਾਰ ਲੰਮੇ ਲੰਮੇ ਮਜ਼ਬੂਤ ਸਿੰਘਾਂ ਦੀਆਂ ਉਪਰਥਲੀ ਮੋਢਿਆਂ ਉਤੇ ਚੜ੍ਹ-ਖੜੀਆਂ ਸੀੜ੍ਹੀਆਂ ਬਣ ਗਈਆਂ। ਅਜੇ ਚਾਰ ਕੁ ਸਜਣ ਹੀ ਧੁਰ ਸਿਖਰ ਫਸੀਲ ਉਤੇ ਚੜ੍ਹੇ ਸਨ ਕਿ ਅੰਦਰਲੀ ਜੇਲ੍ਹ ਗਾਰਦ ਐਨ ਸਿਰ ਤੇ ਆ ਗਈ ਤੇ ਤਿਲਕਧਾਰੀ ਜਮਾਂਦਾਰ ਨੇ ਕਿਹਾ, 'ਕਹਾਂ ਜਾਓਗੇ', ਤਾਂ ਉਪਰੋਂ ਇਕ ਸਿੰਘ ਨੇ ਹੇਠਲੇ ਸਿੰਘਾਂ ਨੂੰ ਲਲਕਾਰਾ ਮਾਰਿਆ ਕਿ 'ਮਾਰੋ ਸਿੰਨ੍ਹ ਕੇ ਬੰਬ! ਕੀ ਦੇਖਦੇ ਹੋ, ਉਦੋਂ ਹੀ ਮਾਰੋਗੇ ਜਦੋਂ ਮੌਰੀਂ ਆ ਚੜ੍ਹਨਗੇ? ਜਕਾਂ ਤਕਾਂ ਕੀ ਕਰਦੇ ਹੋ, ਦਿਓ ਤੋੜਾ ਬੰਬ ਨੂੰ'। ਵੇਲੇ ਸਿਰ ਔੜਿਆ ਹਥਿਆਰ ਬੰਬ ਗੋਲੇ ਤੋਂ ਭੀ ਵਧ ਹੁੰਦਾ ਹੈ। ਬੰਬ ਆਦਿ ਤਾਂ ਸਿੰਘਾਂ ਪਾਸ ਕੁਛ ਨਹੀਂ ਸੀ। ਉਨ੍ਹਾਂ ਕੋਲ ਤਾਂ ਸਿਰਫ਼ ਜਿੰਦਰੇ ਹੀ ਸਨ, ਸ੍ਰੀ ਮਾਨ ਭਾਈ ਗੁਜਰ ਸਿੰਘ ਜੀ ਨੂੰ ਜੋ ਉਸਾਣ ਆਇਆ ਤੇ ਉਪਰੋਂ ਹਲਾ-ਸ਼ੇਰੀ ਮਿਲੀ ਤਾਂ ਤੁਰੰਤ ਹੀ ਦੀਆ ਸਲਾਈ ਵਿਚੋਂ ਇਕ ਸੀਖ ਕਢ ਕੇ ਘਸਾਈ ਤੇ ਇਕ ਜਿੰਦਰਾ ਵਗਾਹ ਕੇ ਮਾਰਿਆ ਜੋ ਭੱਜੇ ਜਾਂਦੇ ਤਿਲਕਧਾਰੀ ਦੀ ਪਿੱਠ ਉਤੇ ਲੱਗਾ। ਅੱਗ ਚਮਕਣ ਦੀ ਦੇਰ ਸੀ ਕਿ ਸਾਰੀ ਗਾਰਦ ਪਿਛਲੇ ਪੈਰੀਂ ਆਪਣੀ ਜਾਨ ਲੈ ਕੇ ਨੱਸ ਭੱਜੀ। ਸਾਹ ਨਾਲ ਸਾਹ ਨਾ ਰਲੇ। ਧੁਰ ਜੇਲ੍ਹੋਂ ਬਾਹਰ ਜਾ ਕੇ ਦਮ ਲਿਆ। ਓਧਰ ਫਸੀਲ ਤੇ ਖੜੇ ਪਹਿਲੇ ਪੂਰ ਦੇ ਕਈ ਅਲੇਲ ਸਿੰਘਾਂ ਨੇ ਹੌਸਲੇ ਵਿਚ ਆ ਕੇ ਖੜਿਆਂ ਨੇ ਹੀ ਫਸੀਲੋਂ ਬਾਹਰ ਵਾਰ ਛਾਲਾਂ ਮਾਰ ਦਿਤੀਆਂ, ਪਰ —

"ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥"*

ਪਹਿਲੇ ਪੂਰ ਦੇ ਛਾਲਾਂ ਮਾਰਣ ਵਾਲੇ ਪੰਜ ਛੇ ਸਜਣ ਤਾਂ ਡਿਗਦੇ ਹੀ ਤਕੜੇ ਜ਼ਖ਼ਮੀ ਹੋ ਗਏ। ਬਾਕੀਆਂ ਦੇ ਪੈਰ ਫਟ ਗਏ। ਉਹ ਤਾਂ ਭੱਜਣੋਂ ਭੀ ਰਹਿ ਖੜੋਤੇ। ਇਹ ਤਲਖ ਤਜਰਬਾ ਦੇਖ ਕੇ ਬਾਕੀ ਦੇ ਰਹਿੰਦੇ ਸਜਣ ਤਾਂ ਫੇਰ ਫਸੀਲ ਤੋਂ ਲਮਕ ਕੇ ਛਾਲਾਂ ਮਾਰ ਉਤਰੇ ਸੋ ਸਭ ਸਹੀ ਸਲਾਮਤ ਉਤਰ

---

* ਆਸਾ ਦੀ ਵਾਰ, ਮ: ੧, ੪੬੯

ਆਏ। ਇਨ੍ਹਾਂ ਲਮਕਣ ਵਾਲਿਆਂ ਸਹੀ ਸਲਾਮਤ ਸੱਜਣਾਂ ਵਿਚੋਂ ਅਜੇ ਪਹਿਲਾ ਸਿੰਘ ਇੰਦਰ ਸਿੰਘ (ਸ਼ੇਖ ਦੌਲਤ ਵਾਲਾ) ਹੀ ਉਤਰਿਆ ਸੀ ਕਿ ਬਾਹਰੋਂ ਮਿਲਿਟਰੀ ਪੁਲਿਸ ਆ ਪਈ। ਦੋਂਹ ਚੌਂਹ ਨੇ ਆ ਕੇ ਭੱਜੇ ਜਾਂਦੇ ਇੰਦਰ ਸਿੰਘ ਨੂੰ ਫੜ ਕੇ ਨੱਪ ਲਿਆ । ਤਾਂ ਕੋਲੇ ਹੀ ਛਾਲ ਮਾਰ ਕੇ ਜ਼ਖ਼ਮੀ ਹੋਏ ਸੱਜਣਾਂ ਵਿਚੋਂ ਇਕ ਸੱਜਣ ਵੀਰ ਲਾਲ ਸਿੰਘ (ਨਾਰੰਗਵਾਲ) ਢੱਠਾ ਪਿਆ ਸੀ। ਉਸ ਨੇ ਜੋ ਦੇਖਿਆ ਕਿ ਵੀਰ ਇੰਦਰ ਸਿੰਘ ਕਸੂਤਾ ਕੁੜਿੱਕੀ ਵਿਚ ਆਣ ਫਸਿਆ ਹੈ, ਹਿੰਮਤ ਕਰਕੇ ਤੱਤੇ ਘਾਉ ਹੀ ਖੜੋ ਕੇ ਸਾਵਧਾਨ ਹੋ ਕੇ ਇਕ ਮਿਲਟਰੀ ਪੁਲਸੀਏ ਦੇ ਹੱਥੋਂ ਸੰਮਾਂ ਵਾਲੀ ਡਾਂਗ ਖੋਹ ਲਈ ਅਤੇ ਖੋਹ ਕੇ ਇਕ ਇਕ ਹੀ ਜੜੀ ਸੀ ਕਿ ਕਿਲਕਾਰੀਆਂ ਮਾਰ ਕੇ ਪਿਛਾਹਾਂ ਨੂੰ ਹੀ ਪੱਤਰਾ ਵਾਚ ਨਸੇ ਅਤੇ ਨਸਦੇ ਨਸਦੇ ਹੋਰ ਅਗੇ ਆਉਣ ਵਾਲੇ ਮਿਲਿਟਰੀ ਪੁਲਿਸ ਦੇ ਜੁਆਨਾਂ ਨੂੰ ਇਸ ਤਰ੍ਹਾਂ ਦੁਹਾਈ ਮਚਾਉਣ ਲਗੇ, 'ਅਰੇ ਪੰਜਾਬੀ ਸਿੱਖ ਹੈਂ ਰੇ ! ਮਤ ਆਨਾ। ਆਪਨੀ ਜਾਨ ਲੇ ਕਰ ਭਾਗ ਜਾਓ, ਮਤ–ਆਨਾ ਰੇ, ਪੰਜਾਬੀ ਸਿੱਖ ਰੇ !' ਬਸ ਇਹ ਕਿਲਕਾਰੀ ਸੁਣਨ ਸਾਰ ਹੀ ਸਾਰੀ ਮਿਲਿਟਰੀ ਪੁਲਿਸ ਪਿਛਲ ਖੋਰੀ ਭੱਜ ਗਈ। ਮੈਦਾਨ ਸਾਫ਼ ਹੋ ਗਿਆ, ਅਗੇ ਰੋਕਣ ਵਾਲਾ ਕੋਈ ਨਹੀਂ। ਫਸੀਲ ਟੱਪ ਕੇ ਅਠਾਰਾਂ ਦੇ ਅਠਾਰਾਂ ਸਿੰਘ ਹੀ ਪਾਰ ਪਏ। ਸਾਰੀ ਜੇਲ੍ਹ ਵਿਚ ਹਾਹਾਕਾਰ ਮਚ ਗਈ। ਜੇਲ੍ਹ ਵਾਲੇ ਅੰਦਰ ਅੰਦਰ ਹੀ ਕਾਵਾਂ ਰੌਲੀ ਪਾਉਣ। ਤੋੜਾ ਦਗਣ ਸਮੇਂ ਸਭ ਹੀ ਪਿੱਠ ਦੇ ਭੱਜੇ ਸਨ। ਰਾਤ ਦੇ ਬਾਰਾਂ ਬਜੇ ਤੋਂ ਤਿੰਨ ਬਜੇ ਤੜਕੇ ਤਾਈਂ ਖ਼ਾਲਸਾ ਜੇਲ੍ਹ ਅੰਦਰ ਖੁਲ੍ਹਾ ਬਿਚਰਦਾ ਰਿਹਾ, ਓਦੋਂ ਤਾਂ ਸਭ ਸੁਸਰੀ ਹੋ ਕੇ ਸੁੱਤੇ ਰਹੇ ਅਤੇ ਕਾਇਰ ਹੋ ਕੇ ਛਾਪਲੇ ਰਹੇ। ਏਨ੍ਹਾਂ ਅਠਾਰਾਂ ਹਰਨੋਟਿਆਂ ਦੀ ਕੋਠੀਆਂ ਅੰਦਰੋਂ ਨਿਕਲਣ ਦੀ ਵਿਥਿਆ ਭੀ ਇਕ ਦਲੇਰਾਨਾ ਕਾਰਨਾਮਾ ਹੈ, ਜੋ ਇਉਂ ਹੈ —

ਰਾਤ ਦੇ ਬਾਰਾਂ ਬਜੇ ਦੋ ਸੱਜਣ ਭਾਈ ਨੱਥਾ ਸਿੰਘ ਧੁੰਨ ਅਤੇ ਸੁੱਚਾ ਸਿੰਘ (ਚੋਹਲਾ) ਦੋਵੇਂ ਆਪੋ ਆਪਣੀ ਕੋਠੀ ਦੀ ਛਤ ਪਾੜ ਕੇ ਕੋਠੇ ਉਪਰ ਦੀ ਨਿਕਲੇ। ਓਧਰ ਪਾੜ ਲਗੇ ਤੇ ਏਧਰ ਦੂਜੇ ਸੱਜਣ ਵੀਰ ਦਲ ਸਿੰਘ ਜੀ (ਢੁਡੀ ਕੇ) ਵਰਗੇ ਚੰਡੀ ਦਾ ਪਾਠ ਕਰਨ ਤੇ ਸਹਿਜ ਭਾਈ ਅਰਜਨ ਸਿੰਘ ਜੀ ਨੇ ਖ਼ਾਲੀ ਕਟੋਰੀਆਂ ਦੇ ਤਪਲੇ ਬਣਾ ਲਏ, ਲੱਗਾ ਜੋਰੋ ਜੋਰੀ ਜੋੜੀ ਬਜਾਉਣ। ਖਾਪੜ ਖੇੜੀ ਵਾਲੇ ਨਿਹੰਗ ਗੈਂਡਾ ਸਿੰਘ ਤੇ ਹਰੀ ਸਿੰਘ ਕੱਕੜ ਹੋਰੀ ਕੀਰਤਨ ਕਰਨ। ਐਸੇ ਜਾਗੇ ਹਸਬ ਮਾਮੂਲ ਹੀ ਰਿਹਾ ਕਰਦੇ ਸਨ। ਜੇਲ੍ਹ ਵਾਲਿਆਂ ਨੂੰ ਪਾੜ ਲੱਗਣ ਦਾ ਸਾਨ ਗੁਮਾਨ ਭੀ ਨਾ ਗੁਜ਼ਰਿਆ। ਸੱਬਲਾਂ ਤਾਂ ਸਹਿਜ ਹੋਰੀਂ (ਅਰਜਨ ਸਿੰਘ ਜੀ ਜਗਰਾਉਂ) ਇਕ ਦੋ ਦਿਨ ਪਹਿਲਾਂ ਹੀ ਕਿਤੋਂ

ਮਾਠ ਲਿਆਇ ਸਨ। *ਉਨ੍ਹਾਂ ਸੱਬਲਾਂ ਨਾਲ ਹੀ ਹੁਣ ਅੱਧੀ ਰਾਤੀਂ ਸੰਨ੍ਹ ਲਗਾ ਰਹੇ ਸਨ। ਸੰਨ੍ਹ ਲਗ ਹੀ ਨਾ ਸਕੇ ਪਰ ਚੰਡੀ ਦੀ ਵਾਰ ਦਾ ਪਾਠ ਅਜੇ ਭੀ ਜੋਰੋ ਜੋਰ ਹੋ ਰਿਹਾ ਹੈ। ਨੱਥਾ ਸਿੰਘ ਤਾਂ ਸੁਖੈਨ ਹੀ ਪਿਛੇ ਦਸੇ ਕੰਧ ਅਤੇ ਛੱਤ ਦੇ ਦਰਮਿਆਨੀ ਪਾੜ ਵਿਚ ਦੀ ਪਾਰ ਪਿਆ ਅਤੇ ਧੁਰ ਕੋਠੀ ਦੀ ਛਤੇ ਜਾ ਚੜ੍ਹਿਆ, ਪਰ ਸੁਚਾ ਸਿੰਘ ਚੋਲ੍ਹੀਏ ਤਾਂ ਅਧ ਵਿਚਾਲੇ ਹੀ ਸੰਨ੍ਹ ਵਿਚ ਫਸੇ ਹੋਏ ਸਨ, ਪਾੜ ਤੰਗ ਸੀ ਤੇ ਸਰੀਰ ਜਬਰ ਸੀ। ਨੱਥਾ ਸਿੰਘ ਨੇ ਉਪਰੋਂ ਬਰਾਂਡੇ ਦੀ ਛੱਤ ਉਤੇ ਆ ਕੇ ਮਸਾਂ ਧੂ ਘਸੀਟ ਕੇ ਖਿਚਿਆ ਤਾਂ ਦੋਈ ਮਲਕੜੇ ਜੇਹੇ ਛੱਤ ਉਪਰੋਂ ਹੇਠਾਂ ਉਤਰੇ ਅਤੇ ਫੁਰਤੋ ਫੁਰਤੀ ਪਹਿਰਾ ਦੇਣ ਵਾਲੇ ਸਿਪਾਹੀ ਨੂੰ ਜਾ ਨੱਪਿਆ। ਉਹ ਰੌਲਾ ਪਾਉਣ ਲਗਾ ਤਾਂ ਉਸ ਦੇ ਘਸੁੰਨ ਲਗਣ ਲਗ ਪਏ ਅਤੇ ਮੂੰਹ ਵਿਚ ਡਟੇ ਅੜਾਏ ਗਏ। ਏਧਰ ਮਾਰ ਕੁਟਾਈ ਹੋਣ ਲਗੀ ਤੇ ਓਧਰ ਚੰਡੀ ਦੀ ਵਾਰ ਦੀ ਐਨ ਮੌਕੇ ਸਿਰ ਤੁਕ ਪੜ੍ਹਨ ਵਿਚ ਆਈ :

"ਭਾਈਆਂ ਮਾਰਨਿ ਭਾਈ ਦੁਰਗਾ ਜਾਣ ਕੇ ॥"

ਸਿਪਾਹੀ ਨੇ ਪਹਿਲਾ ਘਸੁੰਨ ਵੱਜਣ ਪਰ ਦੁਹਾਈ ਭੀ ਇਹੋ ਦਿਤੀ ਸੀ ਕਿ 'ਮੈਂ ਤੋ ਤੁਮਾਰਾ ਭਾਈ ਹੂੰ; ਮੁਝੇ ਮਤ ਮਾਰੋ।' ਬਿਗਾਨਿਆਂ ਦਾ ਦੂਤ ਸਮਝਕੇ ਹੀ ਬਿਚਾਰਾ ਮਾਰਿਆ ਗਿਆ। ਨਹੀਂ ਤਾਂ ਉਹ ਪੰਜਾਬੀਆਂ ਦਾ ਹਮਦਰਦ ਹੀ ਸੀ। ਉਸ ਨੂੰ ਕਸ ਕੇ ਇਕ ਥਮਲੇ ਨਾਲ ਨੂੜ ਦਿਤਾ ਗਿਆ। ਅਤੇ ਉਸ ਦੀ ਸਰਕਾਰੀ ਵਰਦੀ ਉਤਾਰ ਕੇ ਸੁਚਾ ਸਿੰਘ ਨੇ ਸਜਾ ਲਈ ਅਤੇ ਬੱਲਮ ਪੇਟੀ ਪਹਿਨ ਕੇ ਪਹਿਰਾ ਦੇਣ ਲਗ ਪਿਆ ਅਤੇ ਗੁੰਮਟੀ (ਚੱਕਰ ਬੁਰਜ) ਉਪਰੋਂ ਪੁਕਾਰ ਆਉਣ ਪਰ ਉਤਰ ਵਿਚ 'ਸਭ ਅੱਛਾ' ਕਹਿ ਛਡੇ। ਇਤਨੇ ਨੂੰ ਜਮਾਂਦਾਰ ਇਨਚਾਰਜ ਭੀ ਗਸ਼ਤ ਲਾਉਂਦਾ ਇਧਰ ਆ ਨਿਕਲਿਆ। ਇਸ

---

*ਏਹ ਕੋਠੀਆਂ ਇਕ ਬੈਰਕ ਦੀਆਂ ਬਣਵਾਈਆਂ ਹੋਈਆਂ ਸਨ। ਬੈਰਕ ਦੀ ਛਤ ਅਤੇ ਦੀਵਾਰ ਵਿਚਕਾਰ ਰੋਸ਼ਨਦਾਨਾਂ ਦੀ ਥਾਂ ਛਡ ਕੇ ਲਕੜ ਉਤੇ ਛਤ ਪਈ ਹੋਈ ਸੀ। ਕੋਠੀਆਂ ਬਣਾਉਣ ਵੇਲੇ ਹਰ ਇਕ ਜੰਗਲੇ ਦੇ ਪਾਸੋਂ ਇਕ ਇਕ ਲੋਹੇ ਦੀ ਕਿੱਲੀ ਕੰਮ ਕਰਨ ਵਾਲੇ ਰਾਜਾਂ, ਕਾਰੀਗਰਾਂ ਨੇ ਲਾਈ ਹੋਈ ਸੀ; ਸੋ ਦਿਨੇ ਹੀ ਇਨ੍ਹਾਂ ਦੋਂਹ ਕੋਠੀਆਂ ਵਿਚ ਇਨ੍ਹਾਂ ਕਿੱਲੀਆਂ ਪਰ ਪੈਰ ਰਖ ਕੇ ਰੋਸ਼ਨਦਾਨਾਂ ਦੇ ਲਾਗੇ ਲਕੜ ਹੇਠੋਂ ਇਕ ਇਕ ਦੋ ਦੋ ਇੱਟਾਂ ਸਿੰਘਾਂ ਨੇ ਪੁਟ ਕੇ ਪਾੜ ਲਾਇਆ ਸੀ। ਭਾਵੇਂ ਪਾੜ ਲੌਣ ਵਾਲੀਆਂ ਸੱਬਲਾਂ ਜਾਣਕਾਰ ਹੱਥਾਂ ਵਿਚ ਦਿਤੀਆਂ ਗਈਆਂ ਸਨ, ਪਰ ਇਹ ਪੱਕੀਆਂ ਸੱਬਲਾਂ ਨਹੀਂ ਸਨ, ਨਿਕੰਮੀਆਂ ਪੱਤੀਆਂ ਜੇਹੀਆਂ ਹੋਣ ਕਰਕੇ ਕੰਮ ਨਾ ਦੇ ਸਕੀਆਂ। ਸੋ ਇਨ੍ਹਾਂ ਨਾਲ ਕੋਠੀਆਂ ਦੇ ਬਲੇ ਕੰਧ ਵਿਚ ਪਾੜ ਨਾ ਲਗ ਸਕਿਆ।

ਦੇ ਪਾਸ ਸਾਰੇ ਨੰਬਰਾਂ ਦੀਆਂ ਚਾਬੀਆਂ ਦੇ ਗੁੱਛੇ ਥੈਲੇ ਵਿਚ ਪਏ ਰਹਿੰਦੇ ਸਨ। ਜਦੋਂ ਇਹ ਸਿਪਾਹੀ ਵਲ ਨੂੰ 'ਸਭ ਅੱਛਾ' ਪੁੱਛਣ ਆਇਆ ਤਾਂ ਪਿਛੋਂ ਦੀ ਨੱਥਾ ਸਿੰਘ ਨੇ ਝਪਟਾ ਮਾਰ ਕੇ ਗਰਦਣੋਂ ਆ ਨੱਪਿਆ। ਚਚਿਆਉਣ ਲਗਾ ਹੀ ਸੀ ਕਿ ਸਰਕਾਰੀ ਵਰਦੀ ਵਿਚ ਪਟਰੋਲ ਕਰਦੇ ਸੁੱਚਾ ਸਿੰਘ ਦੇਸ਼ ਭਗਤ ਸਿਪਾਹੀ ਨੇ ਉਸ ਦੇ ਮੂੰਹ ਮੂਹਰੇ ਬੁੱਜਾ ਦੇ ਦਿਤਾ। ਉਸ ਨੂੰ ਭੀ ਇਕ ਹੋਰ ਥਮਲੇ ਨਾਲ ਨਰੜ ਦਿਤਾ ਅਤੇ ਉਸ ਦੀ ਵਰਦੀ ਉਤਾਰ ਕੇ ਨੱਥਾ ਸਿੰਘ ਨੇ ਡਟਾ ਲਈ। ਅਰ ਉਸ ਨੇ ਝੋਲੇ ਵਿਚੋਂ ਫ਼ੁਰਤੀ ਨਾਲ ਚਾਬੀਆਂ ਦੇ ਗੁੱਛੇ ਕਢ ਕੇ ਲੰਮੀ ਲੰਮੀ ਘਾਹ ਵਿਚ ਵਗਾਹ ਕੇ ਖਿੰਡਾ ਦਿਤੇ।

ਸਿਪਾਹੀ, ਜਮਾਂਦਾਰ ਦੋਹਾਂ ਦੀਆਂ ਮੁਸ਼ਕਾਂ ਕਸ ਕੇ ਅਤੇ ਦੋਹਾਂ ਦੇ ਮੂੰਹ ਵਿਚ ਰੋੜੇ ਥੁੰਨ ਕੇ ਦੋਈ ਨਵੇਂ ਨਵੇਂ ਜਮਾਂਦਾਰ ਸਿਪਾਹੀ ਸਾਥੀ ਸੁਚਾ ਸਿੰਘ ਤੇ ਨੱਥਾ ਸਿੰਘ ਘਾਸ ਵਿਚੋਂ ਚਾਬੀਆਂ ਦੇ ਗੁੱਛੇ ਭਾਲਣ ਟੋਲਣ ਲਗੇ। ਪਹਿਲਾ ਗੁੱਛਾ ਤਾਂ ਲਗਦੇ ਹਥ ਹੀ ਉਨ੍ਹਾਂ ਦੀ ਆਪਣੀ ਸਪੈਸ਼ਲ ਬਲਾਕ ਦਾ ਹੀ ਲਭ ਪਿਆ। ਉਸ ਦੇ ਨਾਲ ਤਾਬੜ ਤੋੜ ਝਟਾਪਟ ਸਾਰੀਆਂ ਕੋਠੀਆਂ ਖੋਲ੍ਹ ਕੇ ਚੌੜ ਚਪੱਟ ਕਰ ਦਿਤੀਆਂ। ਅਤੇ ਸਾਰੇ ਸੱਜਣ ਬਾਹਰ ਨਿਕਲ ਖੜੋਤੇ। ਅਠਾਰਾਂ ਤਾਂ ਹਰਨ ਹੋਣ ਨੂੰ ਤਿਆਰ ਹੋ ਖੜੋਤੇ ਪਰ ਉਨ੍ਹੀਵਾਂ ਛੋਟਾ ਵਸਾਖਾ ਸਿੰਘ ਦਦੇਹਰ ਅੰਦਰ ਹੀ ਦੜ ਵਟ ਕੇ ਪਿਆ ਰਿਹਾ। ਉਸ ਦੀ ਹਰਨ ਹੋਣ ਦੀ ਹਿੰਮਤ ਨਾ ਪਈ। ਜਦੋਂ ਉੱਕਾ ਹੀ ਮੁਕਰੀ ਖਾ ਗਿਆ ਤਾਂ ਉਸ ਦੀ ਕੋਠੀ ਬੰਦ ਕਰ ਕੇ ਬਾਹਰ ਹੈਂਡਲ ਲਾ ਦਿਤਾ ਗਿਆ ਅਤੇ ਬਾਕੀ ਅਠਾਰਾਂ ਦੇ ਅਠਾਰਾਂ ਸੱਜਣ ਛੜੱਪੇ ਮਾਰਦੇ ਅਤੇ ਕੁਦਾੜੀਆਂ ਲਾਉਂਦੇ ਹੋਏ ਚਕਰ ਜੇਲ੍ਹ ਬੁਰਜ (ਗੁਮਟੀ) ਦੇ ਕੋਲ ਦੀ ਹੋ ਕੇ ਬੁਰਜ ਵਾਲੇ ਸੰਤਰੀ ਤੋਂ ਅੱਖ ਬਚਾ ਕੇ ਸਾਡੇ ਵਲ ਪੰਜਾਬੀ ਨੰਬਰਾਂ ਨੂੰ ਆਏ, ਪਰ ਕਾਹਲੀ ਵਿਚ ਉਨ੍ਹਾਂ ਨੂੰ ਦੋ ਨੰਬਰਾਂ ਦੇ ਗੁੱਛੇ ਹੀ ਹੱਥ ਲਗੇ। ਪਹਿਲਾਂ ਤਾਂ ਉਨ੍ਹਾਂ ਦੀ ਇਹ ਦਲੀਲ ਸੀ ਕਿ ਬੁਰਜ ਉਪਰਲੇ ਪਹਿਰੇ-ਦਾਰ ਨੂੰ ਭੀ ਉਸੇ ਤਰ੍ਹਾਂ ਕਾਬੂ ਕੀਤਾ ਜਾਏ ਅਤੇ ਬੁਰਜ ਹੇਠ ਪਏ ਰੀਜ਼ਰਵ ਗਾਰਦੀ ਸਿਪਾਹੀਆਂ ਜਮਾਂਦਾਰ ਦੇ ਜਮ ਘਟ ਨੂੰ ਭੀ ਬਾਹਰੋਂ ਜਿੰਦਰੇ ਲਾ ਕੇ ਅੰਦਰੇ ਹੀ ਤਾੜਿਆ ਜਾਵੇ। ਪਰ ਸਮਾਂ ਥੋੜਾ ਸੀ ਅਤੇ ਤਿੰਨ ਬਜੇ ਬਾਹਰੋਂ ਗਾਰਦ ਨੇ ਭੀ ਆਉਣਾ ਸੀ। ਨਾਲੇ ਰੌਂਦ ਵਾਲੇ ਦੇ ਆਉਣ ਦਾ ਭੀ ਵੇਲਾ ਸੀ। ਦੇਵਨੇਤ ਨਾਲ ਉਸ ਦਿਨ ਤਿਲਕਧਾਰੀ ਜਮਾਂਦਾਰ ਬਚ ਗਿਆ। ਜੇ ਕਿਤੇ ਉਸ ਦਿਨ ਇਨਚਾਰਜ ਡਿਊਟੀ ਤੇ ਓਹੋ ਹੁੰਦਾ ਤਾਂ ਉਸ ਦੀ ਖੈਰ ਨਹੀਂ ਸੀ। ਦਰੋਗੇ ਵਧਾਵਾ ਰਾਮ ਨੂੰ ਭੀ ਮੋਰ ਬਣਾ ਕੇ ਚਾਹਟਾ ਛਕਾਉਣ ਦੀ ਦਲੀਲ ਸੀ (ਕਿਉਂਕਿ ਉਸ ਦਾ ਰਿਹਾਇਸ਼ੀ ਚੁਬਾਰਾ ਜੇਲ੍ਹ ਗੇਟ ਦੇ ਉਪਰ-ਵਾਰ ਸੀ) ਪਰ ਇਨ੍ਹਾਂ ਵਾਧੂ ਕੰਮਾਂ ਵਿਚ ਪੈ ਕੇ ਅਸਲੀ ਕੰਮ ਨਜਿੱਠਣ ਦਾ

ਵੇਲਾ ਖੁੰਝ ਜਾਣਾ ਸੀ, ਨਹੀਂ ਤਾਂ ਦਰੋਗੇ ਦਾ ਭੀ ਮੱਕੂ ਬੜਾ ਪਿਆ ਹੁੰਦਾ। ਪੰਜਾਬੀ ਨੰਬਰ ਨੂੰ ਆਉਂਦਿਆਂ ਰਾਹ ਵਿਚ ਪਹਿਲਾਂ ਪੰਜਾਬੀ ਸੈਲ ਬਲਾਕ ਨੰ: ੧ ਦੇ ਪਹਿਰੇਦਾਰ ਸਿਪਾਹੀ ਨੂੰ ਨਰੜਿਆ ਨੱਪਿਆ। ਫੇਰ ਪੰਜਾਬੀ ਸੈਲ ਬਲਾਕ ਨੰ: ੩ ਦੇ ਸਿਪਾਹੀ ਨੂੰ ਭੀ ਇਕ ਦਮ ਆਣ ਨੱਪਿਆ । ਕੁਛ ਸਾਥੀ ਤਾਂ ਇਨ੍ਹਾਂ ਨੂੰ ਨੱਪਣ ਵਿਚ ਲਗੇ ਰਹੇ ਅਤੇ ਬਾਕੀ ਦੇ ਅਸਾਡੀਆਂ ਕੋਠੀਆਂ ਖੋਲ੍ਹਣ ਦੇ ਆਹਰ ਵਿਚ ਆ ਲਗੇ। ਪੰਜਾਬੀ ਨੰਬਰ ਦੋ ਬਲਾਕ ਵਾਲਾ ਸਿਪਾਹੀ ਤਾਂ ਪਹਿਲਾਂ ਦੀ ਦੁਰਗਤੀ ਦੇਖ ਕੇ ਹੀ ਦਮ ਬਖੁਦ ਹੋ ਗਿਆ ਸੀ । ਰਤਾ ਕੁ ਤਿਰੜ ਫਿਸ ਹੋਣ ਲਗਾ ਸੀ ਕਿ ਉਸ ਦੀ ਭੀ ਉਹੀ ਗਤ ਬਣਾਈ ਗਈ। ਗਲ ਕੀ ੧੨ ਬਜੇ ਤੋਂ ਲੈ ਕੇ ਤਿੰਨ ਬਜੇ ਰਾਤ ਦੇ ਤਾਈਂ ਸੈਂਟ੍ਰਲ ਜੇਲ੍ਹ ਹਜ਼ਾਰੀ ਬਾਗ ਵਿਚ ਤਿੰਨ ਘੰਟੇ ਲਗਾਤਾਰ ਖਾਲਸੇ ਦਾ ਹੀ ਅਮਲਾ ਫੈਲਾ ਰਿਹਾ। ਤਿੰਨ ਬਜੇ ਬਾਹਰਲੀ ਗਾਰਦ ਆਉਣ ਪਰ ਅਲਾਰਮ ਹੋ ਗਿਆ।

## ਹਰਨ ਹੋਏ ਸਿੰਘਾਂ ਦੀ ਬਾਹਰ ਦੀ ਹਾਲਤ

ਪਹਿਲਾਂ ਜ਼ਿਕਰ ਹੋ ਚੁੱਕਾ ਹੈ ਕਿ ਅਜੇ ਸਾਰੇ ਸਾਥੀ ਅੰਦਰ ਹੀ ਸਨ ਜਦੋਂ ਅਲਾਰਮ ਹੋ ਗਿਆ। ਫਸੀਲ ਦੀ ਟੱਪਣ ਟਪਾਈ ਵਿਚ ਜਿਨ੍ਹਾਂ ਸਾਥੀਆਂ ਨੇ ਸਿੱਧੀਆਂ ਖੜ੍ਹੇ ਕੇ ਛਾਲਾਂ ਮਾਰੀਆਂ ਸਨ ਉਹ ਹਰਨ ਹੋਣੋਂ ਆਰੀ ਹੋ ਗਏ। ਬਾਕੀ ਦੇ ਤੇਰਾਂ ਸੱਜਣ ਇਨ੍ਹਾਂ ਨੂੰ ਚੁਕ ਕੇ ਸਾਥ ਲਿਜਾਣ ਨੂੰ ਭੀ ਤਿਆਰ ਸਨ ਪ੍ਰੰਤੂ ਚਲਣ ਤੋਂ ਆਰੀ ਹੋ ਚੁਕੇ ਵੀਰਾਂ ਨੇ ਹੱਥ ਬੰਨ੍ਹ ਕੇ ਆਖਿਆ ਕਿ 'ਸਾਨੂੰ ਚੁੱਕਣ ਵਿਚ ਤੁਸੀਂ ਭੀ ਰਹਿ ਜਾਵੋਗੇ ਅਤੇ ਜੇ ਚੁਕ ਚੁਕ ਘਨੇੜੇ ਚਾੜ੍ਹ ਚਾੜ੍ਹ ਕੇ ਲਿਗਏ ਭੀ ਤਾਂ ਕਿਥੇ ਕੁ ਤਾਈਂ ਲਿਜਾਵੋਗੇ ? ਥੋੜੀ ਦੂਰ ਜਾਂਦਿਆਂ ਨੂੰ ਸਵੇਰ ਹੋ ਜਾਵੇਗੀ। ਇਸ ਵਾਸਤੇ ਬਿਹਤਰ ਹੈ ਕਿ ਤੁਸੀਂ ਆਪਣਾ ਆਪ ਲੈ ਕੇ ਪੱਤਰਾ ਵਾਚੋ। ਅਸੀਂ ਆਪਣੀ ਫਸੀ ਆਪੇ ਨਿਬੇੜਾਂਗੇ।' ਉਨ੍ਹਾਂ ਤੇਰ੍ਹਾਂ ਵਿਚੋਂ ਭੀ ਦੋ ਸਾਥੀਆਂ ਭਾਈ ਹੀਰਾ ਸਿੰਘ ਤੇ ਸਾਧੂ ਰਾਜਿੰਦਰ ਸਿੰਘ ਦੇ ਪੈਰ ਡਾਢੇ ਫਟੜ ਹੋ ਚੁਕੇ ਸੀ। ਹਠ ਨਾਲ ਸਾਥੀਆਂ ਦੇ ਸੰਗ ਸਾਥ ਹੀ ਚਲੇ ਤਾਂ ਗਏ ਪਰ ਕੋਹ ਕੁ ਭਰ ਜਾ ਕੇ ਰਹਿ ਗਏ। ਹਾਰ ਕੇ ਬਾਕੀ ਦੇ ਗਿਆਰਾਂ ਸਾਥੀਆਂ ਨੇ ਬਾਰੋ ਬੱਟੀ ਉਨ੍ਹਾਂ ਦੋਨਾਂ ਨੂੰ ਚੁਕ ਚੁਕ ਕੇ ਲੈ ਜਾ ਕੇ ਦਿਨ ਚੜ੍ਹਦੇ ਤਾਈਂ ਮਸਾਂ ਛੇ ਸਤ ਕੋਹ ਦਾ ਪੰਧ ਤੈ ਕੀਤਾ। ਓਥੇ ਉਦਿਆਨ ਬੀਆਬਾਨ ਵਿਚ ਉਹ ਦੋਈ ਸਾਥੀ ਭੀ ਥਾਉਂ ਦੇ ਥਾਉਂ ਰਹਿ ਗਏ। ਅਤੇ ਅਗੇਰੇ ਜਾਣੋਂ ਮੁਕਰੀ ਖਾ ਬੈਠੇ ਅਤੇ ਬਾਕੀ ਦੇ ਗਿਆਰਾਂ ਸਾਥੀਆਂ ਨੂੰ ਉਨ੍ਹਾਂ ਦੋਹਾਂ ਨੇ ਜ਼ੋਰ ਪਾ ਕੇ ਅਗੇਰੇ ਤੋਰ ਦਿਤਾ।

## ਫੱਟੜ ਹੋਏ ਸਿੰਘਾਂ ਪਰ ਮਾਰ-ਕੁਟਾਈ ਤੇ ਉਨ੍ਹਾਂ ਦਾ ਫੜੇ ਜਾਣਾ

ਪਿਛਲੇ ਪੰਜ ਸਾਥੀ ਭਾਈ ਪਾਖਰ ਸਿੰਘ (ਢੁਡੀਕੇ) ਭਾਈ ਲਾਲ ਸਿੰਘ (ਨਾਰੰਗਵਾਲ) ਭਾਈ ਸੁੰਦਰ ਸਿੰਘ (ਦੌਲ੍ਹ ਨੰਗਲ) ਹਰਨਾਮ ਸਿੰਘ (ਕਾਲਾ ਸੰਘਾ) ਅਤੇ ਭਾਈ ਕੇਸਰ ਸਿੰਘ (ਸੁਰ ਸਿੰਘ) ਜੋ ਜੇਲ੍ਹ ਦੀਵਾਰ ਪਾਸ ਫੱਟੜ ਹੋਏ ਉਠਣੋ ਆਰੀ ਹੋਏ ਪਏ ਸਨ, ਪਏ ਪਏ ਹੀ ਹੌਲੀ ਹੌਲੀ ਖਿਸਕ ਕੇ ਲਾਗ ਦੀਆਂ ਪੈਲੀਆਂ ਵਿਚ ਹੋ ਗਏ ਅਤੇ ਉਥੇ ਹੀ ਦੜੇ ਰਹੇ। ਦਿਨ ਚੜ੍ਹੇ ਤਾਈਂ ਭਾਲ ਟੋਲ ਹੋਈ। ਕਿਸੇ ਨੂੰ ਕੁਝ ਪਤਾ ਨਾ ਲੱਗਾ। ਦਿਨ ਦੇ ਦਸ ਬਜ ਗਏ। ਸਾਰੇ ਹਾਰ ਹੰਭ ਹਟੇ। ਜੇਲ੍ਹ ਪੁਲਿਸ ਅਤੇ ਮਿਲਿਟਰੀ ਪੁਲਿਸ ਦੇ ਦਸਤਿਆਂ ਦੇ ਦਸਤੇ ਦੂਰ ਤਾਈਂ ਲਭਦੇ ਫਿਰੇ ਪਰ ਕਿਸੇ ਨੂੰ ਕੋਈ ਨਾ ਲੱਭਾ। ਦਿਨ ਚਾੜ੍ਹ ਕੇ ਸਭੋ ਮੁੜ ਆਏ। ਦਸ ਬਜੇ ਦੇ ਕਰੀਬ ਜੇਲ੍ਹ ਦੇ ਲਾਗਲੇ ਪਿੰਡ ਦੇ ਕੁਛ ਆਦਮੀ ਉਸ ਥਾਉਂ ਦੇ ਕੋਲ ਦੀ ਸੁਤੇ ਹੀ ਲੰਘਣ ਲਗੇ ਕਿ ਲਾਗਲੇ ਟੋਏ ਵਿਚ ਵੀਰ ਹਰਨਾਮ ਸਿੰਘ (ਕਾਲੇ ਸੰਘੀਆ) ਜੁਆਰ ਬਾਜਰੇ ਦੇ ਬੂਟੇ ਦੇ ਢੇਰ ਵਿਚ ਲੁਕਿਆ ਲਿਪਟਿਆ ਪਿਆ ਸੀ। ਆਦਮੀ ਜਦੋਂ ਟੋਏ ਕੋਲੋਂ ਅਗਾਹਾਂ ਲੰਘ ਗਏ ਤਾਂ ਹਰਨਾਮ ਸਿੰਘ ਸਿਰ ਚੁਕ ਕੇ ਉਤਾਹਾਂ ਦੇਖਣ ਲਗਾ। ਉਦੋਂ ਹੀ ਉਥੋਂ ਦੀ ਮੂਹਰੇ ਗਏ ਆਦਮੀਆਂ ਦੇ ਨਾਲ ਦਾ ਕੁੱਤਾ (ਜੋ ਉਨ੍ਹਾਂ ਦੇ ਪਿਛੇ ਪਿਛੇ ਆ ਰਿਹਾ ਸੀ) ਟੋਏ ਦੇ ਕੋਲ ਦੀ ਲੰਘ ਰਿਹਾ ਸੀ। ਉਸ ਨੇ ਬਿੜਕ ਸੁਣ ਕੇ ਭੌਂਕਣਾ ਸ਼ੁਰੂ ਕਰ ਦਿਤਾ। ਮੂਹਰੇ ਜਾਂਦੇ ਆਦਮੀ ਚੋਕੰਨੇ ਹੋ ਗਏ। ਪਿਛੇ ਮੁੜ੍ਹ ਕੇ ਵੇਖਣ ਲਗੇ ਤਾਂ ਕੁੱਤਾ ਖੜਾ ਟੋਏ ਵਲ ਨੂੰ ਭੌਂਕ ਰਿਹਾ ਹੈ। ਝਟ ਟੋਏ ਉਤੇ ਸਾਰੇ ਆਦਮੀ ਆ ਖੜੇ ਅਤੇ ਟੋਏ ਨੂੰ ਵੇਖਣ ਲਗੇ ਤਾਂ ਵਿਚੋਂ ਬਣੇ ਤਣੇ ਭਾਈ ਹਰਨਾਮ ਸਿੰਘ ਜੀ ਨਮੂਦਾਰ ਹੋ ਗਏ। ਜੇਲ੍ਹ ਵਰਦੀ ਵਾਲੇ ਜੇਲ੍ਹ ਕੈਦੀਆਂ ਦੇ ਕਪੜੇ ਪਛਾਣ ਕੇ ਉਨ੍ਹਾਂ ਜੇਲ੍ਹ ਵਾਲਿਆਂ ਨੂੰ ਆ ਖਬਰ ਦਿਤੀ। ਉਨ੍ਹਾਂ ਨੇ ਆਉਣ ਸਾਰ ਆਰੀ ਹੋਏ ਸ਼ੇਰ ਉਤੇ ਗਿੱਦੜ ਕੁਟ ਕਰਨੀ ਸ਼ੁਰੂ ਕਰ ਦਿਤੀ ਤਾਂ ਪਾਸ ਹੀ ਪੈਲੀ ਵਿਚ ਲੁਕੇ ਪਏ ਸੁੰਦਰ ਸਿੰਘ (ਦੋਲ੍ਹ ਨੰਗਲ) ਤੋਂ ਨਾ ਰਿਹਾ ਗਿਆ। ਲੰਗੋ ਡੋਰੀ ਆ ਕੇ ਕਿਸੇ ਤੋਂ ਸੋਟਾ ਖੋਹ ਲਿਆ ਅਤੇ ਲਗਿਆ ਬੁੜ੍ਹਕਾਉਣ, ਪੰਜਾਂ ਛੇਆਂ ਦਾ ਤਾਂ ਥਹਿਆ ਬਣਾ ਦਿਤਾ। ਫੇਰ ਉਨ੍ਹਾਂ ਆਖਿਆ ਕਿ 'ਤੁਸੀਂ ਲੜੋ ਨਾ, ਸੋਟਾ ਸਾਨੂੰ ਦੇ ਦਿਓ ਅਸੀਂ ਤੁਸਾਨੂੰ ਕੁਛ ਨਹੀਂ ਆਖਦੇ, ਚੁਕ ਕੇ ਲੈ ਚਲਦੇ ਹਾਂ।' ਇਉਂ ਕਹਿਕੇ ਜਦੋਂ ਸੋਟਾ ਲੈ ਲਿਆ ਤਾਂ ਪਿਛੋਂ ਭਾਈ ਸੁੰਦਰ ਸਿੰਘ ਉਪਰ ਹੀ ਟੁੱਟ ਪਏ। ਮਾਰ ਮਾਰ ਕੇ ਵਿਚਾਰੇ ਦਾ ਬੇਹ ਬਣਾ ਦਿਤਾ। ਭਲਾ ਇਕ ਡਿਗੇ ਪਏ ਫੱਟੜ ਹੋਏ ਸ਼ੇਰ ਦੀ ਕੀ ਪੇਸ਼ ਜਾਂਦੀ ਹੈ। ਫਿਰ ਭੀ ਇਹ ਸਿੰਘ

ਸੂਰਮਾ ਹੀ ਸੀ ਜਿਸ ਨੇ ਪਏ ਪਏ ਨੇ ਇਨੇ ਹਥ ਦਿਖਾਏ ਕਿ ਦੇਖਕੇ ਸਾਰੇ ਦੰਗ ਰਹਿ ਗਏ। ਫੇਰ ਕੀ ਸੀ ਫੇਰ ਤਾਂ ਪੈਲੀਆਂ ਵਿਚੋਂ ਭਾਲ ਟੋਲ ਕੇ ਬਾਕੀ ਦੇ ਤਿੰਨ ਫੱਟੜ ਸਾਥੀ ਭੀ ਲਭ ਲਏ। ਗੀਦੀਆਂ ਨੇ ਮਰੇ ਪਏ ਸ਼ੇਰਾਂ ਉਤੇ ਹੀ ਆਪਣੀ ਰੱਜ ਕੇ ਹਵਾੜ ਕੱਢੀ। ਜਦੋਂ ਮੁਕਾਬਲੇ ਦਾ ਵੇਲਾ ਸੀ ਉਦੋਂ ਕੋਈ ਨੇੜੇ ਨਾ ਆਇਆ। ਪੰਜੇ ਸ਼ੇਰ ਭਾਵੇਂ ਮਰਨ ਹਾਰੇ ਹੋ ਗਏ ਪਰ ਕਿਸੇ ਨੇ ਮੂੰਹੋਂ ਹਾਏ ਸੀ ਨਹੀਂ ਉਚਾਰੀ। ਵੇਖ ਵੇਖ ਕੇ ਸੈਂਕੜੇ ਹੀ ਇਕਠੇ ਹੋਏ ਲੋਕ ਹੈਰਾਨ ਰਹਿ ਗਏ ਕਿ ਸਿਖ ਲੋਗ ਕਿਸ ਮਿੱਟੀ ਦੇ ਬਣੇ ਹੋਏ ਹਨ। ਕੀ ਪੰਜਾਬ ਦੀ ਧਰਤੀ ਵਿਚ ਹੀ ਇਹ ਖੂਬੀ ਹੈ ਕਿ ਮਰਨਹਾਰੇ ਹੋ ਕੇ ਭੀ ਆਪਣੀ ਬੀਰਤਾ ਨਹੀਂ ਛਡਦੇ ਸਗੋਂ ਮਾਰ ਖਾਣ ਨੂੰ ਟਿਚ ਕਰਕੇ ਅਤੇ ਮਰਨ ਨੂੰ ਮਾਊਂ ਹੀ ਸਮਝਦੇ ਹਨ ? ਪੰਜਾਂ ਨੂੰ ਹੀ ਉਹ ਅਧਮੋਏ ਕਰ ਕੇ ਜੇਲ੍ਹ ਵਿਚ ਲੈ ਆਏ ਅਤੇ ਅੱਡੋ ਅੱਡੀ ਕੋਠੀਆਂ ਵਿਚ ਲਿਆ ਕੇ ਸਿਟ ਦਿਤਾ ਜਿਵੇਂ ਮੋਏ ਕੁੱਤੇ ਨੂੰ ਸਿਟ ਦੇਈਦਾ ਹੈ। ਨਾ ਕਿਸੇ ਮੂੰਹ ਵਿਚ ਪਾਣੀ ਪਾਇਆ ਨਾ ਕਿਸੇ ਦਵਾ ਦਾਰੂ ਕੀਤੀ, ਨਾ ਹੇਠ ਵਿਛਾਉਣ ਨੂੰ ਫੂੜੀ, ਨਾ ਅੰਗ ਲੁਕਾਉਣ ਨੂੰ ਕੋਈ ਟੁਟੀ ਫੁਟੀ ਭੂਰੀ। ਜਰਵਾਣਿਆਂ ਨੇ ਬੜਾ ਕਹਿਰ ਵਰਤਾਇਆ।

ਅਸੀਂ ਇਹ ਗਲਾਂ ਸੁਣ ਸੁਣ ਆਪ ਆਪਣੀਆਂ ਕੋਠੀਆਂ ਵਿਚ ਤੜੇ ਹੋਏ ਲੁਛਦੇ ਹਾਂ ਅਤੇ ਲੁਛ ਲੁਛ ਲੂਹਰੀਆਂ ਲੈ ਰਹੇ ਹਾਂ ਪਰ ਸਾਡੀ ਵਾਹ ਕੋਈ ਨਹੀਂ ਜਾਂਦੀ। ਅਛਾ ਵੀਰੋ ! ਆਪਣੀ ਫਸੀ ਆਪ ਨਿਬੇੜੋ । ਤੁਹਾਡਾ ਗੁਰੂ ਰਖਵਾਲਾ ਹੈ। ਹੋਰ ਏਥੇ ਤੁਹਾਡਾ ਕੌਣ ਹੈ ! ਸਾਰੇ ਖੋਡੀ ਜਾਨ ਦੇ ਵੈਰੀ ਬਣੇ ਹੋਏ ਹਨ। ਡਾਕਟਰਾਂ, ਕੰਪੋਡਰਾਂ ਨੂੰ ਸਖਤ ਹੁਕਮ ਦਿਤਾ ਗਿਆ ਕਿ ਇਨ੍ਹਾਂ ਦੇ ਨੇੜੇ ਨਾ ਢੁਕੋ ਅਤੇ ਕੋਈ ਦਵਾ ਮਲ੍ਹਮ ਪੱਟੀ ਮਤ ਕਰੋ । ਭੁੱਖੇ ਤਿਹਾਏ ਅੰਦਰ ਜਾਨ ਤੋੜ ਰਹੇ ਹਨ ! ਕੋਲ ਠੰਡੇ ਪਾਣੀ ਦੀ ਘੜੀ ਭੀ ਕੋਈ ਅੰਦਰ ਨਹੀਂ ਰਹਿਣ ਦਿਤੀ ਮਤੇ ਪਾਣੀ ਦਾ ਘੁਟ ਨਾ ਪੀ ਲੈਣ। ਆਪੇ ਸਹਿਕ ਸਹਿਕ ਕੇ ਮਰ ਜਾਣਗੇ। ਜਰਵਾਣਿਆਂ ਨੇ ਇਸ ਬਿਧ ਹੀ ਇਨ੍ਹਾਂ ਨੂੰ ਮਾਰਨਾ ਮਥਿਆ ਹੋਇਆ ਸੀ। ਪਰ :

"ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ"*
"ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ ॥"०
"ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ੍ਹ ਆਵਧਹ ॥
ਅਹੋ ਜਸ੍ਹ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਹਤੇ ॥"+

---

*ਰਾਮਕਲੀ ਕੀ ਵਾਰ ਮ: ੫,੯੬੧
०ਭੈਰਉ ਮ: ੫, ੧੧੩੯
+ਸਲੋਕ ਸਹਸਕ੍ਰਿਤੀ ਮ: ੫, ੧੩੫੩

ਬੜੀ ਲੰਮੀ ਚੌੜੀ ਵਿਥਿਆ ਹੈ, ਕੀ ਕੀ ਵਰਣੀਏ। ਬੜਾ ਵਿਸਥਾਰ ਹੋ ਜਾਏਗਾ, ਟੂਕ ਮਾਤ੍ਰ ਹੀ ਦਸਦੇ ਹਾਂ। ਦੂਜੇ ਦੋਈ ਉਦਿਆਨ ਬੀਆਬਾਨੀ ਸਾਥੀ ਭੀ ਫੜੇ ਹੋਏ ਆ ਗਏ। ਉਨ੍ਹਾਂ ਉਤੇ ਇਦੂੰ ਭੀ ਵਧਰੇ ਕੁਟਾਈ ਹੋਈ— ਇਹ ਭੀ ਅਧ-ਮੋਏ ਕਰ ਕੇ ਅੰਦਰ ਸਿਟ ਦਿਤੇ। ਹੁਣ ਸੁਣੋ ਸਾਡੀ ਵਿਥਿਆ। ਹਰਨ ਹੋਨ ਵਾਲੇ ਦਿਨ ਸਾਰਾ ਦਿਨ ਹੀ ਸਾਨੂੰ ਨਾ ਕਿਸੇ ਨੇ ਖੋਲ੍ਹਿਆ ਨਾ ਖਾਣ ਪੀਣ ਨੂੰ ਦਿਤਾ। ਨਾ ਕਿਸੇ ਕੋਠੀਆਂ ਅੰਦਰੋਂ ਰਾਤ ਦਾ ਟੱਟੀ ਪਿਸ਼ਾਬ ਕਢਾਇਆ। ਪਰ ਸਾਨੂੰ ਆਪਣੇ ਫਾਕੇ ਕੜਾਕੇ ਯਾ ਅੰਦਰ ਤੜੇ ਰਹਿਣ ਦਾ ਕੁਛ ਫਿਕਰ ਨਾ। ਸਾਨੂੰ ਤਾਂ ਸਾਥੀਆਂ ਦੇ ਦੁਖ ਸਹੰਮੀਆਂ ਦਾ ਸਹਿੰਸਾ ਤੋੜ-ਤੋੜ ਖਾਵੇ। ਅੰਦਰ ਬੈਠੇ ਹੀ ਕਚੀਚੀਆਂ ਲਈਏ। ਅਸਾਡੇ ਨਿਕਟ ਕੋਈ ਨ ਆਵੇ। ਦੂਰ ਦੂਰ ਹੀ ਕੋਠੀਆਂ ਦੇ ਅੱਗੇ ਪਿਛੇ ਚਾਰ ਚੁਫੇਰੇ ਪਹਿਰੇ ਅਗੇ ਨਾਲੋਂ ਭੀ ਕਰੜੇ ਲਗਾ ਛਡੇ ਹੋਏ, ਕਿਉਂਕਿ ਜੇਲ੍ਹ ਵਾਲਿਆਂ ਨੂੰ ਖ਼ਤਰਾ ਸੀ ਮਤੇ ਬਾਹਰ ਨਠੜੇ ਸਿੰਘ ਅੰਦਰਲਿਆਂ ਨੂੰ ਕਢਕੇ ਨਾ ਲੈ ਜਾਣ। ਜੇਲ੍ਹ ਬੁਰਜ ਉਤੇ ਭੀ ਭਰੀਆਂ ਬੰਦੂਕਾਂ ਦੇ ਪਹਿਰੇ, ਫਸੀਲ ਬੁਰਜ ਉਤੇ ਭੀ ਸੰਗੀਨੀ ਪਹਿਰੇ। ਇਸ ਸਾਕੇ ਦੀਆਂ ਤਾਰ ਖਬਰਾਂ ਚਾਰ ਚੁਫੇਰੇ ਫਿਰ ਗਈਆਂ। ਦੂਜੇ ਦਿਨ ਹੀ ਕਲਕੱਤੇ ਦੇ ਸਟੇਟਸਮੈਨ (Statesman) ਪੱਤਰ ਵਿਚ 'A daring deed' ('ਦਲੇਰੀ ਵਾਲਾ ਕਾਰਨਾਮਾ') ਦੀ ਸੁਰਖੀ ਹੇਠ ਇਸ ਜੇਲ੍ਹ ਦਾ ਹਰਨ ਸਾਕੇ ਦਾ ਹਾਲ ਛਪ ਗਿਆ ਅਤੇ ਦੂਸਰੇ ਦਿਨ ਹੀ ਆਥਣ ਨੂੰ ਆਈ. ਜੀ. (ਜਰਨੈਲ) ਹੋਰੀਂ ਖੜਾ ਖੂਨ ਹੋਏ ਆਣ ਪਹੁੰਚੇ। ਆਉਣ ਸਾਰ ਹੀ ਸੜੇ ਬਲੇ ਨੇ ਬੜੇ ਬੜੇ ਸਖ਼ਤ ਹੁਕਮ ਚਾੜ੍ਹੇ। ਪਹਿਲੀ ਸੱਟ ਹੀ ਸਾਰਿਆਂ ਦੇ ਬੇੜੀਆਂ ਡੰਡੇ ਵਾਲੀਆਂ ਪੁਆ ਦਿਤੀਆਂ। ਪਹਿਲੀਆਂ ਲੁਆਜ਼ਮੇ ਵਾਲੀਆਂ ਸਭ ਖ਼ੁਰਾਕਾਂ ਬੰਦ ਕਰ ਦਿਤੀਆਂ। ਅਤੇ ਸੁੱਕੀਆਂ ਸੜੀਆਂ ਰੋਟੀਆਂ ਸਭ ਨੂੰ ਦੇਣ ਦਾ ਹੁਕਮ ਲਾ ਦਿਤਾ। ਸਾਰਿਆਂ ਦੇ ਸਾਫੇ ਖੋਹ ਲਏ। ਰਾਤ ਨੂੰ ਤੇੜ ਕਛਹਿਰੇ ਬਿਨਾਂ ਸਾਰੇ ਕਪੜੇ ਲੁਹਾ ਕੇ ਲੈ ਜਾਣ ਦਾ ਦਸਤੂਰ ਬੰਨ੍ਹ ਦਿਤਾ। ਗੁਟਕੇ ਧਾਰਮਿਕ ਪੁਸਤਕਾਂ ਸਭ ਵਾਪਸ ਲੈ ਲਈਆਂ ਅਤੇ ਪੁਲੀਟੀਕਲ ਕੈਦੀਆਂ ਵਾਲੇ ਸਭ ਹਕੂਕ ਬੰਦ ਕਰ ਦਿਤੇ। ਗੱਲ ਕੀ ਜੋ ਕਰੜਾਈਆਂ ਹੋ ਸਕੀਆਂ ਸੋ ਕੀਤੀਆਂ। ਹੁਕਮ ਚਾੜ੍ਹ ਚੂੜ੍ਹ ਕੇ ਪੰਜਾਬੀ ਕੋਠੀਆਂ ਦੀ ਰੌਂਦ ਕਰਨ ਚੜ੍ਹ ਪਿਆ। ਫਿਰਦਾ ਫਿਰਦਾ ਮੇਰੀ ਕੋਠੀ ਅਗੇ ਆਣ ਖਲੋਇਆ। ਬੜਾ ਲੋਹਾ ਲਾਖਾ ਹੋਇਆ ਵਿਆ। ਗੁੱਸੇ ਨਾਲ ਸਿਰ ਤੋਂ ਪੈਰਾਂ ਤਾਈਂ ਕੰਬੇ। ਮੇਰੇ ਵਲ ਗਹਿਰੀ ਕਹਿਰੀ ਨਿਗਾਹ ਨਾਲ ਵੇਖਕੇ ਅਤੇ ਤਾਮ-ਤੜੂਕ ਹੋ ਕੇ ਬੋਲਿਆ, 'ਇਸ ਦਾ ਆਪਣੇ ਹੱਥੀਂ ਰੋਟੀ ਪਕਾਉਣ ਦਾ ਖਾਸ ਅਧਿਕਾਰ ਜੋ ਇਸ ਨੂੰ ਮਿਲਿਆ ਹੋਇਆ ਸੀ ਅਜ ਤੋਂ ਬੰਦ!' ਮੈਂ ਆਖਿਆ!

'ਕਰੇ ਕੋਈ ਤੇ ਭਰੇ ਕੋਈ ? ਮਹਿੰ ਭੀ ਕਾਲੀ ਤੇ ਭੇਡ ਭੀ ਕਾਲੀ ? ਚੰਗਾ ਨਿਆਉਂ ਇਨਸਾਫ ਹੈ ?'

**ਆਈ. ਜੀ.**—ਹਾਂ ਭਾਈ ਜੀ ! ਇਕ ਮਹਿੰ ਲਿਬੜੀ ਸਾਰੀਆਂ ਨੂੰ ਲਿਬੇੜ ਦਿੰਦੀ ਹੈ। ਪਰ ਏਥੇ ਤਾਂ ਤੂੰ ਹੀ ਸਾਰਿਆਂ ਦਾ ਸਰਗਨਾ ਹੈਂ । ਤੇਰੇ ਇਸ਼ਾਰੇ ਨਾਲ ਹੀ ਸਾਰੇ ਭੱਜੇ ਹਨ।

**ਦਾਸ**—ਤਾਂ ਮੈਂ ਕਿਉਂ ਨਾ ਭੱਜਿਆ ?

**ਆਈ. ਜੀ.**—ਤੂੰ ਭੱਜ ਨਹੀਂ ਸਕਿਆ। ਤੈਨੂੰ ਖੋਲ੍ਹਣ ਆਏ ਸਨ ਪਰ ਤਾਲਾ ਖੁਲ੍ਹ ਨਹੀਂ ਸਕਿਆ। ਚਾਬੀਆਂ ਦਾ ਗੁੱਛਾ ਗਲਤ ਹਥ ਵਿਚ ਆ ਗਿਆ ਨਹੀਂ ਤਾਂ ਤੈਂ ਭੀ ਪੱਤਰਾ ਵਾਚਣਾ ਸੀ।

**ਇਕ ਸਿਪਾਹੀ**—ਨਹੀਂ ਹਜ਼ੂਰ ! ਉਹ ਤਾਂ ਤਾਲਾ ਭੰਨਣ ਲਗੇ ਸਨ ਪਰ ਸਾਧੂ ਨੇ ਅੰਦਰੋਂ ਆਖਿਆ 'ਜਾਓ ਟਕਰਾਂ ਨਾ ਮਾਰੋ ਆਪੋ ਆਪਣੀਆਂ ਕੋਠੀਆਂ ਨੂੰ ਵਾਪਸ ਚਲੇ ਜਾਓ।'

**ਆਈ. ਜੀ.**—ਨਹੀਂ! ਨਹੀਂ !! ਅਲਾਰਮ ਹੋ ਗਿਆ ਨਹੀਂ ਇਸ ਕੋ ਜ਼ਰੂਰ ਲੇ ਜਾਨਾ ਥਾ ! ਹਮ ਕੋ ਪੱਕਾ ਸਬੂਤ ਮਿਲਾ ਹੈ, ਜੋ ਕੁਛ ਹੂਆ ਹੈ ਇਸ ਕੀ ਹਦਾਇਤ ਅੰਦਰ ਹੀ ਹੂਆ ਹੈ।

**ਦਾਸ**—ਪੱਕਾ ਸਬੂਤ ਆਪ ਦੇ ਪਾਸ ਕੁਛ ਨਹੀਂ। ਵਧਾਵਾ ਰਾਮ ਨੇ ਹੀ ਵਾਧੂ ਭਰਮ ਪਾ ਦਿਤਾ ਹੈ। ਹੁਣ ਤੁਸੀਂ ਭੂਹੇ ਹੋਏ ਵੇ ਹੋ; ਜਦੋਂ ਠੰਡੇ ਹੋਵੋਗੇ ਤਾਂ ਆਪੇ ਸੂਝ ਆ ਜਾਊ। ਸਚ ਨੇ ਓੜਕ ਨਿਤਰ ਕੇ ਰਹਿਣਾ ਹੈ। ਪਰ ਮੈਨੂੰ ਆਪਣਾ ਤਾਂ ਕੁਛ ਗੁਮੇਹ ਨਹੀਂ; ਤੁਸੀਂ ਭਾਵੇਂ ਲਖ ਵਾਰ ਮੇਰਾ ਖਾਣਾ ਦਾਣਾ ਬੰਦ ਕਰੋ। ਏਥੇ ਤਾਂ ਸਬਰ ਹੀ ਹੈ, ਦਾਤਾਰ ਰਾਜ਼ਿਕ ਆਪੇ ਸਾਰ ਲਵੇਗਾ। ਅਫਸੋਸ ਹੈ ਤਾਂ ਆਪ ਦੇ ਨਿਆਉਂ ਇਨਸਾਫ ਉਤੇ ਹੈ ਜੋ ਆਪ ਨੇ ਸਾਡੇ ਸਾਥੀ ਮਜ਼ਲੂਮਾਂ ਉਤੇ ਵਰਤਿਆ ਵਰਤਾਇਆ । ਉਹ ਭੱਜ ਗਏ ਉਨ੍ਹਾਂ ਕਸੂਰ ਕੀਤਾ। ਉਨ੍ਹਾਂ ਨੂੰ ਕਾਨੂੰਨ ਅਨੁਸਾਰ ਸਜ਼ਾ ਮਿਲੇਗੀ ਪਰ ਉਨ੍ਹਾਂ ਡਿਗਿਆਂ ਢਠਿਆਂ ਫੱਟੜਾਂ ਉਤੇ ਜੋ ਨਾਹਕ ਮਾਰ ਕੁਟਾਈ ਕੀਤੀ ਗਈ ਅਤੇ ਅਧ ਮੋਏ ਕਰਕੇ ਉਨ੍ਹਾਂ ਨੂੰ ਕੋਠੀਆਂ ਵਿਚ ਮੋਏ ਕੁੱਤਿਆਂ ਦੀ ਨਿਆਈਂ ਸਿਟ ਦਿਤਾ ਗਿਆ; ਨਾ ਉਨ੍ਹਾਂ ਦੀ ਕੋਈ ਦਵਾਈ ਕੀਤੀ ਗਈ, ਨਾ ਖਾਣ ਨੂੰ ਖਾਣਾ, ਨਾ ਪੀਣ ਨੂੰ ਪਾਣੀ ਦਿਤਾ ਗਿਆ, ਇਹ ਦਸੋ ਕੇਹੜੇ ਕਾਨੂੰਨ ਅਨੁ-ਸਾਰ ਉਨ੍ਹਾਂ ਨਾਲ ਪੁਜ ਕੇ ਬਦਸਲੂਕੀ ਕੀਤੀ ਗਈ ਹੈ ? ਅਸੀਂ ਤਾਂ ਉਨ੍ਹਾਂ ਦੀ ਇਹ ਦੁਰ-ਦਸ਼ਾ ਦੇਖਕੇ ਆਪੇ ਹੀ ਸਭ ਖਾਣਾ ਪੀਣਾ ਛਡਣ ਨੂੰ ਤਿਆਰ ਹਾਂ, ਅਤੇ ਭੁਖ ਹੜਤਾਲ ਕਰ ਦਿਤੀ ਹੋਈ ਹੈ। ਤੁਸੀਂ ਕੀ ਨਿਰਾਲੇ ਹੁਕਮ ਚੜ੍ਹਾ-ਉਂਦੇ ਹੋ। ਜਦ ਤਾਈਂ ਤੁਸੀਂ ਉਨ੍ਹਾਂ ਮਜ਼ਲੂਮਾਂ ਦੀ ਦਾਰੀ ਨਹੀਂ ਕਰੋਗੇ

ਅਤੇ ਉਨ੍ਹਾਂ ਦੇ ਖਾਣ ਪੀਣ ਦੀ ਸਾਰ ਨਹੀਂ ਲਵੋਗੇ ਤਦ ਤਾਈਂ ਸਾਡੇ ਲਈ ਪਾਣੀ ਪੀਣਾ ਲਹੂ ਦੀਆਂ ਘੁਟਾਂ ਪੀਣਾ ਹੈ ਅਤੇ ਖਾਣਾ ਜ਼ਹਿਰ ਦਾ ਖਾਣਾ ਹੈ।

**ਆਈ. ਜੀ.**—(ਖਿਝ ਕੇ ਤੇ ਤਮਕ ਹੋ ਕੇ) ਤੁਹਾਡੇ ਲੋਕਾਂ ਨੇ ਖਾਸ ਕਰ ਤੁਹਾਡੇ ਭੱਜਣ ਵਾਲੇ ਭਰਾਵਾਂ ਨੇ ਮੈਨੂੰ ਬਹੁਤ ਬਦਨਾਮ ਕੀਤਾ ਹੈ। ਤੁਹਾਡੇ ਨਾਲ ਜਿਤਨੀ ਹੋਵੇ ਉਤਨੀ ਥੋੜੀ ਹੈ।

**ਦਾਸ**—ਤੁਸੀਂ ਆਪਣੀ ਕਰਤੂਤੇ ਆਪ ਬਦਨਾਮ ਹੋਏ ਹੋ। ਇਸ ਵਿਚ ਸਾਡਾ ਯਾ ਭੱਜਣ ਵਾਲਿਆਂ ਦਾ ਕੋਈ ਕਸੂਰ ਨਹੀਂ। ਮੈਂ ਪਿਛਲੀ ਵੇਰ ਜਦੋਂ ਜੇਲ੍ਹ ਦਾ ਦੌਰਾ ਕਰਨ ਆਏ ਸੀ ਤੁਸਾਂ ਨੂੰ ਬਥੇਰਾ ਕਿਹਾ ਕਿ ਤੁਸੀਂ ਵਧਾਵਾ ਰਾਮ ਦਾ ਫੈਸਲਾ ਕਰ ਜਾਓ ਨਹੀਂ ਤਾਂ ਕੰਮ ਬਿਗੜ ਜਾਏਗਾ। ਅਤੇ ਤੁਸੀਂ ਮੰਨ ਕੇ ਭੀ ਗਏ ਸੀ ਕਿ ਇਸ ਨੂੰ ਬਦਲ ਦਿਤਾ ਜਾਵੇਗਾ; ਪਰ ਇਸ ਨੇ ਤੁਹਾਡੇ ਉਪਰ ਫੇਰ ਕੋਈ ਭੋਰੀ ਪਾ ਲਈ ਅਤੇ ਫੇਰ ਇਥੇ ਦਾ ਇਥੇ ਹੀ ਰਿਹਾ। ਇਸ ਨੇ ਅਗੇ ਨਾਲੋਂ ਭੀ ਤੰਗ ਕਰਨਾ ਸ਼ੁਰੂ ਕਰ ਦਿਤਾ। ਤੁਹਾਡੇ ਹੁਕਮ ਦੇ ਬਰ-ਖਿਲਾਫ ਸਾਰੇ ਕੰਮ ਇਸ ਨੇ ਕੀਤੇ। ਅਤੇ ਆਟੇ ਵਿਚ ਮਿੱਟੀ ਦੇਣ ਲਗ ਗਿਆ, ਇਸ ਤਰ੍ਹਾਂ ਅਨੇਕ ਪ੍ਰਕਾਰ ਦੀਆਂ ਖਰਾਬੀਆਂ ਇਸ ਨੇ ਕੀਤੀਆਂ। ਇਸ ਨੂੰ ਨੋਟਸ ਭੀ ਦਿਤੇ ਗਏ ਕਿ ਆਪਣੀਆਂ ਕਰਤੂਤਾਂ ਤੋਂ ਬਾਜ਼ ਆ ਜਾਵੇ ਪਰ ਇਸ ਦੇ ਕੰਨ ਤੇ ਜੂੰ ਨਾ ਸਰਕੀ। ਫੇਰ ਸੁਪ੍ਰੰਟੰਡੰਟ ਦੀ ਮਾਰਫਤ ਸਾਰੀਆਂ ਤਕਲੀਫਾਂ ਅਤੇ ਸ਼ਕਾਇਤਾਂ ਇਸ ਸਬੰਧੀ ਲਿਖਕੇ ਮੁਫੱਸਲ ਆਪ ਨੂੰ ਭੇਜੀਆਂ ਪਰ ਇਸ ਨੇ ਜਾਣ ਨਾ ਦਿਤੀਆਂ, ਵਿਚੇ ਹੀ ਖਪਾ ਲਈਆਂ, ਓੜਕ :

'ਤੰਗ ਆਇਦ ਬਜੰਗ ਆਇਦ।'

ਦੇ ਮਸਲੇ ਅਨੁਸਾਰ ਅਸਾਡੇ ਸਾਥੀਆਂ ਨੂੰ ਕੁੱਦਣਾ ਪਿਆ। ਇਸ ਵਿਚ ਦਸੋ ਕਿਸ ਦਾ ਕਸੂਰ ਹੈ?

ਆਈ. ਜੀ. ਇਹ ਸਭ ਗੱਲਾਂ ਸੁਣ ਕੇ ਚੁਪ ਕਰ ਕੇ ਚਲਿਆ ਗਿਆ ਅਤੇ ਖਾਲਸੇ ਦੇ ਕੜਾਕੇ ਦੇ ਮੋਰਚੇ ਲਗ ਗਏ। ਦਾਸ ਦਾ ਰਾਸ਼ਨ ਸੀਧਾ ਸਭ ਬੰਦ ਹੋ ਗਿਆ ਅਤੇ ਦੇਗਾਂ ਮੂਧੀਆਂ ਹੋ ਗਈਆਂ। ਗੁਰੂ ਸਿੱਧੀਆਂ ਕਰਾਊ ਤਾਂ ਫੇਰ ਲੰਗਰ ਸਜਣਗੇ ਨਹੀਂ ਤਾਂ ਤੇਰੀ ਇਛਿਆ। ਜਰਵਾਣਿਆਂ ਨਾਲ ਕਿਸੇ ਦਾ ਕੀ ਜ਼ੋਰ ਹੈ। ਅੱਛਾ ਲਾ ਲੈਣ ਜੇਹੜਾ ਜ਼ੋਰ ਉਨ੍ਹਾਂ ਲਾਉਣਾ ਹੈ। ਜਿੰਦ ਜਾਨ ਜੀਅ ਪ੍ਰਾਨ ਸਭ ਦਾਤਾਰ ਸਤਿਗੁਰੂ ਸਮਰੱਥ ਕਰਤਾਰ ਦੇ ਹੱਥ ਵਸ ਹੈ ਅਤੇ ਉਹੀ ਸਭ ਦਾ ਰਾਜ਼ਕ ਅਤੇ ਜੀਵਨ ਅਧਾਰ ਹੈ। ਜਿਨ੍ਹਾਂ ਨੂੰ ਉਸ ਨੇ ਕ੍ਰਿਪਾ ਕਰ ਨਾਮ ਦੇ ਅਧਾਰ ਬਖਸ਼ੇ ਹਨ ਤਿਨ੍ਹਾਂ ਨੂੰ ਖੁਧਿਆ ਖੇਦ ਕੀ ਹੋ ਸਕਦੇ ਹਨ। ਹੁਕਮ ਦੇਣ ਵਾਲੇ ਤਾਂ ਹੁਕਮ ਦੇ ਕੇ ਚਲੇ ਗਏ। ਏਧਰ ਹੁਕਮ ਦੀ ਸੁਤੇ ਆਨੰਦੀ ਖੇਡ ਵਰਤ ਰਹੀ ਹੈ। ਆਈ. ਜੀ. ਦੀ ਸੋਧ ਸੁਧਾਈ ਕਰਨ ਦਾ ਅਸਰ

ਸੋਹਣਾ ਹੋਇਆ ਕਿ ਫੱਟੜ ਸਜਣਾਂ ਦੀ ਦਵਾ ਦਾਰੂ ਹੋਣ ਲਗ ਪਈ ਅਤੇ ਸਭ ਦੀ ਭੁਖ ਹੜਤਾਲ ਭੀ ਸੁਤੇ ਸਿਧ ਟੁਟ ਗਈ। ਪਰ ਬਿਬੇਕ ਧਰਮੀਆਂ ਦਾ ਤਾਂ ਕੜਾਕੇ ਦਾ ਕੜਾਕਾ ਹੀ ਰਿਹਾ। ਰਾਸ਼ਨ ਬੰਦ ਕਰਨ ਦਾ ਹੁਕਮ ਚਾੜ੍ਹ ਕੇ ਫੇਰ ਕਿਸੇ ਨੇ ਸਾਰ ਹੀ ਨਾ ਲਈ। 'ਕਹਿਰੇ ਦਰਵੇਸ਼ ਬਰ ਜਾਨੇ ਦਰਵੇਸ਼।' ਪਰੰਤੂ ਸਤਿਗੁਰੂ ਨੇ ਆਪਣੇ ਦਰ ਘਰ ਦੇ ਦਰਵੇਸ਼ਾਂ ਨੂੰ ਦੁਖਾਂ ਦੀ ਜੀਰਾਂਦ ਦੇ ਛਡੀ ਹੋਈ ਹੈ।

**ਦੋ ਸਾਤੇ ਦੀ ਭੁਖ ਹੜਤਾਲ**

"ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥
ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥"੩॥
(ਸੂਹੀ ਮ: ੪, ੭੫੭)

'ਵਾਹੁ ਸਤਿਗੁਰੂ ! ਤੈਂ ਦੁਖ ਵਿਚ ਸੁਖ ਮਨਾਉਣ ਦੀਆਂ ਸੋਹਣੀਆਂ ਪ੍ਰੀਖਿਆ ਕਸੌਟੀਆਂ ਲਾਈਆਂ। ਦੁਖ ਸੁਖ ਸਮ ਕਰਿ ਜਾਨਣ ਦੀਆਂ ਸੋਹਣੀਆਂ ਸੰਥਿਆ ਸਿਖਾਈਆਂ। ਨਾਮ ਦਾ ਸਦਾ ਅਧਾਰ ਬਖਸ਼ ਕੇ "ਭੁਖਾ ਸਭ ਗਵਾਈਆਂ" ਵਾਲੀਆਂ ਸੋਹਣੀਆਂ ਸੰਤੋਸ਼ ਦਵਾਈਆਂ ਕਰ ਵਿਖਾਈਆਂ।'ਦੋ ਸਾਤੇ ਗੁਜ਼ਰ ਗਏ। ਨਿਰ ਅਹਾਰ ਵਰਤੀਆਂ ਨੂੰ ਨਿਰੰਕਾਰ ਨਾਮ ਅਧਾਰ ਭਏ। ਨਾਮ ਜੋਤਿ ਰਹਸ ਸੁਆਦ ਅੰਤਰ ਗੀਧਿਆਂ ਨੂੰ ਖੁਧਤ੍ਰਾਸ ਦਾ ਨਿਮਖ ਮਾਤਰ ਅਹਿਸਾਸ ਭੀ ਨਹੀਂ ਭਾਸਦਾ। ਇਹ ਸਤਿਗੁਰੂ ਦੀ ਅਪਾਰ ਨਦਰ ਮਿਹਰ ਦਾ ਹੀ ਪ੍ਰਭਾਵ ਵਰਤ ਰਿਹਾ ਹੈ। ਸਤਿਗੁਰੂ ਨੇ ਪਹਿਲਾਂ ਹੀ ਅਜੇਹੀਆਂ ਹੰਢ ਹੰਢਣੀਆਂ ਵਿਚ ਹੰਢਾ ਕੇ ਇਮਤਿਹਾਨ ਪਾਸ ਕਰਾ ਲਏ ਸਨ। ਹੁਣ ਤਾਂ—

"ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥"*

ਦੇ ਪਰਚੇ ਵਿਚ ਪੂਰੇ ਉਤਰਨ ਦੇ ਪ੍ਰੀਖਿਆ ਕਸਉਟੇ ਚੜ੍ਹੇ ਹੋਏ ਹਨ। ਏਥੇ ਭੀ ਆਪੇ ਹੀ ਪੂਰਾ ਉਤਾਰਸੀ। ਦੋ ਹਫਤਿਆਂ ਦੇ ਉਪਰ ਤਿੰਨ ਚਾਰ ਦਿਹਾੜੇ ਹੋਰ ਬਤੀਤ ਗਏ। ਅਮਲ ਅਲੇਲੀਆਂ ਨੂੰ ਨਾਮ ਅਮਲ ਮਾਵਿਆਂ ਉਪਰ ਹੀ ਸੰਤੁਸ਼ਟ ਰਹਿੰਦਿਆਂ ਸਤਾਰਵੇਂ ਦਿਨ ਸਬਰ ਸੰਤੋਖ ਦਾ ਫਲ ਅੰਕੂਰ ਲਗਾ ਸਫੁਟ ਹੋਣ; ਤ੍ਰਿਭਵਣ ਧਨੀ ਨੇ ਆਪਣੇ ਉਧਾਰ ਜਨੀਆਂ ਉਤੇ ਮਇਆ ਕਰ ਫੇਰ ਮਾਇਆ ਫੇਰ ਦਿਤੀ ਅਤੇ ਰਾਤਰੀ ਸਮੇਂ ਇਸ ਬਿਧ ਸੁਪਨ ਚਮਤਕਾਰ ਦਿਖਾਏ। ਇਸ ਵਾਰਤਾ ਸੰਬੰਧੀ ਪਹਿਲਾਂ ਇਕ ਵੀਰ ਭਾਈ ਕ੍ਰਿਪਾ ਸਿੰਘ ਉਤੇ ਛਿੰਨ ਭੰਗਰੀ ਵਰਤਾਰਾ ਵਰਤਿਆ, ਉਹ ਕਟਾਖਸ਼ੀ ਕਉਤਕ ਵਰਣਨ ਕਰਨਾ ਅਵਸ਼ ਜ਼ਰੂਰੀ ਹੈ।

---

* ਭੈਰਉ ਨਾਮ ਦੇਵ ਜੀ, ੧੧੬੪

੧੬

# ਭਾਈ ਕ੍ਰਿਪਾ ਸਿੰਘ ਦੀ ਅੰਤਰਯਾਮਤਾ ਤੇ ਜੇਲ੍ਹ 'ਚ ਹੋਰ ਸਖ਼ਤੀਆਂ

ਅਸਾਡੇ ਸਾਥੀਆਂ ਵ੍ਵਿਚੋਂ ਇਕ ਸਾਥੀ ਵੀਰ ਸ੍ਰੀ ਭਾਈ ਕ੍ਰਿਪਾ ਸਿੰਘ ਜੀ (ਲੰਗ ਮਜਾਰੀ ਵਾਲੇ) ਕਿਸੇ ਗੋਹਜ ਬੀਮਾਰੀ ਕਰਕੇ ਐਸੇ ਆਤੁਰ ਹੋ ਗਏ ਕਿ ਉਨ੍ਹਾਂ ਦੀ ਸਰੀਰਕ ਨਿਰਬਲਤਾ ਅੱਤ ਦਰਜੇ ਨੂੰ ਪਹੁੰਚ ਗਈ ਤੇ ਇਨ੍ਹਾਂ ਦਾ ਕਾਰੰਗਾ ਹਿਲਣ ਲਗ ਗਿਆ। ਸਰੀਰ ਸਥੂਲਤਾ ਖੁਰਦੀ ਖੁਰਦੀ ਐਸੀ ਖੁਰੀ ਕਿ ਨਿਰੀ ਸੂਖਮਤਾ ਹੀ ਉਭਰ ਆਈ। ਬਸ ਪੰਜ ਭੂਤਕੀ ਪਿੰਜਰੇ ਅੰਦਰ ਸੁਆਸ ਹੀ ਸੁਆਸ ਚਲਦੇ ਦਿਸਣ। ਬਥੇਰੀਆ ਦਾਰੂਆਂ ਡਾਕਟਰਾਂ ਨੇ ਦਿਤੀਆਂ ਪਰ ਇਕ ਰਾਸ ਨਾ ਆਈ। ਇਕ ਦਿਨ ਆਸ ਨਿਰਾਸੇ ਹਵਾਸ ਭਿਰਾਸੇ ਹੋ ਕੇ ਮੈਨੂੰ ਪੁੱਛਣ ਲਗੇ ਕਿ 'ਕੋਈ ਉਪਾਉ ਦਸੋ।' ਦਾਸ ਨੇ ਆਖਿਆ

"ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ ॥"*

**ਉਨ੍ਹਾਂ ਆਖਿਆ**—'ਨਾਮ ਕਿਵੇਂ ਪ੍ਰਾਪਤ ਹੋਵੇ ?'

**ਦਾਸ**—ਸਤਿਗੁਰੂ ਨਾਨਕ ਦੇਵ ਜੀ ਦਾ ਧਿਆਨ ਧਰੋ.।

ਦਾਸ ਤਾਂ ਇਤਨੀ ਗੱਲ ਸਹਿਜ ਸੁਭਾਇ ਆਖ ਕੇ ਚਲਿਆ ਆਇਆ, ਵੀਰ ਕ੍ਰਿਪਾ ਸਿੰਘ ਨੇ ਚੌਂਪ ਨਾਲ ਇਹ ਗੱਲ ਸੰਮ੍ਹਾਲ ਲਈ। ਮਰਨ ਦੀ ਚਿੰਤਾ ਤੇ ਜੀਵਨ ਦੀ ਆਸ ਤੋਂ ਉਹ ਅਗੇ ਹੀ ਨਿਸਚਿੰਤ ਨਿਰਾਸ ਹੋ ਚੁੱਕੇ ਸਨ। ਇਕ ਦਮ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧਿਆਨ ਧਰਨ ਵਲ ਵੀਰ ਦੀ ਸੁਰਤੀ ਬਿਰਤੀ ਨਿਸਲ ਹੋ ਕੇ ਜੁਟ ਗਈ। ਸਰੀਰ ਪਹਿਲਾਂ ਹੀ ਸਿਥਲ ਹੋਇਆ ਪਿਆ ਸੀ। ਸੁਰਤੀ ਅਜੇਹੀ ਟਿਕੀ ਕਿ ਇਹੋ ਧਿਆਨ ਮਨ ਧਾਰ ਕੇ ਅਫੁਰ ਹੋ ਗਏ ਅਤੇ ਸੁਖੈਨ ਹੀ ਦਿੱਬ ਦ੍ਰਿਸ਼ਟੀ ਵਾਲੀਆਂ ਸਿੱਧੀਆਂ ਫੁਰਨ ਲਗ ਪਈਆਂ ਜੋ ਉਸ ਤੋਂ ਸੰਮ੍ਹਾਲੀਆਂ ਨਾ ਜਾਣ ਅਤੇ ਫੁਟ ਫੁਟ ਪੈਣ।

### ਸੁਪਨ ਚਮਤਕਾਰ ਤੇ ਭਾ: ਕ੍ਰਿਪਾ ਸਿੰਘ ਦੀਆਂ ਪੇਸ਼ੀਨ ਗੋਈਆਂ

ਫਾਕੇ ਕੜਾਕੇ ਦੀ ਸਤਾਰਵੀਂ ਪੂਰੀ ਹੋਣ ਪਰ ਭੀ ਫਾਕੇ ਮਸਤ ਫ਼ਕੀਰ

*(ਰਾਗ ਬਿਲਾਵਲ) ਸਲੋਕ ਮ: ੩; ੮੫੧

ਨੂੰ ਫਾਕੇ ਵਲੋਂ ਉੱਕੀ ਹੀ ਬੇ-ਫ਼ਿਕਰੀ ਅਤੇ ਬੇ-ਪਰਵਾਹੀ ਸੀ। ਅਚਿੰਤੇ ਹੀ ਫਾਕੇ ਕੜਾਕਿਆਂ ਦੇ ਮੋਰਚੇ ਲਗੇ ਤੇ ਅਚਿੰਤੇ ਹੀ ਟੁਟਣਗੇ ਤਾਂ ਤੋੜ ਲਵਾਂਗੇ। ਬੇ-ਸਬਰੀ ਯਾ ਵਿਆਕੁਲਤ੍ਾ ਕੋਈ ਨਹੀਂ ਵਿਆਪ ਰਹੀ ਸੀ। ਬੜੇ ਲੰਮੇ ਦਾਈਏ ਰਖੇ ਹੋਏ ਸਨ ਕਿ ਅਚਣਚੇਤ ਹੀ ਸਤਾਰਵੀਂ ਦੀ ਰਾਤ ਨੂੰ ਉਦਰ ਪੂਰਨਾ ਦੇ ਕੁਛ ਅਸਚਰਜ ਸਾਮਾਨ ਸੁਪਨ ਚਮਤਕਾਰ ਅੰਦਰ ਬੱਝ ਕੇ ਦਿਸੇ। ਦੋ ਬਜੇ ਤੋਂ ਪਹਿਰ ਰਾਤ ਰਹਿੰਦੀ ਨਿਤ ਕ੍ਰਿਆ ਅਨੁਸਾਰ ਜਦੋਂ ਅੰਮ੍ਰਿਤ ਬਾਣੀ ਦੀ ਅੰਮ੍ਰਿਤ ਬਰਖਾ ਦਾ ਅੰਮ੍ਰਿਤ ਪ੍ਰਭਾਵ ਗਹਿ ਗਚ ਹੋ ਕੇ ਨਵ ਨਾਭ ਨੂੰ ਸੈਰਾਬ ਕਰਕੇ ਅੰਮ੍ਰਿਤ ਕਲਾ ਵਰਤਾ ਚੁਕਾ ਅਤੇ ਨਾਮ ਅਭਿਆਸ ਦੁਆਰਾ ਕੰਵਲ ਵਿਗਾਸੀ ਰਹੱਸ ਲਿਵਲੀਨਤਾ ਦੇ ਜੋ ਅਨੰਦੀ ਅਟਾਰੀਆਂ ਉਤੇ ਚਾੜ੍ਹ ਕੇ ਆਤਮ ਬਿਰਤੀ ਨੂੰ ਗੁੰਨ੍ਹ ਗੁੰਫ ਬੈਠਿਆ ਤਾਂ ਇਕ ਅਮਰ ਬਹਿਸ਼ਤੀ ਬਹਾਰ ਦਾ ਸਮਾਂ ਬੱਝ ਗਿਆ। ਬੰਦੀਖਾਨੇ ਦੀ ਕੋਠੀ ਬਾਗੇ-ਰੁਜ਼ਵਾਨ ਦਾ ਜੱਨਤੀ ਰੋਜ਼ਾ (ਸੁਰਗੀ ਮਹਿਲ) ਬਣ ਗਈ। ਕੋਠੀ ਦੇ ਬੂਹੇ ਅਗੇ ਇਕ ਪਾਰਾਜਾਤੀ ਬਿਰਖ ਆਣ ਉਗਿਆ। ਉਸ ਨੂੰ ਬੜੇ ਰਸਕ ਰਸੀਮ ਫਲ ਭੀ ਲਗ ਗਏ ਜੋ ਤਰਬੂਜ਼ ਜਿਡੇ ਵਡੇ ਹਨ। ਖਰਬੂਜ਼ਿਆਂ ਤੇ ਸਰਧਿਆਂ ਸਾਰਖੇ ਪੱਕੇ ਹੋਏ ਹਨ ਅਤੇ ਅੰਬ ਵਾਂਙੂ ਟਸ ਟਸ ਕਰਦੇ ਹਨ। ਮੈਂ ਅਗੇ ਅਜੇਹੇ ਫਲ ਕਦੇ ਨਹੀਂ ਸਨ ਡਿਠੇ। ਔਹ ਲਓ! ਆਪੇ ਹੀ ਡਾਲੀਆਂ ਨਾਲੋਂ ਟੁਟ ਟੁੱਟ ਕੇ ਕਿਰਨ ਲਗ ਪਏ ਅਤੇ ਰੁੜ੍ਹ ਰੁੜ੍ਹ ਕੇ ਮੇਰੀ ਕੋਠੀ ਵਲ ਅੰਦਰ ਵਾਰ ਨੂੰ ਆਈ ਜਾਣ। ਚੋਹਾਂ ਖੂੰਜਿਆਂ (ਕੋਨਿਆਂ) ਵਿਚ ਤਕੜੇ ਤਕੜੇ ਢੇਰ ਲਗ ਗਏ। ਜਦੋਂ ਮੈਂ ਉਨ੍ਹਾਂ ਵਿਚੋਂ ਇਕ ਨੂੰ ਚੀਰ ਫਾੜ ਅਤੇ ਚਖ ਕੇ ਦੇਖਿਆ ਤਾਂ ਵਿਚੋਂ ਨਾਲੇ ਖਰਬੂਜ਼ੇ ਦਾ ਸੁਆਦ ਆਵੇ ਨਾਲੇ ਤਰਬੂਜ਼ ਦਾ, ਨਾਲੇ ਅੰਬ ਦਾ, ਨਾਲੇ ਸਰਧੇ ਦਾ, ਚਾਰੇ ਸੁਆਦ ਆਵਨ। ਉਵੇਂ ਚੋਹਾਂ ਫਲਾਂ ਦੇ ਸੰਮਿਲਤ ਸੁਆਦ ਵਿਚੋਂ ਭਾਂਤ ਭਾਂਤੀ ਸੁਆਦ ਰਸ ਟਪਕਣ। ਇਸ ਨਿਖੜੰਮੀ ਜੇਹੀ ਰਸ ਰਸੀ ਵਾਲੇ ਚਮਤਕਾਰ ਨੇ ਮੇਰੀ ਆਤਮਾ ਅਨੰਦੀ ਸਾਰੀ ਖੇਡ ਨੂੰ ਬੇ-ਰਸਾ ਜਿਹਾ ਕਰ ਦਿਤਾ ਅਤੇ ਮੈਂ ਉਕਤਾਉਣ ਹੀ ਲਗਾ ਸੀ ਕਿ ਕੋਠੀ ਦਾ ਜੰਗਲਾ ਖੜਕਿਆ ਤੇ ਖੜਕ ਕੇ ਖੁਲ੍ਹ ਗਿਆ। ਨਾਲ ਹੀ ਮੇਰੀ ਅੱਖ ਖੁਲ੍ਹ ਗਈ। ਦੇਖਾਂ ਤਾਂ ਦਿਨ ਚੜ੍ਹ ਆਇਆ ਹੈ ਅਤੇ ਲਾਕਅਪ ਵਾਲਾ ਸਿਪਾਹੀ ਦਰ ਮੂਹਰੇ ਖੜਾ ਚਾਬੀਆਂ ਖੜਕਾ ਰਿਹਾ ਹੈ ਅਤੇ ਬੱਲਮ ਹਿਲਾ ਰਿਹਾ ਹੈ।

ਮੈਂ ਬੂਹਿਓਂ ਬਾਹਰ ਨਿਕਲ ਕੇ ਜਲ-ਪੰਪ ਉਤੇ ਜਾ ਕੇ ਪੰਜ ਇਸ਼ਨਾਨਾ ਕਰਨ ਲਗਾ ਤਾਂ ਸਾਹਮਣੇ ਦੀ ਕੋਠੀ ਵਿਚੋਂ ਭਾ: ਕ੍ਰਿਪਾ ਸਿੰਘ ਬੋਲਿਆ, 'ਛੇਤੀ ਅੰਦਰ ਆ ਕੇ ਮੇਰੀ ਇਕ ਗੱਲ ਸੁਣ ਜਾਵੋ।' ਮੈਂ ਪਹਿਰੇਦਾਰਾਂ ਦੀ

ਅੱਖ ਬਚਾ ਕੇ ਅੰਦਰ ਗਿਆ (ਕਿਉਂਕਿ ਇਕ ਦੂਜੇ ਨਾਲ ਗੱਲ ਕਰਨਾ ਅਤੇ ਇਕ ਦੂਜੇ ਦੀ ਕੋਠੀ ਅੰਦਰ ਜਾਣਾ ਮਨ੍ਹਾ ਸੀ) ਤਾਂ ਕ੍ਰਿਪਾ ਸਿੰਘ ਭੁਟ ਭੁਟ ਟੇਵੇ ਲਾਉਣ ਲਗ ਪਿਆ—'ਭਾਈ ਸਾਹਿਬ ਜੀ! ਅੱਜ ਤੋਂ ਤੁਹਾਨੂੰ ਪੰਜ ਪਪੀਤੇ ਰੋਜ਼ ਮਿਲਿਆ ਕਰਨਗੇ। ਮੈਂ ਅੱਜ ਰਾਤ ਪ੍ਰਤੱਖ ਤੌਰ ਤੇ ਪਪੀਤੇ ਥੋੜੀ ਕੋਠੀ ਅੰਦਰ ਮੀਂਹ ਵਾਂਙੂ ਵਰ੍ਹਦੇ ਡਿਠੇ ਹਨ ਅਤੇ ਥੋੜੀ ਕੋਠੀ ਦੇ ਚਾਰੇ ਖੂੰਜੇ ਪਪੀਤਿਆਂ ਨਾਲ ਭਰੇ ਹੋਏ ਵੇਖੇ ਹਨ।' ਮੈਂ ਹੈਰਾਨ ਹੋ ਕੇ ਉਸ ਨੂੰ ਪੁਛਿਆ ਕਿ ਪਪੀਤੇ ਕੀ ਹੁੰਦੇ ਹਨ? ਅੱਜ ਪਹਿਲੇ ਦਿਨ ਮੈਂ ਇਹ ਨਾਉਂ ਸੁਣਿਆ ਸੀ। ਉਸ ਆਖਿਆ 'ਅਰਿੰਡ ਖਰਬੂਜ਼ਿਆਂ ਨੂੰ ਪਪੀਤੇ ਕਹਿੰਦੇ ਹਨ।' ਮੈਂ ਅਰਿੰਡ ਖਰਬੂਜ਼ੇ ਦਾ ਨਾਉਂ ਤਾਂ ਸੁਣਿਆਂ ਸੀ ਪਰ ਡਿਠਾ ਕਦੇ ਨਹੀਂ ਸੀ। ਉਸ ਤੋਂ ਸ਼ਕਲ ਸ਼ਬਾਹਤ ਪੁਛੀ, ਜਦ ਉਸ ਦਸੀ ਤਾਂ ਐਨ ਉਸੇ ਨਾਲ ਰਲੀ ਜੋ ਮੈਂ ਸੁਪਨ ਚਮਤਕਾਰ ਅੰਦਰ ਏਸੇ ਰਾਤ ਡਿਠੀ ਸੀ। ਮੈਂ ਉਸ ਨੂੰ ਇਤਨੀ ਗੱਲ ਆਖ ਕੇ ਮੁੜ ਆਇਆ ਕਿ 'ਏਹੀਆਂ ਜੇਹੀਆਂ ਪੀਰੀਆਂ ਹੁਣੇ ਤੋਂ ਲਾਉਣ ਲਗ ਪਇਓਂ ਤਾਂ ਅਗੇ ਕੀ ਠਿਕਾਣਾ? ਇਨ੍ਹਾਂ ਭੇਦਾਂ ਨੂੰ ਵਿਚੇ ਵਿਚ ਹਜ਼ਮ ਕਰੀਂ ਅਤੇ ਅੰਦਰ ਹੀ ਜਰੀਂ। ਕਿਤੇ ਲਖਾਵੀਂ ਨਾ।' ਪਰ ਮੈਨੂੰ ਕੀ ਪਤਾ ਸੀ ਕਿ ਇਨ੍ਹਾਂ ਪੀਰੀਆਂ ਨੇ ਪੈਰ ਤੇ ਪਰਤਮ ਦਿਖਾਣੇ ਹਨ।

ਮਸਾਂ ਘੰਟਾ ਡੂਢ ਘੰਟਾ ਹੀ ਬੀਤਿਆ ਹੋਣਾ ਹੈ ਕਿ ਮੈਡੀਕਲ ਅਫ਼ਸਰ ਤੇ ਜੇਲ੍ਹ ਸੁਪ੍ਰੰਟੈਂਡੈਂਟ, ਆਈ. ਜੀ. ਸਣੇ ਮੇਰੀ ਕੋਠੀ ਦੇ ਬੂਹੇ ਅਗੇ ਆਣ ਖਲੋਤੇ ਅਤੇ ਆਪਸ ਵਿਚੀਂ ਕੁਛ ਗੁਪਤੋ ਗੁਪਤੀ ਗਿਟ ਮਿਟ ਕਰਕੇ ਮੇਰਾ ਹਿਸਟਰੀ ਟਿਕਟ ਹੱਥ ਵਿਚ ਫੜ ਕੇ ਨਾਲ ਲੈ ਗਏ। ਉਦੋਂ ਹੀ ਪਤਾ ਲਗਾ ਕਿ ਅਧੇ ਘੰਟੇ ਪਿਛੋਂ ਨਾਲੇ ਤਾਂ ਮੇਰਾ ਹਿਸਟਰੀ ਟਿਕਟ ਵਾਪਸ ਆ ਗਿਆ ਨਾਲੇ ਤਿੰਨ ਪਪੀਤੇ ਨਾਲ ਆ ਗਏ। ਹਿਸਟਰੀ ਟਿਕਟ ਤੇ ਪੜ੍ਹ ਕੇ ਦੇਖਿਆ ਤਾਂ ਮੈਡੀਕਲ ਅਫ਼ਸਰ ਦਾ ਇਹ ਲਿਖਿਆ ਹੋਇਆ ਸੀ—

'Five papayas on medical grounds for both morning & evening meals' (ਡਾਕਟਰੀ ਵਜੂਹਾਤ ਪਰ ਸੁਬ੍ਹਾ ਸ਼ਾਮ ਦੀ ਖ਼ੁਰਾਕ ਲਈ ਪੰਜ ਪਪੀਤੇ) ਮੈਂ ਪੜ੍ਹ ਕੇ ਲਿਆਉਣ ਵਾਲੇ ਨੂੰ ਆਖਿਆ,'ਭਾਈ ਇਹ ਤਾਂ ਪੰਜ ਲਿਖੇ ਹਨ ਤੂੰ ਤਿੰਨ ਲਿਆਇਆ ਹੈਂ, ਦੋ ਕਿਥੇ ਹਨ?' ਉਸ ਆਖਿਆ, 'ਦੋ ਆਥਣੇ ਮਿਲਣਗੇ।' ਗੱਲ ਕੀ ਅੱਜ ਤੋਂ ਫਲੋਹਾਰ ਮਿਲਣ ਲਗ ਪਿਆ ਤੇ ਸੁਪਨਾ ਸੱਚ ਹੋ ਗਿਆ। ਕ੍ਰਿਪਾ ਸਿੰਘ ਦੇ ਟੇਵੇ ਭੀ ਪੂਰ ਦੇ ਪੂਰੇ ਹੀ ਉਤਰੇ ਅਤੇ ਫਾਕੇ ਕੜਾਕੇ ਟੁਟੇ। ਪਪੀਤਿਆਂ ਨੂੰ ਖਾਧਾ ਤਾਂ ਐਨ ਓਹ

ਜੇਹਾ ਭਾਂਤੋ ਭਾਂਤੀ ਸੁਆਦ ਆਵੇ ਜੋ ਸੁਪਨੇ ਅੰਦਰ ਚਖਿਆ ਸੀ। ਵਾਹ ਸੁਪਨਾ! ਗਫੇ ਲਗਣ ਲਗ ਪਏ ਪਪੀਤਿਆਂ ਦੇ, ਅਤੇ ਮਹੀਨਾ ਦੋ ਮਹੀਨੇ ਲਗਾਤਾਰ ਲਗਦੇ ਗਏ। ਜਦੋਂ ਰੱਬ ਅੰਬ੍ਰਾਵਿਆ ਇਹ ਫਲੋਹਾਰੀ ਰਿਜ਼ਕ ਲੁਣਿ ਚੁਣਿ ਭੁੰਚ ਲਿਆ ਅਰਥਾਤ ਜਿੰਨੇ ਕੁ ਚਾਰੇ ਕੋਨਿਆਂ ਵਿਚ ਪਪੀਤਿਆਂ ਦਾ ਅੰਬਾਰ ਲਗਿਆ ਦੇਖਿਆ ਸੀ ਸੋ ਭੁਗਤ ਚੁਕਿਆ ਤਾਂ ਹੋਰ ਚਮਤਕਾਰੀ ਦ੍ਰਿਸ਼ਯ ਦਰਸੀਵੇ ਗਏ।

ਐਤਕੀਂ ਦੇ ਦ੍ਰਿਸ਼ ਚਮਤਕਾਰ ਅੰਦਰ ਕੀ ਡਿਠਾ ਕਿ ਇਕ ਸਫ਼ੈਦ ਬੁਰਾਕ ਸੰਗ ਮਰਮਰ ਦਾ ਮਹਿਲ ਜੇਹਾ ਉਸਰ ਕੇ ਮੇਰੇ ਅਗੇ ਆਣ ਖਲੋਤਾ। ਇਸ ਦੇ ਹੇਠ ਵਾਰ ਨੂੰ ਦੇਖਾਂ ਤਾਂ ਰਬੜ ਦੀਆਂ ਟੂਟੀਆਂ ਲਗੀਆਂ ਹੋਈਆਂ ਹਨ। ਮੈਂ ਟੂਟੀਆਂ ਵਲ ਔਹਲਿਆ ਕਿ ਜਲ ਹੀ ਕੱਢ ਕੇ ਵੇਖੀਏ। ਜਾਂ ਜਲ ਕਢਣ ਲਗਾ ਤਾਂ ਟੂਟੀਆਂ ਦੇ ਬਲੌਰੀ ਥਣ ਬਣ ਗਏ ਤੇ ਵਿਚੋਂ ਦੁਧ ਚੋਣ ਲਗ ਪਿਆ। ਮੈਂ ਨਾ ਗੌਲਿਆ ਅਤੇ ਇਸ ਨੂੰ ਭੀ ਇਕ ਸੁਪਨਾ ਹੀ ਜਾਣਿਆ। ਦਿਨ ਚੜ੍ਹੇ ਕੋਠੀਆਂ ਖੁਲ੍ਹੀਆਂ ਤਾਂ ਭਾਈ ਕ੍ਰਿਪਾ ਸਿੰਘ ਭੱਜਾ ਭੱਜਾ ਆਪਣੀ ਕੋਠੀ ਵਿਚੋਂ ਮੇਰੀ ਕੋਠੀ ਵਿਚ ਆਣ ਵੜਿਆ ਅਤੇ ਮੁਠਾਰ ਮੁਠਾਰ ਕੇ ਆਖਣ ਲੱਗਾ 'ਭਾਈ ਸਾਹਿਬ ਜੀ! ਅੱਜ ਥੋਨੂੰ ਇਕ ਗਊ ਦੁਧ ਚੋਣ ਨੂੰ ਮਿਲਣੀ ਹੈ। ਚਿੱਟੀ ਸਫ਼ੈਦ ਗਊ ਹੋਊ। ਮੱਲੀ ਹੋਈ, ਉਚੇ ਕੱਦ ਦੀ ਪਰ ਮੀਣੀ ਗਊ ਹੈ ਜੋ ਥੋਨੂੰ ਮਿਲਣੀ ਹੈ। ਸੋਹਣਾ ਚਿੱਟਾ ਬਛੜਾ ਹੈ ਉਸ ਦਾ, ਅਜੇ ਸਜ-ਲਵੇਰ ਹੀ ਹੈ। ਸੇਰ ਪੱਕੇ ਦਾ ਇਕ ਮਾਪ ਮੈਂ ਵੇਖਿਆ ਹੈ। ਦੋਹੀਂ ਵਖਤੀਂ ਦੋ ਮਾਪ ਮਿਲਣਗੇ। ਪਰ ਦੋਂਹ ਦੇ ਚਾਰ, ਪੰਜ, ਛੇ ਹੋ ਜਾਇਆ ਕਰਨਗੇ। ਇਹ ਗੱਲ ਪੱਕ ਕਰਕੇ ਜਾਣੋ। ਮੈਂ ਇਹ ਕੁਛ ਪਰਤੱਖ ਵੇਖਿਆ ਹੈ। ਜਿਵੇਂ ਮੇਰੀ ਪਪੀਤਿਆਂ ਵਾਲੀ ਗੱਲ ਅਗੇ ਸੱਚੀ ਹੋਈ ਹੈ, ਇਹ ਭੀ ਸੱਚੀ ਕਰ ਜਾਣੋ।' ਮੈਂ ਉਸ ਨੂੰ ਘੂਰ ਕੇ ਆਖਿਆ, 'ਓ ਤੂੰ ਕਿਧਰਲਾ ਔਲੀਆ ਬਣ ਗਇਓਂ। ਤੈਥੋਂ ਵਸਤ ਸੰਭ੍ਹਾਲੀ ਨਹੀਂ ਜਾਂਦੀ, ਐਵੇਂ ਉਛਲ ਉਛਲ ਕਾਹਨੂੰ ਪੈਂਦਾ ਹੈਂ। ਜ਼ਬਤ ਕਰਕੇ ਨਹੀਂ ਰਖਦਾ। ਤੇਰਾ ਜ਼ਰਾ ਭੀ ਹਾਜ਼ਮਾ ਨਹੀਂ। ਦੇਖੀਂ ਖੁਲ੍ਹ ਖੇਡ ਨਾ ਕਰਿ ਦੇਵੀਂ। ਅਤੇ ਇਨ੍ਹਾਂ ਸਿਧ ਦ੍ਰਿਸ਼ਟੀਆਂ ਵਿਖੇ ਉਲਝ ਕੇ ਨਾ ਅਟਕ ਜਾਵੀਂ। ਗੁਰਮਤਿ ਨਾਮ ਸੁਮਾਰਗੀਆਂ ਦੀ ਤਾਂ ਇਹ ਖੱਬੇ ਹੱਥ ਦੀ ਖੇਡ ਹੈ। ਪਰਮਾਰਥ ਪਥੀ ਤਾਂ ਇਨ੍ਹਾਂ ਗੱਲਾਂ ਦਾ ਗਹੁ ਗੁਮੇਹ ਹੀ ਨਹੀਂ ਕਰਦੇ। ਨਹੀਂ ਤਾਂ ਉਰੇ ਹੀ ਨਾ ਉਰਝ ਕੇ ਅਟਕ ਰਹਿਣ। ਯਾਦ ਰਖ:

"ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥"*

---

*ਵਡਹੰਸ ਕੀ ਵਾਰ ਮ: ੩, ੫੯੩

ਨਾਮ ਰਸੀਆਂ ਦੇ ਨਿਕਟ ਇਹ ਹੋਛਾ ਰਸ ਹੈ। "ਅਵਰਾ ਸਾਦ" ਹੈ। ਤੈਨੂੰ ਅਜੇ ਗੁਰਮਤਿ ਨਾਮ ਭੀ ਪ੍ਰਾਪਤ ਨਹੀਂ ਹੋਇਆ, ਅਜੇ ਤਾਈਂ ਤਾਂ ਨਿਰੀ ਗੁਰੂ ਨਾਨਕ ਦੇਵ ਜੀ ਵਲ ਧਿਆਨ ਬਿਰਤੀ ਨੇ ਹੀ ਚਮਤਕਾਰ ਦਿਖਾਏ ਹਨ। ਜੇ ਗੁਪਤ ਵਰਤੇਂਗਾ ਤਾਂ ਅਗਾਹਾਂ ਤੁਰ ਹੋਊ ਅਤੇ ਸੱਚੇ ਪਰਮਾਰਥੀ ਰੰਗ ਲਗਣਗੇ, ਨਹੀਂ ਤਾਂ ਜੇ ਜਣੇ ਖਣੇ ਨੂੰ ਦਸ ਕੇ ਆਪਣੇ ਜੌਹਰ ਜਤਲਾਉਣ ਲਗ ਪਿਆ ਤਾਂ ਖੇਡ ਇਥੇ ਹੀ ਖਲੋ ਜਾਊ। ਜਾਹ ! ਭੱਜ ਜਾ ! ਆਪਣੀ ਕੋਠੀ ਵਿਚ ਚੁਪ ਕਰਕੇ ਜਾ ਬੈਠ। ਅਤੇ ਸਿਮਰਨ ਦੀ ਦਾਤ ਚਾਹਨਾ ਮੰਗ।'

ਕ੍ਰਿਪਾ ਸਿੰਘ ਤਾਂ ਪਿਛਲੇ ਪੈਰੀਂ ਠੁਮਕ ਠੁਮਕ ਕਰਦਾ ਮੁੜ ਗਿਆ। ਅਰ ਮੈਂ ਲਗਾ ਦੁਧ ਦੋਹਣ ਦੀਆਂ ਤਿਆਰੀਆਂ ਕਰਨ ਅਤੇ ਬਾਟੇ ਬਾਲਟੀਆਂ ਨੂੰ ਸੋਧੇ ਦੇਣ ਕਿਉਂਕਿ ਮੈਨੂੰ ਨਿਸਚਾ ਸੀ ਕਿ ਇਹ ਪ੍ਰਤਮ ਭੀ ਤਾਬੜ ਤੋੜ ਪੂਰਾ ਹੋ ਜਾਣਾ ਹੈ, ਜੇਹਾ ਕਿ ਪਹਿਲਾਂ ਹੋਇਆ ਸੀ। ਅੱਜ ਦੀ ਘੜੀ ਤੋਂ ਪਹਿਲਾਂ ਇਸ ਦਾ ਸਾਨ ਨਾ ਗੁਮਾਨ, ਮੂਲੋਂ ਕੁਛ ਵਾਸਤਾ ਹੀ ਨਹੀਂ ਸੀ। ਸੋਈ ਗੱਲ ਘੜੀ ਮੁਹਤ ਪਿਛੋਂ ਸਾਮਰਤੱਖ ਸੱਚੀ ਹੋਣ ਲਗੀ। ਡੀ. ਸੀ., ਆਈ. ਜੀ ਤੇ ਮੈਡੀਕਲ ਅਫਸਰ ਸਣੇ ਸੁਪ੍ਰੰਟੰਡੰਟ ਦੇ ਅੱਜ ਉਵੇਂ ਕਿਵੇਂ ਮੇਰੇ ਬੂਹੇ ਅਗੇ ਆਣ ਖਲੋਤੇ। ਮੈਂ ਜਾਤਾ ਹੁਣ ਕੁਛ ਲਗਾ ਹੈ ਬਣਨ। ਪਹਿਲਾਂ ਕਿਸੇ ਦੇ ਚਿਤ ਨਾ ਚੇਤੇ। ਮੈਡੀਕਲ ਅਫ਼ਸਰ ਦੇ ਮਨ ਵਿਚ ਹੀ ਸਤਿਗੁਰੂ ਨੇ ਪਹਿਲਾਂ ਮਿਹਰ ਪਾਈ ਅਤੇ ਸਭ ਤੋਂ ਪਹਿਲਾਂ ਉਹੋ ਅੰਗਰੇਜ਼ੀ ਵਿਚ ਬੋਲਿਆ ਜਿਸ ਦਾ ਭਾਵ ਸੀ—

**ਮੈਡੀਕਲ ਅਫ਼ਸਰ**—ਰਣਧੀਰ ਸਿੰਘ ਦੀ ਸਿਹਤ ਬਹੁਤ ਗਿਰਦੀ ਜਾਂਦੀ ਹੈ। ਸਿਰਫ਼ ਫਰੂਟ (ਫਲ) ਇਸ ਨੂੰ ਪੂਰੀ ਤਾਕਤ ਨਹੀਂ ਪਹੁੰਚਾ ਸਕਦੇ ਅਤੇ ਇਸ ਦੀ ਸਿਹਤ ਤਰੱਕੀ ਨਹੀਂ ਕਰ ਸਕਦੀ ਜਦ ਤਾਈਂ ਕਿ ਕੋਈ ਨਿੱਗਰ ਗਿਜ਼ਾ (solid food) ਇਸ ਨੂੰ ਨਾ ਦਿਤੀ ਜਾਵੇ।

**ਆਈ. ਜੀ.**—ਰੋਟੀ ਹੱਥੀਂ ਬਣਾਉਣ ਦੀ ਇਜਾਜ਼ਤ ਤਾਂ ਮੈਂ ਨਹੀਂ ਦੇ ਸਕਦਾ। ਹਾਂ ਮੁਨਾਸਬ ਸਮਝੋ ਤਾਂ ਇਸ ਨੂੰ ਦੁਧ ਦੇ ਦਿਆ ਕਰਾਂਗੇ।

**ਸੁਪ੍ਰੰਟੰਡੰਟ**—ਪਰ ਇਹ ਦੁਧ ਹਸਪਤਾਲ ਤੋਂ ਚੋਇਆ ਚੁਆਇਆ ਲੈਣਾ ਮਨਜ਼ੂਰ ਨਹੀਂ ਕਰਦਾ।

**ਡੀ. ਸੀ.**—ਏਥੇ ਜੇਲ੍ਹ ਅੰਦਰ ਡੇਅਰੀ ਫਾਰਮ (dairy farm) ਹੈ ?

**ਮੈਡੀਕਲ ਅਫ਼ਸਰ**—ਹਾਂ ਬੜੀ ਵਧੀਆ। ਜੇ ਆਈ. ਜੀ. ਸਾਹਿਬ ਇਜਾਜ਼ਤ ਦੇਣ ਤਾਂ ਗਊ ਸ਼ਾਲਾ ਵਿਚੋਂ ਇਕ ਗਊ ਮੈਂ ਇਸ ਨੂੰ ਦੇ ਸਕਦਾ ਹਾਂ, ਕਿਉਂਕਿ ਇਸ ਡੇਅਰੀ ਫਾਰਮ ਦਾ ਇੰਤਜ਼ਾਮ ਮੇਰੇ ਸਪੁਰਦ ਹੈ।

**ਆਈ. ਜੀ.**— ਸਾਰੀ ਗਊ ਦਾ ਦੁਧ ਇਹ ਕਿਸ ਤਰ੍ਹਾਂ ਪੀਆ ਕਰੇਗਾ ? ਅਤੇ ਨਾ ਹੀ ਇਕ ਗਊ ਦਾ ਸਾਰਾ ਦੁਧ ਇਸ ਨੂੰ ਦਿਤਾ ਜਾ ਸਕਦਾ ਹੈ।

**ਮੈਡੀਕਲ ਅਫਸਰ**— ਕਈ ਗਊਆਂ ਦੋ ਦੋ ਤਿੰਨ ਤਿੰਨ ਚਾਰ ਚਾਰ ਸੇਰ ਦੁਧ ਦੇਣ ਵਾਲੀਆਂ ਭੀ ਹਨ।

**ਆਈ. ਜੀ.**— ਦੋ ਸੇਰ ਪੱਕੇ ਦੁਧ ਦੇਣ ਵਾਲੀ ਗਊ ਇਸ ਨੂੰ ਦੇ ਦਿਓ। ਗਊ ਚੁਆਉਣ ਲਈ ਗਊਸ਼ਾਲਾ ਵਿਚ ਲਿਜਾਵਣ ਲਈ ਕਿਸੇ ਖਾਸ ਜਮਾਂ-ਦਾਰ ਦੀ ਸਪੈਸ਼ਲ ਡਿਊਟੀ ਲਾਈ ਜਾਵੇ।

ਬਸ ਏਹੋ ਹੁਕਮ ਮੇਰੇ ਹਿਸਟਰੀ ਟਿਕਟ ਉਤੇ ਚਾੜ੍ਹ ਦਿਤਾ ਗਿਆ ਅਤੇ ਫ਼ੈਸਲਾ ਕਰ ਕੇ ਥੋੜੇ ਚਿਰ ਪਿਛੋਂ ਹੀ ਮੈਨੂੰ ਗਊ-ਸ਼ਾਲਾ ਵਿਚ ਲੈ ਗਏ। ਅਗਾਹਾਂ ਦੇਖਾਂ ਤਾਂ ਜੋ ਗਊ ਮੇਰੇ ਲਈ ਖੋਲ੍ਹ ਕੇ ਲਿਆਂਦੀ ਗਈ ਸਚ ਮੁਚ ਹੀ ਚਿੱਟੀ ਸਫ਼ੈਦ ਮੀਣੀ ਗਊ ਹੈ ਅਤੇ ਉਸੀ ਪ੍ਰਕਾਰ ਦਾ ਵੱਛਾ ਜੈਸਾ ਕਿ ਭਾ: ਕ੍ਰਿਪਾ ਸਿੰਘ ਨੇ ਦਸਿਆ ਸੀ। ਕ੍ਰਿਪਾ ਸਿੰਘ ਦੇ ਟੇਵੇ ਤਾਂ ਠੀਕ ਨਿਸ਼ਾਨੇ ਉਤੇ ਸਨ। ਪਰੰਤੂ ਸ਼ੋਕ ਕਿ ਭਾਈ ਕ੍ਰਿਪਾ ਸਿੰਘ ਦੀ ਇਸ ਪ੍ਰਕਾਰ ਦੀ ਦਿੱਬ ਦ੍ਰਿਸ਼ਟੀ ਵਾਲੀ ਸ਼ਕਤੀ ਕੋਈ ਚਾਰ ਦਿਹਾੜੇ ਦੀ ਖੇਡ ਹੀ ਰਹੀ। ਜਦ ਤਾਈਂ ਦਾਸ ਵਰਜਦਾ ਰਿਹਾ ਕਿ ਆਮ ਸ਼ਰੇ ਇਸ ਨੂੰ ਨਸ਼ਰ ਨਾ ਕਰੇ ਤਦ ਤਾਈਂ ਉਹ ਸੰਕੋਚਦਾ ਰਿਹਾ ਅਤੇ ਇਸ ਸੁਕੰਚਤਾਈ ਦੇ ਕਾਰਨ ਕੁਛ ਦਿਨ ਇਹ ਸਿਧ ਸ਼ਕਤੀ ਪ੍ਰਾਪਤ ਰਹੀ। ਪਰ ਪਿਛੋਂ ਉਸ ਨੇ ਜਣੇ ਖਣੇ ਨੂੰ ਹੀ ਆਪਣੀਆਂ ਸਿਧ ਸ਼ਕਤੀਆਂ ਦਾ ਇਜ਼ਹਾਰ ਕਰਨਾ ਸ਼ੁਰੂ ਕਰ ਦਿਤਾ। ਬਸ, ਫੇਰ ਤਾਂ ਦਿਨਾਂ ਵਿਚ ਹੀ ਉਹ ਸ਼ਕਤੀ ਗਈ ਗਵਾਤੀ ਹੋਈ ਅਤੇ ਭਾਈ ਕ੍ਰਿਪਾ ਸਿੰਘ ਜੀ ਹੋਰੀਂ ਸੱਖਣੇ ਦੇ ਸੱਖਣੇ ਹੀ ਰਹਿ ਗਏ ਅਤੇ ਹੁਣ ਤਾਈਂ ਪਏ ਉਸ ਬਵਸਥਾ* ਨੂੰ ਝੂਰਦੇ ਹਨ ਪਰੰਤੂ—

"ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ"੦

ਗੁਰਮਤਿ ਨਾਮ ਦੇ ਰਸੀਏ ਹੋ ਕੇ ਜੇ ਨਾਮ ਵਿਖੇ ਹੀ ਲਿਵਲੀਨ ਰਹਿੰਦੇ ਤਾਂ—

---

*੧੩ ਅਪਰੈਲ ੧੯੧੯ ਨੂੰ ਬਸਾਖੀ ਵਾਲੇ ਦਿਨ ਜੋ ਗੋਲੀ ਚਲਣ ਦਾ ਸਾਕਾ ਜਲ੍ਹਿਆਂ ਵਾਲੇ ਬਾਗ ਵਿਚ ਵਰਤਿਆ, ਉਹ ਭਾਈ ਕ੍ਰਿਪਾ ਸਿੰਘ ਨੇ ੧੪ ਅਪ੍ਰੈਲ ਸਵੇਰੇ ਹੀ ਹੂ-ਬ-ਹੂ ਦਸ ਦਿਤਾ। ਅਫਸਰ ਸੁਣ ਕੇ ਹੈਰਾਨ ਰਹਿ ਗਏ ਕਿਉਂਕਿ ਅਖਬਾਰ ਵਿਚ ਸਾਰਾ ਸਮਾਚਾਰ ਅਫਸਰਾਂ ਨੂੰ ੧੬ ਤ੍ਰੀਕ ਨੂੰ ਪਹੁੰਚਿਆ। ਉਹ ਹੈਰਾਨ ਕਿ ਕ੍ਰਿਪਾ ਸਿੰਘ ਨੂੰ ਕਿਵੇਂ ਪਤਾ ਲੱਗਾ ਤੇ ਪਏ ਪੜਤਾਲਾਂ ਕਰਦੇ ਫਿਰਨ। ਇਸ ਤਰ੍ਹਾਂ ਕ੍ਰਿਪਾ ਸਿੰਘ ਦੀਆਂ ਦਿੱਬ ਦ੍ਰਿਸ਼ਟੀ ਦੀਆਂ ਕਈ ਕਹਾਣੀਆਂ ਹਨ। (ਸੰਪਾਦਿਕ)

੦ਤਿਲੰਗ ਮ: ੧, ੭੨੨

"ਰਿਧਿ ਸਿਧਿ ਨਾਮੇ ਕੀ ਦਾਸੀ"

ਆਪੇ ਪਿਛੇ ਲਗੀ ਕਾਰ ਕਮਾਉਂਦੀ ਫਿਰਦੀ । ਛਾਉਂ ਪਰਛਾਵੇਂ ਦੇ ਪਿਛੇ ਭੱਜੀਏ ਤਾਂ ਇਹ ਹੋਰ ਅਗਾਹਾਂ ਨੂੰ ਭਜਦਾ ਹੈ,ਜੇ ਇਸ ਨੂੰ ਪਿੱਛਾ ਦੇ ਛੱਡੀਏ ਤਾਂ ਆਪੇ ਪਛਾਹਾਂ ਨੂੰ ਪਰਤ ਪੈਂਦਾ ਹੈ। ਪ੍ਰੰਤੂ ਇਹ ਬਵਸਥਾ ਨਾਮ ਸਨਮੁਖੀਆਂ ਗੁਰਮੁਖੀਆਂ ਨੂੰ ਹੀ ਪ੍ਰਾਪਤ ਹੋਈ ਰਹਿੰਦੀ ਹੈ,ਪਰ ਉਹ ਇਸਨੂੰ ਕਿਤੇ ਹੀ ਵਰਤੋਂ ਵਿਚ ਲਿਆਉਂਦੇ ਹਨ । ਉਹ ਭੀ ਮਿਣ ਮਥ ਕੇ ਨਹੀਂ, ਸੁਤੇ ਸਫੁਰਤਾ ਦਵਾਰਾ ਹੀ ਕਦੇ ਕਦਾਈਂ ਅਚਿੰਤ ਵਰਤੋਂ ਚਮਤਕਾਰੇ ਹੋ ਜਾਂਦੇ ਹਨ । ਚਲੋ ! ਇਨ੍ਹਾਂ ਝੇੜਿਆਂ ਤੋਂ ਕੀ ਲੈਣਾ ਹੈ ਅਸੀਂ ਆਪਣੀ ਵਿਥਿਆ ਲੜੀ ਫੇਰ ਫੜੀਏ—

ਇਸ ਬਿਧ ਕੜਾਕੇ ਫਾਕੇ ਕਟ ਕੇ ਸਾਨੂੰ ਤਾਂ ਸਗੋਂ ਗਊ ਲਵੇਰੀ ਮਿਲ ਗਈ ਜੋ ਦੋ ਸੇਰ ਦੇ ਥਾਉਂ ਚਾਰ ਚਾਰ ਪੰਜ ਪੰਜ ਸੇਰ ਦੁਧ ਦੇਣ ਲਗ ਪਈ । ਵੱਛੇ ਨੂੰ ਇਕ ਥਣ ਚੁੰਘਾ ਕੇ ਛੇ ਸੇਰ ਭੀ ਦੋਹਾਂ ਵੇਲਿਆਂ ਦਾ ਹੋ ਜਾਇਆ ਕਰੇ। ਅਧ ਪਾਉ ਸਾਬੂਦਾਨਾ ਅਤੇ ਛਟਾਂਕ ਸਿਰਖਿੰਡੀ ਭੀ ਲਗ ਗਈ। ਫੇਰ ਤਾਂ ਖੂਬ ਖੀਰ ਤਸ਼ਮਈ ਬਣਿਆ ਕਰੇ ਅਤੇ ਸੱਜਣ ਜਨਾਂ ਨਾਲ ਰਲ ਮਿਲ ਕੇ ਖ਼ੂਬ ਪ੍ਰੇਮ ਛਾਂਦੇ ਭੁੰਚਿਆ ਕਰੀਏ । ਫਾਕਿਆਂ ਕੜਾਕਿਆਂ ਦੇ ਦਿਨਾਂ ਦੀਆਂ ਕਸਰਾਂ ਨਿਕਲ ਗਈਆਂ—

"ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ।"+

ਵਾਲੇ ਸਬਰ ਸੰਤੋਖ ਦਾ ਸੋਹਣਾ ਸਿੱਟਾ ਨਿਕਲਿਆ ।

## ਹਰਨ ਹੋਏ ਸਿੰਘਾਂ ਦੀ ਵਿਥਿਆ

ਓਧਰ ਹਰਨ ਹੋਏ ਸਿੰਘਾਂ ਦੇ ਜ਼ੁਲਮ ਸਹਿਣ ਵਾਲੇ ਸਬਰ ਦਾ ਇਹ ਫਲ ਮਿਲਿਆ ਕਿ ਦਰੋਗਾ ਤੇ ਸੁਪ੍ਰੰਟੰਡੰਟ ਉਤਾਰੂ (degrade) ਕਰਕੇ ਉਥੋਂ ਕਢੇ ਗਏ । ਭਾਵੇਂ ਭਗਉੜਿਆਂ ਦੀ ਦੋ ਦੋ ਸਾਲ ਕੈਦ ਹੋਰ ਵਧ ਹੀ ਗਈ, ਪਰ ਉਨ੍ਹਾਂ ਹੱਥ ਸੋਹਣੇ ਦਿਖਾਏ । ਤਿੰਨ ਸੱਜਣ ਤਾਂ ਮੁੜ ਅਜ ਤਾਈਂ ਹੱਥ ਹੀ ਨਹੀਂ ਆਏ—ਸੁੱਚਾ ਸਿੰਘ, ਤੇਜਾ ਸਿੰਘ ਅਤੇ ਬੁੱਢਾ ਸਿੰਘ੦ । ਸਤ ਸੱਜਣ ਤਾਂ

---

+ਭੈਰਉ ਨਾਮ ਦੇਉ ਜੀਉ, ੧੧੬੪

੦ਭਾ: ਬੁਢਾ ਸਿੰਘ ਕਈ ਬਰਸ ਬਾਦ ਆਪੇ ਹਾਜ਼ਰ ਹੋ ਗਿਆ ਸੀ ਤੇ ਫੇਰ ਗਾਲ-ਬਨ ੧੯੨੯ ਵਿਚ ਰਾਵਲਪਿੰਡੀ ਜੇਲ੍ਹ ਵਿਚ ਭੁਖ ਹੜਤਾਲ ਦੇ ਕਾਰਨ ਗੁਜ਼ਰ ਗਿਆ । ਭਾ: ਸੁੱਚਾ ਸਿੰਘ ਨੂੰ ੨੬ ਨਵੰਬਰ ੧੯੩੭ ਨੂੰ ਪਿੰਡ ਰੜ ਜ਼ਿਲਾ ਲੁਧਿਆਣਾ ਦੇ ਗੁਰ-ਦੁਆਰੇ ਵਿਚੋਂ ਇਕ ਸਿਖ ਪੁਲਿਸ ਅਫਸਰ ਸ: ਨਰਿੰਦਰ ਸਿੰਘ ਨੇ ਸਾਧੂ ਦਾ ਭੇਸ ਧਾਰ ਕੇ ਬਾਹਰ ਲੈ ਜਾ ਕੇ ਸ਼ਹਿਣੇ ਦੇ ਥਾਣੇ ਲਾਗੇ ਫੜ ਲਿਆ, ਇਸ ਦੀ ਉਮਰ ਕੈਦ ਮੁੜ ਬਹਾਲ ਹੋ ਗਈ ਸੀ । (ਸੰਪਾਦਿਕ)

ਪਹਿਲਾਂ ਹੀ ਫੱਟੜ ਹੋ ਕੇ ਜੇਲ੍ਹ ਵਿਚ ਵਾਪਸ ਲਿਆਂਦੇ ਗਏ ਸਨ। ਮਹੀਨੇ ਡੇਢ ਮਹੀਨੇ ਪਿਛੋਂ ਬਾਕੀ ਦੇ ਅਠ ਸਜਣ ਭੀ ਵਾਪਸ ਆ ਗਏ, ਪ੍ਰੰਤੂ ਬੜੀ ਬਹਾਦਰੀ ਦਿਖਾ ਕੇ* । ਇਤਨਾ ਚਿਰ ਦਿਨ ਰਾਤ ਭੁਖਣ ਭਾਣੇ ਜੰਗਲ ਵਿਚ ਹੀ ਫਿਰਦੇ ਰਹੇ। ਦੋ ਇਕ ਤਾਂ ਬਨਾਰਸ ਤਾਈਂ ਪਹੁੰਚ ਗਏ ਸਨ। ਛੇ ਸਜਣਾਂ ਵਿਚੋਂ ਭੀ ਤਿੰਨਾਂ ਦੇ ਟੋਲੇ ਵਖੋ ਵਖਰੇ ਹੋ ਗਏ। ਜੇ ਇਕੱਠੇ ਰਹਿੰਦੇ ਤਾਂ ਕਿਸੇ ਦੀ ਮਜਾਲ ਨਹੀਂ ਸੀ ਕਿ ਉਨ੍ਹਾਂ ਦੇ ਨੇੜੇ ਕੋਈ ਢੁਕਦਾ। 'ਡਾਕੂ-ਡਾਕੂ' ਆਖਕੇ ਪੁਲਿਸ ਨੇ ਸਭ ਲੁਕਾਈ ਉਨ੍ਹਾਂ ਦੇ ਪਿਛੇ ਪਾ ਦਿਤੀ। ਹਜ਼ਾਰਾਂ ਦੀ ਤਾਦਾਦ ਵਿਚ ਮਲੱਖ ਇਕਠੀ ਹੋ ਕੇ ਅਤੇ ਕੁਲਹਾੜੀਆਂ ਛਵੀਆਂ ਲੈ ਕੇ

---

* ਜੇਲ੍ਹ ਤੋਂ ਭੱਜਣ ਵਾਲੇ ੧੮ ਸਿੰਘਾਂ ਦੇ ਬਾਹਰ ਜੰਗਲੀਂ ਫਿਰਨ ਦੇ ਸਮਾਚਾਰ ਬੜੇ ਹੀ ਦਿਲਚਸਪ ਤੇ ਅਜੀਬ ਹਨ ਜਿਨ੍ਹਾਂ ਵਿਚੋਂ ਕੁਝ ਕੁ ਹੇਠਾਂ ਪਾਠਕਾਂ ਦੀ ਦਿਲਚਸਪੀ ਲਈ ਦਰਜ ਕੀਤੇ ਜਾਂਦੇ ਹਨ—

ਜੇਲ੍ਹ ਵਿਚੋਂ ਭੱਜਣ ਵੇਲੇ ਇਨ੍ਹਾਂ ਪਾਸ ਕੋਈ ਹਥਿਆਰ ਜਾਂ ਸੋਟੇ ਨਹੀਂ ਸਨ, ਕੇਵਲ ਜੇਲ੍ਹ ਦੀਆਂ ਕੋਠੀਆਂ ਦੇ ਜਿੰਦਰੇ ਹੀ ਸਨ, ਜੋ ਭੱਜਣ ਵੇਲੇ ਓਥੇ ਹੀ ਰਹਿ ਗਏ ਸਨ। ਸਿਰਫ ਦੋ ਸਜਣਾਂ ਪਾਸ ਪੁਲਿਸ ਦੀਆਂ ਵਰਦੀਆਂ ਸਨ । ਬਾਹਰ ਜਾ ਕੇ ਇਨ੍ਹਾਂ ਨੇ ਮੜ੍ਹੀਆਂ ਵਿਚੋਂ ਮੁਰਦੇ ਦੀ ਕਪਾਲ ਕ੍ਰਿਆ ਕਰਨ ਵਾਲੀਆਂ ਬਾਹੀਆਂ (ਸੋਟੇ) ਚੁਕ ਲਈਆਂ। ਸਿਰ ਇਨ੍ਹਾਂ ਦੇ ਨੰਗੇ, ਰਾਤ ਨੂੰ ਸਫਰ ਕਰਿਆ ਕਰਨ ਤੇ ਦਿਨੇ ਜੰਗਲਾਂ, ਪਹਾੜਾਂ ਵਿਚ ਕਿਤੇ ਓਟ ਲੈ ਕੇ ਲੁਕ ਰਹਿੰਦੇ ਸਨ।

(੧) ਇਕ ਵਾਰ ਇਨ੍ਹਾਂ ਨੂੰ ਖਾਣ ਨੂੰ ਕੁਝ ਨਾ ਮਿਲਿਆ ਤਾਂ ਇਨ੍ਹਾਂ ਨੇ ਇਕ ਇੱਜੜ ਚਰਦਾ ਵੇਖ ਕੇ ਇਕ ਬਕਰਾ ਚੁਕਣ ਦੀ ਸਲਾਹ ਕੀਤੀ । ਇਕ ਆਦਮੀ ਬਘਿਆੜ ਬਣਿਆ ਤੇ ਹੱਥਾਂ ਪਰਨੇ ਗੋਡਣੀਆਂ ਲਾ ਕੇ ਤੁਰ ਕੇ ਇੱਜੜ ਵਿਚ ਜਾ ਵੜਿਆ ਤੇ ਇਕ ਬਕਰੇ ਨੂੰ ਪਿੱਠ ਉਤੇ ਚੁਕ ਕੇ ਦੌੜ ਪਿਆ। ਥੋੜੀ ਦੂਰ ਜਾ ਕੇ ਫੇਰ ਬਕਰੇ ਨੂੰ ਓਵੇਂ ਹੀ ਫੜ ਲਿਆਇਆ। ਅਯਾਲੀਆਂ ਨੇ ਸਮਝਿਆ ਕਿ ਬਕਰੇ ਨੂੰ ਬਘਿਆੜ ਲੈ ਗਿਆ। ਓਨ੍ਹਾਂ ਨੂੰ ਕੀ ਪਤਾ ਸੀ ਕਿ ਦੋ ਪੈਰਾਂ ਵਾਲਾ ਬਘਿਆੜ ਹੀ ਚੁਕ ਕੇ ਲੈ ਗਿਆ ਹੈ। ਸਿੰਘਾਂ ਪਾਸ ਚਾਕੂ ਆਦਿਕ ਕੁਝ ਨਹੀਂ ਸੀ, ਬਕਰੇ ਨੂੰ ਗਾਟਾ ਮਰੋੜ ਕੇ ਝਟਕਾਇਆ। ਜੁਤੀ ਦੇ ਤਨਾਲ ਨੂੰ ਜੁਤੀ ਨਾਲੋਂ ਲਾਹ ਕੇ ਤੇਜ਼ ਕਰਕੇ ਉਸ ਤੋਂ ਚਾਕੂ ਦਾ ਕੰਮ ਲਿਆ ਤੇ ਉਸ ਨਾਲ ਬਕਰੇ ਨੂੰ ਸਵਾਰਿਆ ਤੇ ਇਸ ਤਰ੍ਹਾਂ ਕੱਚਾ ਭੁੰਨਾ ਕਰਕੇ ਲੂਣ ਲਾ ਕੇ ਛਕ ਲਿਆ ।

(੨) ਜੰਗਲੀਂ ਫਿਰਦਿਆਂ ਫਿਰਾਂਦਿਆਂ ਨੂੰ ਸੋਨ ਦਰਿਆ ਲੰਘਣਾ ਪੈ ਗਿਆ। ਏਹ ਦਰਿਆ ਬਿਹਾਰ ਸੂਬੇ ਵਿਚ ਬਹੁਤ ਵਡਾ ਦਰਿਆ ਹੈ, ਜਿਸ ਦਾ ਪਾਟ ਕਈ ਮੀਲ ਚੌੜਾ ਹੈ। ਇਸ ਦਾ ਪੁਲ ਭੀ ਕਈ ਮੀਲ ਵਿਚ ਹੈ। ਪਰ ਪੁਲਾਂ ਤੇ ਪੱਕਿਆਂ ਰਸਤਿਆਂ ਪਰ ਸਾਰੇ ਪਹਿਰੇ ਸਨ । ਸਿੰਘਾਂ ਨੂੰ ਦਰਿਆ ਵਿਚ ਦੀ ਲੰਘਣ ਤੋਂ ਬਿਨਾਂ ਹੋਰ

ਪਹਿਲਾਂ ਪਹਿਲੇ ਤਿੱਗੜੇ ਉਪਰ ਆ ਪਈ ਜਿਸ ਵਿਚ ਇਹ ਤਿੰਨ ਸੱਜਣ ਸਨ : (੧) ਭਾਈ ਗੰਡਾ ਸਿੰਘ ਨਿਹੰਗ (ਖਾਪੜ ਖੇੜੀ) (੨) ਭਾਈ ਇੰਦਰ ਸਿੰਘ (ਸ਼ੇਖ ਦੌਲਤ) ਅਤੇ (੩) ਵੀਰ ਅਰਜਨ ਸਿੰਘ (ਜਗਰਾਉਂ)। ਤਿੰਨਾਂ ਨੇ ਟਿੱਡੀ ਦਲ ਨਾਲ ਖੂਬ ਟਾਕਰਾ ਕੀਤਾ। ਉਪਰੋਂ ਦੂਜੇ ਤਿੱਗੜੇ ਭਾ: ਗੁੱਜਰ

---

ਕੋਈ ਚਾਰਾ ਨਹੀਂ ਸੀ। ਦਿਨੇ ਸਿੰਘ ਇਕ ਨਾਲੇ ਦੇ ਕੰਢੇ ਵਡੀਆਂ-ਵਡੀਆਂ ਢਿਗਾਂ ਹੇਠ ਪੈ ਰਹੇ। ਬੱਕਰੀਆਂ ਦੇ ਇੱਜੜ ਭੀ ਕੋਲ ਫਿਰਦੇ ਰਹੇ ਤੇ ਢਿਗਾਂ ਤੋਂ ਦੀ ਲੰਘਦੇ ਰਹੇ, ਪਰ ਇਨ੍ਹਾਂ ਨੂੰ ਕਿਸੇ ਨਾ ਦੇਖਿਆ,ਨਾ ਉਸ ਥਾਂ ਤੋਂ ਏਹ ਕਿਸੇ ਦੀ ਨਿਗਾਹ ਪੈ ਸਕਦੇ ਸਨ। ਜਦ ਦਿਨ ਛਿਪ ਗਿਆ ਤੇ ਸਿੰਘਾਂ ਦੇਖਿਆ ਕਿ ਹੁਣ ਪੁਲ ਦੇ ਪਹਿਰੇਦਾਰਾਂ ਦੀ ਨਜ਼ਰ ਕੰਮ ਨਹੀਂ ਕਰ ਸਕਦੀ ਤਦ ਇਨ੍ਹਾਂ ਦਰਿਆ ਵਿਚ ਠਿੱਲ੍ਹਣ ਦੀ ਕੀਤੀ। ਗੋਡੇ ਗੋਡੇ ਪਾਣੀ ਵਿਚ ਵੜ ਕੇ ਅਰਦਾਸਾ ਕੀਤਾ ਕਿ 'ਹੇ ਸਚੇ ਪਾਤਸ਼ਾਹ! ਤੇਰੇ ਬਿਨਾਂ ਸਾਡਾ ਕੋਈ ਨਹੀਂ ਤੂੰ ਸਾਨੂੰ ਪਾਰ ਕਰ।' ਸੀਸ ਨਿਵਾਉਣ ਲਗਿਆਂ ਗੁਟਕਾ ਅਰਦਾਸ ਕਰਨ ਵਾਲੇ ਭਾਈ ਹਰੀ ਸਿੰਘ ਦੇ ਹਥੋਂ ਡਿਗ ਪਿਆ। ਪਾਣੀ ਇਤਨਾ ਤੇਜ਼ ਸੀ ਕਿ ਗੁਟਕਾ ਮੁੜ ਹੱਥ ਨਾ ਆਇਆ। ਅਗੇ ਅਗੇ ਤਾਰੂ, ਪਿਛੇ ਪਿਛੇ ਅਣਤਾਰੂ। ਪਰ ਪਾਣੀ ਗਲ-ਗਲ ਤਕ ਹੀ ਆਇਆ, ਸਿੰਘ ਤੁਰਕੇ ਹੀ ਬਿਨਾਂ ਤਰੇ ਤੋਂ ਪਾਰ ਹੋ ਗਏ। ਜਦੋਂ ਸਿੰਘ ਫੜੇ ਹੋਏ ਜੇਲ੍ਹ ਵਿਚ ਪਹੁੰਚੇ ਤੇ ਪੜਤਾਲੀ ਕਮਿਸ਼ਨ ਨੇ ਦਰਿਆ ਪਾਰ ਹੋਣਾ ਸੁਣਿਆ ਤਾਂ ਸਭ ਹੈਰਾਨ ਰਹਿ ਗਏ, ਉਨ੍ਹਾਂ ਪੁਛਿਆ ਕਿ ਤੁਸੀਂ ਦਰਿਆ ਕਿਵੇਂ ਲੰਘੇ, ਇਨ੍ਹਾਂ ਉਤਰ ਦਿਤਾ ਕਿ ਗੁਰੂ ਦੇ ਆਸਰੇ ਅਸੀਂ ਸਮੁੰਦਰ ਲੰਘ ਜਾਈਏ।

(੩) ਇਕ ਦਿਨ ਸ਼ਾਮ ਨੂੰ ਸਿੰਘ ਇਕ ਪਿੰਡ ਵਿਚ ਰਾਸ਼ਣ ਮੁਲ ਲੈਣ ਵੜੇ। ਜਦ ਰਾਸ਼ਣ ਖਰੀਦ ਚੁਕੇ ਤਾਂ ਪਿੰਡ ਦੇ ਲੋਕਾਂ ਨੇ ਡਾਕੂ ਸਮਝ ਕੇ ਘੇਰਾ ਪਾ ਲਿਆ। ਸਿੰਘਾਂ ਨੇ ਗੋਲ ਕੁੰਡਲ ਘਤ ਲਿਆ ਤੇ ਰਾਸ਼ਣ ਵਾਲੇ ਸਿੰਘ ਨੂੰ ਵਿਚਾਲੇ ਲੈ ਕੇ ਪਿੰਡੋਂ ਤੋਂ ਬਾਹਰ ਤੁਰ ਪਏ। ਇਕ ਪਾਸੇ ਵਾਲੇ ਸਿੰਘ ਅਗੇ ਵਧਦੇ ਸਨ ਤੇ ਲੋਕਾਂ ਨੂੰ ਸੋਟੇ ਮਾਰ ਕੇ ਹਟਾਉਂਦੇ ਜਾਂਦੇ ਸਨ ਤੇ ਕੁੰਡਲ ਦੇ ਦੂਜੇ ਪਾਸੇ ਵਾਲੇ ਪਿਛਲ ਖੁਰੀ ਤੁਰਦੇ ਤੇ ਪਿੰਡ ਵਾਲਿਆਂ ਦੇ ਹੱਲੇ ਨੂੰ ਰੋਕਦੇ ਜਾਂਦੇ ਸਨ। ਇਸ ਤਰ੍ਹਾਂ ਕਰਕੇ ਗਲੀ ਵਿਚੋਂ ਬਾਹਰ ਨਿਕਲੇ, ਬਾਹਰ ਮੈਦਾਨ ਵਿਚ ਜਾ ਕੇ ਘੇਰਾ ਟੁੱਟ ਗਿਆ ਤੇ ਬਿਹਾਰੀ ਲੋਕ ਸਭ ਭੱਜ ਗਏ, ਸਿੰਘ ਜੰਗਲ ਵਿਚ ਜਾ ਵੜੇ।

(੪) ਇਕ ਰਾਤ ਐਸੇ ਜੰਗਲ ਵਿਚ ਸੁੱਤੇ, ਜਿਥੇ ਪੱਤਿਆਂ ਦੇ ਹੇਠ ਪੈਰਾਂ ਦੀ ਲਿਤਾੜ ਨਾਲ ਇਕ ਦੋ ਸਿਪੋਲੀਏ ਭੀ ਮਰ ਗਏ, ਸਿੰਘਾਂ ਨੂੰ ਦਿਨ ਚੜ੍ਹੇ ਉਨ੍ਹਾਂ ਦਾ ਪਤਾ ਲੱਗਾ।

(੫) ਇਕ ਵਾਰ ਸਸਰਾਮ ਦੇ ਇਲਾਕੇ ਵਿਚ ਫਿਰਦਿਆਂ ੪੮ ਘੰਟੇ ਪਾਣੀ ਨਾ ਮਿਲਿਆ। ਸਿੰਘ ਵਿਆਕੁਲ ਹੋ ਕੇ ਤੁਰਨੋਂ ਰਹਿ ਗਏ। ਉਸ ਵੇਲੇ ਅਰਦਾਸਾ ਕੀਤਾ ਕਿ 'ਹੇ ਸਚੇ ਪਾਤਸ਼ਾਹ! ਕ੍ਰਿਪਾ ਕਰ ਤੇ ਜਲ ਬਖਸ਼।' ਭਾਈ ਗੰਡਾ ਸਿੰਘ ਛੋਟੇ ਨਿਹੰਗ ਦੇ

ਸਿੰਘ (ਭਕਨਾ) ਭਾਈ ਦਲ ਸਿੰਘ (ਢੁਡੀਕੇ) ਅਤੇ ਭਾਈ ਸਜਣ ਸਿੰਘ (ਨਾਰੰਗਵਾਲ) ਇਨ੍ਹਾਂ ਉਤੇ ਭੀ ਹਜ਼ਾਰਾਂ ਆਦਮੀ ਸਣੇ ਹਥਿਆਰ ਬੰਦ ਪੁਲਿਸ ਦੇ ਆ ਕੇ ਟੁਟ ਪਏ ਪਰ ਇਨ੍ਹਾਂ ਸੂਰਬੀਰਾਂ ਨੇ ਐਸੀ ਸੂਰਬੀਰਤਾ ਨਾਲ ਮੁਕਾ-ਬਲਾ ਕੀਤਾ ਕਿ ਸਭ ਦੇ ਦੰਦ ਜੁੜ ਗਏ। ਸਾਰੇ ਬਿਹਾਰੀ ਇਲਾਕੇ ਵਿਚ ਸਿੰਘਾਂ ਦੀ ਸੂਰਬੀਰਤਾ ਵਾਲੀ ਧਾਂਕ ਪੈ ਗਈ। ਉਨ੍ਹਾਂ ਦੇ ਹੀ ਹਥਿਆਰ ਖੋਹ ਕੇ ਉਨ੍ਹਾਂ ਨਾਲ ਟਾਕਰਾ ਕੀਤਾ। ਓੜਕ ਪਿੰਡਾਂ ਦੇ ਪਿੰਡ ਉਨ੍ਹਾਂ ਉਪਰ ਆ ਪਏ। ਮਹੀਨਿਆਂ ਦੇ ਢਿਡੋਂ ਭੁੱਖੇ, ਨੰਗੇ ਬਣਾਂ ਜੰਗਲਾਂ ਵਿਚ ਦਿਨ ਰਾਤ

---

ਅਰਦਾਸਾ ਕਰਨ ਤੋਂ ਪਿਛੋਂ ਭਾਈ ਇੰਦਰ ਸਿੰਘ ਸ਼ੇਖ ਦੌਲਤ ਨੇ ਕਿਹਾ ਕਿ 'ਮੈਨੂੰ ਡੱਡੂ ਦੇ ਬੋਲਣ ਦੀ ਆਵਾਜ਼ ਸੁਣਾਈ ਦਿੰਦੀ ਹੈ,' ਬਾਕੀ ਦੇ ਸਿੰਘਾਂ ਕਿਹਾ ਕਿ 'ਜਿਧਰੋਂ ਤੈਨੂੰ ਆਵਾਜ਼ ਆਉਂਦੀ ਹੈ ਤੂੰ ਉਧਰੇ ਦੇਖ।' ਜਦ ਭਾ: ਇੰਦਰ ਸਿੰਘ ਕੁਝ ਕਦਮ ਅਗੇ ਵਧਿਆ ਤਾਂ ਜਲ ਦੀ ਇਕ ਖਡ ਜੇਹੀ ਭਰੀ ਨਜ਼ਰ ਆਈ, ਨਾਲ ਹੀ ਭਾਈ ਅਰਜਨ ਸਿੰਘ ਜਗਰਾਓਂ ਗਿਆ। ਇਨ੍ਹਾਂ ਨੇ ਪਹਿਲਾਂ ਜਲ ਛਕਿਆ, ਇਹ ਖੱਡ ਇਕ ਟੋਘਣਾ ਜੇਹਾ ਸੀ, ਜਿਸ ਵਿਚੋਂ ਇਕ ਦੋ ਬੁਕ ਹੀ ਪਾਣੀ ਦੇ ਭਰਦੇ ਸਨ ਤੇ ਫੇਰ ਹੇਠੋਂ ਹੋਰ ਪਾਣੀ ਸਿੰਮ ਪੈਂਦਾ ਸੀ। ਫੇਰ ਬਾਕੀ ਸਿੰਘਾਂ ਨੇ ਭੀ ਆ ਕੇ ਜਲ ਛਕਿਆ ਤੇ ਉਥੋਂ ਅਗੇ ਤੁਰ ਪਏ ਕਿਉਂਕਿ ਉਥੇ ਜੰਗਲੀ ਜਾਨਵਰ ਸ਼ੇਰ ਆਦ ਦਾ ਭੀ ਖਤਰਾ ਸੀ। ਸਿੰਘਾਂ ਨੇ ਜੰਗਲ ਵਿਚ ਕਈ ਵਾਰ ਜੰਗਲੀ ਸੂਰਾਂ ਨੂੰ ਫੜਨ ਦਾ ਯਤਨ ਕੀਤਾ ਕਿ ਉਨ੍ਹਾਂ ਨੂੰ ਝਟਕਾ ਕੇ ਛਕ ਲਈਏ ਪਰ ਉਹ ਕਾਬੂ ਨਾ ਆਏ। ਸਿੰਘ ਅਕਸਰ ਭੁੱਖੇ ਹੀ ਰਹਿੰਦੇ ਸਨ ਕਿਉਂਕਿ ਬਸਤੀਆਂ ਵਿਚ ਵੜਨਾ ਨਾ ਮਿਲਦਾ ਤੇ ਜੰਗਲ ਵਿਚ ਪੱਤੇ ਪੁਤੇ ਯਾ ਜੰਗਲੀ ਫਲ ਆਉਲੇ ਆਦਿਕ ਖਾ ਕੇ ਹੀ ਗੁਜ਼ਾਰਾ ਕਰਨਾ ਪੈਂਦਾ।

(੬) ਸਿੰਘ ਜਦੋਂ ਕਿਤੇ ਓਟ ਲੈ ਕੇ ਆਰਾਮ ਕਰਦੇ ਤਾਂ ਆਪਣੇ ਵਿਚੋਂ ਇਕ ਯਾ ਦੋ ਪਹਿਰੇ ਤੇ ਖੜਾ ਕਰ ਦਿੰਦੇ। ਇਕ ਵਾਰ ਸਿੰਘ ਜੰਗਲ ਵਿਚ ਦਰਖਤਾਂ ਹੇਠ ਆਰਾਮ ਕਰ ਰਹੇ ਸਨ ਤੇ ਭਾਈ ਦਲ ਸਿੰਘ ਢੁਡੀਕੇ ਪਹਿਰਾ ਦੇ ਰਿਹਾ ਸੀ ਕਿ ਇਕ ਜੰਗਲੀ ਰਿਛ ਆਇਆ, ਤੇ ਨੇੜੇ ਆਕੇ ਦੇਖ ਕੇ ਮੁੜ ਗਿਆ, ਤੇ ਆਪਣੇ ਨਾਲ ਇਕ ਹੋਰ ਰਿਛ ਲੈ ਕੇ ਵਾਪਸ ਆ ਗਿਆ। ਏਧਰ ਭਾਈ ਦਲ ਸਿੰਘ ਨੇ ਭੀ ਰਿਛ ਨੂੰ ਦੇਖ ਲਿਆ ਸੀ ਤੇ ਉਸ ਨੇ ਆਪਣੇ ਨਾਲ ਤਕੜਾਈ ਲਈ ਇਕ ਹੋਰ ਸਿੰਘ ਨੂੰ ਖੜਾ ਕਰ ਲਿਆ। ਜਦ ਉਨ੍ਹਾਂ ਦੋਹਾਂ ਰਿਛਾਂ ਨੇ ਇਕ ਦੀ ਥਾਂ ਦੋ ਸਿੰਘ ਖੜੇ ਦੇਖੇ ਤਾਂ ਉਹ ਮੁੜ ਗਏ ਤੇ ਫੇਰ ਚਾਰ ਹੋ ਕੇ ਆਏ ਤੇ ਏਧਰ ਪਹਿਰੇ ਵਾਲੇ ਸਿੰਘ ਭੀ ਚਾਰ ਹੋ ਗਏ। ਰਿਛ ਫੇਰ ਮੁੜ ਗਏ ਤੇ ਅਠ ਹੋ ਕੇ ਆਏ, ਏਧਰ ਸਿੰਘ ਭੀ ਅਠ ਹੋ ਗਏ। ਉਹ ਰਿਛ ਫੇਰ ਵਾਪਸ ਚਲੇ ਗਏ ਤੇ ਮੁੜ ਨਹੀਂ ਆਏ।

(੭) ਇਕ ਵਾਰ ਸਿੰਘ ਪਹਾੜ ਦੀ ਇਕ ਖੱਡ ਵਿਚ ਲੁਕੇ ਹੋਏ ਸਨ ਤੇ ਬਾਹਰ ਪਹਿਰੇ ਪਰ ਪੁਲਿਸ ਦੀ ਵਰਦੀ ਪਾਈ ਲਾਲ ਸਾਫੇ ਵਾਲਾ ਸਿੰਘ ਬੈਠਾ ਸੀ। ਉਧਰੋਂ

ਫਿਰਦਿਆਂ ਦੇ ਪੈਰ ਪਹਿਲਾਂ ਹੀ ਛਲਨੀ ਛਲਨੀ ਹੋਏ ਵੇ ਸਨ। ਜਾਨਾਂ ਹੀਲ ਹੀਲ ਕੇ ਲੜੇ। ਸੈਂਕੜੇ ਘਾਵਾਂ ਨਾਲ ਘਾਇਲ ਹੋ ਕੇ ਓੜਕ ਮੂਰਛਤ ਹੋ ਕੇ ਧਰਤੀ ਤੇ ਡਿਗ ਪਏ। ਡਿਗੇ ਪਿਆਂ ਦੇ ਨੇੜੇ ਕੋਈ ਨਾ ਆਵੇ। ਇਨ੍ਹਾਂ ਵਿਚੋਂ ਸ੍ਰੀ ਮਾਨ ਭਾਈ ਗੁਜਰ ਸਿੰਘ ਦੀ ਜੁਧ ਸੂਰਬੀਰਤਾ ਦੀ ਵਾਰਤਾ ਅਕਥਨੀਯ ਹੈ। ਅਨੇਕਾਂ ਹੀ ਘਾਓ ਛਵੀਆਂ ਦੇ ਸਰੀਰ ਉਤੇ ਬੜੇ ਬੜੇ ਡੂੰਘੇ ਸਨ, ਕੋਈ ਨਹੀਂ ਆਖਦਾ ਸੀ ਕਿ ਉਹ ਬਚਣਗੇ ਪਰ ਥੋੜੇ ਦਿਨਾਂ ਵਿਚ ਹੀ ਘਾਓ ਮਿਟ ਗਏ ਅਰ ਐਸੇ ਮਿਟੇ ਕਿ ਨਵੇਂ ਨਰੋਏ ਹੋ ਗਏ। ਦੋ ਸੱਜਣ ਭਾ: ਨੱਥਾ ਸਿੰਘ (ਧੁੰਨ) ਅਤੇ ਭਾ: ਹਰੀ ਸਿੰਘ (ਕੱਕੜ) ਕੁਛ ਦਿਨਾਂ ਪਿਛੋਂ ਬਨਾਰਸ ਤੋਂ ਫੜੇ ਹੋਏ ਆ ਗਏ। ਜਦ ਸਾਰੇ ਇਕਠੇ ਆਣ ਹੋਏ ਫੇਰ ਉਨ੍ਹਾਂ ਉਤੇ ਮੁਕੱਦਮਾ ਚਲਾਇਆ ਗਿਆ। ਵਧਾਵਾ ਰਾਮ ਹੋਰਾਂ ਦਾ ਮੱਕੂ ਬੱਝ ਗਿਆ। ਇਨ੍ਹਾਂ ਨੂੰ ਤਾਂ ਸਜ਼ਾਵਾਂ ਹੋ ਗਈਆਂ ਪਰ ਵਧਾਵਾ ਰਾਮ ਦੇ ਸੰਗ ਕਰਕੇ ਆਈ. ਜੀ. ਨੂੰ ਭੀ ਤਕੜਾ ਸੇਕ ਲਗ ਗਿਆ। ਉਸਦੀ ਸਰਕਾਰ ਦਰਬਾਰੇ ਬੜੀ ਬਦਨਾਮੀ ਹੋਈ ਜਿਸਦੀ ਉਸ ਨੂੰ ਬੜੀ ਨਮੋਸ਼ੀ ਆਈ। ਇਸ ਦਾ ਗੁਮਰ ਰੱਜਕੇ ਫੇਰ ਭਗਉੜੇ ਸੱਜਣਾਂ ਉਤੇ ਹੀ ਕਢਿਆ। ਜਦੋਂ ਸ਼ਾਹੀ ਰਹਿਮ ਦਾ ਐਲਾਨ ਹੋਇਆ ਅਤੇ ਪੰਜਾਬ ਦੇ ਰਾਜ਼ਸੀ ਕੈਦੀਆਂ ਨੂੰ ਛੱਡੇ ਜਾਣ ਦਾ ਹੁਕਮ ਹੋਇਆ ਤਾਂ ਸਾਡੇ ਲਾਣੇ ਵਿਚੋਂ ਆਈ. ਜੀ. ਨੇ ਭਗਉੜਿਆਂ ਨੂੰ ਛੱਡਣ ਦੀ ਸਫਾਰਸ਼ ਨਾ ਕੀਤੀ। ਅਤੇ ਦਾਸ ਦੇ ਬਾਰੇ ਭੀ ਤਮਕੀ ਵਿਚ ਆ ਕੇ ਪੰਜਾਬ ਗਵਰਨਮੈਂਟ

---

ਸਿੰਘਾਂ ਦੀ ਭਾਲ ਵਿਚ ਪੁਲਿਸ ਉਧਰ ਆਈ ਤਾਂ ਲਾਲ ਸਾਫੇ ਵਾਲੇ ਨੂੰ ਦੂਰੋਂ ਹੀ ਦੇਖ ਕੇ ਤੇ ਏਹ ਸਮਝਕੇ ਕਿ ਜੰਗਲ ਦਾ ਰਾਖਾ ਬੈਠਾ ਹੈ ਏਥੇ 'ਭਗੌੜੇ' ਕਾਸਨੂੰ ਆਏ ਹੋਣਗੇ, ਪੁਲਿਸ ਪਿਛੇ ਹੀ ਮੁੜ ਗਈ।

(੮) ਸਿੰਘਾਂ ਨੂੰ ਕਈ ਜਗ੍ਹਾ ਘੇਰੇ ਪਏ, ਲੜਾਈਆਂ ਹੋਈਆਂ, ਪਰ ਏਹ ਸਭ ਥਾਂ ਬਚਦੇ ਰਹੇ। ਜਦ ਤਕ ਇਕਠੇ ਰਹੇ, ਤੇ ਸਿਖੀ ਸਿਦਕ ਪਰ ਦ੍ਰਿੜ੍ਹ ਰਹੇ ਤਦ ਤਕ ਬਚਾਉ ਹੁੰਦਾ ਰਿਹਾ। ਇਹ ਭੀ ਗਲ ਦਸਣ ਯੋਗ ਹੈ ਕਿ ਸੋਟੇ ਦੀ ਲੜਾਈ ਪੰਜਾਬੀਆਂ ਜਹੀ ਹੋਰ ਕੋਈ ਕੌਮ ਘਟ ਹੀ ਜਾਣਦੀ ਹੈ, ਬਿਹਾਰੀ ਲੋਕ ਯਾ ਤਾਂ ਸੋਟੇ ਦੀ ਹੁਜ ਮਾਰਦੇ ਹਨ ਤੇ ਯਾ ਸੋਟਾ ਅਗਲੇ ਦੇ ਵਗਾਹ ਕੇ ਮਾਰਦੇ ਹਨ। ਇਸੇ ਲਈ ਸਿੰਘ ਉਹਨਾਂ ਦੇ ਸੋਟੇ ਉਨ੍ਹਾਂ ਤੋਂ ਖੋਹਕੇ ਉਨ੍ਹਾਂ ਦੇ ਹੀ ਜੜ ਦਿੰਦੇ ਸਨ।

(੯) ਭਾ: ਗੁੱਜਰ ਸਿੰਘ ਦੇ ਨਾਮ ਨਾਲ ਖਾਸ ਤੌਰ ਪਰ 'ਸਿਰੀ ਮਾਨ' ਪਦ ਆਉਂਦਾ ਹੈ, ਕਾਰਨ ਏਹ ਹੈ ਕਿ ਏਹ ਸਭ ਨੂੰ 'ਸਿਰੀ ਮਾਨ' ਕਹਿਕੇ ਬੁਲਾਇਆ ਕਰਦੇ ਸਨ, ਇਸ ਕਰਕੇ ਇਨ੍ਹਾਂ ਦੀ ਅੱਲ ਭੀ 'ਸਿਰੀ ਮਾਨ' ਹੀ ਪੈ ਗਈ ਤੇ ਸਭ ਇਨ੍ਹਾਂ ਨੂੰ 'ਸਿਰੀ ਮਾਨ' ਕਹਿਕੇ ਸੱਦਣ ਲਗ ਪਏ। [ਸੰਪਾਦਿਕ]

ਨੂੰ ਇਹ ਰਪੋਰਟ ਕਰ ਬੈਠਾ ਸੀ ਕਿ ਇਹ ਸਭ ਹਾਦਸਾ ਰਣਧੀਰ ਸਿੰਘ ਦੀ ਉਕਸਾਹਟ ਨਾਲ ਹੋਇਆ। ਚਾਹੇ ਪਿਛੋਂ ਠੰਡਾ ਪੈ ਕੇ ਉਹ ਬਹੁਤ ਪਛਤਾਇਆ ਕਿ ਮੈਂ ਕੀ ਕਰ ਬੈਠਾ, ਨਾਹਕ ਦਰਵੇਸ਼ ਨੂੰ ਊਜ ਲਾਈ ਪਰ ਪਿਛੋਂ ਪਛਤਾਏ ਕੀ ਬਣਦਾ ਹੈ। ਉਸ ਦੀ ਕਲਮ ਵਾਹੀ ਦਾ ਫਲ ਸਾਨੂੰ ਭੀ ਭੁਗਤਣਾ ਪਿਆ। ਉਹ ਜਾਣੇ! ਇਵੇਂ ਹੀ ਹੋਣਾ ਸੀ। ਅਠਾਰਾਂ ਭਗਉੜਿਆਂ ਵਿਚੋਂ ਇਕ ਭੀ ਨਾ ਛੁਟਿਆ। ਪਰ ਦੂਜੇ ਨਾ ਭੱਜਣ ਵਾਲਿਆਂ ਸਜਣਾਂ ਵਿਚੋਂ ੧੯ ਸਜਣ ਛੁਟ ਗਏ। ਦਾਸ ਭਾਣੇ ਅੰਦਰ ਅੰਦਰੇ ਗਜਦਾ ਰਹਿ ਗਿਆ। ਭਾਣੇ ਅੰਦਰ ਇਵੇਂ ਹੀ ਹੋਣਾ ਸੀ। ਭਾਵੇਂ ਡੀ. ਸੀ., ਆਈ. ਜੀ. ਆਦਕ ਏਵੇਂ ਹੀ ਕਹਿੰਦੇ ਹੁੰਦੇ ਸੀ ਕਿ ਉਸੇ ਰਪੋਟ ਦੇ ਕਾਰਨ ਮੈਨੂੰ ਰਖਿਆ ਗਿਆ। ਇਹ ਤਾਂ—

"ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥"
ਜਹ ਜਹ ਰਖਹਿ ਆਪ ਤਹ ਜਾਇ ਖੜੋਵਣਾ ॥"*

ਗੁਰਵਾਕ ਦੇ ਭਾਵ ਅਨੁਸਾਰ ਏਵੇਂ ਹੀ ਹੋਵਣੀ ਸੀ। ਕਿਸੇ ਤੇ ਅਕਾਰਨ ਦੋਸ਼ ਕੀ ਥੱਪੀਏ। ਅਛਾ—

"ਜਿਥੈ ਰਖਹਿ ਬੈਕੁੰਠੁ ਤਿਥਾਈ।"+

ਸਾਨੂੰ ਤਾਂ ਛੁਟਣ ਛੁਟਾਉਣ ਦਾ ਰਤੀ ਭੀ ਗੁਮੇਹ ਨਹੀਂ ਸੀ। ਅਨੇਕ ਪ੍ਰਕਾਰ ਦੀਆਂ ਉਖਿਆਈਆਂ ਦਾ ਸਾਹਮਣਾ ਕਰਦੇ ਹੋਇਆਂ ਭੀ ਚਿਤ ਬਿਰਤੀ ਇਕ ਅਲੋਕਿਕ ਆਤਮ ਅਹਿਲਾਦ ਵਿਚ ਰਹਿੰਦੀ ਸੀ। ਵਖੋ ਵਖ ਦੜਵਿਆਂ ਵਿਚ ਤੜੇ ਹੋਏ ਪੰਖਣੂਆਂ ਨੂੰ ਨਾਮ ਬਾਣੀ ਕੀਰਤਨ ਦਾ ਸਹਿਜ ਅਨੰਦੀ ਚੋਗਾ ਪ੍ਰਸਪਰ ਸਤਿਸੰਗ ਦੇ ਪ੍ਰਭਾਵ ਕਰ ਕੇ ਸੁਤੇ ਸੁਭਾਵ ਹੀ ਮਿਲਦਾ ਰਹਿੰਦਾ ਸੀ। ਇਸ ਲਈ ਪਿੰਜਰੇ ਪਏ ਪੰਖੀਆਂ ਦੀਆਂ ਬਿਰਤੀਆਂ ਚੜ੍ਹਦੀਆਂ ਕਲਾਂ ਦੇ ਆਤਮ ਔਜੀ ਖਿੜਾਉ ਵਿਚ ਰਹਿੰਦੀਆਂ ਸਨ। ਦਾਸ ਦੀ ਇਸ ਅਨੰਦੀ ਲੋਰ ਖੇਡ ਵਿਚੋਂ ਅੱਖ ਕਦੇ ਨਹੀਂ ਉਘੜਦੀ ਸੀ। ਜਦ ਤਾਈਂ ਇਹ ਉੱਨੀਆਂ ਦਾ ਜੱਥਾ ਛੁਟਿਆ ਨਹੀਂ ਤਦ ਤਾਈਂ ਇਕ ਅਤੁਟ ਅਨੰਦ ਹੁਲਾਸੀ ਸਤਿਸੰਗ ਬਣਿਆ ਹੋਇਆ ਸੀ, ਕਿਉਂਕਿ ਇਨ੍ਹਾਂ ਵਿਚੋਂ ਵੀਰ ਭਾ: ਅਤਰ ਸਿੰਘ ਜੀ ਸਾਰਖੇ ਬਾਣੀ ਦੇ ਪ੍ਰੇਮ ਰਸੀਏ ਚਤੋ ਪਹਿਰ ਅੰਮ੍ਰਿਤ ਵਰਖਾ ਕਰਦੇ ਹੀ ਰਹਿੰਦੇ ਸਨ। ਸਭਸ ਨੂੰ ਬਾਣੀਆਂ ਦੇ ਸੁਣਾਉਣ ਦਾ ਏਡਾ ਚਾਓ ਕਿ ਇਕ ਦੂਜੇ ਤੋਂ ਵਧ ਵਧ ਕੇ ਪਾਠ ਸੁਣਾਵਣ ਲਈ ਉਮਾਹੇ ਬਣੇ ਰਹਿਣ।

---

*ਗੂਜਰੀ ਵਾਰ ਮ: ੫, ੫੨੩

+ਮਾਝ ਮ: ੫, ੧੦੬

ਇਕ ਮਿੰਟ ਭੀ ਵਿਰਵਾ ਨਾ ਜਾਣਾ, ਕਦੇ ਕਿਸੇ ਪ੍ਰੇਮੀ ਨੇ ਰਚਨਾ ਲਾ ਦੇਣੀ ਕਦੇ ਕਿਸੇ ਨੇ। ਬਾਣੀਆਂ ਤੋਂ ਛੁਟ ਕਈ ਸੈਂਕੜੇ ਸ਼ਬਦ ਵੀ ਪ੍ਰੇਮੀ ਜਨਾਂ ਨੇ ਕੰਠਾਗਰ ਕਰ ਰਖੇ ਸਨ ਅਤੇ ਬਾਣੀਆਂ ਭੀ ਪਰੇ ਤੋਂ ਪਰੇ ਪ੍ਰੇਮ ਧੁੰਨੀਆਂ ਸਹਿਤ ਸਰਵਣ ਕਰਾਉਣੀਆਂ। ਇਕ ਦੂੰ ਇਕ ਨੇ ਵਧ ਵਧ ਕੇ ਚਾਉ ਚਈਲੇ ਉਤਸ਼ਾਹ ਸਹਿਤ ਪ੍ਰੇਮ ਪਾਠ ਉਚਾਰਨ ਕਰਨੇ। ਇਕ ਹਟਿਆ ਦੂਜਾ ਲਗ ਗਿਆ। ਜੋ ਬਾਣੀਆਂ ਦਾਸ ਨੇ ਜਿਸ ਕਿਸੇ ਨੂੰ ਕੰਠ ਕਰਨ ਲਈ ਉਤਸ਼ਾਹ ਦਿਤਾ, ਤਿਸ ਤਿਸ ਨੇ ਸੋਈ ਬਾਣੀਆਂ ਕੰਠ ਕਰ ਲਈਆਂ। ਬਾਜ਼ੇ ਸੱਜਣਾਂ ਦੇ ਤਾਂ ਇਤਨੇ ਤਿਖੇ ਚੇਤੇ ਸਨ ਕਿ ਦਿਨਾਂ ਵਿਚ ਹੀ ਸੁਖਮਨੀ ਸਾਹਿਬ, ਅਕਾਲ ਉਸਤਤਿ ਜੇਵਡ ਗੰਭੀਰ ਬਾਣੀਆਂ ਕੰਠ ਕਰ ਲਈਆਂ ਸਨ। ਜਿਉਂ ਜਿਉਂ ਕੰਠ ਕਰੀ ਜਾਣਾ ਤਿਉਂ ਤਿਉਂ ਮੈਨੂੰ ਸੁਣਾਉਣ ਲਈ ਵਧ ਵਧ ਕੇ ਅਵਾਜ਼ੇ ਮਾਰਨੇ। ਭਾਈ ਸਾਹਿਬ ਜੀ ਮੈਂ ਸੁਣਾਵਾਂ। ਬਾਣੀ ਦੇ ਪਾਠੀਆਂ ਦੇ ਨਾਮ ਤੇ ਜੋ ਜੋ ਬਾਣੀਆਂ ਤੇ ਸ਼ਬਦ ਉਨ੍ਹਾਂ ਦੇ ਕੰਠ ਸਨ ਯਾ ਜਿਨ੍ਹਾਂ ਦੇ ਉਹ ਪਾਠ ਕਰਦੇ ਸਨ, ਉਨ੍ਹਾਂ ਦਾ ਵੇਰਵੇ ਸਹਿਤ ਨਕਸ਼ਾ ਨਾਲ ਦਿਤਾ ਜਾਂਦਾ ਹੈ—

ਇਸ ਨਕਸ਼ੇ ਵਿਖੇ 'ਕ' ਤੋਂ ਭਾਵ ਕੰਠਾਗਰ ਦਾ ਹੈ ਅਤੇ 'ਪਾ' ਤੋਂ ਭਾਵ ਜਿਨ੍ਹਾਂ ਦਾ ਪਾਠ ਮਾਤਰ ਦਾ ਨਿਤਨੇਮ ਹੈ। ਇਸ ਬਿਧ ਬਾਣੀ ਦੇ ਖ਼ੂਬ ਪਰਵਾਹ ਚਲਦੇ ਰਹੇ। ਕਿ ਏਤਨੇ ਨੂੰ ੧੯੨੦ ਦੇ ਅਰੰਭ ਵਿਚ ਮਾਰਚ ਮਹੀਨੇ ਅਸਾਂ

**੧੯੨੦ ਦੇ ਸ਼ਾਹੀ ਐਲਾਨ ਅਨੁਸਾਰ ੧੭ ਸੱਜਣਾਂ ਦੀ ਰਿਹਾਈ**

੪੫ ਸਾਥੀਆਂ ਵਿਚੋਂ ਏਸ ਨਕਸ਼ੇ ਵਿਚ ਦਿਤੇ ਨੰਬਰਾਂ ਅਨੁਸਾਰ ਨੰਬਰ ੧, ੨, ੭, ੧੦, ੧੨, ੨੩, ੨੮, ੩੦, ੩੧, ੩੪, ੩੬, ੩੭, ੩੯, ੪੦, ੪੧, ੪੩, ੪੪, ਸਤਾਰਾਂ ਸੱਜਣ ਤਾਂ ਸ਼ਾਹੀ ਐਲਾਨ ਅਨੁਸਾਰ ਰਿਹਾ ਹੋ ਗਏ ਅਤੇ ਨੰਬਰ ਸਤਾਰਾਂ ਪਹਿਲਾਂ ਹੀ ਛੁਟ ਚੁੱਕਾ ਸੀ। ਨੰਬਰ ਸੋਲਾਂ ਜੇਲ੍ਹ ਵਿਚ ਹੀ ਚਲਾਣਾ ਕਰ ਗਿਆ। ਅਤੇ ਨੰਬਰ ੫, ੨੫, ੩੩, ਹਰਨ-ਰਿਹਾ ਹੋ ਗਏ ਸਨ। ਸੋ ਬਾਕੀ ਅਸੀਂ ੨੩ ਸਾਥੀ ਰਹਿ ਗਏ ਜਿਨ੍ਹਾਂ ਵਿਚੋਂ ਨੰ: ੩, ੪, ੬, ੮, ੧੧, ੧੩, ੧੪, ੧੫, ੨੧, ੨੨, ੨੪,੨੬, ੨੭, ੨੯, ੪੨ ਨੰਬਰਾਂ ਵਾਲੇ ਸਾਥੀ ਭਗਉੜਿਆਂ ਵਿਚੋਂ ਸਨ, ਜੋ ਫੇਰ ਵਾਪਸ ਆ ਗਏ ਸੀ। ਬਾਕੀ ਅਸੀਂ ਅੱਠ ਸਾਥੀ ਸਾਂ ਅਰਥਾਤ ਦਾਸ ਅਤੇ ਨੰਬਰ ੯, ੧੮, ੧੯, ੨੦, ੩੨, ੩੫, ੩੮। ਇਨ੍ਹਾਂ ਅੱਠਾਂ ਵਿਚੋਂ ਦਾਸ ਤਾਂ ਇਉਂ ਛੁਟਣੋਂ ਰਹਿ ਗਿਆ ਆਖਦੇ ਹਨ ਕਿ ਮੇਰੇ ਉਤੇ ਭਗਉੜਿਆਂ ਨੂੰ ਭਜਾਉਣ ਦਾ ਇਲਜ਼ਾਮ ਲਗਾ ਸੀ। ਸੋ ਮੈਂ ਤਾਂ ਇਸ ਇਲਜ਼ਾਮ ਦਾ ਸ਼ਿਕਾਰ ਹੋ ਗਿਆ। ਬਾਕੀ ਸੱਤਾਂ ਵਿਚੋਂ ਨੰਬਰ ੧੯ ਤੇ

੩੮ ਫੌਜੀ ਖਤਰਨਾਕਾਂ ਵਿਚ ਸਮਝੇ ਗਏ। ਨੰਬਰ ੧੮. ੩੫ ਫਾਂਸੀ ਟੁਟੀ ਵਾਲੇ ਸਨ। (ਨੋਟ—ਫਾਂਸੀ ਦੀ ਸਜ਼ਾ ਟੁੱਟੀਆਂ ਵਾਲਿਆਂ ਵਿਚੋਂ ਸਿਵਾਏ ਭਾਈ ਪਰਮਾ ਨੰਦ ਦੇ ਸ਼ਾਹੀ ਐਲਾਨ ਦੁਆਰਾ ਹੋਰ ਕੋਈ ਨਹੀਂ ਛੁਟਿਆ) ਅਤੇ ਨੰ: ੯; ੨੦, ੩੨ ਏਸ ਕਰਕੇ ਛੁਟਣੋਂ ਰਹਿ ਗਏ ਆਖਦੇ ਹਨ ਕਿ ਇਨ੍ਹਾਂ ਉਤੇ ਪੁਲਟੀਕਲ ਡਾਕਿਆਂ ਵਿਚ ਸ਼ਾਮਲ ਹੋਣ ਦੇ ਇਲਜ਼ਾਮ ਸਨ। ਸੋ ਬਹੁਤ ਸਾਰੇ ਗੁਰਬਾਣੀ ਪਾਠਾਂ ਦੇ ਪਰਵਾਹ ਚਲਾਉਣ ਹਾਰੇ ਅਨੰਦੀ ਦਾਤੇ ਮੇਰੇ ਵੀਰ ਭਾਈ ਅਤਰ ਸਿੰਘ ਸਾਰਖੇ ਸਜਣ ਰਿਹਾ ਹੋ ਗਏ। ਇਸ ਕਰਕੇ ਸਤਿਸੰਗ ਅਖਾੜੇ ਦੀ ਉਹ ਗਹਿਮਾ ਗਹਿਮ ਤਾਂ ਚਾਹੇ ਨਾ ਰਹੀ ਪ੍ਰੰਤੂ ਫੇਰ ਭੀ ਮੇਰੇ ਗੁਰਮੁਖ ਵੀਰ ਭਾਈ ਕਰਤਾਰ ਸਿੰਘ ਸਾਰਖੇ ਨਾਮ ਦੇ ਰਸੀਏ ਸਜਣ ਬਾਣੀ ਪਾਠ ਦਾ ਪਰਵਾਹ ਦਾ ਖਾਸ ਅਨੰਦ ਬਖਸ਼ਣ ਵਾਲੇ ਉਪਕਾਰੀ ਜਨ ਮੇਰੇ ਨਾਲ ਰਹਿ ਹੀ ਗਏ। ਵੀਰ ਕਰਤਾਰ ਸਿੰਘ ਜੀ ਦਾ ਤਾਂ ਅਜੇਹਾ ਜੋਗ ਸੰਜੋਗ ਜੁੜਿਆ ਕਿ ਜਦ ਤਾਈਂ ਦਾਸ ਬੰਦੀਖਾਨਿਆਂ ਅੰਦਰ ਰਿਹਾ ਤਦ ਤਾਈਂ ਮੁੜ ਮੈਥੋਂ ਵਿਛੋੜਾ ਹੀ ਨਹੀਂ ਹੋਇਆ। ਜਿਥੇ ਜਿਥੇ ਜਿਸ ਜਿਸ ਜੇਲ੍ਹ ਵਿਚ ਦਾਸ ਦੀ ਬਦਲੀ ਹੋਈ ਤਿਥੇ ਤਿਥੇ ਹੀ ਮੇਰੇ ਸੰਗ ਸਾਥ ਗਏ। ਇਹ ਕੋਈ ਪੂਰਬਲਾ ਸੰਜੋਗ ਸੀ ਜਿਸ ਕਰਕੇ ਸਤਿਸੰਗ ਮੀਤ ਮਿਲਾਪ ਐਥੇ ਜੇਲ੍ਹਾਂ ਅੰਦਰ ਹੀ ਭੁਗਤਣਾ ਸੀ।

"ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਸੰਨਿ੍ ॥"*

ਗੁਰਵਾਕ ਦੇ ਭਾਵ ਵਾਲਾ ਅਜਬ ਜੋਗ ਸੰਜੋਗ ਇਸ ਸਜਣ ਸੇਤੀ ਬਣਿਆ।

---

*ਸੂਹੀ ਮ: ੧, ੭੨੯

| | ਜਪੁਜੀ ਸਾਹਿਬ ਹਜ਼ਾਰੇ ਦੇ ਸ਼ਬਦਾਂ ਸਮੇਤ | ਜਾਪੁ ਸਾਹਿਬ ਸਵੈ ਹਜ਼ਾਰੇ ਦੇ ਸ਼ਬਦ ਪਾ: ੧੦ | ੨੦ ਸਵਯੇ | ੩੩ ਸਵਯੇ | ਆਸਾ ਦੀ ਵਾਰ ਛਕਿਆਂ ਸਮੇਤ | ਅਨੰਦ ਸਾਹਿਬ ਸਾਰਾ | ਸੁਖਮਨੀ ਸਾਹਿਬ | ਬਾਵਨ ਅਖਰੀ | ਓਅੰਕਾਰ | ਸਿਧ ਗੋਸਟਿ |
|---|---|---|---|---|---|---|---|---|---|---|
| ੧. ਭਾਈ ਊਧਮ ਸਿੰਘ | ਕੰ | ਪਾ | ਪਾ | | ਪਾ | ਪਾ | | | | |
| ੨. ਭਾਈ ਅਤਰ ਸਿੰਘ | ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ |
| ੩. ਭਾਈ ਅਰਜਨ ਸਿੰਘ | ਕੰ | ਕੰ | ਕੰ | | ਕੰ | ਕੰ | ਪਾ | ਪਾ | ਪਾ | ਪਾ |
| ੪. ਭਾਈ ਇੰਦਰ ਸਿੰਘ | ਕੰ | ਪਾ | ਪਾ | | ਕੰ | | ਕੰ | | | |
| ੫. ਭਾਈ ਸੁੱਚਾ ਸਿੰਘ | ਕੰ | ਪਾ | ਪਾ | | ਪਾ | ਪਾ | | | | |
| ੬. ਭਾਈ ਸੱਜਨ ਸਿੰਘ | ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | | |
| ੭. ਭਾਈ ਸੂਜਾ ਸਿੰਘ | ਕੰ | | | | ਪਾ | ਪਾ | | | | |
| ੮. ਭਾਈ ਸੁੰਦਰ ਸਿੰਘ | ਕੰ | | | | ਪਾ | ਪਾ | | | | |
| ੯. ਭਾਈ ਹਰਨਾਮ ਸਿੰਘ (ਗੁਜਰਵਾਲੀਆ) | ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ |
| ੧੦. ਭਾਈ ਹਰਨਾਮ ਸਿੰਘ (ਰਸੂਲਪੁਰੀਆ) | ਕੰ | ਕੰ | ਕੰ | | ਕੰ | ਕੰ | ਕੰ | | | |
| ੧੧. ਭਾਈ ਹਰਨਾਮ ਸਿੰਘ (ਕਾਲਾ ਸੰਘੀਆ) | ਕੰ | ਪਾ | ਪਾ | ਪਾ | ਕੰ | ਕੰ | ਪਾ | | | |
| ੧੨. ਭਾਈ ਹਰੀ ਸਿੰਘ (ਚੋਟੀਆਂ) | ਕੰ | ਕੰ | ਕੰ | | ਕੰ | ਕੰ | ਕੰ | | | |
| ੧੩. ਭਾਈ ਹਰੀ ਸਿੰਘ (ਕੱਕੜ) | ਕੰ | ਪਾ | ਪਾ | | ਕੰ | ਪਾ | ਪਾ | | | ਕੰ |
| ੧੪. ਭਾਈ ਹੀਰਾ ਸਿੰਘ | ਕੰ | ਪਾ | ਪਾ | ਪਾ | ਪਾ | ਕੰ | ਪਾ | ਪਾ | | |
| ੧੫. ਭਾਈ ਕੇਸਰ ਸਿੰਘ | ਕੰ | | | | ਪਾ | ਪਾ | | | | |
| ੧੬. ਭਾਈ ਕੇਹਰ ਸਿੰਘ | ਕੰ | ਪਾ | ਪਾ | ਪਾ | | | | | | |
| ੧੭. ਭਾਈ ਕਾਹਲਾ ਸਿੰਘ | ਕੰ | | ਪਾ | | ਪਾ | | ਪਾ | | | |
| ੧੮. ਭਾਈ ਕਰਤਾਰ ਸਿੰਘ | ਕੰ | ਕੰ | ਕੰ | ਪਾ | ਕੰ | ਕੰ | ਕੰ | ਕੰ | ਪਾ | ਕੰ |
| ੧੯. ਭਾਈ ਕਿਰਪਾ ਸਿੰਘ | ਕੰ | ਪਾ | | | ਪਾ | ਪਾ | ਪਾ | | | |
| ੨੦. ਭਾਈ ਕਰਮ ਸਿੰਘ | ਕੰ | ਕੰ | ਕੰ | ਪਾ | ਕੰ | ਕੰ | ਪਾ | | | |
| ੨੧. ਭਾਈ ਗੁੱਜਰ ਸਿੰਘ | ਕੰ | ਕੰ | ਕੰ | | ਕੰ | ਕੰ | ਕੰ | | | |
| ੨੨. ਭਾਈ ਗੰਡਾ ਸਿੰਘ (ਖਾਪੜ ਖੇੜੀ) | ਕੰ | ਕੰ | ਕੰ | | ਕੰ | | | | | |

# ਨਕਸ਼ਾ

| ਬਾਰਾ ਮਾਹਾ ਮਾਂਝ | ਬਾਰਾ ਮਾਹਾ ਤੁਖਾਰੀ | ਜੈਤਸਰੀ ਦੀ ਵਾਰ | ਵਾਰ ਮਾਰੂ ਡਖਣੇ | ਦਿਨ ਰੈਣ | ਸੂ: ਗੁ: ਗੁਣਵੰਤੀ | ਬਿਰਹੜੇ | ਕਰਹਲੇ | ਸਵਯੇ ਭੱਟਾਂ ਦੇ | ਸੁਖਮਨਾ ਸਾਹਿਬ | ਅਕਾਲ ਉਸਤਤ | ਸ੍ਰੀ ਕਾਲ ਜੀ ਕੀ ਉਸਤਤ ਬਚਿਤ੍ਰ ਨਾਟਕ | ਗਿਆਨ ਪ੍ਰਬੋਧ | ਰਹਿਰਾਸ | ਕੀਰਤਨ ਸੋਹਿਲਾ | ਸ਼ਬਦ ਫੁਟਕਲ ਜ਼ਬਾਨੀ | ਭਾ: ਗੁ: ਦੀ ਵਾਰ ਕਬਿੱਤ ਸਵਯੇ | ਜ਼ਿੰਦਗੀ ਨਾਮਾ ਭਾਈ ਨੰਦ ਲਾਲ ਤੇ ਗ਼ਜ਼ਲਾਂ |
|---|---|---|---|---|---|---|---|---|---|---|---|---|---|---|---|---|---|
| ਕੰ | ਪਾ | | | ਕੰ | | | | | | | | | ਕੰ | ਕੰ | ੨੦ | | |
| ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | ਪਾ | ਕੰ | ਕੰ | ਪਾ | ਕੰ | ,, | ਅਣ ਗਿ: | ੩ ਕੰ: ਕਈ ਸ: | |
| ਕੰ | | ਕੰ | | ਕੰ | | | | | | ਪਾ | ਪਾ | | ਕੰ | ,, | ੪੦ | ਪਾ | |
| ਕੰ | | | | | | | | | | | | | ਕੰ | ,, | ੩੦ | | |
| | | | | | | | | | | | | | ਕੰ | ,, | ੧੦ | | |
| ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | ਪਾ | ਕੰ | ਪਾ | ਪਾ | | ਕੰ | ,, | ੫੦ | | ਪਾ: ਸਾਰਾ ਜ਼ਿੰ: ਨਾਮਾ |
| ਪਾ | | | | | | | | | | | | | ਕੰ | ,, | ੧੦ | | |
| ਪਾ | | | | | | | | | | | | | ਕੰ | ,, | ੧੦ | | |
| ਕੰ | ਕੰ | ਕੰ | | ਕੰ | | | | | | ਕੰ | ਕੰ | | ਕੰ | ,, | ੧੦੦ | ਪਾ | |
| ਕੰ | ਕੰ | | | ਕੰ | ਕੰ | | | | | ਪਾ | ਪਾ | | ਕੰ | ,, | ੧੪੫ | ੧੦ਵੀਂ ਵਾਰ | |
| | | | | | | | | | | | | | ਕੰ | ,, | ੬੦ | | |
| ਕੰ | ਕੰ | | | ਕੰ | ਕੰ | ਕੰ | ਕੰ | | | | | | ਕੰ | ,, | ੨੦੦ | | |
| ਕੰ | | | | | | | | | | | | | ਕੰ | ,, | ੩੫ | | |
| ਕੰ | | ਕੰ | | ਕੰ | | | | | | | | | ਕੰ | ,, | ੨੫ | | |
| ਕੰ | ਪਾ | | | | | | | | | | | | ਕੰ | ,, | ੧੦ | | |
| | | | | | | | | | | ਪਾ | ਪਾ | ਪਾ | | | | | |
| ਕੰ ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | | ਕੰ | | | | ਕੰ | ,, | ੩੦੦ | ੧੦, ੧੫, ੨੮ | |
| ਕੰ | | | | | | | | | | | | | ਕੰ | ,, | ੩੫ | | |
| ਕੰ ਕੰ | | | | | | | | | | ਪਾ | ਪਾ | | ਕੰ | ,, | ੫੫ | | |
| ਕੰ | | | | ਕੰ | | | | | | | | | ਕੰ | ,, | ੯੦ | ਪਾ | |
| | | | | | | | | | | | | | ਕੰ | ,, | ੬੦ | | |

## ਪਾਠਾਂ ਦਾ

| | ਜਪੁਜੀ ਸਾਹਿਬ ਹਜ਼ਾਰੇ ਦੇ ਸ਼ਬਦਾਂ ਸਮੇਤ | ਜਾਪੁ ਸਾਹਿਬ ਸਵੈਏ ਹਜ਼ਾਰੇ ਦੇ ਸ਼ਬਦ ਪਾ: ੧੦ | ੨੦ ਸਵਯੇ | ੩੩ ਸਵਯੇ | ਆਸਾ ਦੀ ਵਾਰ ਛਕਿਆਂ ਸਮੇਤ | ਅਨੰਦ ਸਾਹਿਬ ਸਾਰਾ | ਸੁਖਮਨੀ ਸਾਹਿਬ | ਬਾਵਨ ਅਖਰੀ | ਓਅੰਕਾਰ | ਸਿਧ ਗੋਸਟ |
|---|---|---|---|---|---|---|---|---|---|---|
| ੨੩. ਭਾਈ ਗੰਡਾ ਸਿੰਘ (ਪਿੰਡ ਸੁਰ ਸਿੰਘ) | ਕੰ | ਪਾ | ਪਾ | ਪਾ | ਪਾ | ਪਾ | | | | |
| ੨੪. ਭਾਈ ਜਿੰਦਰ ਸਿੰਘ | ਕੰ | ਕੰ | ਕੰ | | ਪਾ | ਕੰ | ਪਾ | ਪਾ | | |
| ੨੫. ਭਾਈ ਤੇਜਾ ਸਿੰਘ | ਕੰ | | | | | | | | | |
| ੨੬. ਭਾਈ ਦਲ ਸਿੰਘ (ਉਰਫ ਪਾਲਾ ਸਿੰਘ) | ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | ਪਾ | ਪਾ |
| ੨੭. ਭਾਈ ਨੱਥਾ ਸਿੰਘ | ਕੰ | | | | ਪਾ | ਪਾ | | | | |
| ੨੮. ਭਾਈ ਨਰਾਇਣ ਸਿੰਘ | ਕੰ | ਪਾ | ਕੰ | ਪਾ | ਕੰ | ਕੰ | ਕੰ | ਪਾ | ਪਾ | ਪਾ |
| ੨੯. ਭਾਈ ਪਾਖਰ ਸਿੰਘ | ਕੰ | ਪਾ | ਪਾ | ਪਾ | ਪਾ | ਕੰ | ਪਾ | ਪਾ | | |
| ੩੦. ਪੰਡਤ ਪਿਆਰੇ ਲਾਲ | ਕੰ | ਪਾ | ਪਾ | ਪਾ | | | | | | |
| ੩੧. ਭਾਈ ਬੋਘ ਸਿੰਘ | ਕੰ | ਕੰ | ਕੰ | ਕੰ | ਕੰ | ਕੰ | ਕੰ | ਕੰ | ਪਾ | ਪਾ |
| ੩੨. ਭਾਈ ਬਘੇਲ ਸਿੰਘ | ਕੰ | ਪਾ | ਪਾ | | ਪਾ | | | | | |
| ੩੩. ਭਾਈ ਬੁੱਢਾ ਸਿੰਘ | ਕੰ | | | | | | | | | |
| ੩੪. ਭਾਈ ਬਤਨ ਸਿੰਘ | ਕੰ | ਕੰ | ਕੰ | ਕੰ | ਕੰ | ਕੰ | ਕੰ | ਪਾ | | |
| ੩੫. ਭਾਈ ਬਲਵੰਤ ਸਿੰਘ | ਕੰ | | | | | | | | | |
| ੩੬. ਭਾਈ ਬੂੜ ਸਿੰਘ | ਕੰ | ਪਾ | ਕੰ | ਪਾ | ਅ:ਪਾ | ਕੰ | ਪਾ | ਪਾ | | |
| ੩੭. ਭਾਈ ਮਸਤਾਨ ਸਿੰਘ | ਕੰ | | | | | | | | | |
| ੩੮. ਭਾਈ ਮਹਾਰਾਜ ਸਿੰਘ | ਕੰ | ਕੰ | ਕੰ | ਕੰ | ਕੰ | ਕੰ | ਕੰ | ਪਾ | ਪਾ | ਪਾ |
| ੩੯. ਭਾਈ ਮੰਗਲ ਸਿੰਘ | ਕੰ | | | | | | | | | |
| ੪੦ ਭਾਈ ਮੁਨਸ਼ਾ ਸਿੰਘ | ਕੰ | ਕੰ | ਕੰ | ਕੰ | | ਕੰ | | | | |
| ੪੧. ਭਾਈ ਲਾਭ ਸਿੰਘ | ਕੰ | | | | | | | | | |
| ੪੨. ਭਾਈ ਲਾਲ ਸਿੰਘ | ਕੰ | ਕੰ | ਕੰ | | ਕੰ | ਕੰ | ਕੰ | ਪਾ | ਪਾ | ਕੰ |
| ੪੩. ਲਾਲਾ ਲਾਲ ਚੰਦ | ਪਾ | | | | | | | | | |
| ੪੪. ਭਾਈ ਵਸਾਖਾ ਸਿੰਘ | ਕੰ | | | | ਪਾ | ਪਾ | ਕੰ | | | |

| ਬਾਰਾਂ ਮਾਹਾ ਮਾਝ | ਬਾਰਾਂ ਮਾਹਾ ਤੁਖਾਰੀ | ਸੈਂਤਸਰੀ ਦੀ ਵਾਰ | ਵਾਰ ਮਾਰੂ ਤੁਖਣੇ | ਥਿਨ ਰੈਣ | ਸ: ਕੁ: ਗੁਣਵੰਤੀ | ਬਿਰਹੜੇ | ਕਰਹਲ | ਸਦਣੇ ਭੈਣਾਂ ਦੇ | ਸੁਖਮਨਾ ਸਾਹਿਬ | ਅਕਾਲ ਉਸਤਤ | ਸਿਰੀ ਰਾਗ ਜੀ ਕੀ | ਉਸਤਤ ਬ: ਨਾਟਕ | ਗਿਆਨ ਪਰਬੋਧ | ਰਹਿਰਾਸ | ਕੀਰਤਨ ਸੋਹਿਲਾ | ਸ: ਰੂ: ਲਗ ਭਗ | ਭਾ: ਗੁ: ਦੀ ਵਾਰ ਕਬਿੱਤ ਸਵੱਯੇ | ਜ਼ਿੰਦਗੀ ਨਾਮਾ ਭਾਈ ਨੰਦ ਲਾਲ ਤੇ ਗਜ਼ਲਾਂ |
|---|---|---|---|---|---|---|---|---|---|---|---|---|---|---|---|---|---|---|
| ਪਾ | ਪਾ | | | ਪਾ | | | | | | ਪਾ | | ਪਾ | | ਕੰ | ਕੰ | ੨੫ | ਪਾ,ਵਾ, ਭਗੌ, | |
| ਕੰ | ਕੰ | | | ਕੰ | ਕੰ | ਕੰ | ਕੰ | | | ਪਾ | | ਪਾ | | ਕੰ | ਕੰ | ੩੦ | ੧੦,੧੨, ਕ | |
| | | | | | | | | | | | | | | ਪਾ | ਪਾ | | | |
| ਕੰ | ਕੰ | ਕੰ | | ਕੰ | | | | ਪਾ | | ਕੰ | | ਕੰ | | ਕੰ | ਕੰ | ੩੫ | ਇਕ ਵਾਰ | |
| ਪਾ | | | | | | | | | | | | | | ਪਾ | ਪਾ | ੫ | | |
| ਕੰ | ਕੰ | ਪਾ | ਪਾ | ਕੰ | ਕੰ | | | ਪਾ | | ਪਾ | | ਪਾ | | ਕੰ | ਕੰ | ੪੫ | ਪਾ | |
| ਕੰ | | ਪਾ | | | | | | | | ਪਾ | | ਪਾ | | ਕੰ | ਕੰ | ੪੦ | | |
| | | | | | | | | | | | | | | ਪਾ | ਪਾ | | | ਇਕ ਦੋ ਗਜ਼ਲਾਂ |
| ਕੰ | ਕੰ | ਕੰ | ਕੰ | ਕੰ | ਕੰ | ਕੈ | ਕੰ | ਅੱਧੇ | ਪਾ | ਅੱਧੀ | | ਪਾ | ਪਾ | ਕੰ | ਕੰ | ੧੫੦ | ੨, ੩ ਵਾਰਾਂ | |
| ਪਾ | | | | | | | | | | | | | | ਕੰ | ਕੰ | ੧੫ | ਇਕ ਵਾਰ | |
| | | | | | | | | | | | | | | ਪਾ | ਪਾ | | | |
| ਕੰ | | | | ਕੰ | ਕੰ | | | | | ਪਾ | | ਪਾ | ਪਾ | ਕੰ | ਕੰ | ੬੫ | ਪਾ | |
| | | | | | | | | | | | | | | ਕੰ | ਕੰ | | | |
| ਕੰ | | ਪਾ | ਪਾ | ਕੰ | | | | | | ਪਾ | | ਪਾ | | ਕੰ | ਕੰ | ੫੫ | ਪਾ | ਇਕ ਦੋ ਗਜ਼ਲਾਂ |
| | | | | | | | | | | | | | | ਕੰ | ਕੰ | ੫ | | |
| ਕੰ | ਪਾ | ਪਾ | ਪਾ | ਕੰ | ਕੰ | ਕੈ | ਕੰ | ਪਾ | ਪਾ | ਪਾ | | ਪਾ | ਪਾ | ਕੰ | ਕੰ | ੪੦੦ | ਵਾਰ ਭਗੌਤੀ | |
| | | | | | | | | | | | | | | ਪਾ | ਕੰ | | ਪਾ | |
| ਕੰ | | | | ਕੰ | | | | | | ਕ.ਕ. | | ਪਾ | ਕੰ | ਕੰ | ਕੰ | ੩੫ | ਕਬਿੱਤ | ਕਈ ਗਜ਼ਲਾਂ |
| | | | | | | | | | | | | | | ਕੰ | ਕੰ | ੧੧ | | |
| ਕੰ | ਪਾ | ਪਾ | ਪਾ | ਕੰ | ਪਾ | ਪਾ | ਪਾ | ਪਾ | ਪਾ | ਪਾ | | ਪਾ | ਪਾ | ਕੰ | ਕੰ | ੨੫ | | |
| | | | | | | | | | | | | | | | ਪਾ | | | |
| ਕੰ | | | | | | | | | | | | | | ਕੰ | ਕੰ | ੧੫ | | |

## ਸਲੇਟਾਂ ਦਾ ਮਾਮਲਾ

ਹਜਾਰੀ ਬਾਗ ਜੇਲ੍ਹ ਸਬੰਧੀ ਅਨੇਕ ਸਮਾਚਾਰ ਵਰਨਣ ਕਰਨ ਯੋਗ ਹਨ ਪ੍ਰੰਤੂ ਜੇ ਸਾਰਿਆਂ ਨੂੰ ਲੇਖਣੀ ਅੰਦਰ ਲਿਆਈਏ ਤਾਂ ਬਹੁਤ ਵਿਸਥਾਰ ਹੋ ਜਾਂਦਾ ਹੈ। ਇਸ ਕਰਕੇ ਖਾਸ ਖਾਸ ਸਮਾਚਾਰ ਸੰਖੇਪ ਮਾਤਰ ਹੀ ਲਿਖਣ ਦੀ ਪ੍ਰੇਰਨਾ ਹੋਈ ਹੈ। ੧੯੧੯ ਦੇ ਅਖੀਰ ਵਿਚ ਅਜੇ ਛੁੱਟਣ ਵਾਲਾ ਪੂਰ ਅੰਦਰ ਹੀ ਸੀ ਕਿ ਦਾਸ ਨਾਲ ਇਕ ਹੋਰ ਅਣਹੋਣੀ ਘਟਨਾ ਹੋ ਗਈ। ਵਧਾਵਾ ਰਾਮ ਦੇ ਉਤਾਰੂ ਹੋ ਕੇ ਚਲੇ ਜਾਣ ਪਿਛੋਂ ਜੋ ਜੇਲ੍ਹਰ ਉਸ ਦੀ ਥਾਉਂ ਲਾਇਆ ਗਿਆ ਉਹ ਇਕ ਮਿਲਟਰੀ ਪੁਲਿਸ ਦਾ ਗੋਰਾ ਅਹੁਦੇਦਾਰ ਸੀ। ਬੜਾ ਰਿਸ਼ਟ ਪੁਸ਼ਟ, ਮੋਟਾ ਝੋਟਾ ਸੀ ਪਰ ਅਕਲ ਦਾ ਮੋਟਾ ਹੀ ਸੀ।

**ਪਾਟੇ ਖਾਂ ਗੋਰੇ ਦਾ ਟੰਟਾ** ਲਾਈ ਲਗ ਅਤੇ ਸ਼ੱਕੀ ਸੁਭਾਉ ਵਾਲਾ ਪਰਲੇ ਦਰਜੇ ਦਾ ਸੀ। ਇਕ ਦਿਨ ਦਾਸ ਗਊ-ਸ਼ਾਲਾ ਵਿਚੋਂ (ਜੋ ਜੇਲ੍ਹ ਵਿਚ ਹੀ ਸੀ) ਸਮੁੰਦਰ ਸੋਧ ਕੇ ਆਇਆ ਤਾਂ ਆਉਂਦੇ ਨੂੰ ਵੀਰ ਦਲ ਸਿੰਘ ਦੀ ਲਿਖੀ ਹੋਈ ਸਲੇਟ ਮੇਰੀ ਕੋਠੀ ਵਿਚ ਆਈ ਪਈ ਸੀ। ਮੈਂ ਜੋ ਪੜੀ ਤਾਂ ਗੁਪਤਿ ਬਿਵਸਥਾ ਦੇ ਕੁਛ ਗੂੜ੍ਹ ਭਾਵਾਂ ਦੀ ਗੰਢ ਖੁਲ੍ਹਣ ਪ੍ਰਥਾਇ ਪੁਛ ਗਿਛ ਕੀਤੀ ਹੋਈ ਸੀ। ਅਤੇ ਕਬੀਰ ਸਾਹਿਬ ਦੇ ਸਲੋਕਾਂ ਵਿਚੋਂ ਇਕ ਦੋ ਸਲੋਕਾਂ ਦਾ ਭਾਵ ਪੁਛਿਆ ਹੋਇਆ ਸੀ। ਦਾਸ ਨੇ ਯਥਾ ਬੋਧ ਗਿਆਤ, ਉਤਰ ਲਿਖ ਕੇ ਭੇਜ ਦਿਤਾ। ਮੇਰੀ ਕੋਠੀ ਵਿਚੋਂ ਸਲੇਟ ਲੈ ਜਾਣ ਵਾਲਾ ਨਕਿਲਿਆ ਹੀ ਸੀ ਕਿ ਉਪਰੋਂ ਗੋਰਾ ਵਾਰਡਰ ਗਸ਼ਤ ਕਰਨ ਆ ਗਿਆ। (ਸਾਡੇ ਨਮਿਤ ਚਾਰ ਗੋਰੇ ਵਾਰਡਰ ਸਵਾ ਸਵਾ ਸੌ ਦਮੜੇ ਦੀਆਂ ਤਨਖਾਹਾਂ ਉਤੇ ਰਖੇ ਹੋਏ ਸਨ)* ਇਹ ਗੋਰਾ ਬੜਾ ਹੀ ਬਦ-ਖੋ ਅਤੇ ਸਿਰੜੀ

---

*੧੮ ਸਿੰਘਾਂ ਦੇ ਹਰਨ ਹੋਣ ਪਿਛੋਂ ਖਾਸ ਤਕੜਾਈ ਰਖਣ ਲਈ ਚਾਰ ਗੋਰੇ ਵਾਰਡਰ (ਸਿਪਾਹੀ) ਤੇ ਇਕ ਪੁਰਾਣਾ ਗੋਰਾ ਸਿਪਾਹੀ ਫਸਟ ਕਲਾਸ ਜੇਲ੍ਹਰ ਬਣਾਕੇ ਪੰਜਾਬੀ ਕੈਦੀਆਂ ਪਰ ਲਾਏ ਗਏ। ਇਨ੍ਹਾਂ ਗੋਰੇ ਸਿਪਾਹੀਆਂ ਦੇ ਦਿਮਾਗ ਵਿਚ ਇਹ ਸਮਾਈ ਹੋਈ ਸੀ ਕਿ ਚੂੰਕਿ ਅਸੀਂ ਗੋਰੀ ਕੌਮ ਦੇ ਹਾਂ, ਏਸ ਲਈ ਹਿੰਦੁਸਤਾਨੀ ਚਾਹੇ ਉਹ ਦਫਤਰ ਦੇ ਬਾਬੂ, ਹਿੰਦੁਸਤਾਨੀ ਛੋਟਾ ਜੇਲ੍ਹਰ ਤੇ ਚੀਫ ਹੈਡਵਾਰਡਰ ਯਾ ਸਿਪਾਹੀ ਹਨ, ਉਹ ਸਭ ਸਾਨੂੰ ਬੜੇ ਸਾਹਿਬ ਕੀ ਮਾਫਿਕ 'ਸਲਾਮ' ਬੋਲਿਆ ਕਰਨ। ਖਾਸ ਕਰਕੇ ਸਿਖ ਕੈਦੀ, ਜਦ ਅਸੀਂ ਪਹਿਰੇ ਪਰ ਜਾਈਏ ਤਾਂ ਸਿਪਾਹੀ ਦੇ ਇਹ ਆਵਾਜ਼ ਦੇਣ ਪਰ ਕਿ 'ਸਰਕਾਰ ਸਲਾਮ' ਖੜੇ ਹੋ ਜਾਇਆ ਕਰਨ। ਸਿੰਘਾਂ ਨੇ ਕਿਹਾ ਕਿ ਇਹ ਸਿਪਾਹੀ ਹਨ, ਅਫਸਰ ਨਹੀਂ। ਅਸੀਂ ਇਨ੍ਹਾਂ ਦੇ ਆਉਣ ਤੇ ਖੜੇ ਨਹੀਂ ਹੋਣਾ। ਓਧਰ ਹਿੰਦੁਸਤਾਨੀ ਬਾਬੂ ਆਦਿ ਭੀ ਏਨ੍ਹਾਂ ਤੋਂ ਤੰਗ ਸਨ, ਕਿਉਂਕਿ ਏਹ ਗੋਰੇ ਦਫਤਰ ਵਿਚ

ਸੁਭਾਉ ਵਾਲਾ ਸੀ। ਅਤੇ ਹਰ ਕਿਸੇ ਦਾ ਬੁਰਾ ਲੋਚਣ ਵਾਲਾ ਸੀ। ਇਸ ਨੇ ਉਹ ਸਲੇਟ ਖੋਹ ਕੇ ਗੋਰੇ ਜੇਲ੍ਹਰ ਦੇ ਜਾ ਪੇਸ਼ ਕੀਤੀ ਅਤੇ ਉਪਰੋਂ ਇਹ ਚੁਆਤੀ ਲਾ ਦਿਤੀ ਕਿ ਰਣਧੀਰ ਸਿੰਘ ਨੇ ਗਊ-ਸ਼ਾਲਾ ਵਿਚੋਂ ਆਉਂਦੇ ਨੇ ਇਹ ਸੁਨੇਹਾ ਕਿਸੇ ਨੂੰ ਲਿਖਕੇ ਭੇਜਿਆ ਸੀ। ਭੜਕੂਸ਼ਾਹ ਗੋਰੇ ਜੇਲ੍ਹਰ ਨੇ ਭੜਕ ਕੇ ਅਤੇ ਬਿਨਾਂ ਤਫ਼ਤੀਸ਼ ਕੀਤਿਆਂ ਹੀ ਰਪੋਰਟ ਜੜ ਮਾਰੀ ਅਤੇ ਨਵੇਂ ਸੁਪ੍ਰੰਟੰਡੰਟ ਨੂੰ ਮੇਰੇ ਉਤੇ ਚੜ੍ਹਾ ਲਿਆਇਆ। ਮੇਰੀ ਬਲਾ ਨੂੰ ਭੀ ਇਹ ਚੇਤੇ ਨਾ ਕਿ ਇਨ੍ਹਾਂ ਕੀ ਕੂੜ ਦੇ ਪਹਾੜ ਢਾਹੇ ਹਨ। ਮੇਰੇ ਹਿਸਟਰੀ ਟਿਕਟ ਉਤੇ ਰਪੋਟ ਜੜ ਮਾਰੀ ਕਿ ਗਊ-ਸ਼ਾਲਾ ਵਿਚ ਜਾਕੇ ਬਾਹਰ ਦੀਆਂ ਖ਼ਬਰਾਂ ਲਿਆਉਂਦਾ ਹੈ ਅਤੇ ਉਹੀ ਖਬਰਾਂ ਆਪਣੇ ਸਾਥੀਆਂ ਨੂੰ ਲਿਖ ਲਿਖ ਕੇ ਸੈਲਾਂ ਵਿਚ ਪਠਾਉਂਦਾ ਹੈ। ਇਹ ਇਲਜ਼ਾਮੀ ਰਪੋਟ ਸੀ ਕਿ ਜਿਸ ਨੂੰ ਸੁਣਦੇ ਸਾਰ ਹੀ ਸੁਪ੍ਰੰਟੰਡੰਟ ਸਿਰ ਤੋਂ ਪੈਰਾਂ ਤਾਈਂ ਭਖ ਉਠਿਆ ਅਤੇ ਮੇਰੇ ਪਾਸ ਪਿਛੋਂ

---

ਜਾ ਕੇ ਕੁਰਸੀਆਂ ਮੱਲ ਕੇ ਬੈਠ ਰਹਿੰਦੇ ਸਨ। ਤੇ ਉਨ੍ਹਾਂ ਨੂੰ ਖੜੇ ਰਹਿਣਾ ਪੈਂਦਾ ਸੀ। ਸਿੰਘਾਂ ਦੇ ਡਟ ਜਾਣ ਨੂੰ ਦੇਖਕੇ ਉਹ ਕਹਿਣ ਲਗੇ ਕਿ ਤੁਸੀਂ ਏਹ ਟੰਟਾ ਮੁਕਾਓ, ਸਾਡੇ ਪਾਸੋਂ ਨਹੀਂ ਮੁਕਦਾ। ਗੋਰੇ ਵਾਰਡਰਾਂ ਵਿਚੋਂ ਇਕ ਜੋ ਬੜਾ ਸਖਤ ਸੁਭਾਉ ਤੇ ਆਕੜ ਖਾਂ ਸੀ, ਜਿਸ ਦਾ ਜ਼ਿਕਰ ਭਾਈ ਸਾਹਿਬ ਨੇ ਕੀਤਾ ਹੈ, ਆਕੜ ਖਾਂ ਹੋਣ ਕਰਕੇ ਏਸ ਨੂੰ ਸਿੰਘ 'ਪਾਟੇ ਖਾਂ' ਕਰਕੇ ਸਦਦੇ ਸਨ। ਇਕ ਦਿਨ ਜਦ ਇਹ ਡੀਊਟੀ ਪਰ ਆਇਆ ਤੇ ਸਿਪਾਹੀ ਨੇ 'ਸਰਕਾਰ ਸਲਾਮ' ਦੀ ਆਵਾਜ਼ ਦਿਤੀ ਤਾਂ ਕੋਈ ਖੜਾ ਨਾ ਹੋਇਆ। ਜਿਧਰੋਂ ਉਹ ਆਇਆ ਉਧਰ ਪਹਿਲੀ ਕੋਠੀ ਵਿਚ ਨਿਹੰਗ ਗੰਡਾ ਸਿੰਘ ਬੰਦ ਸੀ। ਉਸ ਨੂੰ ਦੇਖ ਕੇ ਔਖਾ ਹੋ ਕੇ ਬੋਲਿਆ, 'ਤੁਮ ਕਿਉਂ ਖੜੇ ਨਹੀਂ ਹੂਏ, ਸਲਾਮ ਕਿਉਂ ਨਹੀਂ ਕੀਆ ?' ਨਿਹੰਗ ਸਿੰਘ ਨੇ ਉਤਰ ਦਿਤਾ, 'ਤੇਰੇ ਵਰਗੇ ਚਿਟੇ ਗੁਲਾਮਾਂ ਨੂੰ ਸਲਾਮ ਕਿਉਂ ਕਰੀਏ ?' ਤੇ ਥੁਕ ਦਿਤਾ। ਪਾਟੇ ਖਾਂ ਪਿਛੇ ਹਟ ਕੇ ਜੇਲ੍ਹਰ ਨੂੰ ਲੈ ਆਇਆ। ਫੇਰ ਜੇਲ੍ਹਰ ਨਾਲ ਨਿਹੰਗ ਸਿੰਘ ਦੀ ਗਲ ਬਾਤ ਹੋਈ, ਉਸ ਨੇ ਵਾਰਡਰ ਦੀ ਹਤਕ ਕਰਨ ਦੀ ਰਪੋਟ ਲਿਖ ਦਿਤੀ। ਜਦ ਸੁਪ੍ਰੰਟੰਡੰਟ ਦੇ ਮਾਮਲਾ ਪੇਸ਼ ਹੋਇਆ ਉਸ ਨੇ ਪੁਛਿਆ —'ਵਾਰਡਰ ਸਾਹਿਬ ਕੀ ਹਤਕ ਕਿਉਂ ਕੀ' ?

**ਨਿਹੰਗ ਸਿੰਘ**—ਮੈਂ ਹਤਕ ਕੋਈ ਨਹੀਂ ਕੀਤੀ, ਸਿਰਫ ਇਸ ਨੂੰ ਸਲਾਮ ਕਰਨ ਲਈ ਖੜਾ ਨਹੀਂ ਹੋਇਆ। ਏਹ ਸਿਪਾਹੀ ਹਨ, ਤਿੰਨ-ਤਿੰਨ ਘੰਟੇ ਬਾਦ ਪਹਿਰੇ ਤੇ ਬਦਲਦੇ ਹਨ, ਤੇ ਪੰਦਰਾਂ ਪੰਦਰਾਂ ਮਿੰਟ ਬਾਦ ਗਸ਼ਤ ਕਰਦੇ ਹਨ। ਕੀ ਅਸੀਂ ਇਨ੍ਹਾਂ ਨੂੰ ਸਾਰਾ ਦਿਨ ਸਲਾਮਾਂ ਕਰਨ ਵਿਚ ਹੀ ਰਹੀਏ ? ਸਿਪਾਹੀ ਨੂੰ ਸਲਾਮ ਕਰਨ ਦਾ ਕੋਈ ਦਸਤੂਰ ਨਹੀਂ। ਕੀ ਕਲ ਨੂੰ ਜੇ ਸਾਡੇ ਪਰ ਕੋਈ ਗੋਰਾ ਮਾਸ਼ਕੀ, ਭੰਗੀ ਯਾ ਨੰਬਰਦਾਰ ਕੈਦੀ, ਗੋਰਾ ਲਗ ਗਿਆ ਤਾਂ ਕੀ ਅਸੀਂ ਉਸ ਦੀ ਚਿੱਟੀ ਰੰਗਤ ਕਰਕੇ ਉਸ ਨੂੰ ਸਲਾਮ

ਆਇਆ ਪਰ ਟਿਕਟ ਉਤੇ ਖੜੀ ਹਥਕੜੀ ਅਤੇ ਡੰਡਾ ਬੇੜੀ ਲਗੇ ਰਹਿਣ ਦੀ ਸਜ਼ਾ ਪਹਿਲਾਂ ਹੀ ਲਿਖ ਲਿਆਇਆ।

ਤੁਰਤ ਫੁਰਤ ਹੀ ਪੰਜਾਂ ਮਿੰਟਾਂ ਵਿਚ ਚੜ੍ਹਕੇ ਆ ਗਏ। ਆਉਂਦਾ ਹੀ ਸੁਪ੍ਰੰਟੰਡੰਟ ਮੈਨੂੰ ਇਉਂ ਬੋਲਿਆ ਅੰਗਰੇਜ਼ੀ ਵਿਚ—

**ਸੁਪ੍ਰੰ:**—What is the matter ? (ਕਿਉਂ ਰਣਧੀਰ ਸਿੰਘ ਕਿਆ ਬਾਤ ਹੈ ?)

**ਮੈਂ**—ਹੁਣ ਮੈਥੋਂ ਪੁੱਛਣ ਦੀ ਕੀ ਲੋੜ ਹੈ ? ਸਜ਼ਾ ਤਾਂ ਤੁਸੀਂ ਮੈਨੂੰ ਪਹਿਲਾਂ ਹੀ ਦੇ ਲਿਆਏ ਹੋ।

**ਸੁਪ੍ਰੰ:**—ਕੌਣ ਕਹਿਤਾ ਹੈ ?

**ਮੈਂ**—ਮੇਰਾ ਹਿਸਟਰੀ ਟਿਕਟ ਕਹਿਤਾ ਹੈ।

**ਸੁਪ੍ਰੰ:**—ਹਿਸਟਰੀ ਟਿਕਟ ਤੋ ਤੁਮ੍ਹਾਰੇ ਪਾਸ ਰਹਿਤਾ ਨਹੀਂ ਨਾ ਤੁਮ ਕੋ ਕਭੀ ਦਿਖਾਇਆ ਜਾਤਾ ਹੈ।

**ਮੈਂ**—ਅਸੀਂ ਤੁਹਾਡੇ ਕਬਜ਼ੇ ਵਿਚ ਹੀ ਟਿਕਟ ਦੇ ਹੁੰਦਿਆਂ ਸਭ ਕਾਲੇ ਲੇਖ (oontents) ਟਿਕਟ ਤੋਂ ਪੜ੍ਹ ਲੈਂਦੇ ਹਾਂ। ਇਹ ਸਤਿਗੁਰੂ ਦੀ ਸਾਨੂੰ ਬਖਸ਼ਸ਼ ਹੈ।

**ਸੁਪ੍ਰੰ:**—(ਬਾਬੂ ਸੈਲ ਇਨਚਾਰਜ ਨੂੰ ਭਮਕ ਕੇ) ਐਸਾ ਮਾਲੂਮ ਹੋਤਾ ਹੈ ਕਿ ਤੁਮ ਟਿਕਟ ਕੇ ਸਭ ਲੇਖ (contents) ਇਸ ਕੋ ਦਿਖਾ ਦੇਤੇ ਹੋ ਵਰਨਾ ਇਸ ਕੋ ਕਿਆ ਇਲਹਾਮ ਹੋਤਾ ਹੈ ?

**ਮਿਸਟਰ ਮੀਕ** (Mr. Meak), **ਜੇਲ੍ਹਰ**—ਨਹੀਂ ਸਾਹਿਬ ! ਜਬ ਸੇ ਟਿਕਟ

---

ਕਰਦੇ ਰਿਹਾ ਕਰਾਂਗੇ ? ਜੇ ਤੁਸੀਂ ਸਲਾਮ ਹੀ ਕਰਾਉਣੀ ਹੈ ਤਾਂ ਤੁਸੀਂ ਆਪਣੀ ਵਰਦੀ ਇਨ੍ਹਾਂ ਨੂੰ ਦੇ ਕੇ ਚਲੇ ਜਾਓ, ਇਕ ਵਾਰੀ ਦਿਨ ਵਿਚ ਆਇਆ ਕਰਨ, ਅਸੀਂ ਇਨ੍ਹਾਂ ਨੂੰ ਸੁਪ੍ਰੰਟੰਡੰਟ ਸਮਝ ਕੇ ਸਲਾਮ ਕਰ ਦਿਆ ਕਰਾਂਗੇ।

ਇਸ ਪਰ ਸੁਪ੍ਰੰਟੰਡੰਟ ਨੇ ਜੇਲ੍ਹਰ ਤੋਂ ਦਸਤੂਰ ਪੁਛਿਆ ਤਾਂ ਛੋਟੇ ਪੰਜਾਬੀ ਜੇਲ੍ਹਰ ਨੇ 'ਜੇਲ੍ਹ-ਮੈਨੂਅਲ' ਕਢ ਕੇ ਦਿਖਾ ਦਿਤੀ ਕਿ ਸੁਪ੍ਰੰਟੰਡੰਟ ਤੋਂ ਬਿਨਾਂ ਹੋਰ ਕਿਸੇ ਦੇ ਆਏ ਤੋਂ ਖੜੇ ਹੋਣ ਦੀ ਲੋੜ ਨਹੀਂ। ਸੁਪ੍ਰੰਟੰਡੰਟ ਨੇ ਹੁਕਮ ਦਿਤਾ ਕਿ ਗੋਰੇ ਸਿਪਾਹੀ ਦੇ ਆਉਣ ਪਰ ਕੋਈ ਖੜਾ ਨਾ ਹੋਵੇ ਤੇ ਗੋਰੇ ਸਿਪਾਹੀ ਦਫਤਰ ਵਿਚ ਆ ਕੇ ਬਿਲਕੁਲ ਨਾ ਬੈਠਣ, ਆਪਣੀ ਡਿਊਟੀ ਪੂਰੀ ਕਰਕੇ ਚਲੇ ਜਾਣ।

ਇਨ੍ਹਾਂ ਗੋਰਿਆਂ ਦੇ ਨਾਲ ਹੀ ਪਠਾਣ ਫੌਜੀ ਆਏ ਸਨ ਜੋ ਦੋ ਚਾਰ ਦਿਨ ਹੀ ਠਹਿਰੇ। ਕਿਉਂਕਿ ਫੌਜੀ ਸਿੰਘ ਉਨ੍ਹਾਂ ਦੀਆਂ ਪਲਟਣਾਂ ਦੇ ਹੀ ਸਨ। ਫੇਰ ਗੋਰਖੇ ਮਿਲਟਰੀ ਪੁਲਿਸ ਵਾਲੇ ਆਏ, ਮਹੀਨੇ ਤੇ ਬਾਦ ਉਹ ਭੀ ਚਲੇ ਗਏ। (ਸੰਪਾਦਿਕ)

ਪਰ ਲਿਖਾ ਪੜ੍ਹੀ ਇਸ ਰਪੋਟ ਬਾਰੇ ਹੂਈ ਹੈ ਉਸ ਵਕਤ ਸੇ ਟਿਕਟ ਮੇਰੇ ਕਾਬੂ ਮੇਂ ਮਹਿਫੂਜ਼ ਰਹਾ ਹੈ। ਮੇਰੇ ਅਸਿਸਟੈਂਟ ਕਾ ਕੋਈ ਕਸੂਰ ਨਹੀਂ।

**ਸੁਪ੍ਰੰ:**—ਤਬ ਤੁਮਾਰਾ ਕਸੂਰ ਹੋਗਾ। ਤੁਮ ਨੇ ਖੁਦ ਇਸ ਕੋ ਬਤਾਇਆ ਹੋਗਾ।

**ਜੇਲ੍ਹਰ**—ਹਜ਼ੂਰ ! ਟਿਕਟ ਪਰ ਲਿਖਾ ਪੜ੍ਹੀ ਹੁੰਦੇ ਸਾਰ ਹੀ ਮੈਂ ਆਪ ਦੇ ਸਾਥ ਸਿਧਾ ਇਧਰ ਨੂੰ ਚਲਾ ਆਇਆ ਹਾਂ ਅਤੇ ਬਾਬੂ ਅਸਿਸਟੈਂਟ ਜੇਲ੍ਹਰ (ਸੈਲ ਇਨਚਾਰਜ) ਨੂੰ ਆਉਂਦੇ ਹੋਏ ਦਫਤਰ ਵਿਚੋਂ ਨਾਲ ਲਿਆਇਆ ਹਾਂ ਅਤੇ ਉਦੋਂ ਦਾ ਟਿਕਟ ਮੇਰੇ ਹੱਥ ਵਿਚ ਹੀ ਰਿਹਾ ਹੈ। ਅਤੇ ਬਾਬੂ ਭੀ ਆਪਣੇ ਨਾਲ ਹੀ ਰਿਹਾ ਹੈ।

**ਸੁਪ੍ਰੰ:**—ਤਬ ਰਣਧੀਰ ਸਿੰਘ ਤੁਮ ਕੋ ਕੋਈ ਇਲਹਾਮ ਹੋਤਾ ਹੈ ?

**ਮੈਂ**—ਅੜੇ ਇਲਹਾਮ ਦਾ ਤਾਂ ਮੈਨੂੰ ਪਤਾ ਨਹੀਂ ਕਿ ਇਲਹਾਮ ਕੀ ਹੁੰਦਾ ਹੈ ਪਰ ਇਹ ਗਲ ਤਾਂ ਆਪ ਦੇ ਸਵਾਲਾਂ ਜਵਾਬਾਂ ਤੋਂ ਹੀ ਪ੍ਰੌੜ੍ਹਤਾ ਸਹਿਤ ਸਾਫ ਸਿਧ ਹੋ ਗਈ ਕਿ ਆਪ ਨੇ ਐਵੇਂ ਹੀ ਸਜ਼ਾ ਲਿਖ ਮਾਰੀ ਹੈ, ਕੁਛ ਪੁਛ ਗਿਛ ਨਹੀਂ ਕੀਤੀ।

**ਸੁਪ੍ਰੰ:**—(ਜੋਸ਼ ਵਿਚ ਆ ਕੇ) ਪੁਛ ਗਿਛ ਕਿਉਂ ਨਹੀਂ ਕੀ ? ਪੂਰੀ ਪੜਤਾਲ ਕੀ ਹੈ।

**ਮੈਂ**—ਪੰਜਾਂ ਮਿੰਟਾਂ ਵਿਚ ਬੜੀ ਪੜਤਾਲ ਹੋ ਸਕਦੀ ਹੈ ?

**ਸੁਪ੍ਰੰ:**—(ਹੋਰ ਖਿਝ ਕੇ) ਤੁਮ ਹਮਾਰੀ ਤਫਤੀਸ਼ ਪਰ ਏਤਰਾਜ਼ ਨਹੀਂ ਕਰ ਸਕਤੇ।

**ਮੈਂ**—ਤਬ ਫਿਰ ਸਜ਼ਾ ਦਿਓ। ਮੈਨੂੰ ਕੀ ਪੁਛਦੇ ਹੋ ? ਕਰੋ ਜੋ ਜ਼ੁਲਮ ਕਰਨਾ ਹੈ।

**ਸੁਪ੍ਰੰ:**—ਨਹੀਂ ਹਮ ਜ਼ੁਲਮ ਨਹੀਂ ਕਰਤੇ। ਹਮ ਕੋਈ ਜ਼ਾਲਮ ਹੈਂ ? ਜ਼ੁਲਮ ਕਰਨਾ ਹੋ ਤੋ ਤੁਮ ਸੇ ਕਿਉਂ ਪੂਛਤੇ ? ਇਨਸਾਫ ਕਰਨੇ ਕੇ ਲੀਏ ਤੋ ਤੁਮ ਸੇ ਪੂਛਤੇ ਹੈਂ।

**ਮੈਂ**—ਪਹਿਲਾਂ ਜੋ ਕੁਛ ਸਜ਼ਾ ਲਿਖੀ ਹੈ, ਸੋ ਕੈਂਸਲ ਕਰੋ। ਜਦ ਪੁਛ ਗਿਛ ਹੀ ਨਹੀਂ ਕੀਤੀ ਗਈ ਤਾਂ ਸਜ਼ਾ ਕਾਹਦੀ ? ਜੇ ਸਜ਼ਾ ਦੇਣੀ ਹੀ ਮਿਥੀ ਹੈ ਅਤੇ ਸਜ਼ਾ ਲਿਖ ਦਿਤੀ ਹੋਈ ਹੈ ਤਾਂ ਪੁਛ ਗਿਛ ਕਾਹਦੀ ?

**ਸੁਪ੍ਰੰ:**—(ਛਿਥਾ ਜੇਹਾ ਪੈਕੇ) ਅੱਛਾ ਅਗਰ ਤੁਮਾਰਾ ਕਸੂਰ ਸਾਬਤ ਨਾ ਹੋਗਾ ਤਬ ਹਮ ਕੈਂਸਲ ਕਰ ਦੇਂਗੇ, ਨਹੀਂ ਤੋ ਰਹਿਨੇ ਦੇਂਗੇ।

**ਮੈਂ**—ਪਰ ਇਹ ਕਦੇ ਨਹੀਂ ਸੁਣਿਆ ਕਿ ਤਫਤੀਸ਼ ਤੋਂ ਪਹਿਲਾਂ ਹੀ ਸਜ਼ਾ ਲਿਖੀ ਜਾਵੇ।

**ਸੁਪ੍ਰੰ:**—ਨਹੀਂ, ਐਸਾ ਹਰਗਿਜ਼ ਨਹੀਂ ਹੋਗਾ, ਪੂਰਾ ਇਨਸਾਫ਼ ਹੋਗਾ।

**ਮੈਂ**—ਅੱਛਾ ਫੇਰ ਪਹਿਲਾਂ ਮੈਨੂੰ ਦਸੋ ਕਿ ਮੇਰੇ ਉਤੇ ਕੀ ਇਲਜ਼ਾਮ ਲਾਇਆ ਗਿਆ ਅਤੇ ਮੇਰੇ ਵਿਰੁਧ ਕੀ ਰਪੋਟ ਲਿਖੀ ਹੈ ?

**ਸੁਪ੍ਰੰ:**—ਤੁਮਾਰੇ ਬਰਖਿਲਾਫ ਯੇਹ ਰਪੋਟ ਹੈ ਕਿ ਤੁਮ ਆਪਨੇ ਸਾਥੀਓਂ ਕੇ ਸਾਥ ਨਾਜਾਇਜ਼ ਖ਼ਤੋ ਕਿਤਾਬਤ ਕਰਤੇ ਹੋ ਜੋ ਜੇਲ੍ਹ ਕਾਨੂੰਨ ਕੇ ਖਿਲਾਫ ਹੈ।

**ਮੈਂ**—ਇਸ ਦਾ ਆਪ ਦੇ ਪਾਸ ਕੀ ਸਬੂਤ ਹੈ ?

**ਸੁਪ੍ਰੰ:**—ਯੇਹ ਸਲੇਟ ਉਸ ਕਾ ਸਬੂਤ ਹੈ।

**ਮੈਂ**—(ਹਸ ਕੇ) ਸਲੇਟਾਂ ਤਾਂ ਸਾਰਿਆਂ ਨੂੰ ਹੀ ਮਿਲੀਆਂ ਹੋਈਆਂ ਹਨ। ਲਿਖਣ ਪੜ੍ਹਨ ਵਾਸਤੇ ਹੀ ਉਨ੍ਹਾਂ ਨੂੰ ਦਿਤੀਆਂ ਹੋਈਆਂ ਹਨ। ਅਤੇ ਆਪ ਨੇ ਹੀ ਦਿੱਤੀਆਂ ਹਨ।

**ਸੁਪ੍ਰੰ:**—ਪਰ ਨਾਜ਼ਾਇਜ਼ ਲਿਖਤ ਪੜ੍ਹਤ ਵਾਸਤੇ ਨਹੀਂ ਦੀ ਗਈਂ।

**ਮੈਂ**—ਆਪ ਨੇ ਪੜ੍ਹਾ ਕੇ ਦੇਖਿਆ ਹੈ ਕਿ ਉਸ ਉਪਰ ਕੀ ਲਿਖਿਆ ਹੋਇਆ ਹੈ ?

**ਸੁਪ੍ਰੰ:**—ਜੇਲ੍ਹਰ ਸਾਹਿਬ ਕੀ ਰਿਪੋਰਟ ਹੈ ਕਿ ਤੁਮ ਗਊ-ਸ਼ਾਲਾ ਮੇਂ ਜਾਤੇ ਹੋ ਔਰ ਬਾਹਰ ਕੀ ਖਬਰੇਂ ਲਾਕੇ ਵ੍ਹੀ ਆਕੇ ਆਪਨੇ ਸਾਥੀਓਂ ਕੋ ਲਿਖ ਸੁਨਾਤੇ ਹੋ।

**ਮੈਂ**—ਆਪ ਦਾ ਇਕ ਸਿਪਾਹੀ ਔਰ ਇਕ ਜਮਾਂਦਾਰ ਮੇਰੇ ਸਾਥ ਰਹਿੰਦੇ ਹਨ। ਇਕ ਦਮ ਭੀ ਮੈਥੋਂ ਲਾਂਭੇ ਨਹੀਂ ਹੁੰਦੇ । ਉਨ੍ਹਾਂ ਦੀ ਸਪੈਸ਼ਲ ਡਿਊਟੀ ਤੁਸਾਂ ਏਸੇ ਕਾਰਨ ਹੀ ਲਾ ਛਡੀ ਹੋਈ ਹੈ। ਕੀ ਤੁਸਾਂ ਉਨ੍ਹਾਂ ਤੋਂ ਪੁਛਿਆ ਕਿ ਗਊ-ਸ਼ਾਲਾ ਵਿਚ ਬਾਹਰ ਦੀਆਂ ਖਬਰਾਂ ਕਿਥੋਂ ਆਉਂਦੀਆਂ ਹਨ ? ਉਥੇ ਗਊ-ਸ਼ਾਲਾ ਵਿਚ ਸਵਾਏ ਗੁਆਲੇ ਦੇ ਹੋਰ ਕੋਈ ਮੇਰੇ ਨੇੜੇ ਨਹੀਂ ਆਉਂਦਾ। ਉਹ ਗੁਆਲਾ ਭੀ ਮਹਾਂ ਅਣਜਾਣ ਗੰਵਾਰ ਹੈ । ਨਾ ਕੁਛ ਪੜ੍ਹਿਆ ਨਾ ਲਿਖਿਆ ਅਤੇ ਨਾ ਹੀ ਉਹ ਜੇਲ੍ਹ ਹਾਤੇ ਤੋਂ ਬਾਹਰ ਜਾਂਦਾ ਆਉਂਦਾ ਹੈ। ਅਤੇ ਆਪ ਦੇ ਸਿਪਾਹੀ, ਜਮਾਂਦਾਰ ਹਰ ਦੰਮ ਮੇਰੇ ਸਿਰ ਤੇ ਖੜੇ ਰਹਿੰਦੇ ਹਨ। ਹੋਰ ਦਸੋ ਗਊ-ਸ਼ਾਲਾ ਵਿਖੇ ਕੇਹੜੀ ਗੁਪਤ ਖਬਰ ਏਜੰਸੀ ਖੁਲ੍ਹੀ ਹੋਈ ਹੈ, ਯਾ ਕਿਹੜੀ ਵਾਇਰਲੈਸ ਲਗੀ ਹੋਈ ਹੈ ਜਿਥੋਂ ਮੈਂ ਖਬਰਾਂ ਲਿਆਉਂਦਾ ਹਾਂ ?

ਸੁਪ੍ਰੰਟੰਡੰਟ ਇਹ ਉਤਰ ਸੁਣਕੇ ਚੁਪ ਕੀਤਾ ਜੇਲ੍ਹਰ ਦੇ ਮੂੰਹ ਵਲ ਦੇਖਣ ਲਗ ਪਿਆ। ਮਾਨੋਂ ਖੁਦ ਨਿਰ-ਉਤਰ ਹੋਇਆ ਵਿਆ ਜੇਲ੍ਹਰ ਤੋਂ ਉਤਰ ਮੰਗਦਾ ਹੈ। ਤਿਸ ਪਰ ਜੇਲ੍ਹਰ ਨੇ ਇਸ ਬਿਧ ਉਚਾਰਨ ਕੀਤਾ—

**ਜੇਲ੍ਹਰ**—ਹਜ਼ੂਰ, ਇਹੋ ਸਪਾਹੀ ਤੇ ਜਮਾਂਦਾਰ ਹੀ ਬਾਹਰ ਦੀਆਂ ਖਬਰਾਂ ਦਸ ਦਿੰਦੇ ਹੋਣਗੇ।

**ਮੈਂ**—ਚਿ ਖੁਸ਼ ਗੁਫਤ (ਕੀ ਸੋਹਣਾ ਕਿਹਾ ਹੈ)! ਕੀ ਇਹ ਸਿਪਾਹੀ, ਜਮਾਂਦਾਰ ਮੈਨੂੰ ਐਥੇ ਕੋਠੀ ਵਿਚ ਬੈਠੇ ਨੂੰ ਨਹੀਂ ਦਸ ਸਕਦੇ ? ਕੀ ਉਥੇ ਜਾ ਕੇ ਦਸਣ ਦਾ ਬਹੁਤ ਲਾਭ ਹੁੰਦਾ ਹੈ ? ਐਥੇ ਹਰ ਵੇਲੇ ਰਾਤ ਬ੍ਰਾਤੇ ਇਹ ਸਾਡੇ ਕੋਲ ਆਪਣੀ ਡਿਊਟੀ ਬਜਾਉਣ ਆਉਂਦੇ ਹਨ ਅਤੇ ਐਥੇ ਸਗੋਂ ਬਾਹਰ ਦੀਆਂ ਗਲਾਂ ਦਸਣ ਦਾ ਅਵਸਰ ਵਧੇਰੇ ਮਿਲ ਸਕਦਾ ਹੈ। ਫੇਰ ਜਦ ਆਪ ਨੂੰ ਆਪਣੇ ਮਾਤਹਿਤਾਂ ਪਰ ਹੀ ਇਤਬਾਰ ਨਹੀਂ ਤਾਂ ਗਊ-ਸ਼ਾਲਾ ਜਾਣ ਦਾ ਦੋਸ਼ ਬਿਰਥਾ ਕਾਹਨੂੰ ਲਾਉਂਦੇ ਹੋ। ਅਤੇ ਜੋ ਦੋਸ਼ ਦੂਸ਼ਣ ਲਾਉਂਦੇ ਹੋ ਉਹ ਭੀ ਤਾਂ ਸਾਬਤ ਨਹੀਂ ਹੁੰਦਾ। ਤੁਸੀਂ ਇਹ ਨਹੀਂ ਦਸ ਸਕਦੇ ਕਿ ਸਲੇਟ ਉਤੇ ਕੀ ਲਿਖਿਆ ਹੈ।

**ਸੁਪ੍ਰੰ:**—ਕੀ ਜੇਲਰ ਨੇ ਬਿਨਾਂ ਦੇਖੇ ਹੀ ਰਪੋਟ ਕਰ ਦਿਤੀ ਹੈ ?

**ਮੈਂ**—ਜੇਲਰ ਗੁਰਮੁਖੀ ਨਹੀਂ ਪੜ੍ਹਿਆ ਹੋਇਆ। ਕੀ ਇਸ ਨੇ ਕਿਸੇ ਤੋਂ ਪੜ੍ਹਾਇਆ ? ਜੇ ਪੜ੍ਹਾਇਆ ਤਾਂ ਜਿਸ ਤੋਂ ਪੜ੍ਹਾਇਆ ਹੈ ਉਸ ਨੂੰ ਮੇਰੇ ਸਾਹਮਣੇ ਲਿਆਂਦਾ ਜਾਵੇ ਅਤੇ ਲਿਆ ਕੇ ਮੇਰੇ ਸਾਹਮਣੇ ਹੀ ਸਲੇਟ ਪੜ੍ਹਾਈ ਜਾਵੇ ਤਾਂ ਸਚ ਝੂਠ ਨਿਤਰੇਗਾ।

**ਸੁਪ੍ਰੰ:**—ਐਸੀ ਬਾਤੇਂ ਕਰਤੇ ਹੋ ਜੈਸੇ ਕੋਈ ਮੈਜਿਸਟਰੇਟ ਰਹਿ ਚੁਕੇ ਹੋ।

**ਜੇਲਰ**—ਹਾਂ ਹਜ਼ੂਰ ਗਵਰਨਮੈਂਟ ਕੇ ਇਲਾਕੇ ਮੇਂ ਤਸੀਲਦਾਰ ਰਹਿ ਚੁਕਾ ਹੈ। ਬਾਗ਼ੀ ਬਣ ਕੇ ਗਵਰਨਮੈਂਟ ਕੀ ਨਮਕ ਹਲਾਲੀ ਕਾ ਹੱਕ ਅਦਾ ਕੀਆ ਹੈ।

**ਮੈਂ**—ਏਥੇ ਇਨ੍ਹਾਂ ਗੱਲਾਂ ਦੀ ਲੋੜ ਨਹੀਂ ਅਤੇ ਨਾ ਇਨ੍ਹਾਂ ਗੱਲਾਂ ਦਾ ਤੁਰੇ ਹੋਏ ਕੇਸ ਨਾਲ ਕੋਈ ਸਬੰਧ ਹੈ। ਇਹ ਸਭ ਅਸੰਬੰਧਤ ਗੱਲਾਂ ਹਨ। ਜੇਲ੍ਹਰ ਦਸੇ ਕਿ ਇਸ ਨੇ ਕਿਸ ਪਾਸੋਂ ਸਲੇਟ ਨੂੰ ਪੜ੍ਹਾਇਆ ਹੈ ? ਮੈਂ ਦਾਵੇ ਨਾਲ ਕਹਿੰਦਾ ਹਾਂ ਕਿ ਇਹ ਸਲੇਟ ਕਿਸੇ ਨੇ ਨਹੀਂ ਪੜ੍ਹੀ, ਜੇ ਕਿਸੇ ਤੋਂ ਪੜ੍ਹਾਈ ਗਈ ਹੈ ਤਾਂ ਉਸ ਤੋਂ ਪੜ੍ਹੀ ਨਹੀਂ ਗਈ। ਜੇ ਪੜ੍ਹੀ ਗਈ ਹੈ ਤਾਂ ਜਾਣ ਬੁਝਕੇ ਏਹ ਊਜ ਮੇਰੇ ਉਤੇ ਘੜੀ ਗਈ ਹੈ। ਤੁਹਾਡੇ ਸਾਰੇ ਅਮਲੇ ਵਿਚ ਯਾ ਆਈ. ਜੀ. ਖ਼ੁਦ ਗੁਰਮੁਖੀ ਪੜ੍ਹਿਆ ਹੋਇਆ ਹੈ ਯਾ ਚੀਫ਼ ਹੈਡਵਾਰਡਰ ਕਿਰਪਾ ਸਿੰਘ। ਆਈ. ਜੀ. ਤਾਂ ਦੂਰ ਬੈਠਾ ਹੈ, ਕੀ ਕਿਰਪਾ ਸਿੰਘ ਚੀਫ਼ ਹੈਡਵਾਰਡਰ ਪਾਸੋਂ ਇਹ ਸਲੇਟ ਪੜ੍ਹਾਈ ਗਈ ?

**ਸੁਪ੍ਰੰ:**—ਚੀਫ਼ ਹੈਡਵਾਰਡਰ! ਤੁਮ ਨੇ ਇਸ ਸਲੇਟ ਕੋ ਪੜ੍ਹਾ ?

**ਚੀਫ਼ ਹੈਡਵਾਰਡਰ**—ਨਹੀਂ ਹਜ਼ੂਰ ਮੈਥੋਂ ਤਾਂ ਪੜ੍ਹਾਈ ਹੀ ਨਹੀਂ ਗਈ।

**ਮੈਂ**—(ਸੁਪ੍ਰੰਟੰਡੰਟ ਨੂੰ ਸੌਹੈਂ) ਤਬ ਆਪ ਕੇ ਜੇਲਰ ਕੋ ਕਹਾਂ ਸੇ ਇਲਹਾਮ ਹੁਆ ਕਿ ਸਲੇਟ ਪਰ ਨਾਜਾਇਜ਼ ਖ਼ਤੋ ਕਿਤਾਬਤ ਦਰਜ ਹੈ ?

ਇਸ ਪਰ ਸਾਰੇ ਅਮਲੇ ਵਾਲੇ ਸਣੇ ਸੁਪ੍ਰੰਟੰਡੰਟ ਦੇ ਮੁਸਕੜੀਏ ਹਸਣ ਲਗ ਪਏ।

**ਸੁਪ੍ਰੰ:**—(ਚੀਫ਼ ਹੈਡਵਾਰਡਰ ਨੂੰ) ਕ੍ਰਿਪਾ ਸਿੰਘ ! ਲੋ, ਇਸ ਸਲੇਟ ਕੋ ਪੜ੍ਹੋ ਔਰ ਹਮ ਕੋ ਸੁਣਾਓ ਇਸ ਪਰ ਕਿਆ ਲਿਖਾ ਹੈ।

ਕ੍ਰਿਪਾ ਸਿੰਘ ਨੇ ਪੜ੍ਹ ਕੇ ਸੁਣਾਇਆ ਅਤੇ ਸਮਝਾਇਆ ਕਿ 'ਹਜ਼ੂਰ ਇਸ ਪਰ ਤੋ ਗੁਰਬਾਣੀ ਕੀ ਬਾਤੇਂ ਲਿਖੀ ਹੈਂ। ਕੁਝ ਕਬੀਰ ਸਾਹਿਬ ਕੇ ਸਲੋਕੋਂ ਕੀ ਵਿਆਖਿਆ ਕੀ ਹੂਈ ਹੈ ਔਰ ਕੁਛ ਧਰਮ ਕੀ ਬਾਤੇਂ ਹੈਂ।'

ਜੇਲ੍ਹਰ ਨੇ ਸੁਪ੍ਰੰਟੰਡੰਟ ਦੇ ਕੰਨ ਨਾਲ ਮੂੰਹ ਲਾ ਕੇ ਕੁਛ ਕਾਨਾ ਫੂਸੀ ਕੀਤੀ ਜਿਸ ਦਾ ਸਾਫ਼ ਮਤਲਬ ਮੈਂ ਸਮਝ ਗਿਆ ਅਤੇ ਜੇਲ੍ਹਰ ਨੂੰ ਵੰਗਾਰ ਕੇ ਆਖਿਆ ਕਿ 'ਇਥੇ ਕਾਨਾ ਫੂਸੀ ਅਤੇ ਸੈਨਤ ਸੋਰਿਆਂ ਦੀ ਕੁਛ ਲੋੜ ਨਹੀਂ, ਸਾਫ਼ ਸਾਫ਼ ਬਰਮਲਾ ਕਹੋ ਜੋ ਕੁਛ ਕਹਿਣਾ ਹੈ। ਅਗੇ ਤੁਸੀਂ ਮੇਰੇ ਤੇ ਝੂਠੀ ਤੁਹਮਤ ਲਾਈ ਹੈ ਅਤੇ ਹੁਣ ਤੁਸੀਂ ਹੈਡਵਾਰਡਰ ਤੇ ਇਹ ਤੁਹਮਤ ਲਾ ਰਹੇ ਹੋ ਕਿ ਇਹ ਸਿਖ ਹੈ ਅਤੇ ਇਸ ਦਾ ਹਮ-ਮਜ਼ਹਬ ਹੋਣ ਕਰਕੇ ਇਸ ਦੀ ਰਾਇ ਕਰਦਾ ਹੈ। ਅੱਛਾ ਜੇ ਚੀਫ਼ ਹੈਡਵਾਰਡਰ ਉਤੇ ਇਤਬਾਰ ਨਹੀਂ ਤਾਂ ਆਈ. ਜੀ. ਪਾਸ ਇਸ ਸਲੇਟ ਨੂੰ ਭੇਜਿਆ ਜਾਵੇ ਅਤੇ ਫੇਰ ਜੋ ਉਹ ਫ਼ੈਸਲਾ ਦੇਵੇ ਸੋ ਪਰਵਾਨ ਕੀਤਾ ਜਾਵੇ।' ਇਸ ਪਰ ਸੁਪ੍ਰੰਟੰਡੰਟ ਅਤੇ ਜੇਲਰ ਦੋਈ ਅੰਦਰੋ ਅੰਦਰੀ ਬੜੇ ਹੀ ਸ਼ਰਮਸਾਰ ਹੋਏ। ਪਰ ਕੱਚੇ ਹੁੰਦੇ ਹੋਏ ਹੁਣ ਗੱਲ ਨੂੰ ਹੋਰ ਪਾਸੇ ਟਾਲਣ ਲਗੇ।

**ਜੇਲ੍ਹਰ**—(ਮੈਨੂੰ ਸੌਹੇਂ ਹੋ ਕੇ) ਕਯਾ ਤੁਮ ਬਤਾ ਸਕਤੇ ਹੋ ਕਿ ਯੇਹ ਲਿਖੀ ਹੂਈ ਸਲੇਟ ਤੁਮ ਕੋ ਕਿਸ ਸਿਪਾਹੀ ਨੇ ਲਾ ਕਰ ਦੀ ?

**ਮੈਂ**—ਇਸ ਸਵਾਲ ਦਾ ਇਥੇ ਤਅੱਲਕ ਹੀ ਕੁਝ ਨਹੀਂ। ਜਦ ਸਲੇਟਾਂ ਮਿਲੀਆਂ ਹੋਈਆਂ ਹੀ ਇਸ ਕਰਕੇ ਹਨ ਕਿ ਜਿਨ੍ਹਾਂ ਨੂੰ ਗੁਰਮੁਖੀ ਲਿਖਣਾ ਨਹੀਂ ਆਉਂਦਾ ਯਾ ਜਿਨ੍ਹਾਂ ਨੂੰ ਗੁਰਬਾਣੀ ਦੇ ਅਰਥ ਨਹੀਂ ਆਉਂਦੇ, ਉਹ ਸਲੇਟ ਭੇਜ ਕੇ ਦੂਜੇ ਕਿਸੇ ਜਾਣਕਾਰ ਤੋਂ ਪੁਛ ਲਿਆ ਕਰਨ ਤਾਂ ਇਹ ਸਵਾਲ ਕੀ ਅਰਥ ਰਖਦਾ ਹੈ ਕਿ ਕਿਸ ਨੇ ਸਲੇਟ ਲਿਆ ਕੇ ਦਿਤੀ ? ਜੋ ਸਰਕਾਰੀ ਮੁਲਾਜ਼ਮ ਡਿਊਟੀ ਤੇ ਹੋਵੇਗਾ ਉਹੀ ਇਹ ਸੇਵਾ ਕਰ ਸਕਦਾ ਹੈ। ਅਤੇ ਐਸੀ ਖੁਲ੍ਹ ਦਾ ਇਜਾਜ਼ਤੀ ਆਰਡਰ ਹੋ ਚੁਕਿਆ ਹੋਇਆ ਹੈ।

**ਸੁਪ੍ਰੰ:**—ਹਮ ਤੁਮ ਸਭ ਲੋਗੋਂ ਕੀ ਸਲੇਟੇਂ ਜ਼ਬਤ ਕਰ ਲੇਂਗੇ।

**ਮੈਂ**—ਬੜੀ ਭਾਰੀ ਜਾਗੀਰ ਜ਼ਬਤ ਕਰ ਲਵੋਗੇ। ਇਸ ਗੱਲ ਦਾ ਤਾਂ ਕੋਈ ਅਫ਼ਸੋਸ ਨਹੀਂ, ਅਫ਼ਸੋਸ ਇਸ ਗੱਲ ਦਾ ਹੈ ਕਿ ਤੁਹਾਡੀ ਇਨਸਾਫ਼ ਕਰਨ ਵਾਲੀ ਅਕਲ ਖਬਤ ਹੋਈ ਵੀ ਹੈ। ਸੋ ਅਕਲ ਖਬਤੀਆਂ ਦੀ ਦਿਤੀ ਸਲੇਟ ਜ਼ਬਤੀ ਵਾਲੀ ਸਜ਼ਾ ਜੇਲ੍ਹ ਇਨਸਾਫ਼ ਦੇ ਨਾਉਂ ਉਤੇ ਨਾ ਮਿਟਣ ਵਾਲਾ ਧੱਬਾ ਹੈ ਜੋ ਕਦੇ ਨਾ ਕਦੇ ਰੀਕਾਰਡ (record) ਵਿਚ ਆ ਕੇ ਰਹੇਗਾ। ਅਤੇ ਤੁਹਾਡੇ ਇਸ ਇਨਸਾਫ਼ ਨੂੰ ਨਸ਼ਰ ਕੀਤਾ ਜਾਵੇਗਾ।

ਇਹੋ ਜੇਹੀਆਂ ਗੱਲਾਂ ਸੁਣ ਕੇ ਸਭ ਨੇ ਸਿਰ ਹਿਠਾਹਾਂ ਸੁਟ ਲਏ। ਸੁਪ੍ਰੰ-ਟੰਡੰਟ ਨੇ ਮੇਰਾ ਹਿਸਟਰੀ ਟਿਕਟ ਹੱਥ ਵਿਚ ਫੜਿਆ ਅਤੇ ਜੋ ਸਜ਼ਾ ਲਿਖ ਕੇ ਲਿਆਇਆ ਸੀ ਸੋ ਕੈਂਸਲ ਕਰ ਦਿਤੀ ਅਰਥਾਤ ਉਸ ਉਤੇ ਕਲਮ ਫੇਰ ਦਿਤੀ। ਉਸ ਦੇ ਥਾਉਂ ਹੋਰ ਕੋਈ ਸਜ਼ਾ ਨਹੀਂ ਲਿਖੀ, ਜ਼ਬਾਨੀ ਆਰਡਰ ਦਿਤਾ ਕਿ ਸਭ ਦੀਆਂ ਸਲੇਟਾਂ ਜ਼ਬਤ ਕਰ ਲਈਆਂ ਜਾਣ। ਟਿਕਟ ਜੇਲ੍ਹਰ ਨੂੰ ਫੜਾ ਦਿਤਾ। ਜੇਲਰ ਦੀ ਬੜੀ ਹਤਕ ਹੋਈ। ਉਹ ਆਫਰਿਆ ਫਿਰੇ ਅਤੇ ਕਚੀਚੀਆਂ ਵੱਟੇ ਕਿ ਕਿਵੇਂ ਕੋਈ ਨਿੱਗਰ ਸਜ਼ਾ ਮਿਲਦੀ। ਸੋ ਓਦੋਂ ਤਾਂ ਉਸ ਦੀ ਕੁਛ ਨਾ ਵੱਟੀ ਗਈ ਪਰ ਪਿਛੋਂ ਦਫ਼ਤਰ ਵਿਚ ਜਾ ਕੇ ਆਪਣਾ ਗੱਚ ਕੱਢ ਕੇ ਹੀ ਰਿਹਾ, ਅਤੇ ਸਜ਼ਾ ਲਿਖ ਕੇ ਹੀ ਸਾਹ ਲਿਆ। ਖ਼ਬਰ ਨਹੀਂ ਸੁਪ੍ਰੰਟੰਡੰਟ ਤੋਂ ਮਨਜ਼ੂਰੀ ਲਈ ਖ਼ਬਰੇ ਨਹੀਂ ਲਈ ਪਰ ਆਪਣੇ ਦਸਖ਼ਤਾਂ ਹੇਠ ਹੀ ਮੇਰੇ ਹਿਸਟਰੀ ਟਿਕਟ ਉਤੇ ਇਹ ਸਜ਼ਾ ਲਿਖ ਮਾਰੀ ਕਿ 'ਆਪਣੇ ਹੱਥੀਂ ਦੁਧ ਚੋਣ ਦਾ ਹੱਕ ਅਧਿਕਾਰ ਤਲਫ਼, ਗਊ-ਸ਼ਾਲਾ ਜਾਣਾ ਬੰਦ, ਕਿਉਂਕਿ ਗਊ ਕੋਠੀ ਵਿਚ ਨਹੀਂ ਲਿਆਂਦੀ ਜਾ ਸਕਦੀ, ਇਸ ਲਈ ਹਸਪਤਾਲ਼ ਤੋਂ ਚੋਇਆ ਚੁਆਇਆ ਦੁਧ, ਖਾਲਸ ਦੁਧ ਮਿਲੇਗਾ।' ਆਥਣੇ ਹਸਪਤਾਲੋਂ ਚੋਇਆ ਚੁਆਇਆ ਦੁਧ ਇਕ ਛਟਾਂਕ ਸਾਬੂਦਾਨਾ ਤੇ ਛਟਾਂਕ ਸਿਰਖਿੰਡੀ* ਮੈਨੂੰ ਦੇਣ ਲਈ ਲਿਆਏ। ਸਾਬੂਦਾਨਾ ਸਿਰਖਿੰਡੀ ਦੋਈ ਛਟਾਂਕ ਛਟਾਂਕ ਭਰ ਜੋ ਆਏ ਸੀ ਸੋ ਦਾਸ ਨੇ ਰਖ ਲਏ, ਤੇ ਦੁਧ ਵਾਪਸ ਕਰ ਦਿਤਾ। ਅੰਗੀਠੀ ਧੁਖਾ ਕੇ ਮੇਰੀ ਕੋਠੀ ਦੇ ਵੇਹੜੇ ਅੰਦਰ ਲਿਆ ਦਿਤੀ ਗਈ। ਦਾਸ ਨੇ ਜਲ ਵਿਚ ਸਾਬੂਦਾਨਾ ਰਿੰਨ੍ਹ ਲਿਆ ਅਤੇ ਸਿਰਖਿੰਡੀ ਮਿਲਾ ਕੇ ਛਕਿਆ। ਅਤੇ ਸਬਰ ਸ਼ੁਕਰ ਕਰਕੇ ਰਾਤ ਬ੍ਰਾਜ ਰਿਹਾ। ਦਿਨ ਚੜ੍ਹਦੇ ਨੂੰ ਫੇਰ ਮੇਰੇ ਉਤੇ ਕਟਕ ਚੜ੍ਹ ਕੇ ਆਇਆ ਅਤੇ ਇਸ ਬਿਧ ਕੜਾ ਝੜੀ ਹੋਈ।

**ਦੁਧ ਬੰਦ**

**ਸੁਪ੍ਰੰ:**—ਰਣਧੀਰ ਸਿੰਘ! ਤੁਮ੍ਹਾਰੇ ਊਪਰ ਦੋ ਔਰ ਰਪੱਟ ਆਜ ਹੂਆ।

---

*ਖੰਡ

ਏਕ ਤੋ ਯੇਹ ਕਿ ਤੁਮ ਨੇ ਹੁਕਮ ਅਦੂਲੀ ਕੀ ਹੈ ਕਿ ਤੁਮ ਨੇ ਖਾਣਾ ਵਾਪਸ ਕਰ ਦੀਆ। ਦੂਸਰਾ ਯੇਹ ਕਿ ਤੁਮ ਖਾਣਾ ਛੋੜ ਕਰ ਖ਼ੁਦ-ਕੁਸ਼ੀ (ਆਤਮ-ਘਾਤ) ਕਰਨਾ ਚਾਹਤੇ ਹੋ।

**ਮੈਂ**— ਇਹ ਦੋਈ ਗੱਲਾਂ ਗ਼ਲਤ ਹਨ। ਬਲਕਿ ਝੂਠੀਆਂ ਤੁਹਮਤਾਂ ਹਨ। ਨਾ ਤਾਂ ਮੈਂ ਹੁਕਮ ਅਦੂਲੀ ਕੀਤੀ ਹੈ ਤੇ ਨਾ ਹੀ ਮੇਰੀ ਨੀਯਤ ਖ਼ੁਦ-ਕੁਸ਼ੀ ਕਰਨ ਦੀ ਹੈ। ਅਸੀਂ ਸਿਖ ਸੁਪਨੇ ਮਾਤ੍ਰ ਵਿਚ ਭੀ ਐਸਾ ਮਹਾਂ ਪਾਪ ਨਹੀਂ ਕਰਦੇ ਕਿਉਂਕਿ ਸਤਿਗੁਰਾਂ ਦੇ ਬਚਨਾਂ ਅਨੁਸਾਰ ਆਤਮ ਘਾਤੀ ਮਹਾਂ ਪਾਪੀ ਹੈ। ਸੋ ਗੁਰੂ ਦਾ ਸਿਖ ਆਤਮ ਘਾਤ ਦਾ ਖ਼ਿਆਲ ਕਰਨਾ ਭੀ ਮਹਾਂ ਪਾਪ ਸਮਝਦਾ ਹੈ।

**ਸੁਪ੍ਰੰ:**—ਫਿਰ ਤੁਮ ਨੇ ਕਿਉਂ ਦੂਧ ਵਾਪਸ ਕੀਆ ?

**ਮੈਂ**—ਇਹ ਗੱਲ ਤੁਸੀਂ ਜੇਲ੍ਹਰ ਮਿਸਟਰ ਮੀਕ ਤੋਂ ਪੁਛੋ। ਇਸ ਨੂੰ ਅੱਛੀ ਤਰ੍ਹਾਂ ਮਾਲੂਮ ਹੈ, ਬਲਕਿ ਆਈ. ਜੀ., ਡੀ. ਸੀ. (ਡਿਪਟੀ ਕਮਿਸ਼ਨਰ) ਅਤੇ ਮੈਡੀਕਲ ਅਫ਼ਸਰ ਸਭ ਅਫ਼ਸਰਾਂ ਨੂੰ ਮੇਰੀ ਇਸ ਪਰਤੱਗਿਆ ਦਾ ਪਤਾ ਹੈ ਕਿ ਸਿਵਾਏ ਆਪਣੇ ਯਾ ਸਿੱਖ ਦੇ ਹੱਥਾਂ ਤੋਂ ਹੋਰ ਕਿਸੇ ਦਾ ਚੋਇਆ ਚੁਆਇਆ ਦੁਧ ਨਹੀਂ ਵਰਤਦਾ ਅਤੇ ਇਸੇ ਕਰਕੇ ਹੀ ਮੈਨੂੰ ਗਊ ਦਿਤੀ ਗਈ ਸੀ। ਸੋ ਇਸ ਗੱਲ ਦਾ ਫ਼ੈਸਲਾ ਸਾਰੇ ਪਹਿਲੂਆਂ ਉਤੇ ਬਹਿਸ ਹੋ ਕੇ ਚਿਰੋਕਣਾ ਹੋ ਚੁਕਾ ਹੈ। ਅੱਜ ਨਵੇਂ ਸਿਰੇ ਮਹਿਜ਼ ਤਕਲੀਫ਼ ਦੇਣ ਦੀ ਖ਼ਾਤਰ ਉਸ ਸਿਲਸਿਲੇ ਨੂੰ ਫੇਰ ਛੇੜਿਆ ਜਾਂਦਾ ਹੈ ਅਤੇ ਮੇਰੀ ਧਰਮ ਪ੍ਰਤਗਿਆ ਨਿਬਾਹੁਣ ਦੇ ਯਤਨਾਂ ਨੂੰ ਆਤਮ ਘਾਤ ਕਰਨਾ ਦਸ ਕੇ ਝੂਠਾ ਇਲਜ਼ਾਮ ਲਗਾਇਆ ਜਾਂਦਾ ਹੈ।

**ਸੁਪ੍ਰੰ:**—ਮਗਰ ਤੁਮ ਨੇ ਦੂਧ ਵਾਪਸ ਨਹੀਂ ਕਰਨਾ ਥਾ। ਇਸ ਮੇਂ ਹੁਕਮ ਅਦੂਲੀ ਕਾ ਜੁਰਮ ਤੁਮ ਪਰ ਜ਼ਰੂਰ ਆਇਦ ਹੋਤਾ ਹੈ। ਔਰ ਖ਼ੁਦ-ਕੁਸ਼ੀ ਕਰਨੇ ਕੇ ਇਰਾਦੇ ਕਾ ਸ਼ਕ ਭੀ ਪੜਤਾ ਹੈ।

**ਮੈਂ**—ਨਾ ਹੀ ਖ਼ੁਦ-ਕੁਸ਼ੀ ਦੇ ਇਰਾਦੇ ਦਾ ਸ਼ਕ ਹੋ ਸਕਦਾ ਹੈ ਅਤੇ ਨਾਂ ਹੀ ਹੁਕਮ ਅਦੂਲੀ ਦਾ ਜੁਰਮ ਆਇਦ ਹੁੰਦਾ ਹੈ। ਕਿਉਂਕਿ ਐਸਾ ਕਰਨਾ ਹੁੰਦਾ ਤਾਂ ਮੈਂ ਬਾਕੀ ਦੀਆਂ ਚੀਜ਼ਾਂ ਸਾਬੂਦਾਨਾ ਤੇ ਚੀਨੀ ਭੀ ਵਾਪਸ ਕਰ ਦਿੰਦਾ। ਜੋ ਖਾਣਾ ਮੈਂ ਆਪਣੇ ਧਾਰਮਕ ਨਿਯਮ ਅਨੁਸਾਰ ਖਾ ਸਕਦਾ ਹਾਂ ਮੈਂ ਰਖ ਲਿਆ ਅਤੇ ਛਕ ਲਿਆ। ਪਰ ਜਿਸ ਖਾਣੇ ਨੂੰ ਮੇਰਾ ਧਾਰਮਕ ਨਿਯਮ ਗ੍ਰਹਿਣ ਕਰਨ ਦੀ ਇਜਾਜ਼ਤ ਨਹੀਂ ਦਿੰਦਾ, ਸੋ ਮੋੜ ਦਿਤਾ ਕਿਉਂਕਿ ਜਿਸ ਖਾਣੇ ਨੂੰ ਮੈਂ ਖਾਣਾ ਨਹੀਂ ਉਸ ਦੇ ਰਖ ਛਡਣ ਦਾ ਕੀ ਫ਼ਾਇਦਾ ? ਦੁਧ ਨੂੰ ਜੇ ਰਖ ਛਡਦਾ ਤਾਂ ਖ਼ਰਾਬ ਹੋ ਜਾਂਦਾ, ਅਤੇ ਹੋਰ ਕਿਸੇ ਦੇ ਕੰਮੇਂ ਭੀ ਜਾਂਦਾ।

**ਸੁਪ੍ਰੰ:**—(ਥੋੜੇ ਤਿਉਰ ਬਦਲ ਕੇ ਅਤੇ ਢਿੱਲਾ ਹੋ ਕੇ) ਹੋ ! ਵੈਲ ! ਤਬ ਤੁਮ ਨੇ ਸਭ ਚੀਜ਼ੇਂ ਵਾਪਸ ਨਹੀਂ ਕੀਂ ਸਗੋਂ ਸਾਬੂ ਦਾਣਾ, ਸ਼ੂਗਰ (ਖੰਡ) ਖਾਇਆ। (ਜੇਲ੍ਹਰ ਨੂੰ ਮੁਖਾਤਬ ਹੋ ਕੇ) ਫਿਰ ਆਪ ਨੇ ਹੁਕਮ ਅਦੂਲੀ ਔਰ ਖੁਦ-ਕੁਸ਼ੀ ਕੀ ਰਪੋਟ ਕਿਉਂ ਕੀਆ ?

ਜੇਲ੍ਹਰ ਤਾਂ ਨੀਵੀਂ ਪਾ ਗਿਆ, ਕੁਛ ਨਾ ਬੋਲਿਆ ਪਰ ਮੈਨੂੰ ਮੌਕਾ ਮਿਲ ਗਿਆ।

**ਮੈਂ**—ਐਤਨਾ ਸ਼ੁਕਰ ਕਰੋ ਕਿ ਜੇਲ੍ਹਰ ਨੇ ਆਪਣੇ ਆਪ ਸਜ਼ਾ ਭੀ ਨਹੀਂ ਲਿਖ ਦਿਤੀ, ਅਜੇ ਤਾਂ ਰਪੋਟ ਹੀ ਲਿਖੀ ਹੈ।

**ਸੁਪ੍ਰੰ:**—ਯੇਹ ਕਭੀ ਹੋ ਸਕਤਾ ਹੈ ? ਜੇਲ੍ਹਰ ਕੋ ਸਜ਼ਾ ਲਿਖਨੇ ਯਾ ਸਜ਼ਾ ਦੇਨੇ ਕਾ ਕੋਈ ਅਖਤਿਆਰ ਨਹੀਂ।

**ਮੈਂ**—ਤਾਂ ਮੇਰੇ ਦੁਧ ਬੰਦ ਕਰਨ ਦੀ ਸਜ਼ਾ ਕਿਸ ਨੇ ਲਿਖ ਦਿਤੀ ?

**ਸੁਪ੍ਰੰ:**—ਹੋ ! ਯੇਹ ਸਜ਼ਾ ਕੋਈ ਨਹੀਂ ਤੁਮ ਕੋ ਦੀ ਗਈ। ਇੰਤਜ਼ਾਮੀਆਂ ਮਾਮਲੇ ਬਾਰੇ ਜੇਲ੍ਹਰ ਕੋ ਅਖਤਿਆਰ ਹੈ ਕਿ ਮੁਨਾਸਬ ਕਰਾਰਵਾਈ ਕਰੇ।

**ਮੈਂ**—ਜੇਲ੍ਹ ਦੇ ਇੰਤਜ਼ਾਮੀਆਂ ਮਾਮਲੇ ਬਾਰੇ ਜੇਲ੍ਹਰ ਆਪ ਨੂੰ ਸਲਾਹ ਮਸ਼ਵਰਾ ਦੇ ਕੇ ਅਤੇ ਆਪ ਦਾ ਹੁਕਮ ਹਾਸਲ ਕਰਕੇ ਉਸ ਹੁਕਮ ਦੀ ਤਾਮੀਲ ਪ੍ਰਥਾਏ ਅਮਲ ਦਰਾਮਦ ਕਰਾ ਸਕਦਾ ਹੈ, ਪਰ ਆਪੋਂ ਹੁਕਮ ਨਹੀਂ ਲਿਖ ਸਕਦਾ। ਨਾ ਹੀ ਐਸੇ ਹੁਕਮ ਦਾ ਆਪਣੇ ਦਸਖ਼ਤਾਂ ਹੇਠਾਂ ਹਿਸਟਰੀ ਟਿਕਟ ਉਤੇ ਕੋਈ ਰੀਕਾਰਡ ਕਰ ਸਕਦਾ ਹੈ। ਖਾਧ ਖ਼ੁਰਾਕ ਪ੍ਰਥਾਇ ਸੁਪ੍ਰੰਟੰਡੰਟ ਅਥਵਾ ਮੈਡੀਕਲ ਅਫ਼ਸਰ ਤੋਂ ਬਿਨਾਂ ਹੋਰ ਕਿਸੇ ਜੇਲ੍ਹ ਅਫ਼ਸਰ ਨੂੰ ਹਿਸਟਰੀ ਟਿਕਟ ਉਤੇ ਹੁਕਮ ਚਾੜ੍ਹਨ ਦਾ ਅਖਤਿਆਰ ਨਹੀਂ। ਦੇਖੋ ! ਮੇਰੇ ਹਿਸਟਰੀ ਟਿਕਟ ਉਤੇ ਖੁਰਾਕ ਬਾਰੇ ਸਾਰੀ ਹਿਸਟਰੀ ਦਾ ਰੀਕਾਰਡ ਮੁਲਤਾਨ ਜੇਲ੍ਹ ਤੋਂ ਲੈ ਕੇ ਯਾ ਤਾਂ ਮੈਡੀਕਲ ਅਫ਼ਸਰ ਲਿਖਦੇ ਰਹੇ ਹਨ ਯਾ ਖ਼ੁਦ ਸੁਪ੍ਰੰਟੰਡੰਟ ਅਤੇ ਉਹ ਭੀ ਮੇਰੇ ਸਾਹਮਣੇ ਲਿਖਦੇ ਰਹੇ ਹਨ ਜੈਸਾ ਕਿ ਗਊ ਦੇਣ ਅਤੇ ਦੁਧ ਲਗਾਉਣ ਦਾ ਅਤੇ ਪ੍ਰਸ਼ਾਦ ਹਟਾਉਣ ਆਦਿਕ ਦਾ। ਇਸ ਜੇਲ੍ਹ ਦਾ ਰੀਕਾਰਡ ਹੀ ਦੇਖ ਲਵੋ, ਸੁਪ੍ਰੰਟੰਡੰਟ ਯਾ ਮੈਡੀਕਲ ਅਫਸਰ ਦੇ ਹੱਥਾਂ ਦਾ ਲਿਖਿਆ ਹੋਇਆ ਹੀ ਮਿਲੇਗਾ ਅਤੇ ਉਹ ਭੀ ਮੇਰੇ ਸਾਹਮਣੇ ਲਿਖਿਆ ਹੈ। ਆਪ ਨੇ ਕਲ੍ਹ ਆਪਣੇ ਹੱਥੀਂ ਪਹਿਲਾਂ ਲਿਖੀ ਸਜ਼ਾ ਨੂੰ ਕੈਂਸਲ ਕੀਤਾ ਹੈ ਪਰ ਹਾਸ਼ੀਆ ਕੁਛ ਨਹੀਂ ਚਾੜ੍ਹਿਆ ਅਤੇ ਨਾ ਹੀ ਕੋਈ ਜ਼ਬਾਨੀ ਆਰਡਰ ਦਿਤਾ। ਜ਼ਬਾਨੀ ਆਰਡਰ ਜੋ ਦਿਤਾ ਹੈ ਸੋ ਸਲੇਟ ਬੰਦ ਕਰਨ ਦਾ ਦਿਤਾ, ਖੁਰਾਕ ਬੰਦ ਕਰਨ ਦਾ ਨਹੀਂ ਦਿਤਾ। ਇਹ ਸਭ ਕੁਛ

ਪਿਛੋਂ ਜਾ ਕੇ ਮੇਰੇ ਟਿਕਟ ਤੇ ਹੁਕਮ ਚਾੜ੍ਹਿਆ ਗਿਆ ਹੈ। ਅਤੇ ਆਪ ਦੇ ਹੁਕਮ ਤੋਂ ਬਿਨਾਂ ਯਾ ਆਪ ਦੇ ਹੁਕਮ ਦੇ ਉਲਟ ਜੇਲ੍ਹਰ ਨੇ ਚਾੜ੍ਹਿਆ ਹੈ ਕਿਉਂਕਿ ਹੁਕਮ ਤਾਂ ਤੁਹਾਡਾ ਸਲੇਟਾਂ ਬੰਦ ਕਰਨ ਦਾ ਹੀ ਸੀ, ਇਸ ਨੇ ਉਲਟਾ ਦੁਧ ਬੰਦ ਕਰ ਦਿਤਾ। ਸੋ ਆਪ ਦੀ ਹੁਕਮ ਅਦੂਲੀ ਆਪ ਦੇ ਜੇਲ੍ਹਰ ਨੇ ਕੀਤੀ ਹੈ ਅਤੇ ਉਲਟਾ ਇਲਜ਼ਾਮ ਮੇਰੇ ਉਤੇ ਲਗਦਾ ਹੈ।

**ਸੁਪ੍ਰਿੰ:**—ਮੁਝੇ ਹੈਰਾਨੀ ਤੋ ਇਸ ਬਾਤ ਕੀ ਹੈ ਕਿ ਤੁਮਕੋ ਇਨ ਬਾਤੋਂ ਕਾ ਪਤਾ ਕੈਸੇ ਲਗ ਜਾਤਾ ਹੈ। ਤੁਮਕੋ ਕੈਸੇ ਪਤਾ ਲਗਾ ਕਿ ਜੇਲ੍ਹਰ ਨੇ ਤੁਮ੍ਹਾਰੇ ਟਿਕਟ ਪਰ ਐਸਾ ਲਿਖਾ ?

**ਮੈਂ**—ਚਾਹੇ ਕਿਵੇਂ ਪਤਾ ਲਗ ਗਿਆ। ਤੁਸੀਂ ਦਸੋ ਇਹ ਗੱਲ ਠੀਕ ਹੈ ਯਾ ਨਹੀਂ ?

**ਸੁਪ੍ਰਿੰ:**—ਹੈ ਤੋ ਐਸਾ ਹੀ ਪਰ ਤੁਮ ਕੋ ਸਜ਼ਾ ਕੋਈ ਨਹੀਂ ਦੀ ਗਈ। ਤੁਮਨੇ ਸਜ਼ਾ ਸਮਝਕੇ ਪਰੋਟੈਸਟ (protest) ਕੇ ਤੌਰ ਪਰ ਖਾਣਾ ਖਾਣਾ ਛੋੜਾ।

**ਮੈਂ**—ਹਰਗਿਜ਼ ਨਹੀਂ, ਸਿਰਫ਼ ਆਪਣੀ ਧਰਮ ਪਰਤੱਗਿਆ ਪਾਲਣ ਦੇ ਲਈ।

**ਸੁਪ੍ਰਿੰ:**—(ਜੇਲ੍ਹਰ ਨੂੰ ਸੌਹੇਂ) ਕਿਆ ਗਾਇ ਕੋ ਸੈਲ ਬਲਾਕ ਮੇਂ ਲਾਨੇ ਕਾ ਇੰਤਜ਼ਾਮ ਹੋ ਸਕਦਾ ਹੈ ?

**ਜੇਲ੍ਹਰ**—ਬਹੁਤ ਮੁਸ਼ਕਲ ਹੈ, ਏਕ ਆਧ ਦਿਨ ਹੋ ਸਕਦਾ ਹੈ, ਰੋਜ਼ ਰੋਜ਼ ਨਹੀਂ।

**ਮੈਂ**—ਸਭ ਕੁਛ ਹੋ ਸਕਤਾ ਹੈ, ਜੇ ਕਰਨ ਦੀ ਦਲੀਲ ਹੋਵੇ। ਦਲੀਲ ਤਾਂ ਦੁਖ ਦੇਣ ਦੀ ਹੈ। ਭਲਾ ਗਊ ਸ਼ਾਲਾ ਜਾਣ ਵਿਚ ਕੀ ਬਿੱਡੀ ਪੈਂਦੀ ਹੈ ? ਸਿਰਫ਼ ਭਰਮ ਦਾ ਭੂਤ ਤੋੜ ਤੋੜ ਕੇ ਖਾਂਦਾ ਹੈ। ਕੁਛ ਸਬੂਤ ਨਹੀਂ, ਕੋਈ ਦਲੀਲ ਨਹੀਂ।

**ਸੁਪ੍ਰਿੰ:**—ਵੈਲ, ਜੇਲ੍ਹਰ ! ਗਊ ਸ਼ਾਲਾ ਜਾਨੇ ਮੇਂ ਕਿਆ ਹਰਜ ਹੈ ?

**ਜੇਲ੍ਹਰ**—ਮੈਂ ਆਪਨੀ ਜ਼ੁੰਮੇਵਾਰੀ ਨਹੀਂ ਲੇਤਾ।

**ਇਕ ਮਹੀਨਾ ਸਾਬੂਦਾਣੇ ਪਰ ਗੁਜ਼ਾਰਾ**

ਬਸ ਜੇਲ੍ਹਰ ਦਾ ਇਤਨਾ ਹੀ ਕਹਿਣਾ ਸੀ ਕਿ ਸੁਪ੍ਰਿੰਟੈਂਡੈਂਟ ਪਾਣੀ ਪਾਣੀ ਹੋ ਗਿਆ। 'ਅਬ ਹਮ ਕਿਆ ਕਰ ਸਕਤੇ ਹੈਂ ?' ਬਸ ਇਤਨਾ ਕਹਿ ਕੇ ਸੁਪ੍ਰਿੰਟੈਂਡੈਂਟ ਹੋਰੀ ਤਾਂ ਚਲਦੇ ਲਗੇ, ਮਗਰੇ ਉਸ ਦਾ ਲਾਣਾ ਬਾਣਾ। ਬਸ ਇਨਸਾਫ਼ ਕਰ ਗਏ। ਜਿਨ੍ਹਾਂ ਦੇ ਨੱਕ ਵਿਚ ਆਪਣੇ ਮਾਤਹਿਤਾਂ ਦੀ ਨਕੇਲ ਹੋਵੇ ਉਨ੍ਹਾਂ ਅਫ਼ਸਰਾਂ ਕੀ ਇਨਸਾਫ਼ ਕਰਨਾ ਹੋਇਆ ?

ਬਸ, ਨੱਕ ਨਕੇਲ ਨਕੇਲੀਆਂ ਨੇ ਆਪਣੀ ਕਰਤੂਤ ਜੋਹੜੀ ਖਿਲਾਰਨੀ ਸੀ ਸੋ ਖਿਲਾਰ ਦਿਤੀ ਅਤੇ ਸਾਡਾ ਸਤਿਗੁਰੂ ਸਹਾਈ। ਹੁਣ ਸਾਗੋ-ਬ੍ਰਤ ਅਰੰਭ ਹੋ ਗਿਆ। ਇਕ ਛਟਾਂਕ ਸਾਗੋ (ਸਾਬੂ ਦਾਣਾ) ਤੇ ਇਕ ਛਟਾਂਕ ਸਿਰਖਿੰਡੀ ਉੱਗਣ ਆਥਣ ਦੇ ਜਾਣ, ਉਹੀ ਜਲ ਵਿਚ ਉਬਾਲ ਕੇ ਨਿਰਬਾਹ ਕਰ ਲਿਆ ਕਰੀਏ। ਇਕ ਮਹੀਨਾ ਬਰਾਬਰ ਇਹ ਸਾਗੋ-ਬ੍ਰਤ ਬਣਿਆ ਰਿਹਾ। ਸਰੀਰ ਛਾਂਟਿਆ ਗਿਆ ਅਤੇ ਹਲਕਾ ਫੁਲਕਾ ਹੋ ਗਿਆ। ਜੇਲ੍ਹ ਦਾ ਅਮਲਾ ਨਿਤ ਪ੍ਰਤ ਰੌਂਦ ਕਰਨ ਆਵੇ ਅਤੇ ਮੈਨੂੰ ਮਸ਼ਟ ਪਏ ਨੂੰ ਦੇਖ ਕੇ ਚੁਪ ਚੁਪਾਤੇ ਹੀ ਚਲੇ ਜਾਇਆ ਕਰਨ। ਨਾ ਉਨ੍ਹਾਂ ਨੂੰ ਮੇਰਾ ਗੁਮੇਹ ਨਾ ਮੈਨੂੰ ਉਨ੍ਹਾਂ ਦੀ ਪਰਵਾਹ। ਨਾ ਸਾਨੂੰ ਕਿਸੇ ਚੀਜ਼ ਦੀ ਚਾਹ, ਨਾ ਉਨ੍ਹਾਂ ਨੂੰ ਦਰਦਵੰਦਾਂ ਦਾ ਦਾਹ। "ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ"* ਦੇ ਦਰਦਵੰਦਾਂ ਦੀ ਵੇਦਨ ਵੈਦ ਗੁਰੂ ਗੋਬਿੰਦ ਬਾਝੋਂ ਕੌਣ ਜਾਣੇ ? ਵੈਦ ਗੁਰੂ ਨੇ ਖੁਧਿਆਵੰਤ ਦੀ ਖੁਧਿਆ ਬਿਰਤੀ ਹਿਤ ਨਾਮ-ਅਧਾਰ ਦੇ ਛਾਂਦੇ ਹੋਰ ਵਧੇਰੇ ਅਘਾਇਕੇ ਭੁੰਚਾਏ।'ਵਾਹ ਮੇਰੇ ਸਤਿਗੁਰੂ ! ਖੂਬ ਗਟਾਕ ਪਿਆਏ। ਆਪਣੇ ਰੰਗ ਵਿਚ ਰਖ ਸਾਹਿਬਾ। ਤਾਂ ਸਾਨੂੰ ਕਿਸੇ ਦੀ ਕੀ ਕਾਣ ਕਨੌਡ ਹੈ ? ਲੋਕਾਂ ਦੀਆਂ ਅੱਖਾਂ ਚਭੋਲਣ ਲਈ ਸਾਬੂਦਾਣੇ ਦਾ ਸੋਹਣਾ ਤਹੌਡਾ ਬਣਾਇਆ ਹੈ। ਉਂਵ ਤਾਂ ਇਸ ਦੀ ਲੋੜ ਭੀ ਕੁਛ ਨਹੀਂ ਸੀ। ਠਾਠਾ ਬਾਗਾ ਬਣਾਇ ਰਖਣਾ ਭੀ ਪੂਰਨ ਗੁਪਤ ਸੰਜਮੀ ਬਣਤ ਬਣਾਉ ਹੈ। ਜਿਉਂ ਤੁਧ ਭਾਵੈ ਤਿਉਂ ਬਣਾਈ ਰਖ। ਨਾਮ ਰੰਗਾਂ ਵਿਚ ਮੇਰਾ ਰੋਮ ਰੋਮ ਰੰਗਾਈ ਰਖ। ਤਾਂ ਸਾਨੂੰ ਕਿਸੇ ਦਾ ਕੀ ਕਾੜਾ ਅੰਦੇਸਾ ਹੈ ?'

ਸਤਿਗੁਰੂ ਨੇ ਅਪਾਰ ਚੜ੍ਹਦੀ ਕਲਾ ਦੇ ਰੰਗਾਂ ਵਿਚ ਇਕ ਮਹੀਨਾ ਲੰਘਾਇਆ। ਸੁਰਤੀ ਬਿਰਤੀ ਹਿਠਾਹਾਂ ਨੂੰ ਆਉਣ ਹੀ ਨਹੀਂ ਦਿਤੀ। ਆ-ਮੁਹਾਰੀ ਉਤਾਹਾਂ ਨੂੰ ਜਾਵੇ। ਊਭ ਉਰਧੀ ਰੰਗ ਵਿਗਾਸ ਵਿਚ ਮਗਨ ਬੈਠਿਆਂ ਇਕ ਦਿਨ ਜਿੰਦਰਾ ਆਪ ਹੀ ਖੁਲ੍ਹ ਗਿਆ। ਪਰ ਬ੍ਰਿਤੀ ਨਾ ਖੁਲ੍ਹੀ, ਇਕ ਰਸ ਮਨ ਤਨ ਅੰਤਰੇ ਗਲਤਾਨ ਰਹੀ। ਅੰਮ੍ਰਿਤ-ਰਸਬੂੜੀ ਨੂੰ ਊਭ ਪਇਆਲਾ ਇਕੋ ਹੋ ਗਿਆ। ਕੁਛ ਸੁਰਤਿ ਨਾ ਸੰਭਾਲ ਕਿ ਕਿਸ ਜੰਗਲਾ ਖੋਲ੍ਹਿਆ ਅਤੇ ਕਉਣ ਆਇਆ, ਕਉਣ ਗਇਆ। ਅੰਦਰ ਸਥੂਲ ਸਫਾਈ ਕਰਨ ਨੂੰ ਕੁਛ ਹਈ ਏ ਨਹੀਂ ਸੀ। ਕੁਛ ਖਾਧਾ ਪੀਤਾ ਹੋਵੇ ਤਾਂ ਮਦਾਨ ਆਵੇ। ਬਸ ਅੰਦਰਿ ਬਾਹਰ ਸਫਾਈ ਹੀ ਸਫ਼ਾਈ। ਬੈਠਾ ਰਹਿਣ ਦਿਓ। ਕਉਣ ਹਿਲਾਵੇ ? ਹਿਲਾਉਣ ਖੁਣੋਂ ਕੀ ਕੰਮ ਖੜਾ ਹੈ?

ਇਸ ਬਿਧ ਬੈਠੇ ਉਤੇ ਹੀ ਸੁਪ੍ਰੰਟੰਡੰਟ ਤੇ ਉਸ ਦਾ ਲਾਉ ਲਸ਼ਕਰੀ ਲਾਣਾ

---

* ਮਾਰੂ ਵਾਰ ਡਖਣੇ ਮ:੫, ੧੦੯੭

ਗਸ਼ਤ ਕਰਦਾ ਦਰਵੇਸ਼ ਦੁਆਰੇ ਆਣ ਖੜੋਤਾ। ਖ਼ਬਰ ਨਹੀਂ, ਕਿਤਨਾ ਚਿਰ ਖੜੋਤਾ ਰਿਹਾ ਹੋਊ। ਸਾਨੂੰ ਤਾਂ ਕੁਛ ਪਤਾ ਨਹੀਂ, ਨਾ ਉਨ੍ਹਾਂ ਦੀ ਬੁਲਾਉਣ ਚਲਾਉਣ ਹਿਲਾਉਣ ਨੂੰ ਹਿੰਮਤ ਪਈ, ਨਾ ਆਪੇ ਪਿਰਮ ਰਸੀਅੜੀ ਸੁਰਤੀ ਖੁਲ੍ਹੀ, ਨਾ ਸੁਰਤਿ ਰਸੀਅੜੀ ਦੇਹੁਰੀ ਹਿੱਲੀ। ਰੰਗ ਚਲੂਲੀ ਚੇਹਰੇ ਦਾ ਜੋਤ ਜਲਾਲ ਵੇਖ ਕੇ ਜਰਵਾਣਿਆਂ ਦੀ ਜੁਰਅਤ ਹੀ ਨਹੀਂ ਪਈ ਕਿ ਇਸ ਜਾਗ੍ਰਤ ਨਿੰਦ੍ਰਾ ਤੋਂ ਜਗਾਉਣ। ਤਕੜਾ ਚਿਰ ਖੜੇ ਖੜੇ ਕੇ ਚਲੇ ਗਏ। ਉਸ ਵੇਲੇ ਜੋ ਹਾਜ਼ਰ ਸਨ, ਉਹ ਦਸਦੇ ਸਨ ਕਿ ਉਨ੍ਹਾਂ ਦੇ ਹਿਰਦਿਆਂ ਉਤੇ ਕੋਈ ਐਸੀ ਹੈਬਤ ਛਾਈ ਕਿ ਬੁਤ ਬਣ ਕੇ ਖੜੇ ਰਹੇ। ਉਸ ਦਿਨ ਦੂਹਰੀ ਰੌਂਦ ਆਬਣੇ ਫਿਰ ਆ ਕੀਤੀ ਤਾਂ ਖ਼ਾਲਸਾ ਸਾਵਧਾਨ ਸੀ। ਆਉਂਦੇ ਹੀ ਮੈਨੂੰ ਚੇਤੰਨ-ਸੁਰਤ ਵੇਖ ਕੇ ਸੁਪ੍ਰੰਟੰਡੰਟ ਨੇ ਮੇਰਾ ਹਿਸਟਰੀ ਟਿਕਟ ਹੱਥ ਵਿਚ ਫੜ ਲਿਆ ਅਤੇ ਮੈਥੋਂ ਇਸ ਬਿਧ ਬੁਝਾਰਤ ਬੁਝਣ ਲਗਾ—

**ਸੁਪ੍ਰੰ:**—ਵੈਲ ਰਣਧੀਰ ਸਿੰਘ! ਬੋਲੋ ਅਭੀ ਤਕ ਕੁਛ ਖਾਨੇ ਪੀਨੇ ਕੋ ਦਿਲ ਨਹੀਂ ਕਰਤਾ? ਦੂਧ ਮਾਂਗਤੇ ਹੋ ਤੋ ਦੂਧ ਵਾਲੀ ਵੁਹੀ ਗਾਇ ਹਾਜ਼ਰ (ready) ਹੈ। ਆਪਨੇ ਹਾਥ ਸੇ ਖਾਣਾ ਤਿਆਰ ਕਰਨਾ ਮਾਂਗਤੇ ਹੋ ਤੋ ਰਾਸ਼ਨ ਲਗਾ ਦੇਤੇ ਹੈਂ।

**ਮੈਂ**—ਤੁਹਾਡੇ ਪਾਸੋਂ ਮੰਗਦਾ ਕੁਛ ਨਹੀਂ। ਮੈਂ ਕੋਈ ਤੁਹਾਡਾ ਮੰਗਤਾ ਹਾਂ?

ਬੇ-ਮੁਤਾਜੀਆਂ ਬੇਪ੍ਰਵਾਹੀਆਂ ਦੇ ਚੜ੍ਹਾਉ ਵਿਚ ਰੰਗ ਮਗਨ ਬਿਰਤੀ ਨੂੰ ਸਰੋਦ ਉਛਾਲਾ ਉਠਿਆ ਅਤੇ ਬਿਹਬਲ ਹੋ ਕੇ ਇਹ ਸ਼ਬਦ ਗਾਵਿਆ ਗਿਆ। ਅਤੇ ਇਸ ਅਸਥਾਈ ਅਲਾਪ ਦੀ ਧੁੰਨੀ ਇਕ ਅਗੰਮੀ ਰਾਗ ਲੋਰ ਵਿਚ ਬਝ ਗਈ:

"ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ।"

ਅਤੇ ਕੀਰਤਨ ਨਾਦ ਇਸ ਸੰਪੂਰਨ ਸ਼ਬਦ ਦਾ ਬਿਸਮ ਅਹਿਲਾਦ ਰੰਗਾਂ ਵਿਚ ਛਿੜ ਪਿਆ:

**ਪਰੇਮ ਰੰਗਣ ਵਿਚ ਸ਼ਬਦ ਦਾ ਕੀਰਤਨ**

੧ ੴ ਸਤਿਗੁਰ ਪ੍ਰਸਾਦਿ॥
ਮਾਰੂ ਮਹਲਾ ੫ ਘਰੁ ੪ ਅਸਟਪਦੀਆ॥

"ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ॥੧॥
ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ॥੨॥
ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥੩॥
ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥੪॥

ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫॥
ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥੬॥
ਇਹ ਬਿਧਿ ਤਿਸਹਿ ਪਰਾਪਤੇ ਜਾਕੈ ਮਸਤਕਿ ਭਾਗਨਾ ॥੭॥
ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ॥੮॥
(ਪੰਨਾ ੧੦੧੮)

ਮਾਰੂ ਮਹਲਾ ॥੫॥

ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦਾ ਜੀਵਨਾ ॥੧॥ਰਹਾਉ॥
ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ ॥੧॥
ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ ॥੨॥
ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ ॥੩॥
ਭੋਗਨਾ ਮਨ ਮਧੇ ਹਰਿ ਰਸੁ ਸੰਤ ਸੰਗਤਿ ਮਹਿ ਲੀਵਨਾ ॥੪॥
ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥੫॥
ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥੬॥
ਮਿਲਿਓ ਤਿਸੁ ਸਰਬ ਨਿਧਾਨਾ ਪ੍ਰਭਿ ਕ੍ਰਿਪਾਲ ਜਿਸੁ ਦੀਵਨਾ ॥੭॥
ਸੁਖੁ ਨਾਨਕ ਸੰਤਨ ਕੀ ਸੇਵਾ ਚਰਣ ਸੰਤ ਧੋਇ ਪੀਵਨਾ ॥੮॥
(ਪੰਨਾ ੧੦੧੮)

ਪਿਛਲੇ ਸ਼ਬਦ ਦੇ ਕੀਰਤਨ ਅੰਦਰ, "ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ" ਦੀ ਅਸਥਾਈ ਅਤੇ "ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ ॥ ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ ॥" ਦੀ ਦੁਤੁਕੀ ਉਤੇ ਰੀਝ ਰੀਝ ਕੇ ਬਹੁਰ ਬਹੁਰ ਘੁੰਮਰ ਪਵੇ। ਹੁਣ ਹੋਰ ਉਤਰ ਕੌਣ ਦੇਵੇ। ਚੀਫ਼ ਹੈਡਵਾਰਡਰ ਨੇ ਅਫ਼ਸਰੀ ਇਸ਼ਾਰੇ ਨਾਲ ਟੁੰਮ ਕੇ ਫੇਰ ਬੁਝਾਰਤ ਪਾਈ ਕਿ ਸੁਪ੍ਰੰਟੈਂਡੰਟ ਸਾਹਿਬ ਬਹੁਤ ਮੇਹਰਬਾਨ ਹੋਏ ਹਨ। ਤਾਂ—

"ਮਿਹਰਵਾਨੁ ਸਾਹਿਬੁ ਮਿਹਰਵਾਨੁ ਸਾਹਿਬੁ ਮੇਰਾ ਮਿਹਰਵਾਨੁ ॥ ਜੀਅ ਸਗਲ ਕਉ ਦੇਇ ਦਾਨੁ ॥" ਦੇ ਸ਼ਬਦ ਦੀ ਕੀਰਤਨ ਧੁਨੀ ਸਫੁਰਨ ਹੋਈ ਅਤੇ ਇਕ ਇਕ ਤੁਕ ਹਿਰਦੇ ਬੇਧਵੀਂ ਗੁੰਜਾਰ ਵਿਚ ਗਾਵੀਂ ਗਈ—

ਤਿਲੰਗ ਮਹਲਾ ੫ ਘਰੁ ੩॥

"ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ਜੀਅ ਸਗਲ ਕਉ ਦੇਇ ਦਾਨੁ ॥੧॥ਰਹਾਉ॥ ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥ ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ

ਆਧਾਰੁ ॥੧॥ ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥ ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ ॥੨॥ ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥ ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥੩॥ ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ ॥ ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥੪॥੩॥"

(ਪੰਨਾ ੭੨੪)

ਪਿਛਲੀ ਤੁਕ ਬਾਰੰਬਾਰੇ ਉਠੇ ਅਤੇ ਫੇਰ ਰਹਾਉ ਉਤੇ ਜਾ ਲਿਵਤਾਰ ਢੁਕੇ। ਸੁਪ੍ਰੰਟੇਂਡੈਂਟ ਫੂਲ ਕੇ ਡੋਡਾ ਹੋ ਗਿਆ। ਉਸ ਅਜਾਣ ਜਨ ਨੇ ਜਾਤਾ ਕਿ 'ਸਾਹਿਬ' ਦਾ ਪਦ ਉਸ ਉਤੇ ਹੀ ਘਟ ਰਿਹਾ ਹੈ ਅਤੇ ਖੁਸ਼ਾਮਦ ਚਾਪਲੋਸੀ ਚਾਟ ਦੇ ਰਿਹਾ ਹੈ। ਪਰੰਤੂ ਮੁਗਧ ਨੂੰ ਇਹ ਪਤਾ ਨਹੀਂ ਕਿ ਸਭਨਾਂ ਦੇ ਸਿਰ ਉਤੇ ਇਕ 'ਸਚਾ ਸਾਹਿਬ' ਠਾਂਡਾ ਹੈ ਜੋ ਸਭਨਾਂ ਦੀ ਪ੍ਰਤਿਪਾਲ ਕਰਦਾ ਹੈ ਅਤੇ ਸਭ ਸ੍ਰਿਸ਼ਟੀ ਦਾ ਦਾਤਾ ਅਤੇ ਜੀਵਨ ਅਧਾਰ ਹੈ ਅਤੇ ਸਭਨਾਂ ਦੀ ਸਾਰ ਲੈਂਦਾ ਹੈ। ਸੋ ਇਸ ਅਲਪਗ ਬੁਧੀ ਵਾਲੇ ਗੋਰੇ ਦੀ ਅਕਲ ਵਿਚ ਇਹ 'ਸਾਹਿਬ' ਪਦ ਨਿਜ ਪਦ ਉਪਰ ਹੀ ਇਸ਼ਾਰਤ ਹੋਇਆ ਜਚਿਆ ਅਤੇ ਇਸ ਅਣਹੋਏ ਬਫਣ ਬਫਾਉਣ ਵਿਚ ਬੱਫ ਕੇ ਲਿਫ ਗਿਆ ਅਤੇ ਖ਼ੁਸ਼ੀ ਵਿਚ ਕਪੜਿਆਂ ਤੋਂ ਬਾਹਰ ਹੋ ਬੋਲਿਆ--

'ਬੋਲੋ ਰਣਧੀਰ ਸਿੰਘ ! ਗਾਇ ਵੁਹੀ ਗਾਇ ਦੀ ਜਾਇ ?'

**ਮੈਂ**—ਫੇਰ ਅਲਸੇਟ ਵਿਚ ਪਾਉਂਦੇ ਹੋ। ਅੰਦਰ ਬੈਠਿਆਂ ਦੇ ਅਨੰਦ ਨੂੰ ਫੇਰ ਬਿਘਨ ਪੁਚਾਉਣ ਲਗੇ ਹੋ ? ਗਊ-ਸ਼ਾਲਾ ਗਿਆਂ ਫੇਰ ਕੂੜੀਆਂ ਤੁਹਮਤਾਂ ਲਗਣਗੀਆਂ ਅਤੇ ਤੁਸੀਂ ਲੋਗ ਕੰਨਾਂ ਦੇ ਕੱਚੇ ਹੋ, ਤੁਹਾਡਾ ਵਸਾਹ ਕੁਛ ਨਹੀਂ, ਕਲ੍ਹ ਨੂੰ ਕੋਈ ਹੋਰ ਊਜ ਖੜੀ ਕਰ ਦਿਓਗੇ, ਇਸ ਕਰਕੇ ਹੁਣ ਐਸੀਆਂ ਮੇਹਰਬਾਨੀਆਂ ਤੋਂ ਐਵੇਂ ਹੀ ਚੰਗੇ ਹਾਂ।

**ਸੁਪ੍ਰੰ:**—ਤਬ ਅਪਨੇ ਹਾਥ ਸੇ ਖੁਦ ਖਾਨਾ ਪਕਾਓ ਔਰ ਖਾਓ, ਪਹਿਲੇ ਕੀ ਮਾਫਕ।

ਇਸ ਪਰ ਮੈਨੂੰ ਮਸ਼ਟ ਹੋਇਆ ਦੇਖ ਕੇ ਉਨ੍ਹਾਂ ਇਹ ਸਮਝਿਆ ਕਿ 'ਅਲਖਾਮੋਸ਼ੀ ਨੀਮ ਰਜ਼ਾ' ਹੈ। ਜੇਲ੍ਹਰ ਨੂੰ ਹੁਕਮ ਦਿਤਾ ਕਿ ਪਹਿਲਾ ਰਾਸ਼ਨ ਜਾਰੀ ਕਰ ਦਿਓ।

**ਡਾਕਟਰ**—ਅਜੇ ਸਾਲਿਡ ਫੂਡ (solid food) ਨਿੱਗਰ ਗਿਜ਼ਾ ਇਕ ਦਮ ਹਜ਼ਮ ਨਹੀਂ ਹੋ ਸਕੇਗੀ। ਥੋੜੀ ਥੋੜੀ ਗਿਜ਼ਾ ਦੇਣੀ ਸ਼ੁਰੂ ਕਰੋ।

ਗੱਲ ਕੀ ਆਪਸ ਵਿਚ ਗਿੱਟੀ ਗਿਣ ਕੇ ਉਸ ਦਿਨ ਤਾਂ ਇਕ ਪਾਉ ਆਲੂ ਅਤੇ ਛਟਾਂਕ ਭਰ ਪੰਜਵਾਂ (ਘਿਉ) ਦੀ ਮਨਜ਼ੂਰੀ ਦੇ ਗਏ। ਦੂਜੀ ਰੌਂਦ

ਅਧ ਸੇਰ ਆਲੂ ਅਤੇ ਦੋ ਛਟਾਂਕ ਪੰਜਵਾਂ ਮੇਰੇ ਟਿਕਟ ਉਤੇ ਲਿਖ ਗ਼ਏ, ਤੀਜੀ ਰੌਂਦੇ ਤਿੰਨ ਛਟਾਂਕ ਪੰਜਵਾਂ ਕਰ ਗਏ। ਗੱਲ ਕੀ ਹੌਲੀ ਹੌਲੀ ਇਕ ਮਹੀਨੇ ਦੇ ਅੰਦਰ ਅੰਦਰ ਪੂਰੀ ਪੱਕੀ ਰਸਦ ਲਾ ਦਿਤੀ, ਜੋ ਹੁਣ ਤ੍ਰਾਈਂ ਹਿਸਟਰੀ ਟਿਕਟ ਪਰ ਦਰਜ ਹੈ। ਮੈਦਾ ਭੀ, ਚਾਉਲ ਭੀ ਅਧ ਸੇਰ, ਆਲੂ ਭੀ ਨਾਲ, ਨਾਲ ਦਾਲ, ਸਿਰਖਿੰਡੀ (ਖੰਡ) ਸਭ ਸੁੱਕਾ ਸੀਧਾ ਲਾ ਦਿਤਾ। ਸਰਬ ਲੋਹੀ ਬਾਟੇ ਦੇਗਾਂ ਸਜਾਉਣ ਵਾਲੇ ਸਣੇ ਅੰਗੀਠੀਆਂ ਦੇ ਫੇਰ ਮਿਲ ਗਏ। ਅਤੇ ਲਗੀਆਂ ਦੇਗਾਂ ਚਲਣ। ਭਲਾ ਇਤਨੀ ਸਮਗਰੀ ਮੈਥੋਂ ਇਕੱਲੇ ਤੋਂ ਕਿਥੇ ਮੁਕਦੀ ਸੀ। ਮੈਂ ਤਾਂ ਅਰਦਾਸਾ ਕਰ ਬੈਠ ਜਾਇਆ ਕਰਾਂ ਕਿ ਕੋਈ ਖੁਧਿਆ-ਵੰਤ ਅਤਿਥਿ ਆਵਨ ਤਾਂ ਵੰਡ ਛਕੀਵਨ ਦੇ ਸਰੰਜਾਮ ਬਣਨ। ਭਾਣੇ ਅੰਦਰ ਸਤਿਗੁਰੂ ਦਿਆਲ ਸਨ, ਕਾਮਨਾ ਪੁਜਾਵੰਦੇ ਰਹੇ। ਇੱਛਾ ਪੂਰਕ ਸਰਬ ਸੁਖ ਦਾਤਾ ਇੱਛਾ ਪੂਰੀ ਕਰਦੇ ਹੀ ਰਹੇ। ਗਫੇ ਅਤੁਟ ਸਜ ਜਾਇਆ ਕਰਨ ਅਤੇ ਸਾਰੇ ਹੀ ਲੇਖੇ ਲਗ ਜਾਣ। ਗੁਰੂ ਦੀ ਅਪਾਰ ਕ੍ਰਿਪਾ ਜੇਲ੍ਹ ਅੰਦਰ ਭੀ ਅਤੁਟ ਲੰਗਰ ਚਲ ਪਏ। ਐਸੀ ਬਿਉਂਤ ਬਣੀ ਕਿ ਜੇਲ੍ਹ ਅੰਦਰ ਬਾਹਰੋਂ ਪੀ. ਡਬਲਯੂ. ਡੀ. ਦੀ ਪਾਰਟੀ ਮੁਰੰਮਤ ਉਸਾਰੀ ਲਈ ਨਿਤਾਪ੍ਰਤੀ ਆਇਆ ਕਰਦੀ ਸੀ। ਉਸ ਪਾਰਟੀ ਵਿਚ ਅਤਿ ਅਤਿਥੀ ਗਰੀਬ ਮਜ਼ਦੂਰ ਬੱਚੇ ਭੀ ਸਨ, ਜੋ ਦੋ ਦੋ ਚਾਰ ਚਾਰ ਪੈਸਿਆਂ ਉਤੇ ਲਗੇ ਹੋਏ ਸਨ। ਉਨ੍ਹਾਂ ਦੇ ਭੁਖ-ਦੋਖੇ ਢਿਡ ਨਿਕਲੇ ਹੋਏ, ਜਾਹਬਾਂ ਅੰਦਰ ਵੜੀਆਂ ਹੋਈਆਂ, ਹੱਡੀਆਂ ਦੇ ਕਾਰੰਗੇ ਹੀ ਕਾਰੰਗੇ ਦਿਸਣ, ਰੱਜ ਕੇ ਅੰਨ ਖਾਣਾ ਭੀ ਉਨ੍ਹਾਂ ਨੂੰ ਨਹੀਂ ਸੀ ਜੁੜਿਆ। ਉਨ੍ਹਾਂ ਦੀ ਪਾਂਤੋ ਪਾਤ ਪੰਗਤ ਫੜ ਫੜ ਕੇ ਬਿਠਾ ਦੇਣੀ। ਫੇਰ ਤਾਂ ਉਹ ਆਪ ਹੀ ਗਿਝ ਗਏ। ਆਪੇ ਪੰਗਤਾਂ ਲਾ ਦਿਆ ਕਰਨ ਨਹੀਂ ਤਾਂ ਪਹਿਲੇ ਹੀ ਡਿਊਟੀ ਵਾਲੇ ਸਿਪਾਹੀ ਜਮਾਂਦਾਰ ਫੜ ਕੇ ਲੈ ਆਇਆ ਕਰਨ। ਇਨ੍ਹਾਂ ਡਿਊਟੀ ਵਾਲੇ ਜਮਾਂਦਾਰ ਸਜਣਾਂ ਵਿਚੋਂ ਅਕਸਰ ਸਾਧੂ ਰਾਧਾ ਸਿੰਘ ਅਤੇ ਉਸ ਦੇ ਸਾਥੀ ਸਤਿ ਸੰਗੀਆਂ ਦੀ ਡਿਊਟੀ ਹੀ ਲਗਦੀ ਹੁੰਦੀ ਸੀ। ਅਤੇ ਇਹ ਸਭ ਦੇਵਤੇ ਹੀ ਸਨ, ਬੜੀ ਬੜੀ ਸੇਵਾ ਇਨ੍ਹਾਂ ਨੇ ਕੀਤੀ। ਨਾਲੇ ਬਾਣੀ ਪੜ੍ਹਨ ਸਿਖਣ ਅਤੇ ਸਿਖ ਸਿਖ ਕੰਠ ਕਰਨ ਅਤੇ ਨਾਲੇ ਡਿਊਟੀਆਂ ਬਜਾਉਣ, ਨਾਲੇ ਪਰਉਪਕਾਰ ਕਮਾਉਣ। ਅਸਾਡਾ ਭੁਜਨ ਗੁਫਾ ਭੀ ਇਕਲਵਾਂਝੇ ਅਟੰਕ ਏਕਾਂਤ ਵਿਚ ਹੀ ਸੀ। ਸਾਧੂ ਰਾਧਾ ਸਿੰਘ ਨੇ ਨਾਲੇ ਫੇਰੀਆਂ ਪਾਉਣੀਆਂ ਨਾਲੇ ਸ਼ਬਦ ਤੁਕਾਂ ਗਾਉਣੀਆਂ। ਸੰਗਲ ਬੰਦੀਆਂ ਵਿਚ ਹੀ ਮੰਗਲ ਬਣੇ ਰਹੇ। ਉਨ੍ਹਾਂ ਮਜ਼ਦੂਰ ਅਤਿਥ ਬਾਲਕਿਆਂ ਵਿਚੋਂ ਭੀ ਕਈ ਬੱਚੇ ਸਤਿਸੰਗੀ ਹੋ ਗਏ। ਇਕ ਬੱਚੇ ਦਾ ਨਾਉਂ

**ਬਿਹਾਰੀ ਲੜਕਿਆਂ ਨੂੰ ਲੰਗਰ ਛਕਾਉਣਾ**

ਤਾਂ ਹੁਣ ਤਾਈਂ ਮੇਰੀ ਯਾਦਦਾਸ਼ਤ ਵਿਖੇ ਉਕਰਿਆ ਪਿਆ ਹੈ। ਇਸ ਦਾ ਨਾਉਂ 'ਲੁਕਨਾ' ਸੀ। ਇਸ ਦੀ ਉਮਰ ਤਾਂ ਦਸ ਗਿਆਰਾਂ ਸਾਲ ਸੀ ਪਰ ਅਕਲ ਉਸ ਦੀ ਵਡੇਰੂ ਬਜ਼ੁਰਗਾਂ ਦੇ ਭੀ ਕੰਨ ਕੁਤਰਦੀ ਸੀ। ਇਹ ਜਮਾਂਦਰੂ ਹੀ ਚਤਰ ਬੁਧੀ ਜੰਤ ਸੀ। ਇਸ ਨੂੰ ਗੁਰਮਤਿ ਸਤਿਸੰਗ ਦਾ ਪਾਹ ਸਭ ਤੋਂ ਪਹਿਲਾਂ ਚੜ੍ਹਿਆ, ਇਸ ਨੇ ਕੇਸ ਭੀ ਰਖ ਲਏ। ਪਰ ਇਕ ਵਾਰ ਇਹ ਬੀਮਾਰ ਹੋ ਗਿਆ। ਬੀਮਾਰੀ ਦੀ ਬੇ-ਹੋਸ਼ੀ ਵਿਚ ਏਸ ਦੇ ਮਾਪਿਆਂ ਨੇ ਇਸ ਦੇ ਰਖੇ ਹੋਏ ਕੇਸ ਕਟ ਦਿਤੇ। ਜਦ ਇਸ ਨੂੰ ਹੋਸ਼ ਆਈ ਤਾਂ ਬੜਾ ਵਿਆਕੁਲ ਹੋਇਆ ਅਤੇ ਰੋਵੇ ਬਿਲਲਾਵੇ। ਅਤੇ ਮੁੜ ਕੇ ਕੰਮ ਉਤੇ ਜੇਲ੍ਹ ਵਿਚ ਨਾ ਆਵੇ ਕਿ ਕੇਹੜੇ ਮੂੰਹ ਪੰਗਤ ਵਿਚ ਜਾ ਕੇ ਬਹਾਂ। ਜਦ ਤਾਈਂ ਉਸ ਦੇ ਫੇਰ ਉਤਨੇ ਹੀ ਕੇਸ ਨਾ ਆ ਗਏ ਤਦੋਂ ਤਾਈਂ ਆਇਆ ਹੀ ਨਾ। ਇਹ 'ਨਿਕੂ ਲੁਕਨਾ' ਐਸਾ ਚਤਰ ਸੀ ਕਿ ਅਸਾਡੇ ਪੰਜਾਬੀਆਂ ਦੀਆਂ ਵਖੋ ਵਖ ਕੋਠੀਆਂ ਵਿਚ ਫਿਰਦੇ ਤੁਰਦੇ ਸਭ ਦੀਆਂ ਖ਼ਬਰਾਂ ਲਿਆ ਦਿੰਦਾ ਹੁੰਦਾ ਸੀ। ਅਤੇ ਇਸ ਨੂੰ ਹੋੜਦਾ ਕੋਈ ਨਹੀਂ ਸੀ। ਅਸਾਡੇ ਸਾਰੇ ਸਾਥੀ ਇਸ ਨਾਲ ਇਸ ਕਰਕੇ ਹੀ ਬਹੁਤਾ ਪਿਆਰ ਕਰਿਆ ਕਰਦੇ ਸਨ। ਅਤੇ ਇਹ ਬਾਲਕਾ ਸਭ ਨੂੰ ਇਕ ਇਕ ਕਰਕੇ ਜਾਣਦਾ ਸੀ। ਸਭਸ ਦੇ ਪ੍ਰੇਮ ਸੰਦੇਸੇ ਇਕ ਦੂਜੇ ਪ੍ਰਤੀ ਅਪੜਾ ਦਿੰਦਾ ਹੁੰਦਾ ਸੀ। ਉਨ੍ਹੀਂ ਦਿਨੀਂ ਸਾਡੇ ਸਾਥੀਆਂ ਦਾ ਪ੍ਰਸਪਰ ਪ੍ਰੇਮ ਪਿਆਰ ਭੀ ਹਦ ਦਰਜੇ ਦਾ ਹੁੰਦਾ ਸੀ। ਏਥੇ ਇਕ ਪ੍ਰੇਮ ਘਟਨਾ ਦਸੇ ਬਿਨਾਂ ਅਗਾਹਾਂ ਨਹੀਂ ਤੁਰ ਹੁੰਦਾ।

**ਬਿਹਾਰੀ ਲੜਕੇ ਲੁਕੇਨ ਦੀ ਵਾਰਤਾ**

## ਭਾਈ ਸੱਜਣ ਸਿੰਘ ਨਮਿੱਤ ਜਪੁਜੀ ਸਾਹਿਬ ਦੇ ਪੰਜ ਪੰਜ ਪਾਠ ਤੇ ਅਰਦਾਸਾ

### ਭਾ: ਸੱਜਣ ਸਿੰਘ ਜੀ ਦੀ ਉਂਗਲੀ ਕਟ ਜਾਣੀ ਤੇ ਉਪਰੇਸ਼ਨ ਨਾ ਹੋਣ ਦੀ ਅਜੀਬ ਘਟਨਾ

ਇਕ ਵਾਰੀ ਮੇਰੇ ਲਾਗੇ ਦੀ ਕੋਠੀ ਵਿਚ ਵੀਰ ਸੱਜਣ ਸਿੰਘ ਨਾਰੰਗਵਾਲ ਅਸ਼ਨਾਨ ਕਰਕੇ ਮੈਨੂੰ ਬਾਣੀ ਦਾ ਪਾਠ ਕਰਕੇ ਸੁਣਾਉਣ ਲਗੇ ਤਾਂ ਸਾਧੂ ਰਾਧਾ ਸਿੰਘ ਨੇ (ਜੋ ਉਸ ਵੇਲੇ ਪਹਿਰੇ ਤੇ ਸਨ) ਮੇਰੀ ਕੋਠੀ ਅੰਦਰ ਆ ਕੇ ਮੈਨੂੰ ਦਸਿਆ ਕਿ 'ਸਾਧੂ ਜੀ ! ਇਕ ਅਸਚਰਜ ਘਟਨਾ ਹੋ ਗਈ ਹੈ। ਮੈਂ ਤੋ ਦੇਖ ਕਰ ਦੰਗ ਰਹਿ ਗਿਆ ਹੂੰ। ਸੱਜਣ ਸਿੰਘ ਕੀ ਉਂਗਲੀ ਕਟ ਗਈ ਹੈ ਔਰ ਉਸ ਮੇਂ ਸੇ ਖ਼ੂਨ ਜਾਰੀ ਹੈ ਪਰ ਵੁਹ ਆਪ ਕੋ ਪਾਠ ਐਸਾ ਅਨੰਦ ਸੇ ਸੁਣਾਇ ਜਾ ਰਿਹਾ ਹੈ ਜੈਸੇ ਉਸ ਕੀ ਉਂਗਲੀ ਕਟੀ ਹੀ ਨਹੀਂ, ਧੰਨ ਹੈਂ

ਸਤਿਗੁਰੂ ਕੇ ਸਿਖ ! ਧੰਨ ਕਮਾਈ !!' ਦਾਸ ਨੇ ਪਾਠ ਵਿਚ ਹੀ ਪਉੜੀ ਦਾ ਭੋਗ ਪੈਣ ਪਰ ਸਜਣ ਸਿੰਘ ਨੂੰ ਆਵਾਜ਼ ਮਾਰੀ—'ਕਿਉਂ ਵੀਰ ਜੀ ਕੀ ਡੋਲ ਹੈ, ਇਹ ਖੇਡ ਕਿਵੇਂ ਵਰਤੀ ?' ਤਾਂ ਉਹ ਬੋਲੇ ਕਿ 'ਕੁਛ ਨਹੀਂ।' ਪਾਠ ਫੇਰ ਕਰਨ ਲਗ ਪਏ। ਪਰ ਸਾਧੂ ਰਾਧਾ ਸਿੰਘ ਜੀ ਦੂਜੀ ਛਿਨ ਹੀ ਸਜਣ ਸਿੰਘ ਦੀ ਸੱਜੀ ਚੀਚੀ ਦਾ ਕਟਿਆ ਹੋਇਆ ਪਪੋਟਾ ਲੈ ਕੇ ਮੇਰੇ ਪਾਸ ਆਏ ਤਾਂ ਮੈਂ ਉਸ ਨੂੰ ਆਖਿਆ ਕਿ ਜਾ ਕੇ ਉਸ ਦੀ ਉਂਗਲ ਨਾਲ ਹੀ ਇਸ ਨੂੰ ਜੋੜ ਦਿਓ। ਉਹ ਇਵੇਂ ਜਾ ਕੇ ਕਰਨ ਲਗਾ ਪਰ ਸਜਣ ਸਿੰਘ ਨੇ ਕਰਨ ਨਾ ਦਿਤਾ ਅਤੇ ਆਖਿਆ,'ਇਹ ਭਾਣਾ ਹੀ ਏਵੇਂ ਸੀ। ਹੁਣ ਇਹ ਨਹੀਂ ਜੁੜੇਗੀ। ਕਿਉਂਕਿ ਕਟੀ ਨੂੰ ਚਿਰ ਹੋ ਚੁਕਾ ਹੈ ਅਤੇ ਲਹੂ ਬਹੁਤਾ ਸਾਰਾ ਨਿਕਲ ਚੁਕਾ ਹੈ।' ਇਕ ਤਾਂ ਉਸ ਨੇ ਬਚਨ ਨਾ ਮੰਨਿਆ, ਦੂਜੇ ਉਸ ਨੇ ਆਪਣੀ ਚੀਚੀ ਦੇ ਟੁੰਡ ਨੂੰ ਪਾਣੀ ਬੱਤੀ ਬੰਨ੍ਹਣ ਦੇ ਥਾਉਂ ਤੇਲ ਵਿਚ ਬੋੜ ਦਿਤਾ। ਉਸ ਦੀ ਬਿਖ ਚੜ੍ਹ ਗਈ ਅਤੇ ਜਰਮੀਸਾਈਡ ਹੋ ਗਿਆ, ਪਲਮ ਦੌੜ ਗਈ, ਬਾਂਹ ਸੁਜ ਕੇ ਭੜੋਲਾ ਹੋ ਗਈ। ਤੱਤਕਾਲ ਅਤੇ ਤੁਰੰਤ ਹੀ ਹਸਪਤਾਲੇ ਰਪੋਟ ਦਿਤੀ ਗਈ।

ਉਨ੍ਹਾਂ ਦਿਨਾਂ ਵਿਚ ਇਕ ਨਵਾਂ ਸੁਪ੍ਰੰਟੰਡੰਟ ਆਇਆ ਸੀ। ਉਹ ਨਾਲੇ ਆਈ. ਐਮ: ਐਸ. ਸਿਵਲ ਸਰਜਨ ਹੈ ਸੀ। ਸੋ ਮੈਡੀ: ਅਫ਼ਸਰ ਦੀ ਡਿਊਟੀ ਉਹੀ ਕਰਦਾ ਸੀ। ਇਹ ਗੋਰਾ ਸਰਜਰੀ ਅਤੇ ਤਿੱਬ ਦੋਹਾਂ ਵਿਚ ਬੜਾ ਮਾਹਰ ਸੀ। ਅਤੇ ਅਸਾਂ ਪੰਜਾਬੀਆਂ ਦਾ ਇਲਾਜ ਤਾਂ ਇਹ ਖ਼ਾਸ ਗ਼ੌਰ ਨਾਲ ਕਰਦਾ ਸੀ। ਰਪੋਟ ਮਿਲਣ ਸਾਰ ਹੀ ਉਹ ਭਜਿਆ ਆਇਆ, ਉਸ ਦਾ ਨਾਮ ਮਿ: ਫ਼ਰੈਡਰਿਕ ਸੀ। ਆਉਂਦੇ ਸਾਰ ਹੀ ਉਸ ਨੇ ਸਜਣ ਸਿੰਘ ਦਾ ਮੁਲਾਹਜ਼ਾ ਕੀਤਾ ਅਤੇ ਹੁਕਮ ਦਿਤਾ ਕਿ ਇਸ ਨੂੰ ਹਸਪਤਾਲ ਲੈ ਚਲੋ। ਅਸੀਂ ਸਾਰਿਆਂ ਨੇ ਅਤੇ ਖ਼ਾਸ ਕਰ ਦਾਸ ਨੇ ਉਸ ਨੂੰ ਵੀਰ ਸਜਣ ਸਿੰਘ ਦਾ ਇਲਾਜ ਕਰਨ ਲਈ ਤੀਬਰ ਤਕੀਦੀ ਉਤਕੰਠਾ ਪ੍ਰਗਟ ਕੀਤੀ। ਅਤੇ ਉਸ ਦੀ ਸੇਵਾ ਲਈ ਅਸਾਡੇ ਵਿਚੋਂ ਇਕ ਦੋ ਸਜਣ ਸਾਥ ਲੈ ਜਾਣ ਲਈ ਭੀ ਆਖਿਆ, ਪਰ ਉਸ ਨੇ ਸਾਨੂੰ ਭਰੋਸਾ ਦਿਵਾਇਆ ਕਿ ਸਜਣ ਸਿੰਘ ਦੀ ਸੇਵਾਦਾਰੀ ਹਰ ਪ੍ਰਕਾਰ ਭਲੀ ਬਿਧ ਹੋਵੇਗੀ। ਤੁਸੀਂ ਇਤਮੀਨਾਨ ਅਤੇ ਦਿਲ ਜਮਾਈ ਰਖੋ। ਉਂਗਲੀ ਕਟਣ ਦੀ ਘਟਨਾ ਪ੍ਰਥਾਇ ਪੜਤਾਲ ਕਰਨ ਵਾਲੇ ਮਾਮਲੇ ਨੂੰ ਭੀ ਉਹ ਵਿਚੇ ਹੀ ਛਡ ਗਿਆ ਕਿਉਂਕਿ ਇਸ ਤਰ੍ਹਾਂ ਕਰਨਾ ਇਲਾਜ ਵਿਚ ਤਤਪਰ ਹੋਣ ਲਈ ਬਿਘਨ ਕਾਰੀ ਸੀ।

ਸ਼ਾਮ ਨੂੰ ਮੇਰੇ ਪਾਸ ਛੋਟਾ ਡਾਕਟਰ ਆਇਆ ਅਤੇ ਉਸ ਨੇ ਦਸਿਆ ਕਿ ਸਜਣ ਸਿੰਘ ਦੀ ਹਾਲਤ ਬਹੁਤ ਵਿਗੜ ਗਈ ਹੈ। ਸਾਰੇ ਸਰੀਰ ਵਿਚ

ਪਲਮ ਦੌੜਨ ਦਾ ਖ਼ਤਰਾ ਹੈ। ਬਾਹਰੋਂ ਭੀ ਸਿਵਲ ਸਰਜਨ ਮੰਗਵਾਇਆ ਗਿਆ ਹੈ। ਉਸ ਦੀ ਅਤੇ ਸਾਡੇ ਸਾਰਿਆਂ ਦੀ ਏਹੋ ਰਾਏ ਹੈ ਕਿ ਬਾਂਹ ਕੱਟੇ ਜਾਣ ਬਿਨਾਂ ਹੋਰ ਕੋਈ ਚਾਰਾ ਨਹੀਂ। ਸੋ ਸਵੇਰੇ ਹੀ ਬਾਂਹ ਕੱਟੀ ਜਾਵੇਗੀ। ਕਿਉਂਕਿ ਮੈਡੀਕਲ ਬੋਰਡ ਦਾ ਇਹ ਆਖ਼ਰੀ ਫ਼ੈਸਲਾ ਹੋ ਚੁੱਕਾ ਹੈ। ਉਹ ਤਾਂ ਇਹ ਸੁਣਾਉਣੀ ਸੁਣਾ ਕੇ ਚਲਿਆ ਗਿਆ ਅਤੇ ਦਾਸ ਨੇ ਇਸ ਬਲਾਕ ਅਤੇ ਇਰਦ ਗਿਰਦ ਬਲਾਕਾਂ ਦੀਆਂ ਕੋਠੀਆਂ ਵਿਚ ਸਾਰੇ ਵੀਰਾਂ ਨੂੰ ਇਹ ਮੰਦ ਸੋਇ ਸੁਣਾ ਭੇਜੀ। ਸਭ ਦਾ ਇਹ ਫ਼ੈਸਲਾ ਹੋਇਆ ਕਿ ਅੰਮ੍ਰਿਤ ਵੇਲੇ ਉਠਦੇ ਹੀ ਇਸ਼ਨਾਨ ਕਰਕੇ ਸਾਰੇ ਸੱਜਣ ਪੰਜ ਪੰਜ ਪਾਠ ਜਪੁਜੀ ਸਾਹਿਬ ਦੇ ਸੱਜਣ ਸਿੰਘ ਦੀ ਨਮਿੱਤ ਕਰਨ। ਸੋ ਦਰਦੇ ਦਿਲ ਦੇ ਦਿਲੀ ਦਰਦ-ਵੰਦਾਂ ਨੇ ਐਸਾ ਹੀ ਕੀਤਾ।

**ਭਾ: ਸੱਜਨ ਸਿੰਘ ਨਮਿਤ ਜਪੁਜੀ ਸਾਹਿਬ ਦੇ ਪੰਜ ਪੰਜ ਪਾਠ ਤੇ ਅਰਦਾਸਾ**

ਦਾਸ ਨੂੰ ਪਾਠਾਂ ਦੇ ਭੋਗ ਪਸਚਾਤ ਗੁਪਤ ਪ੍ਰੇਰਨਾ ਇਹ ਹੋਈ ਕਿ ਉਸ ਦੀ ਨਮਿੱਤ ਅਰਦਾਸਾ ਭੀ ਕੀਤਾ ਜਾਏ। ਸ੍ਰੋ ਦਾਸ ਨੇ ਬਿਨਾਂ ਕਿਸੇ ਦੀ ਸਲਾਹ ਲਏ ਅਤੇ ਬਿਨਾਂ ਕਿਸੇ ਨੂੰ ਦਸੇ ਹੀ ਗੁਪਤ ਅਰਦਾਸਾ ਭੀ ਸੋਧ ਦਿਤਾ। ਅਰਦਾਸੇ ਦੇ ਨਾਲ ਇਹ ਮੰਨਤਾ ਭੀ ਮੰਨੀ ਗਈ, ਜੋ ਆ ਮੁਹਾਰੀ ਮੰਨੀ ਗਈ, ਕਿ'ਹੇ ਗੁਰੂ ਰਾਮਦਾਸ! ਵੀਰ ਸੱਜਣ ਸਿੰਘ ਜੀ ਦੀ ਬਾਂਹ ਨਾ ਕੱਟੀ ਜਾਵੇ ਅਤੇ ਆਪ ਦੇ ਦਰੋਂ ਘਰੋਂ ਵੀਰ ਦੀ ਬਾਂਹ ਅਰੋਗਤਾ ਦੀ ਬਖ਼ਸ਼ਸ਼ ਹੋ ਜਾਵੇ ਅਤੇ ਸਵਾ ਦਮੜੇ ਦਾ ਕੜਾਹ ਪ੍ਰਸ਼ਾਦ ਤੇਰੇ ਦਰਬਾਰ ਕਰਾਈਏ।' ਅੱਜ ਮੇਰੀ ਜ਼ਿੰਦਗੀ ਵਿਚ ਇਹ ਪਹਿਲਾ ਦਿਨ ਸੀ ਕਿ ਕੜਾਹ ਪ੍ਰਸ਼ਾਦ ਕਰਾਉਣ ਦੀ ਸੁਖਣਾ ਸੁੱਖੀ ਗਈ। ਪਰ ਸੁਖੀ ਗਈ ਅਚਨਚੇਤ ਹੀ। ਮਿਣਿਆ ਮਿਥਿਆ ਕੁਝ ਨਹੀਂ ਸੀ। ਹੁਣ ਓਧਰਲੀ ਵਾਰਤਾ ਸੁਣੋ ਕਿ ਹਸਪਤਾਲ ਵਿਚ ਐਨ ਇਸ ਸਮੇਂ ਕੀ ਬਿਰਤਾਂਤ ਵਰਤ ਰਿਹਾ ਹੈ। ਏਧਰ ਤਾਂ ਇਸ ਬਿਧ—

> "ਵੈਦਾ ਸੰਦਾ ਸੰਗੁ ਇਕਠਾ ਹੋਇਆ ॥ ਅਉਖਦ
> ਆਏ ਰਾਸਿ ਵਿਚਿ ਆਪਿ ਖਲੋਇਆ ॥ ਜੋ ਜੋ
> ਓਨਾ ਕਰਮ ਸੁਕਰਮ ਹੋਇ ਪਸਰਿਆ ॥ ਹਰਿ
> ਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥੨੩॥"
>
> (ਫੁਨਹੇ ਮਹਲਾ ੫, ੧੩੬੩)

ਦੇ ਗੁਰਵਾਕ ਵਾਲਾ ਸੁਤੇ ਸਰੰਜਾਮ ਬਣ ਗਿਆ। ਅਤੇ ਉਧਰ ਹਸਪਤਾਲ ਵਿਚ ਡਾਕਟਰ ਲੋਕਾਂ ਤੇ ਉਨ੍ਹਾਂ ਦੇ ਅਮਲੇ ਦਾ ਇਕੱਠ ਹੋ ਰਿਹਾ ਹੈ। ਬਾਂਹ ਕੱਟਣ ਦੇ ਸਭ ਸੰਦ ਬੇਤ ਭੀ ਆ ਗਏ। ਜੇਲ੍ਹ ਸਿਵਲ ਸਰਜਨੀ ਸੁਪ੍ਰੰਟੈਂਡੰਟ

ਵੀਰ ਸਜਣ ਸਿੰਘ ਦੇ ਸਰਹਾਣੇ ਕਮੀਜ਼ ਦੀਆਂ ਬਾਂਹਾਂ ਉਤਾਂਹ ਚਾੜ੍ਹ ਕੇ ਬਾਂਹ ਕੱਟਣ ਨੂੰ ਆਣ ਖਲੋਤਾ। ਅਗੇ ਵੀਰ ਸਜਣ ਸਿੰਘ ਸ਼ਬਦ ਲੋਰ ਦੀ ਨਿੰਦ੍ਰਾ ਵਿਚ ਸ਼ਾਂਤ ਪਿਆ ਸੀ। ਸੁਪ੍ਰੰਟੰਡੰਟ ਜਾਤਾ ਕਿ ਸੁੱਤਾ ਹੋਇਆ ਹੈ। ਬੋਲਿਆ, 'ਉਠ! ਕਲੋਰੋ ਫ਼ਾਰਮ ਸੁੰਘ।' ਵੀਰ ਨੇ ਅੱਖ ਉਘੇੜ ਕੇ ਆਖਿਆ, 'ਕਾਹਦੇ ਲਈ?'

**ਸੁਪ੍ਰੰ:**—ਤੇਰੀ ਬਾਂਹ ਕੱਟਣ ਦਾ ਉਪਰੇਸ਼ਨ ਹੋਣਾ ਹੈ।

**ਵੀਰ**—ਤਾਂ ਫੇਰ ਕਲੋਰੋ ਫਾਰਮ ਸੁੰਘਾਉਣ ਦੀ ਕੀ ਲੋੜ ਹੈ? ਨਿਸੰਗ ਬਾਂਹ ਨੂੰ ਕਟ ਕੇ ਜੁਦਾ ਕਰ ਦੇਵੋ। ਜੇ ਜਿਮੁਕ ਜਾਵਾਂ ਤਾਂ ਆਖਣਾ।

ਏਹ ਸੁਣ ਕੇ ਸਰਜਨ ਦੇ ਸਰੀਰ ਵਿਚ ਇਕ ਝਰਨਾਟ ਜੇਹੀ ਫਿਰ ਗਈ। ਇਕ ਪਾਸੇ ਤਾਂ ਇਸ ਬੀਸ ਸਾਲਾ ਸਿੱਖ ਭੁਜੰਗੀ ਦੀ ਦਲੇਰੀ ਦੇਖ ਕੇ ਦੰਗ ਰਹਿ ਗਿਆ, ਅਤੇ ਹੱਕਾ ਬੱਕਾ ਰਹਿ ਗਿਆ ਕਿ ਇਹ ਸਿੱਖ ਕਿਸ ਮਿੱਟੀ ਦੇ ਬਣੇ ਹੋਏ ਹਨ। ਦੂਜੇ ਪਾਸੇ ਉਸ ਦੇ ਹੱਥ ਵਿਚ ਉਤੇ ਉਠਣ ਦੀ ਬਾਂਹ ਕਟਣ ਦੀ ਹਿੱਸ ਹੀ ਨਾ ਰਹੀ। ਐਨ ਉਸੇ ਸਮੇਂ ਉਸ ਨੂੰ ਇਕ ਹੋਰ ਫੁਰਨਾ ਸਫੁਰਨ ਹੋਇਆ ਕਿ ਪਹਿਲਾਂ ਨਸ਼ਤਰ ਲਾ ਕੇ ਦੇਖੀਏ। ਸ਼ਾਇਦ ਗੰਦਾ ਖ਼ੂਨ ਨਸ਼ਤਰ ਨਾਲ ਨਿਕਲ ਜਾਵੇ ਅਤੇ ਫ਼ਾਇਦਾ ਹੋ ਜਾਵੇ। ਇਹ ਫੁਰਨਾ ਫੁਰਨ ਦੀ ਦੇਰ ਹੀ ਸੀ ਕਿ ਉਹ ਇਸ ਪਰ ਅਮਲ ਕਰਨ ਲਈ ਅਮਾਦਾ ਹੋ ਗਿਆ। ਮਾਨੋਂ ਕੋਈ ਅਮਰੀ ਇਸ਼ਾਰਾ ਉਸ ਨੂੰ ਮਿਲਿਆ ਜੋ ਅਗੇ ਔੜਿਆ ਹੀ ਨਹੀਂ ਸੀ। ਬੱਸ! ਜਕ ਤਕ ਕੀ ਕਰਨੀ ਸੀ? ਨਸ਼ਤਰ ਲਗਾ ਦਿਤੀ ਅਤੇ ਗੰਦੇ ਖ਼ੂਨ ਦਾ ਪਰਨਾਲਾ ਛੁਟ ਗਿਆ। ਛਿਨ ਵਿਚ ਹੀ ਸਾਰਾ ਸੋਜਾ ਲਹਿ ਗਿਆ ਅਤੇ ਸਾਰਾ ਜ਼ਹਿਰਾਵਾ ਉਤਰ ਗਿਆ। ਸੁਪ੍ਰੰਟੰਡੰਟ ਦੀ ਖ਼ੁਸ਼ੀਆਂ ਦੀ ਕੋਈ ਹੱਦ ਨਾ ਰਹੀ। ਉਹ ਬਿਲਕੁਲ ਨਰਾਸਾ ਹੋ ਚੁਕਾ ਸੀ। ਕੋਈ ਏਜ਼ਦੀ ਇਮਦਾਦ ਉਸ ਨੂੰ ਆ ਮਿਲੀ। ਆਪਣੀ ਹੱਥੀਂ ਡਰੈਸ ਕਰ ਕੇ ਅਤੇ ਇਨਚਾਰਜ ਹਸਪਤਾਲ ਨੂੰ ਤਕੜਾਈ ਰਖਣ ਦੀਆਂ ਤਕੀਦਾਂ ਕਰਕੇ ਅਤੇ ਖ਼ਬਰਗੀਰੀ ਤੇ ਸੇਵਾਦਾਰੀ ਹਦਾਇਤਾਂ ਦੇ ਕੇ ਖ਼ੁਸ਼ੀਆਂ ਵਿਚ ਖਿੜਿਆ ਹੋਇਆ ਮੱਥਾ ਲੈ ਕੇ ਮੇਰੇ ਪਾਸ ਆਇਆ ਤੇ ਬੋਲਿਆ, 'ਵੈਲ! ਰਣਧੀਰ ਸਿੰਘ! ਆਪ ਕਾ ਸਾਥੀ ਸਜਣ ਸਿੰਘ ਬਿਲਕੁਲ ਤੰਦਰੁਸਤ ਹੋ ਗਿਆ, ਫਿਕਰ ਮੱਤ ਕਰੋ, ਉਸ ਕੀ ਬਾਂਹ ਕੋ ਭੀ ਨਹੀਂ ਕਾਟਾ ਗਿਆ। ਔਰ ਵੁਹ ਤੰਦਰੁਸਤ ਭੀ ਹੋ ਗਿਆ ਹੈ।'

**ਦਾਸ**—ਇਹ ਆਪ ਦੇ ਉਦਮ ਨੂੰ ਫਲ ਲਗਾ ਹੈ। ਆਪ ਨੇ ਬੜੀ ਹਮ-ਦਰਦੀ ਕੀਤੀ ਹੈ।

**ਸੁਪ੍ਰੰ:**—ਨਹੀਂ, ਨਹੀਂ, ਹਮ ਨੇ ਇਸ ਮੇਂ ਕੁਛ ਨਹੀਂ ਕੀਆ। ਯੇਹ ਤੋ ਕੋਈ ਮੁਅਜਜ਼ਾ ਹੂਆ ਹੈ। ਮੈਂ ਆਪਣੇ ਹਾਥ ਮੇਂ ਬਾਂਹ ਕਾਟਨੇ ਵ਼ਾਲੇ ਹਥਿਆਰ

(instruments) ਪਕੜ ਚੁਕਾ ਥਾ ਔਰ ਸਭ ਸਾਮਾਨ ਤਿਆਰ ਥਾ। ਮੈਂ ਹਾਥ ਕਾਟਨੇ ਕੇ ਲੀਏ ਤਿਆਰ ਹੋ ਚੁਕਾ ਥਾ ਕਿ ਇਕ ਦੰਮ ਮੇਰਾ ਹਾਥ ਰੁਕ ਗਿਆ। ਹਾਥ ਰੁਕਨਾ ਹੀ ਥਾ ਕਿ ਮੁਝ ਕੋ ਅਚਾਨਕ (suddenly) ਏਕ ਐਸਾ ਸੂਝਨਾ ਸੂਝਾ ਜੋ ਆਗੇ ਕਭੀ ਸੂਝਾ ਹੀ ਨਹੀਂ। ਇਸ ਮੇਂ ਜ਼ਰੂਰ ਕੋਈ ਖ਼ੁਦਾਈ ਇਮਦਾਦ ਕਾ ਹਾਥ ਹੈ ਮਗਰ ਬੜੀ ਹੈਰਾਨੀ ਤੋ ਉਸ ਲੜਕੇ ਕੀ ਦਲੇਰੀ ਕੋ ਦੇਖ ਕਰ ਹੂਈ—ਕਿ ਵੁਹ ਝਿਜਕਾ ਹੀ ਨਹੀਂ। ਉਸ ਕੋ ਪਤਾ ਹੀ ਨਹੀਂ ਕਿ ਕਿਸ ਕੀ ਬਾਂਹ ਪਰ ਉਪਰੇਸ਼ਨ ਕੀਆ ਜਾ ਰਹਾ ਹੈ। ਉਸ ਕੀ ਤੋ ਬਾਂਹ ਭੀ ਕਟ ਜਾਤੀ ਤਬ ਭੀ ਵੁਹ ਤੋ ਹਾਇ ਨਾ ਪੁਕਾਰਤਾ। ਮਾਲੂਮ ਹੋਤਾ ਹੈ ਕਿ ਉਸ ਵਕਤ ਉਸ ਪਰ ਕੁਛ ਰੂਹਾਨੀ ਤਾਕਤ ਤਾਰੀ ਹੋ ਰਹੀ ਥੀ।

ਇਸ ਪਰਕਾਰ ਦੀ ਗਿਟ ਮਿਟ ਬੋਲੀ ਵਿਚ ਆਪਣਾ ਅੰਦਰ ਉਘਾੜ ਕੇ ਚਲਦਾ ਲਗਾ ਅਤੇ ਦਾਸ ਗੁਰੂ ਕਰਤਾਰ ਦੇ ਧੰਨਵਾਦ ਧਿਆਨ ਵਿਚ ਮਗਨ ਹੋ ਗਿਆ।

(ਨੋਟ: ਇਸ ਘਟਨਾ ਦੇ ਪਿਛੋਂ ਜਦ ਵੀਰ ਸੁਰਜਨ ਸਿੰਘ ਜੀ ਗੁਜਰਵਾਲ ਦਾਸ ਦੇ ਪਰਵਾਰ ਸਹਿਤ ਮੇਰੀ ਮੁਲਾਕਾਤ ਕਰਨ ਆਏ ਤਾਂ ਉਸ ਸਮੇਂ ਦਾਸ ਨੇ ਵੀਰ ਸੁਰਜਨ ਸਿੰਘ ਨੂੰ ਇਹ ਸਾਰੀ ਘਟਨਾ ਦਸੀ ਅਤੇ ਬਿਨੇ ਕੀਤੀ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਬਾਰ ਜਾ ਕੇ ਸਵਾ ਦਮੜੇ ਦਾ ਕੜਾਹ ਪ੍ਰਸ਼ਾਦ ਵੀਰ ਨਮਿਤ ਕਰਾ ਦੇਣ।)

ਇਹ ਸੁਪ੍ਰੰਟੈਂਡੰਟ ਤਨ-ਮਨ ਲਾ ਕੇ ਆਪਣੀ ਮੈਡੀਕਲ ਅਫ਼ਸਰ ਵਾਲੀ ਡਿਊਟੀ ਅਦਾ ਕਰਦਾ ਸੀ ਅਤੇ ਆਪਣੇ ਮਾਤਹਿਤ ਡਾਕਟਰਾਂ ਤੋਂ ਬੜਾ ਕੰਮ ਲੈਂਦਾ ਸੀ। ਐਸਾ ਡਿਊਟੀ ਦਾ ਪੱਕਾ ਅੰਗਰੇਜ਼ ਅਫ਼ਸਰ ਅਸੀਂ ਘੱਟ ਵੱਧ ਹੀ ਡਿੱਠਾ ਹੈ। ਸੱਜਣ ਸਿੰਘ ਦੀ ਆਪਣੇ ਹੱਥੀਂ ਆ ਕੇ ਮਲ੍ਹਮ ਪੱਟੀ ਕਰਿਆ ਕਰੇ। ਆਪਣੇ ਐਸਿਸਟੈਂਟਾਂ ਦੀ ਦੋ ਦੋ ਘੰਟੇ ਦੀ ਡਿਊਟੀ ਉਸ ਉਪਰ ਹਰ ਦੰਮ ਹਾਜ਼ਰ ਰਹਿਣ ਦੀ ਲਾ ਦਿਤੀ। ਦਿਨੇ ਰਾਤ ਵਾਰੀ ਵਾਰੀ ਹਰ ਇਕ ਹਸਪਤਾਲੀ ਐਸਿਸਟੈਂਟ ਹਾਜ਼ਰ ਰਿਹਾ ਕਰੇ। ਐਥੋਂ ਤਾਈਂ ਕਿ ਆਪ ਭੀ ਆਪਣਾ ਆਰਾਮ ਛੱਡਕੇ ਰਾਤ ਨੂੰ ਹਸਪਤਾਲ ਵਿਚ ਆ ਫੇਰਾ ਪਾਵੇ। ਐਤਵਾਰ ਨੂੰ ਭੀ ਪੂਰੀ ਡਿਊਟੀ ਬਜਾ ਜਾਵੇ। ਅਸੀਂ ਉਸ ਦੀ ਇਸ ਹਮਦਰਦੀ ਭਰੀ ਕਾਰ-ਗੁਜ਼ਾਰੀ ਦੇ ਬੜੇ ਮਸ਼ਕੂਰ ਹੋਏ ਅਤੇ ਉਸ ਨਾਲ ਮਿਲ ਗਿਲ ਕੇ ਰਹਿਣ ਲਗੇ ਪਰ ਇਸ ਨੂੰ ਭੀ ਕੁਛ ਚਿਰ ਪਿਛੋਂ ਮਿਸਟਰ ਮੀਕ ਦਾ ਪਾਹ ਚੜ੍ਹ ਗਿਆ। ਅਤੇ ਉਸ ਦੇ ਹੱਥਾਂ ਵਿਚ ਆ ਗਿਆ।

## ਭਾਈ ਨਿਰਭੈ ਸਿੰਘ ਨਾਲ ਮੁਲਾਕਾਤ

੧੯੨੦ ਵਿਚ ਪੰਜਾਬ ਤੋਂ ਕਲਕੱਤੇ ਸਪੈਸ਼ਲ ਕਾਂਗਰਸ ਤੇ ਹੁੰਦਾ ਹੋਇਆ

ਵੀਰ ਨਿਰਭੈ ਸਿੰਘ ਮੇਰੀ ਮੁਲਾਕਾਤ ਕਰਨ ਲਈ ਜਦ ਹਜ਼ਾਰੀ ਬਾਗ਼ ਜੇਲ੍ਹ ਚਲ ਕੇ ਆਇਆ ਤਾਂ ਉਸ ਨੂੰ ਕੁਲ ਪੰਦਰਾਂ ਮਿੰਟ ਹੀ ਮੁਲਾਕਾਤ ਲਈ ਦਿਤੇ। ਵੀਰ ਨਿਰਭੈ ਸਿੰਘ ਦੀ ਮੁਲਾਕਾਤ ਕਾਹਦੀ ਹੋਈ ਇਹ ਉਸ ਦਾ ਹਿਦ-ਬਿਦਾਰਨੀ ਵੈਰਾਗ ਮਿਲਾਪ ਸੀ। ਬਸ, ਗਲਬਾਤ ਕੋਈ ਨਹੀਂ ਕੀਤੀ। ਪੰਦਰਾਂ ਮਿੰਟ ਭਰ ਵੈਰਾਗ ਨੀਰ ਹੀ ਵਹਾਉਂਦਾ ਰਿਹਾ। ਕੋਈ ਕੋਈ ਗੱਲ ਹੁਬਕੀਆਂ ਲੈ ਲੈ ਕਰੇ ਅਤੇ ਆਹਾਂ ਭਰੇ ਅਤੇ ਨੈਣ ਭਰ ਭਰ ਰੋਵੇ। ਖ਼ਬਰ ਨਹੀਂ ਉਸ ਨੂੰ ਕੀ ਵਹਿਣ ਵਗ ਗਿਆ। ਮੁਲਾਕਾਤ ਕਾਹਦੀ ਸੀ ਇਹ ਤਾਂ ਰੁਦਨ ਵਿਰਲਾਪੀ ਕਰਣਾਰਸ-ਘਟਨੀ ਮਿਲਾਪ ਸੀ। ਮੁਲਾਕਾਤ ਮਿਲਾਪ ਨਹੀਂ, ਇਹ ਤਾਂ ਆਖ਼ਰੀ ਮੇਲ ਸੀ। ਸੱਚ ਮੁਚ ਆਖਰੀ ਮੇਲ ਹੀ ਭਾਸ ਰਿਹਾ ਸੀ। ਪੰਦਰਾਂ ਮਿੰਟ ਚਮਤਕਾਰ ਦਿਖਾ ਕੇ ਚਲੇ ਗਏ ਪਰ ਸਦਾ ਲਈ ਸੱਲ ਜੁਦਾਈਆਂ ਦੇ ਛੱਡ ਗਏ।

ਇਹ ਵੀਰ ਜਦੋਂ ਮੁਲਾਕਾਤ ਹਿੱਤ ਹਜ਼ਾਰੀ ਬਾਗ਼ ਸ਼ਹਿਰ ਤੋਂ ਪੈਰੀਂ ਤੁਰ ਕੇ ਜੇਲ੍ਹ ਵਲ ਨੂੰ ਅੰਮ੍ਰਿਤ ਵੇਲੇ ਹੀ ਆ ਰਿਹਾ ਸੀ ਤਾਂ ਸੜਕ ਤੇ ਆਉਂਦਿਆਂ ਨੂੰ ਰਾਹ ਵਿਚ ਇਨ੍ਹਾਂ ਦੇ ਕੰਨੀ ਗੁਰਬਾਣੀ ਦੇ ਵੈਰਾਗ ਮਈ ਪਾਠ ਦੀ ਮਿਠੀ ਮਿਠੀ ਭਿਣਕ ਪਈ। ਇਹ ਚੁਕੰਨਾ ਹੋ ਕੇ ਸੁਣਨ ਲਗਾ ਪਰ ਬੜੀ ਹੈਰਾਨੀ ਵਿਚ ਕਿ ਅਜਿਹੇ ਉਦਿਆਨ ਬਨੀ ਦੇਸ ਵਿਚ ਗੁਰਬਾਣੀ ਦੀ ਧੁਨੀ ਕਿਧਰੋਂ ਉਠੀ। ਏਥੇ ਤਾਂ ਸਭ ਜਾਂਗਲੀ ਬਿਹਾਰੀ ਬਸਦੇ ਹਨ। ਸਿੱਖੀ ਦਾ ਤਾਂ ਇਤ ਵਲ ਨਾਮ ਨਿਸ਼ਾਨ ਨਹੀਂ, ਨੌਵੇਂ ਮਹੱਲੇ ਦੇ ਸਲੋਕ ਮਧੁਰ ਧੁਨੀ ਵਿਚ ਕੌਣ ਪੜ੍ਹਦਾ ਹੈ ? ਹੌਲੀ ਹੌਲੀ ਇਹ ਧੁੰਨੀ ਨੇੜੇ ਆਉਂਦੀ ਪ੍ਰਤੀਤ ਹੋਵੇ, ਤਾਂ ਵੀਰ ਜੀ ਉਸ ਥਾਂ ਖਲੋ ਗਏ। ਅਤੇ ਨੀਵੀਂ ਪਾ ਕੇ ਆਉਂਦੀ ਆਵਾਜ਼ ਵਲ ਧਿਆਨ ਦਿਤਾ ਤਾਂ ਸਪਸ਼ਟ ਨੌਵੇਂ ਮਹੱਲੇ ਦੇ ਸਲੋਕ ਸੁਣਾਈ ਦੇਣ ਲਗੇ। ਨਜ਼ਰ ਉਠਾ ਕੇ ਨੀਝ ਲਾ ਕੇ ਵੇਖਿਆ ਤਾਂ ਜੇਲ੍ਹ ਵਲੋਂ ਆ ਰਹੀ ਸੜਕੇ ਇਕ ਸਿਪਾਹੀ ਜੇਲ੍ਹ ਵਰਦੀ ਵਿਚ ਆ ਰਿਹਾ ਹੈ। ਚਾਲ ਢਾਲ ਰੰਗ ਰੂਪ ਦੇਖਣ ਨੂੰ ਬਿਹਾਰੀ ਦੇਸ ਦੇ ਰਹਿਣ ਵਾਲਾ ਪ੍ਰਤੀਤ ਹੁੰਦਾ ਹੈ। ਮਸਾਂ ਮੁਛ ਭਿਉਂ ਜੁਆਨ ਹੈ। ਦਾੜ੍ਹੀ ਭੀ ਸਫੁਟ ਹੋਈ ਜਾਪਦੀ ਹੈ। ਪਰ ਸਿਰ ਤੇ ਕੇਸ ਨਹੀਂ ਪ੍ਰਤੀਤ ਹੁੰਦੇ ਪਰ ਰੋਡਾ ਭੋਡਾ ਮੋਨਾ ਭੀ ਨਹੀਂ ਦਿਸਦਾ। ਚੱਪਾ ਚੱਪਾ ਭਰ ਗੁੰਝਲਦਾਰ ਬਾਵਰੀਆਂ ਜੇਹੀਆਂ ਹਨ। ਐਸਾ ਜਾਪਦਾ ਹੈ ਕਿ ਪਹਿਲਾਂ ਕਟਾਉਂਦਾ ਰਿਹਾ ਹੈ,ਪਰ ਹੁਣ ਕੁਛ ਚਿਰ ਤੋਂ ਕਟਾਏ ਨਹੀਂ। ਉਪਰ ਪਗੜੀ ਭੀ ਲਟਪਟੀ ਜੇਹੀ ਢਿਲਕਣੇ ਪੇਚਾਂ ਵਿਚ ਲਪੇਟੀ ਹੋਈ ਹੈ। ਮਾਨੋ ਕਿਸੇ ਲੋਰ ਵਿਚ ਲੋਟ ਪੋਟ ਹੋਈ ਵੀ ਹੈ। ਚੇਹਰਾ ਨੀਰ ਵੈਰਾਗਨੀ ਹੰਝੂਆਂ ਨਾਲ ਸੈਰਾਬ ਹੋਇਆ ਵਿਆ ਹੈ ਅਤੇ ਹਿਰਦੇ ਵੇਧਵੇਂ ਹਟਕੋਰਿਆਂ ਨਾਲ

ਵੈਰਾਗ ਮਈ ਸਲੋਕ ਪੜ੍ਹਦਾ ਰੁਮਕ ਰੁਮਕ ਤੁਰਿਆ ਚਲਿਆ ਆ ਰਿਹਾ ਹੈ। ਲਓ! ਐਨ ਕੋਲੇ ਹੀ ਆਣ ਪਹੁੰਚਾ। ਪਰ ਉਸ ਦੀਆਂ ਅਧ-ਮੀਟੀਆਂ ਹੰਝੂ-ਕਿਰਨੀ ਅੱਖੀਆਂ ਇਕਸ ਬਾਝੋਂ ਹੋਰ ਕੁਛ ਨਹੀਂ ਦੇਖਦੀਆਂ ਪ੍ਰਤੀਤ ਹੁੰਦੀਆਂ। ਉਸ ਦੇ ਹਿਤ ਅਲਸਾਏ ਨੈਣਾਂ ਅਗੇ ਕੇਵਲ ਵੈਰਾਗ ਦਾ ਸਰੋਵਰ ਹੀ ਡਲ੍ਹਕਾਂ ਮਾਰ ਰਿਹਾ ਹੈ। ਚਾਰ ਚੁਫੇਰੇ ਵੈਰਾਗ ਹੀ ਵੈਰਾਗ ਦਾ ਛਾਪਰ ਛਾ ਰਿਹਾ ਹੈ। ਵੈਰਾਗ ਤਾਂਘ ਅੱਖੜੀਆਂ ਇਕੋ ਤਾਂਘ ਵਿਚ ਹੀ ਆਸ-ਉਡੀਕਣੀਆਂ ਹੋ ਕੇ ਜੁਟ ਰਹੀਆਂ ਹਨ। ਅਤੇ ਝਮਕਣੋਂ ਭੀ ਬੰਦ ਹਨ—

"ਅਖੀ ਪ੍ਰੇਮ ਕਸਾਈਆ ਜਿਉ ਬਿਲਕ ਮਸਾਈ ਰਾਮ ॥"*

ਵਾਲਾ ਨਕਸ਼ਾ ਬੱਝ ਰਿਹਾ ਸੀ। ਵੀਰ ਨਿਰਭੈ ਸਿੰਘ ਜੀ ਦਾ ਜੀਉ ਨਹੀਂ ਕਰਦਾ ਸੀ ਕਿ ਉਸ ਨੂੰ ਇਸ ਅਨੰਦ ਦਸ਼ਾ ਤੋਂ ਉਲਟ ਕਰੇ। ਪਰ ਇਸ ਦਾ ਪ੍ਰੇਮ ਵੈਰਾਗ ਭੀ ਉਛਾਲੇ ਮਾਰ ਉਠਿਆ ਅਤੇ ਬੇਤਹਾਸ਼ਾ ਧੜੰਮ ਦੇ ਕੇ ਉਸ ਦੇ ਚਰਨਾਂ ਉਤੇ ਜਾ ਡਿਗਿਆ। ਬਿਜਲੀ ਵਾਲੀ ਫੁਰਤੀ ਨਾਲ ਉਸ ਨੇ ਨਿਰਭੈ ਸਿੰਘ ਦਾ ਸੀਸ ਆਪਣੇ ਹੱਥਾਂ ਉਤੇ ਬੋਚਣਾ ਲੋਚਿਆ ਪਰ ਉਹ ਪਹਿਲਾਂ ਹੀ ਚਰਨਾਂ ਉਤੇ ਜਾ ਢੱਠਾ। ਗੁਰੂ ਨੇਤ ਅਨੁਸਾਰ ਸਲੋਕਾਂ ਦਾ ਭੋਗ ਭੀ ਪੈ ਚੁੱਕਾ ਸੀ। ਬੜੀਆਂ ਮੁਸ਼ਕਲਾਂ ਨਾਲ ਚਰਨ ਛੁਡਾਏ ਅਤੇ ਵੀਰ ਨਿਰਭੈ ਸਿੰਘ ਜੀ ਨੂੰ ਸੰਭਾਲ ਕੇ ਸਾਵਧਾਨ ਕੀਤਾ ਗਿਆ। ਸਾਵਧਾਨ ਹੋਣ ਸਾਰ ਹੀ ਇਸ ਬਿਧ ਬਚਨ ਬਿਲਾਸ ਛਿੜੇ। ਪਰਸ-ਪਰ ਚਾਤ੍ਰਿਕ ਚਕੋਰ ਵਾਂਗੂ ਇਕ ਦੂਜੇ ਵਲ ਝਾਕਣ, ਦੋਈ ਦੋਈ ਹੱਥ ਦੋਹਾਂ ਦੇ ਜੁੜੇ ਹੋਏ।

**ਨਿਰਭੈ ਸਿੰਘ**—ਆਪ ਕਿਸ ਦੇਸ ਦੇ ਰਹਿਣ ਵਾਲੇ ਹੋ ?

**ਸਿਪਾਹੀ**—ਜੀ! ਮੈਂ ਏਸੇ ਦੇਸ ਦਾ ਹੀ ਵਾਸੀ ਹਾਂ। ਮੇਰਾ ਜ਼ਿਲਾ ਆਰਾ ਹੈ। (ਹਿੰਦੀ ਬੋਲੀ ਵਿਚ) ਤੇ ਪਿੰਡ ਕਸੇਰ ਹੈ, ਜੋ ਇਸ ਬਿਹਾਰ ਦੇਸ ਵਿਚ ਹੀ ਹੈ।

**ਨਿਰਭੈ ਸਿੰਘ**—ਆਪ ਨੂੰ ਸਿੱਖੀ ਦੀ ਲਾਗ ਕਿਵੇਂ ਲੱਗੀ ਤੇ ਇਹ ਸਲੋਕ ਆਪ ਨੇ ਕਿੱਥੋਂ ਸਿੱਖੇ ?

**ਸਿਪਾਹੀ**—ਜੀ! ਐਥੋਂ ਦੇ (ਹਜ਼ਾਰੀ ਬਾਗ਼) ਸੈਂਟਰਲ ਜੇਲ੍ਹ ਵਿਚ ਦੇਸ ਭਗਤੀ ਤੇ ਧਰਮ ਦੇ ਬਦਲੇ ਪੰਜਾਬੀ ਸਿਖ ਸਾਧੂ ਆਏ ਹੋਏ ਹਨ। ਇਹ ਸਭ ਉਨ੍ਹਾਂ ਦੀ ਸੰਗਤ ਦਾ ਉੱਤਮ ਫਲ ਹੈ। ਅਸਲ ਜਾਣੋ ਤਾਂ ਸਾਡੇ ਭਾਗਾਂ ਨੂੰ ਸੁਭ ਅੰਕੂਰ ਉਦੇ ਹੋਇਆ ਹੈ ਜੋ ਗੁਰੂ ਨਾਨਕ ਸਾਹਿਬ ਦੇ ਮਾਰਗ ਦਾ ਸਾਨੂੰ ਇਨ੍ਹਾਂ ਸਾਧੂ ਜਨਾਂ ਦੀ ਤੁਫ਼ੈਲ ਪਤਾ ਲੱਗਾ ਹੈ।

---

*ਬਿਲਾਵਲ ਮ. ੪, ੮੪੫

**ਨਿਰਭੈ ਸਿੰਘ**—ਉਨ੍ਹਾਂ ਸਾਧੂਆਂ ਵਿਚੋਂ ਕਿਸੇ ਦਾ ਨਾਉਂ ਭੀ ਜਾਣਦੇ ਹੋ, ਜਿਨ੍ਹਾਂ ਦੀ ਸੰਗਤ ਕਰਕੇ ਆਪ ਨੂੰ ਇਹ ਅਮੋਲਕ ਲਾਗ ਲਗੀ ਹੈ ਅਤੇ ਇਹ ਆਤਮ ਜਾਗ ਆਈ ਹੈ ?

ਇਸ ਪਰ ਜਦ ਉਸ ਦੇ ਮੂੰਹੋਂ ਦਾਸ ਦਾ ਨਾਮ ਨਿਕਲਿਆ ਤਾਂ ਵੀਰ ਨਿਰਭੈ ਸਿੰਘ ਦਾ ਪ੍ਰੇਮ ਹੋਰ ਭੀ ਠਾਠਾਂ ਮਾਰਨ ਲਗਾ, ਪਰ ਛੇਤੀ ਹੀ ਆਪਣਾ ਆਪ ਸੰਭਾਲ ਕੇ ਬੋਲੇ ਕਿ 'ਮੈਂ ਭੀ ਉਨ੍ਹਾਂ ਦੀ ਮੁਲਾਕਾਤ ਲਈ ਆਇਆ ਹਾਂ। ਆਪ ਦਾ ਨਾਮ ਕੀ ਹੈ ?'

**ਸਿਪਾਹੀ**—ਦਾਸ ਦਾ ਨਾਉਂ ਕਲਪੂ ਸਿੰਘ ਹੈ ਅਤੇ ਮੈਂ ਛੱਤਰੀ ਹਾਂ, ਪਰ ਜੀ ਅਸੀਂ ਕਾਹਦੇ ਛੱਤਰੀ ਹਾਂ, ਅਸਲ ਛੱਤਰੀ ਤਾਂ ਸਿੰਘ ਸਾਧੂ ਸੂਰਮੇ ਹਨ। ਅਸੀਂ ਆਪਣੀਆਂ ਅੱਖਾਂ ਦੇ ਸਾਹਮਣੇ ਦੋ ਤਿੰਨ ਸਾਲਾਂ ਤੋਂ ਉਨ੍ਹਾਂ ਦੇ ਬੜੇ ਬੜੇ ਕਾਰਨਾਮੇ ਵੇਖ ਰਹੇ ਹਾਂ ਅਤੇ ਵੇਖ ਵੇਖ ਦੰਗ ਹੋ ਰਹੇ ਹਾਂ ਅਤੇ ਉਨ੍ਹਾਂ ਦੀ ਰਹਿਣੀ ਬਹਿਣੀ ਕਹਿਣੀ ਅਤੇ ਕਰਨੀ ਦਾ ਸਾਡੇ ਦਿਲਾਂ ਉਤੇ ਬਿਜਲੀ ਵਾਲਾ ਅਸਰ ਹੁੰਦਾ ਹੈ। ਅੱਛਾ ! ਆਪ ਸਾਧੂ ਜੀ ਦੀ ਮੁਲਾਕਾਤ ਲਈ ਆਏ ਹੋ ? ਆਪ ਧੰਨ ਹੋ।

ਇਹ ਕਹਿ ਕੇ ਪ੍ਰੇਮ ਨਾਲ ਬਿਹਬਲ ਹੋ ਕੇ ਉਹ ਵੀਰ ਨਿਰਭੈ ਸਿੰਘ ਜੀ ਦੇ ਚਰਨ ਛੂਹਣ ਲਈ ਹੰਭਲਾ ਮਾਰ ਕੇ ਪਿਆ ਪਰ ਵੀਰ ਜੀ ਨੇ ਜੱਫੀ ਵਿਚ ਜਕੜ ਲਿਆ। ਪ੍ਰੇਮ ਜੂੜੀਏ ਪੈ ਗਏ। ਜਦੋਂ ਖੁਲ੍ਹੇ ਤਾਂ ਪੁਛਿਆ, 'ਕੋਈ ਸੇਵਾ ਮੇਰੇ ਲਾਇਕ ਦੱਸੋ, ਜੋ ਮੈਂ ਕਰ ਸਕਾਂ। ਤੁਸੀਂ ਬਿਦੇਸੀ ਪ੍ਰਾਹੁਣਚਾਰੀ ਆਏ ਹੋ ਅਤੇ ਜਿਨ੍ਹਾਂ ਦੀ ਪ੍ਰਾਹੁਣਚਾਰੀ ਆਏ ਹੋ ਉਹ ਪ੍ਰਾਧੀਨ ਹਨ। ਸੋ ਉਨ੍ਹਾਂ ਦੀ ਥਾਉਂ ਅਸੀਂ ਹੀ ਆਪ ਦੀ ਪ੍ਰਾਹੁਣਚਾਰੀ ਕਰਨੀ ਹੈ।'

**ਨਿਰਭੈ ਸਿੰਘ**—ਆਪ ਦੇ ਮਿਰਦਲ ਬਚਨਾਂ ਨੇ ਹੀ ਗਦ ਗਦ ਕਰ ਛਡਿਆ ਹਾਂ, ਹੋਰ ਸੇਵਾ ਪ੍ਰਾਹੁਣਚਾਰੀ ਦੀ ਕੀ ਲੋੜ ਰਹੀ ਹੈ ? ਆਹ ਲਓ ! (੨੦ ਦਮੜੇ ਦੇ ਨੋਟ ਕੱਢ ਕੇ) ਤੁਸੀਂ ਭਾਈ ਰਣਧੀਰ ਸਿੰਘ ਜੀ ਨੂੰ ਅੰਦਰ ਪੁਚਾ ਦੇਣੇ। ਇਹ ਸੇਵਾ ਆਪ ਦੀ ਕਾਫ਼ੀ ਹੋਵੇਗੀ। ਨਾਲੇ ਆਪਣੀ ਜ਼ਬਾਨੀ ਹੋਰ ਸੁਖ ਸੁਨੇਹੇ ਸਾਨੂੰ ਲਿਆ ਕੇ ਨਿਹਾਲ ਕਰਨਾ ਜੀ। ਅਤੇ ਇਹ ਪੰਜ ਦਮੜੇ ਆਪ ਦੀ ਭੇਟਾ ਹਨ।

**ਕਲਪੂ ਸਿੰਘ**—ਅਜੀ ! ਗੁਰੂ ਗੁਰੂ ਕਰੋ ਜੀ ! ਹਮਾਰੇ ਪਾਸ ਤੋ ਸਤਿਗੁਰੂ ਕਾ ਦੀਆ ਸਭ ਕੁਛ ਹੈ। ਐਸਾ ਕਹਿ ਕੇ ਹਮ ਕੋ ਸ਼ਰਮਿੰਦਾ ਮਤ ਕਰੋ ਜੀ। ਹਮ ਤੋ ਅਬ ਗੁਰੂ ਪਾਤਸ਼ਾਹ ਕੇ ਬੇ-ਦਾਮ ਖ਼ਰੀਦੇ ਟਹਿਲੀਏ ਹੈਂ। ਔਰ ਸਾਧੂ ਜੀ ਕੋ ਭੀ ਅੰਦਰ ਕੋਈ ਕਮੀ ਨਹੀਂ, ਗੁਰੂ ਕੀ ਦਯਾ ਸੇ ਉਨ ਕੋ ਸਭ ਕੁਛ

ਮਿਲਤਾ ਹੈ। ਉਨ ਕੋ ਜ਼ਰੂਰਤ ਹੀ ਨਹੀਂ। ਜ਼ਰੂਰਤ ਹੋ ਤੋ ਹਮ ਲੋਗ ਅਪਨੀ ਗ੍ਰਿਹ ਗਾਂਠ ਸੇ ਸਭ ਕੁਛ ਅਰਪਨ ਕਰਨੇ ਕੋ ਤਿਆਰ ਹੈਂ। ਬਸ ਬਸ! ਆਪ ਇਸ ਬਾਤ ਕਾ ਨਾਮ ਹੀ ਨਾ ਲੋ। ਹਮਾਰੇ ਹੋਤੇ ਉਨ ਕੋ ਕਿਸੀ ਬਾਤ ਕੀ ਤਕਲੀਫ਼ ਹੋ ਸਕਤੀ ਹੈ? ਔਰ ਨਾ ਕਿਸੀ ਔਰ ਕੋ ਤਕਲੀਫ਼ ਦੇਨੇ ਕੀ ਗੁੰਜਾਇਸ਼ ਹੈ। ਅਬ ਮੈਂ ਪਿਛਲੇ ਕਦਮ ਵਾਪਸ ਜਾਤਾ ਹੂੰ ਔਰ ਆਪ ਕੇ ਆਨੇ ਕੀ ਖ਼ੁਸ਼ਖ਼ਬਰੀ ਉਨ ਕੋ ਜਾ ਕੇ ਸੁਨਾਤਾ ਹੂੰ। ਭਲਾ ਜੀ! ਆਪ ਕਾ ਪਵਿਤ੍ਰ ਨਾਮ ਕਿਆ ਹੈ?

**ਨਿਰਭੈ ਸਿੰਘ**—ਭਾਈ ਮੇਰਾ ਨਾਮ ਨਿਰਭੈ ਸਿੰਘ ਹੈ। ਉਨ ਕੋ ਕਹਿਣਾ ਕਿ ਮੈਂ ਜਲਦੀ ਹੀ ਆਜ ਕਿਸੀ ਵਕਤ ਮੁਲਾਕਾਤ ਕਰੂੰਗਾ। ਆਜ ਅਭੀ ਦਰਖ਼ਾਸਤ ਦੇਨੇ ਕੇ ਲੀਏ ਚਲਾ ਹੂੰ। ਮਨਜ਼ੂਰ ਹੋ ਗਈ ਤੋ ਅਭੀ ਮੁਲਾਕਾਤ ਆ ਕਰੂੰਗਾ।

ਇਤਨੀ ਬਾਤ ਚੀਤ ਪਸਚਾਤ ਪਰਸਪਰ ਫ਼ਤਹ ਗਜਾ ਆਪੋ ਆਪਣੇ ਰਾਹੇ ਲਗੇ। ਇਕ ਘੰਟੇ ਪਿਛੋਂ ਹੀ ਸਾਧੂ ਰਾਧਾ ਸਿੰਘ ਜੀ ਦੀ ਰਾਹੀਂ ਵੀਰ ਨਿਰਭੈ ਸਿੰਘ ਜੀ ਦੇ ਆਵਨ ਦਾ ਸੰਦੇਸਾ ਦਾਸ ਪਾਸ ਅੰਦਰ ਪੁਜ ਗਿਆ। ਅਤੇ ਉਸ ਤੋਂ ਇਕ ਘੰਟਾ ਪਿਛੋਂ ਹੀ ਮੁਲਾਕਾਤ ਹੋ ਗਈ। ਕਲਪੂ ਸਿੰਘ* ਦੇ ਨਾਲ ਮਿਲਣ ਦਾ ਹੀ ਅਸਰ ਸੀ ਕਿ ਜਿਸ ਕਰਕੇ ਮੁਲਾਕਾਤ ਸਮੇਂ ਵੀਰ ਨਿਰਭੈ ਸਿੰਘ ਜੀ ਦੀ ਇਤਨੀ ਵੈਰਾਗੀ ਦਸ਼ਾ ਹੋ ਰਹੀ ਸੀ। ਅਜ ਉਸ ਨੂੰ ਆਪਣੀ ਨਵ ਜਨਮੀ+ ਜਾਗ ਫੇਰ ਆਈ ਸੀ।

ਇਸ ਛਿਨ ਭੰਗਰੀ ਮੁਲਾਕਾਤ ਦੁਆਰਾ ਦਾਸ ਨੂੰ ਬਾਹਰ ਦੀ ਮੁਲਕੀ ਹਾਲਤ ਦਾ ਕੁਛ ਭੀ ਪਤਾ ਨਾ ਲਗ ਸਕਿਆ, ਕਿਉਂਕਿ ਇਕ ਤਾਂ ਮਿਲੇ ਹੀ ਪੰਦਰਾਂ ਮਿੰਟ, ਦੂਜੇ ਵੀਰ ਨਿਰਭੈ ਸਿੰਘ ਜੀ ਨੂੰ ਆਪਣੇ ਵੈਰਾਗ ਰੁਦਨ ਵਹਿਣਾਂ ਤੋਂ ਹੀ ਵੇਹਲ ਨਾ ਮਿਲਿਆ। ਜੋ ਮਿੰਟ ਦੋ ਮਿੰਟ ਮਾਤਰ ਮਿਲਿਆ ਤਾਂ ਉਹ ਜਾਣ ਬੁਝ ਕੇ ਬਾਹਰਲਾ ਹਾਲ ਦਸਣੋਂ ਸੰਕੋਚਦੇ ਰਹੇ, ਕਿਉਂਕਿ ਸੁਪ੍ਰੰਟੈਂਡੈਂਟ ਖ਼ੁਦ ਸਿਰ ਤੇ ਖੜਾ ਰਿਹਾ ਅਤੇ ਤੋਰ ਕੇ ਹੀ ਹਿਲਿਆ। ਸੋ ਦਰ ਅਸਲ ਏਹ

---

*ਕਲਪੂ ਸਿੰਘ ਸਿਪਾਹੀ ਰਾਧਾ ਸਿੰਘ ਦਾ ਭਤੀਜਾ ਸੀ।

+ਅੰਮ੍ਰਿਤ ਛਕਣ ਸਮੇਂ ਦੇ ਪ੍ਰਭਾਵ ਦੀ ਯਾਦ ਤਾਜ਼ਾ ਹੋ ਗਈ ਸੀ। ਭਾ: ਨਿਰਭੈ ਸਿੰਘ ਨੇ ਖ਼ਾਲਸਾ ਸਕੂਲ ਲੁਧਿਆਣੇ ਦੇ ਅੰਮ੍ਰਿਤ ਪ੍ਰਚਾਰ ਸਮਾਗਮਾਂ ਵਿਚ ਅੰਮ੍ਰਿਤ ਛਕਿਆ ਸੀ। ਆਪ ਦਾ ਪਿੰਡ ਲਲਤੋਂ ਵਡੀ ਜ਼ਿਲਾ ਲੁਧਿਆਣਾ ਸੀ, ਆਪ ਫ਼ਰਵਰੀ ੧੯੨੫ ਵਿਚ ਘੋੜੀ ਪੁਰ ਚੜ੍ਹੇ ਜਾਂਦੇ ਦਰਖ਼ਤ ਨਾਲ ਟੱਕਰ ਖਾ ਕੇ ਚਲਾਣਾ ਕਰ ਗਏ ਸਨ। ਆਪ ਦੇ ਪਿਤਾ ਦਾ ਨਾਮ ਸ: ਨਰਾਇਣ ਸਿੰਘ ਜੀ ਹੈ।

ਮੁਲਾਕਾਤ ਨਹੀਂ ਸੀ ਕੇਵਲ ਮੀਤ ਦਰਸ਼ਨ ਝਾਕੀ ਹੀ ਸੀ। ਜਦੋਂ ਦੇ ਅਸੀਂ ਹਜ਼ਾਰੀ ਬਾਗ ਆਏ ਸੀ ਤਾਂ ਏਹ ਪਹਿਲੀ ਮੁਲਾਕਾਤ ਸੀ। ਅਜ ਤਾਈਂ ਹੋਰ ਕਿਸੇ ਦੀ ਮੁਲਾਕਾਤ ਹੋਈ ਹੀ ਨਹੀਂ ਸੀ। ਇਹ ਭੀ ਮੁਲਾਕਾਤ ਕਾਹਦੀ ਸੀ ਝੁਰਕ-ਤਰਸੇਵਾਂ ਹੀ ਸੀ। ਮੁਲਾਕਾਤ ਤੋਂ ਵਾਪਸ ਆਏ ਨੂੰ ਸਾਥੀੜੇ ਸਜਣ ਆਪੋ ਆਪਣੀਆਂ ਕੋਠੀਆਂ ਵਿਚੋਂ ਆਵਾਜ਼ਾਂ ਮਾਰਿ ਮਾਰਿ ਬਾਹਰ ਦੀਆਂ ਖ਼ਬਰਾਂ ਪੁਛਣ ਕਿ ਮਾਤ ਲੋਕ ਵਿਚ ਕੀ ਵਰਤਾਰਾ ਵਰਤ ਰਿਹਾ ਹੈ। ਦਾਸ ਨੂੰ ਕੇਵਲ ਏਤਨੀ ਕੁ ਸੂੰਧਕ ਲਗੀ ਸੀ ਕਿ ਕਲਕਤੇ ਵਿਖੇ ਸਪੈਸ਼ਲ ਕਾਂਗ੍ਰਸ ਹੋਈ ਅਤੇ ਨਾ ਮਿਲਵਰਤਨ ਪਾਸ ਹੋਈ। ਸੋਈ ਮੈਂ ਸਾਰਿਆਂ ਨੂੰ ਦਸ ਦਿਤੀ, ਸਾਲਾਂ ਬੱਧੀ ਬਾਹਰ ਦੀਆਂ ਬਿੜਕਾਂ ਲੈਂਦਿਆਂ ਨੂੰ ਇਹੀ ਸੋਇ ਕੰਨੀ ਪੈਣੀ ਹੀ ਭਾਰੀ ਗ਼ਨੀਮਤ ਸੀ।

੧੭

# ਇਨਸਾਫ਼ ਅਤੇ ਹੱਕਾਂ ਲਈ ਜੱਦੋ ਜਹਿਦ

## ਰਿਹਾ ਹੋਏ ਸਿੰਘਾਂ ਵਿਚੋਂ ਕੁਝ ਦਾ ਰਸਤੇ ਵਿਚ ਬੀਮਾਰ ਹੋ ਕੇ ਚਲਾਣਾ ਕਰ ਜਾਣਾ ਤੇ ਪੜਤਾਲੀਆ ਕਮੇਟੀ ਨੀਯਤ ਹੋਣੀ।

ਪ੍ਰੰਤੂ ਏਤਨੀ ਸੋਇ ਸੁਣਦਿਆਂ ਹੀ ਕਈ ਕਾਹਲੇ ਪੈ ਰਹੇ ਜੋਸ਼ੀਲੇ ਸੱਜਣ ਛੇਤੀ ਬਾਹਰ ਜਾਣ ਨੂੰ ਉਤਾਵਲੇ ਹੋ ਗਏ। ਉਹ ਲੋਚਣ ਕਿ ਕਦੋਂ ਬਾਹਰ ਦਾ ਨਜ਼ਾਰਾ ਦੇਖੀਏ। ਏਧਰ ਜੇਲ੍ਹ ਵਿਚ ਐਥੋਂ ਤਾਈਂ ਸਾਰੇ ਸੱਜਣ ਜੁੱਚ ਆ ਗਏ ਸੀ ਕਿ ਏਨ੍ਹਾਂ ਨੂੰ ਬਾਹਰ ਦੀ ਹਵਾ ਖਾਣੀ ਭੀ ਦੁੱਭਰ ਹੋ ਗਈ ਸੀ। ਅਠੇ ਪਹਿਰ ਅੰਦਰੇ ਹੀ ਜੰਗਲਿਆਂ ਵਿਚ ਤੜੇ ਰਹਿੰਦੇ ਸਨ। ਟਹਿਲਣ ਲਈ ਭੀ ਬਾਹਰ ਨਹੀਂ ਕਢਦੇ ਸਨ। ਪਰ ਏਤਨੇ ਨੂੰ ਗਵਰਨਮੈਂਟ ਵਲੋਂ ਆਰਡਰ ਆ ਗਿਆ, ਬਲਕੇ ਹਜ਼ਾਰੀ ਬਾਗ਼ ਜੇਲ੍ਹ ਡੀਪਾਰਟਮੈਂਟ ਤੋਂ ਜਵਾਬ ਤਲਬੀ ਕੀਤੀ ਗਈ ਕਿ ਪੰਜਾਬੀ ਪੁਲੀਟੀਕਲ ਕੈਦੀਆਂ ਨੂੰ ਟਹਿਲਣ ਲਈ ਇਕ ਇਕ ਘੰਟਾ ਕਿਉਂ ਨਹੀਂ ਦਿਤਾ ਜਾਂਦਾ। ਏਸ ਕੈਫ਼ੀਅਤ ਤਲਬੀ ਦਾ ਏਹ ਕਾਰਨ ਸੀ ਕਿ ਜਦੋਂ ਸਾਡੇ ਸਤਾਹਾਂ ਅਠਾਰਾਂ ਸਾਥੀ ਸ਼ਾਹੀ ਐਲਾਨ ਦੁਆਰਾ ਰਿਹਾ ਹੋਏ ਸਨ ਤਾਂ ਉਨ੍ਹਾਂ ਵਿਚੋਂ ਬਾਹਰ ਨਿਕਲਣ ਸਾਰ ਹੀ ਕਈ ਸਖ਼ਤ ਬੀਮਾਰ ਹੋ ਚੁੱਕੇ ਸਨ। ਰਸਤੇ ਵਿਚ ਹੀ ਨਮੂਨੀਆਂ ਹੋ ਗਿਆ। ਦੋ ਤਿੰਨ ਸੱਜਣ ਤਾਂ ਘਰ ਪਹੁੰਚਦੇ ਹੀ ਚੜ੍ਹਾਈ ਕਰ ਗਏ। ਸ਼ਾਇਦ ਪੰਜਾਬ ਦੇ ਅਖ਼ਬਾਰਾਂ ਵਿਚ ਇਸ ਗੱਲ ਬਦਲੇ ਸਖ਼ਤ ਐਜੀਟੇਸ਼ਨ ਹੋਈ ਸੀ।* ਹਜ਼ਾਰੀ ਬਾਗ਼ ਜੇਲ੍ਹ ਅੰਦਰ ਇਕ ਇਨਕੁਐਰੀ ਕਮੇਟੀ ਇਸ ਗੱਲ ਦੀ ਪੜਤਾਲ

*ਏਨ੍ਹਾਂ ਚਲਾਣਾ ਕਰ ਜਾਣ ਵਾਲਿਆਂ ਵਿਚ ਹੀ ਭਾ: ਬੋਘ ਸਿੰਘ ਮਹੰਤ ਝਾੜ ਸਾਹਿਬ ਸਨ, ਇਸ ਪਰ ਪੰਜਾਬ ਦੇ ਸਿਖ ਅਖ਼ਬਾਰਾਂ ਤੇ ਹੋਰ ਅਖ਼ਬਾਰਾਂ ਵਿਚ ਕਾਫ਼ੀ ਚਰਚਾ ਛਿੜੀ ਤੇ ਟੀਕਾ ਟਿੱਪਣੀ ਹੋਈ ਕਿ ਸਿੰਘਾਂ ਨੂੰ ਸਫ਼ਰ ਲਈ ਕਾਫ਼ੀ ਕਪੜੇ ਆਦਿ ਕਿਉਂ ਨਹੀਂ ਦਿਤੇ ਗਏ।

ਕਰਨ ਆਈ ਸੀ ਕਿ ਇਸ ਹਾਦਸੇ ਦਾ ਅਸਲੀ ਕਾਰਨ ਕੀ ਹੈ। ਗਹਿਰੀ ਤਫ਼ਤੀਸ਼ ਪੜਤਾਲ ਪਿਛੋਂ ਉਹ ਏਸ ਨਤੀਜੇ ਉਤੇ ਪਹੁੰਚੇ ਸੀ ਕਿ ਇਕ ਤਾਂ ਰਿਹਾ ਹੋਣ ਵਾਲਿਆਂ ਨੂੰ ਜਾਣ ਸਮੇਂ ਕਾਫ਼ੀ ਕਪੜੇ ਨਹੀਂ ਦਿਤੇ ਗਏ ਸਨ। ਦੂਜਾ ਵਡਾ ਕਾਰਨ ਏਸ ਬੀਮਾਰੀ ਦਾ ਉਨ੍ਹੀ ਏਹ ਲਭਿਆ ਕਿ ਏਹ ਲੋਗ ਸਾਲਾਂ ਬੱਧੀ ਤੰਗ ਤਾਰੀਕ ਕੋਠੀਆਂ ਅੰਦਰ ਹੀ ਤੜੇ ਰਹੇ ਅਤੇ ਏਨ੍ਹਾਂ ਨੂੰ ਬਾਹਰ ਦੀ ਹਵਾ ਮਾਤਰ ਭੀ ਨਹੀਂ ਲੁਆਈ ਗਈ ਅਤੇ ਟਹਿਲਣ ਦਾ ਅਵਸਰ ਭੀ ਨਹੀਂ ਦਿੱਤਾ ਗਿਆ। ਏਤਨੇ ਸਾਲਾਂ ਦੀ ਲਗਾਤਾਰ ਦੜਵੇ ਬੰਦੀ ਪਿਛੋਂ ਇਕ ਦਮ ਉਹ ਬਾਹਰ ਨਿਕਲੇ ਅਤੇ ਨਿਕਲ ਕੇ ਤੇਜ਼ ਰਫ਼ਤਾਰ ਮੋਟਰਾਂ ਉਤੇ ਪਹਿਲਾਂ ਚਾਲੀ ਮੀਲ ਹਜ਼ਾਰੀ ਬਾਗ਼ ਰੋਡ ਸਟੇਸ਼ਨ ਨੂੰ ਨਿਕਲਦੇ ਸਾਰ ਲਿਜਾਏ ਗਏ ਤਾਂ ਏਤਨੇ ਫ਼ਾਸਲੇ ਵਿਚ ਹੀ ਬਹੁਤ ਸਾਰੇ ਸੱਜਣ ਬੀਮਾਰ ਹੋ ਗਏ ਅਤੇ ਬਾਕੀ ਦੇ ਰੇਲਵੇ ਸਫ਼ਰ ਵਿਚ ਬੀਮਾਰ ਪੈ ਗਏ। ਇਕ ਦਮ ਬਾਹਰ ਆਉਣ ਨਾਲ ਬਾਹਰ ਦੀ ਤੇਜ਼ ਹਵਾ ਸਹਾਰ ਨਹੀਂ ਸਕੇ। ਇਨਕੁਐਰੀ ਕਮੇਟੀ (ਪੜਤਾਲੀ ਕਮੇਟੀ) ਦੀ ਇਸ ਰੀਪੋਰਟ ਪਰ ਗਵਰਨਮੈਂਟ ਨੇ ਉਪਰਲੀ ਕੈਫ਼ੀਅਤ ਜੇਲ੍ਹ ਵਾਲਿਆਂ ਤੋਂ ਤਲਬ ਕੀਤੀ ਸੀ ਅਤੇ ਘੰਟਾ ਘੰਟਾ ਨਿਤ ਖੁਲ੍ਹੇ ਮੈਦਾਨ ਵਿਚ ਕੈਦੀਆਂ ਨੂੰ ਟਹਿਲਾਉਣ ਦਾ ਹੁਕਮ ਦਿਤਾ ਸੀ। ਦਾਸ ਨੂੰ ਗੁਪਤ ਵਸੀਲਿਆਂ ਤੋਂ ਇਸ ਆਰਡਰ ਦਾ ਪਤਾ ਲੱਗਾ ਸੀ। ਇਨ੍ਹਾਂ (ਜੇਲ੍ਹ ਵਾਲਿਆਂ) ਨੇ ਨਾਮ ਮਾਤਰ ਸਾਨੂੰ ਬਾਹਰ ਟਹਿਲਾਉਣਾ ਸ਼ੁਰੂ ਕਰ ਦਿਤਾ ਪਰ ਇਸ ਵਿਚ ਆਪਣੀ ਮਿਹਰਬਾਨੀ ਹੀ ਜਤਾਉਣ। ਪੂਰਾ ਘੰਟਾ ਭੀ ਟਹਿਲਣ ਨੂੰ ਨਾ ਦੇਣ। ਪੰਦਰਾਂ ਮਿੰਟਾਂ ਵਿਚ ਹੀ ਫੇਰ ਤੋਰ ਕੇ ਫੇਰ ਅੰਦਰ ਤਾੜ ਦਿਆ ਕਰਨ। ਕਦੇ ਕਦਾਈਂ ਬਹੁਤੇ ਤੋਂ ਬਹੁਤਾ ਸਮਾਂ ਜੇ ਦਿਤਾ ਹੋਊ ਤਾਂ ਮਸਾਂ ਅੱਧਾ ਘੰਟਾ ਦਿਤਾ ਹੋਊ। ਖੁਲ੍ਹੇ ਮੈਦਾਨ ਵਿਚ ਟਹਿਲਾਉਣ ਦੇ ਥਾਉਂ ਸਪੈਸ਼ਲ ਸੈਲ ਬਲਾਕਾਂ ਦੇ ਹਾਤਿਆਂ ਵਿਚ ਹੀ ਟਹਿਲਾਇਆ ਕਰਨ। ਚੌਂਹ ਚੌਂਹ, ਪੰਜਾਂ ਪੰਜਾਂ ਨੂੰ ਕੱਢ ਕੇ ਲੈ ਜਾਇਆ ਕਰਨ ਅਤੇ ਪੰਦਰਾਂ ਕੁ ਮਿੰਟ ਫੇਰ ਤੋਰ ਕੇ ਵਾਪਸ ਲੈ ਆਇਆ ਕਰਨ। ਖੁਲ੍ਹਣ, ਬੰਦ ਹੋਣ ਅਤੇ ਆਉਣ ਜਾਣ ਦਾ ਹੀ ਝੇੜਾ ਰਿਹਾ ਕਰੇ। ਅੰਦਰੇ ਹੀ ਕੰਮ ਕਰਾਇਆ ਕਰਨ।

ਏਤਨੇ ਨੂੰ ਇਕ ਹਿੰਦੁਸਤਾਨ ਤੇ ਬਾਹਰਲੇ ਮੁਲਕਾਂ ਦੇ ਰੀਟਾਇਰਡ ਜੇਲ੍ਹ ਜਰਨੈਲਾਂ ਦਾ ਜੱਥਾ ਮੁਲਖਾਂ ਦੇ ਜੇਲ੍ਹਾਂ ਦੇ ਮੁਲਾਹਜ਼ੇ ਕਰਦਾ ਅਤੇ ਹਿੰਦੁਸਤਾਨ ਦੇ ਸਾਰੇ ਜੇਲ੍ਹਾਂ ਨੂੰ ਵੇਖਦਾ ਚਾਖਦਾ ਏਥੇ ਹਜ਼ਾਰੀ ਬਾਗ਼ ਭੀ ਆ ਗਿਆ। ਇਸ ਜਥੇ ਦੇ ਆਉਂਦੇ ਨੂੰ ਅਸੀਂ ਅੰਦਰੇ ਤੜੇ ਹੋਏ ਸੀ। ਅਚਾਨਕ ਹੀ ਏਹ ਆ ਗਏ। ਜੇਲ੍ਹ ਵਾਲਿਆਂ ਨੂੰ ਥੋੜਾ ਅਰਸਾ ਪਹਿਲਾਂ ਹੀ ਪਤਾ ਲਗਾ। ਆਈ. ਜੀ. ਵੀ ਨਾਲ ਸੀ। ਆਉਂਦੇ ਹੀ ਝਟ ਮੇਰੀ ਕੋਠੀ

ਦੇ ਵੇਹੜੇ ਵਿਚ ਆ ਵੜੇ। ਸਾਰੀਆਂ ਉਨ੍ਹਾਂ ਨੂੰ ਸ਼ਕਾਇਤਾਂ ਸੁਣਾਈਆਂ। ਉਨ੍ਹਾਂ ਭੀ ਕੰਨ ਦੇ ਕੇ ਸੁਣੀਆਂ, ਜਿਸ ਦਾ ਅਸਰ ਏਹ ਹੋਇਆ ਕਿ ਕੋਠੀਆਂ ਵਿਚੋਂ ਚੱਕੀਆਂ ਸਾਰੀਆਂ ਢਾਹੀਆਂ ਗਈਆਂ ਅਤੇ ਸਾਰਿਆਂ ਨੂੰ ਖੁਲ੍ਹੀ ਬਾਰਕ ਵਿਚ ਰਖਣ ਦਾ ਫ਼ੈਸਲਾ ਕੀਤਾ ਗਿਆ। ਪੁਲਟੀਕਲਾਂ ਨੂੰ ਬੈਂਤਾਂ ਲੱਗਣ ਦੀ ਸਜ਼ਾ ਦੇ ਬਰਖ਼ਿਲਾਫ਼ ਸਖ਼ਤ ਕਾਰਵਾਈ ਕੀਤੀ ਗਈ, ਪਰ 'ਪੰਚਾਂ ਦਾ ਕਹਿਣਾ ਸਿਰ ਮਥੇ ਪਰਨਾਲਾ ਥਾਉਂ ਦਾ ਥਾਉਂ'। ਉਲਟਾ ਏਸ ਸ਼ਕਾਇਤ ਬਾਜ਼ੀ ਦੇ ਬਦਲੇ ਜੇਲ੍ਹ ਅਫ਼ਸਰ ਮੇਰੇ ਹੋਰ ਭੀ ਵੈਰ ਪੈ ਗਏ। ਚੱਕੀਆਂ ਤਾਂ ਕੋਠੀਆਂ ਵਿਚੋਂ ਉਖੜ ਗਈਆਂ ਅਤੇ ਬੈਂਤਾਂ ਦੀ ਸਜ਼ਾ ਵਿਚ ਭੀ ਸੰਕੋਚ ਹੋ ਗਿਆ ਪਰੰਤੂ ਸਾਨੂੰ ਕਿਸੇ ਨੇ ਕੋਠੀਆਂ ਵਿਚੋਂ ਬਾਹਰ ਨਾ ਕਢਿਆ। ਬਾਰਕਾਂ ਵਿਚ ਤਾਂ ਕੀ ਲੈ ਜਾਣਾ ਸੀ, ਟਹਿਲਣ ਦਾ ਸਮਾਂ ਭੀ ਨਾ ਵਧਾਇਆ।

**ਹਰਨ ਹੋਣ ਦੀ ਫਿਰ ਤਿਆਰੀ**

ਬਹੁਤ ਸਾਰੇ ਸੱਜਣ ਰੋਹ ਵਿਚ ਆ ਗਏ ਅਤੇ ਲੱਗੇ ਅੰਦਰੋ ਅੰਦਰੀ ਗੁੰਦਣਾਂ ਗੁੰਦਣ। ਬਾਹਰਲੀਆਂ ਹਵਾਵਾਂ ਲੈਣ ਨੂੰ ਉਤਾਵਲੇ ਹੋ ਰਹੇ ਪਿੰਜਰ ਪੰਖੇਰੂਆਂ ਨੂੰ ਹੋਰ ਸਹਾਰਾ ਕਰਨਾ ਦੁੱਭਰ ਹੋ ਗਿਆ। ਆਪਣੇ ਫੰਧ ਪ੍ਰਾਣ ਮੋਕਲੇ ਕਰਨ ਦੇ ਆਪ ਉਪ੍ਰਾਲੇ ਸਜਾ ਲਏ। ਉਦੋਂ ਹੀ ਪਤਾ ਲਗਾ ਕਿ ਹਰਨ ਮੋਰਚੇ ਫੇਰ ਬਣਾ ਲਏ। ਮੈਨੂੰ ਕੁਛ ਪਤਾ ਸਾਰ ਹੀ ਨਾ। ਇਕ ਦਿਨ ਮੈਥੋਂ ਪੁੱਛਣ ਲਗੇ—'ਭਾਈ ਸਾਹਿਬ ਜੀ! ਇਨ੍ਹਾਂ ਜੇਲ੍ਹ ਵਾਲਿਆਂ ਸਾਨੂੰ ਬੜਾ ਜਿੱਚ ਕੀਤਾ ਹੈ, ਅਸਾਡਾ ਨੱਕ ਵਿਚ ਦਮ ਆ ਗਿਆ ਹੈ। ਤੁਸੀਂ ਬਹੁਤ ਸਾਰੇ ਹੀਲੇ ਕੀਤੇ, ਏਹਨਾਂ ਨੂੰ ਉਪਰੋਂ ਬਥੇਰੀਆਂ ਹਦਾਇਤਾਂ ਦਿਵਾਈਆਂ ਪਰ ਏਹਨਾਂ ਇਕ ਕਰਕੇ ਨਾ ਜਾਣੀ। ਹੁਣ ਤੁਸੀਂ ਸਾਨੂੰ ਆਗਿਆ ਦਿਉ ਅਸੀਂ ਇਕ ਵਾਰ ਏਹਨਾਂ ਨੂੰ ਫੇਰ ਹੱਥ ਦਿਖਾਈਏ। ਐਵੇਂ ਨਹੀਂ ਇਹ ਸੂਤ ਆਉਣੇ। ਅਸੀਂ ਆਪ ਤੋਂ ਬਿਨਾਂ ਪੁਛਿਆਂ ਹਰਨ ਮੋਰਚੇ ਤਾਂ ਆਪੇ ਬਣਾ ਲਏ ਹਨ ਪਰ ਹਰਨ ਹੋਣ ਦਾ ਹੌਂਸਲਾ ਨਹੀਂ ਕਰ ਸਕਦੇ ਕਿਉਂਕਿ ਅਗੇ ਹੀ ਆਪ ਦਾ ਕਿਹਾ ਨਾ ਮੰਨਣ ਦਾ ਫਲ ਅਸੀਂ ਭਲੀ ਬਿਧ ਚੱਖ ਰਹੇ ਹਾਂ। ਅੱਗੇ ਤਾਂ ਅਸੀਂ ਆਪ ਦੀ ਆਗਿਆ ਉਲੰਘ ਕੇ ਆਪ ਹੁਦਰੇ ਹੀ ਹਰਨ ਹੋ ਗਏ ਸੀ ਅਤੇ ਆਪ ਬਥੇਰਾ ਮਨ੍ਹਾ ਕਰ ਹਟੇ ਤਾਂ ਸਾਨੂੰ ਫੇਰ ਮੁੜਕੇ ਆਉਣਾ ਪਿਆ। ਹੁਣ ਤੁਸੀਂ ਖ਼ੁਸ਼ੀ ਹੋ ਕੇ ਸਾਨੂੰ ਆਪਣੀ ਵਾਹ ਲੌਣ ਦੀ ਖੁਲ੍ਹ ਦੇ ਦਿਉ ਫੇਰ ਅਸੀਂ ਕਿਸੇ ਦੇ ਲੈਣ ਦੇ ਨਹੀਂ।'

ਇਸ ਪਰ ਦਾਸ ਨੇ ਉਹਨਾਂ ਪ੍ਰਤੀ ਇਸ ਬਿਧ ਆਪਣੇ ਖ਼ਿਆਲ ਪ੍ਰਗਟ ਕੀਤੇ—'ਸਜਨ ਜਨੋ! ਦਾਸ ਆਪ ਦਾ ਬੜਾ ਧੰਨਵਾਦੀ ਹੈ ਕਿ ਆਪ ਸਾਹਿਬਾਨ ਮੇਰੀ ਸਲਾਹ ਲੈਣ ਦੀ ਪਰਵਾਹ ਰਖਦੇ ਹੋ। ਪਰ ਦਾਸ ਦਾ

ਅੰਤਸ਼ਕ੍ਰਣ ਅਜੇ ਭੀ ਆਪ ਸਜਣਾਂ ਨੂੰ ਹਰਨ ਹੋਣ ਦੀ ਸਲਾਹ ਨਹੀਂ ਦਿੰਦਾ। ਬਲਕਿ ਦਾਸ ਆਪ ਦੇ ਹਰਨ ਮੋਰਚੇ ਬਣਾਉਣ ਵਾਲੀ ਕਾਹਲੀ ਕਰਨ ਵਿਚ ਰਾਜ਼ੀ ਨਹੀਂ। ਮੈਨੂੰ ਪੱਕਾ ਪ੍ਰਤੀਤ ਹੈ ਕਿ ਤੁਸੀਂ ਜਦ ਚਾਹੋ ਹਰਨ ਹੋ ਸਕਦੇ ਹੋ। ਚਾਹੇ ਮੈਨੂੰ ਕੁਛ ਪਤਾ ਨਹੀਂ ਕਿ ਆਪ ਨੇ ਕਿਸ ਪ੍ਰਕਾਰ ਦੇ ਮੋਰਚੇ ਬਣਾਏ ਹਨ। ਪਰ ਮੈਨੂੰ ਏਹ ਪ੍ਰਤੀਤ ਹੈ ਕਿ ਤੁਸੀਂ ਜੋ ਕੁਛ ਕਰਨਾ ਚਾਹੋਗੇ ਸੋ ਕਰ ਦਿਖਾਉਗੇ। ਪਰ ਤੁਸੀਂ ਅਜੇ ਧੀਰਜ ਧਰੋ। ਮੈਨੂੰ ਗੁਪਤ ਵਸੀਲੇ ਦੁਆਰਾ ਪਤਾ ਲਗਿਆ ਹੈ ਕਿ ਬਾਹਰ ਆਪਣੇ ਛੁਡਾਉਣ ਲਈ ਪੰਥ ਵਲੋਂ ਖ਼ਾਸੇ ਜਤਨ ਹੋ ਰਹੇ ਹਨ ਅਤੇ ਮੈਂ ਏਹ ਭੀ ਬੜੇ ਵਸੂਕ ਨਾਲ ਸੁਣਿਆ ਹੈ ਕਿ ਆਪਣੇ ਕਾਲੇ ਪਾਣੀ ਵਾਲੇ ਸਾਥੀ ਭੀ ਐਥੇ ਏਸ ਜੇਲ੍ਹ ਵਿਚ ਬੁਲਾਏ ਜਾ ਰਹੇ ਹਨ। ਇਸ ਦੇ ਕਈ ਅਰਥ ਲਗਾਏ ਜਾ ਰਹੇ ਹਨ ਕਿ ਯਾ ਤਾਂ ਇਸ ਹਜ਼ਾਰੀ ਬਾਗ਼ ਜੇਲ੍ਹ ਨੂੰ ਹੀ ਪੰਜਾਬੀ ਪੁਲੀਟੀਕਲਾਂ ਦਾ ਕਾਲਾ ਪਾਣੀ ਬਣਾਉਣ ਲਗੇ ਹਨ ਯਾ ਛੱਡ-ਛਡਾਈ ਦਾ ਕੋਈ ਇੰਤਜ਼ਾਮ ਹੋ ਰਿਹਾ ਹੈ। ਪਰ ਏਹ ਖ਼ਬਰ ਯਕੀਨੀ ਹੈ ਕਿ ਉਹ ਏਥੇ ਜ਼ਰੂਰ ਆ ਰਹੇ ਹਨ। ਸੋ ਘੱਟ ਤੋਂ ਘੱਟ ਉਨ੍ਹਾਂ ਦੇ ਆਉਣ ਤਾਈਂ ਤਾਂ ਅਟਕੋ ਅਤੇ ਜ਼ਰੂਰ ਅਟਕੋ। ਕਾਹਲੇ ਨਾ ਪਵੋ। ਦੇਖੋ ਕਰਤਾਰ ਦੇ ਰੰਗ।'

**ਸਾਥੀ ਜਨ**—ਪਰ ਭਾਈ ਸਾਹਿਬ ਜੀ! ਹੁਣ ਤਾਂ ਅਸੀਂ ਮੋਰਚੇ ਬਣਾ ਬੈਠੇ ਹਾਂ। ਉਨ੍ਹਾਂ ਮੋਰਚਿਆਂ ਦਾ ਕੀ ਕਰੀਏ ?

**ਦਾਸ**—ਬੇ-ਮਲੂਮੇ ਹਨ ਕਿ ਮਲੂਮ ਹੁੰਦੇ ਹਨ ? ਜੇ ਮਲੂਮ ਹੁੰਦੇ ਹਨ ਤਾਂ ਮੁੰਦ ਦਿਓ। ਬੇ-ਮਲੂਮੇ ਹਨ ਤਾਂ ਰਹਿਣ ਦਿਓ। ਅਤੇ ਰਫ਼ੂ ਹੋ ਸਕਦੇ ਹਨ ਤਾਂ ਉਹ ਭੀ ਰਫ਼ੂ ਕਰ ਦਿਓ।

ਤਾਂ ਉਨ੍ਹਾਂ ਆਖਿਆ, 'ਹਨ ਤਾਂ ਬੇ-ਮਲੂਮੇ, ਅਸਾਥੋਂ ਬਿਨਾਂ ਉਨ੍ਹਾਂ ਦਾ ਹੋਰ ਕਿਸੇ ਨੂੰ ਪਤਾ ਨਹੀਂ ਲੱਗ ਸਕਦਾ।' ਤਿਸ ਪਰ ਦਾਸ ਨੇ ਆਖਿਆ ਕਿ 'ਭਲੀ ਗੱਲ ਤਾਂ ਏਹੋ ਹੀ ਹੈ ਕਿ ਰਫ਼ੂ ਹੀ ਕੀਤੇ ਜਾਣ। ਨਾ ਜਾਣੀਏ, ਕੋਈ ਸਜਣ ਤੁਹਾਡੇ ਵਿਚੋਂ ਹੀ ਕਿਸੇ ਵੇਲੇ ਕਮਜ਼ੋਰ ਹੋ ਜਾਵੇ ਅਤੇ ਸਾਰਾ ਭਾਂਡਾ ਭੰਨ ਬੈਠੇ।' ਏਹ ਗੱਲ ਸੁਣ ਕੇ ਉਹ ਸਾਰੇ ਸਹਿਮਤ ਹੋ ਗਏ ਪਰ ਔਲੀ ਕਦ ਟਲਦੀ ਹੈ।

## ਸਿੰਘਾਂ ਤੇ ਅਫ਼ਸਰਾਂ ਦੀ ਜੇਲ੍ਹ ਇੰਤਜ਼ਾਮ ਬਾਰੇ ਬਹਿਸ

ਇਕ ਦਿਨ ਸੁਪ੍ਰੰਟੰਡੰਟ ਜੇਲ੍ਹਰ ਸਣੇ ਰੌਂਦ ਕਰਨ ਲਈ ਆਏ ਤਾਂ ਸਾਡੇ ਸਾਹਮਣੇ ਭਾਂਤ ਭਾਂਤ ਦੀਆਂ ਡੀਂਗਾਂ ਮਾਰਨ ਲਗੇ। ਸਾਡੇ ਵਿਚੋਂ ਚਾਰ ਪੰਜ ਸਜਣ ਛੋਟੇ ਨਿਹੰਗ ਨਾਹਰਾ ਸਿੰਘ ਅਤੇ ਨੱਥਾ ਸਿੰਘਾਂ ਧੂੰਨ ਵਰਗੇ ਸਪੈਸ਼ਲ

ਬਲਾਕਾਂ ਵਿਚ ਟਹਿਲਣ ਗਏ ਹੋਏ ਸੀ ਅਤੇ ਦਿਨ ਨੂੰ ਟਹਿਲਾ ਕੇ ਉਥੇ ਹੀ ਉਨ੍ਹਾਂ ਕੋਠੀਆਂ ਵਿਚ ਬੰਦ ਕੀਤੇ ਗਏ ਸਨ। ਇਸ ਰੌਂਦ ਕਰਨ ਵਾਲੇ ਲਾਣੇ ਦੀ ਉਹਨਾਂ ਨਾਲ ਉਥੇ ਹੀ ਝੜੱਪ ਹੋ ਗਈ। ਅਫ਼ਸਰ ਉਥੇ ਜਾ ਕੇ ਭੀ ਲਗੇ ਉੱਸਰ ਉੱਸਰ ਡੀਂਗਾਂ ਮਾਰਨ ਕਿ—'ਦੇਖਾ ਹਮਨੇ ਤੁਮਕੋ ਕੈਸਾ ਕਾਬੂ ਕੀਆ ਹੂਆ ਹੈ, ਅਬ ਭਾਗੋ ਤੋ ਕੈਸੇ ਭਾਗ ਸਕਤੇ ਹੋ ? ਹਮ ਨੇ ਤੁਮ ਕੋ ਖ਼ੂਬ ਕੁੰਦ ਗੋਸ਼ੇ ਕਰ ਕੇ ਰੱਖਾ ਹੈ, ਬੜਾ ਇੰਤਜ਼ਾਮ ਸੇ ਰੱਖਾ ਹੈ।'

**ਗੰਡਾ ਸਿੰਘ**—ਤਾਹੀਓਂ ਤੁਸੀਂ ਸਾਨੂੰ ਕੋਠੀਆਂ ਤੋਂ ਬਾਹਰ ਨਹੀਂ ਨਿਕਲਣ ਦਿੰਦੇ ਹਾਲਾਂ ਕਿ ਉਪਰੋਂ ਗਵਰਨਮਿੰਟੀ ਆਰਡਰ ਸਾਨੂੰ ਖੁਲ੍ਹੇ ਰੱਖਣ ਦਾ ਆ ਚੁੱਕਾ ਹੈ। ਤੁਸੀਂ ਚੰਗੇ ਸਰਕਾਰ ਦੇ ਫਰਮਾਂਬਰਦਾਰ ਹੋ। ਆਪਣੀ ਇਸ ਕਰਤੂਤ ਦੁਆਰਾ ਤੁਸੀਂ ਇਕ ਪ੍ਰਕਾਰ ਸਾਨੂੰ ਭੀ ਨਾ-ਫੁਰਮਾਨੀਆਂ ਦੇ ਸਬਕ ਸਿਖਾਉਂਦੇ ਹੋ।

**ਜੇਲ੍ਹਰ**—ਹਮਾਰਾ ਜੇਲ੍ਹ ਵਾਲੋਂ ਕਾ ਅਪਨਾ ਇੰਤਜ਼ਾਮ ਹੈ, ਅਪਨੇ ਇੰਤਜ਼ਾਮ ਕੇ ਹਮ ਆਪ ਜ਼ੁੰਮੇਵਾਰ ਹੈਂ।

**ਗੰਡਾ ਸਿੰਘ**—ਅਸੀਂ ਤਾਂ ਤੁਸਾਡੇ ਇੰਤਜ਼ਾਮ ਨਾਲ ਏਥੇ ਨਹੀਂ ਰਹੇ ਹੋਏ, ਮਤੇ ਕਿਤੇ ਐਵੇਂ ਆਕੜੇ ਫਿਰਦੇ ਹੋਵੋ ?

**ਸੁਪ੍ਰੰ:**—ਹਮਾਰੇ ਇੰਤਜ਼ਾਮ ਸੇ ਨਹੀਂ ਤੋ ਔਰ ਕਿਸ ਤਰ੍ਹਾਂ ਸੇ ਰਹੇ ਹੂਏ ਹੋ, ਤੁਮ ਲੋਗੋਂ ਕੀ ਕਿਆ ਮਜਾਲ ਹੈ ਕਿ ਅਬ ਭਾਗ ਸਕੋ।

**ਗੰਡਾ ਸਿੰਘ**—ਬਹੁਤੇ ਆਫਰੇ ਨਾ ਫਿਰੋ। ਅਸੀਂ ਤਾਂ ਕਦੇ ਦੇ ਤੁਹਾਨੂੰ ਹੱਥ ਦਿਖਾ ਦਿੰਦੇ, ਪਰ ਕੀ ਕਰੀਏ......!

**ਜੇਲ੍ਹਰ**—ਕਹੋ ! ਕਹੋ ! ਆਗੇ ਕਿਆ ਕਹਿਨਾ ਚਾਹਤੇ ਹੋ, ਰੁਕ ਕਿਉਂ ਗਏ ?

**ਗੰਡਾ ਸਿੰਘ**—ਅੜਾ ਇੰਤਜ਼ਾਮ ਤਾਂ ਅਸੀਂ ਕਦੇ ਦਾ ਘੁਸੇੜ ਦਿੰਦੇ ਪਰ ਸਾਨੂੰ ਇਜਾਜ਼ਤ ਨਹੀਂ ਮਿਲਦੀ। ਕੀ ਕਰੀਏ ?

**ਸੁਪ੍ਰੰ:**—ਇਜਾਜ਼ਤ ਕਿਸ ਕੀ ?

**ਗੰਡਾ ਸਿੰਘ**—ਜਿਸ ਦੇ ਰੱਖੇ ਹੋਏ ਅਸੀਂ ਹੁਣ ਤਾਈਂ ਰਹੇ ਹਾਂ।

**ਜੇਲ੍ਹਰ**—ਔਰ ਕਿਸ ਕੇ ਰੱਖੇ ਹੂਏ ਰਹੇ ਹੋ ? ਹਮਾਰੇ ਇੰਤਜ਼ਾਮ ਕੇ ਰੱਖੇ ਹੂਏ ਹੀ ਰਹੇ ਹੋ।

**ਗੰਡਾ ਸਿੰਘ**—ਬਾਹਲਾ ਕਿਉਂ ਗਿੱਬਦੇ ਹੋ। ਅਸੀਂ ਤਾਂ ਹੁਣੇ ਹੀ ਹੱਥ ਦਿਖਾ ਦੇਈਏ ਪਰ ਭਾਈ ਸਾਹਿਬ ਸਾਡੀ ਕੁਛ ਪੇਸ਼ ਨਹੀਂ ਜਾਣ ਦਿੰਦੇ। ਉਨ੍ਹਾਂ ਨੇ ਹੀ ਸਾਨੂੰ ਹੁਣ ਤਾਈਂ ਵਰਜੀ ਰਖਿਆ ਹੈ। ਨਹੀਂ ਤਾਂ ਅਸੀਂ ਕਦੇ ਦੇ ਪੱਤਰਾ ਵਾਚ ਜਾਂਦੇ।

**ਸੁਪ੍ਰੰ:**—(ਜੇਲ੍ਹਰ ਨੂੰ) ਭਾਈ ਸਾਹਿਬ ਕੌਣ ?

**ਜੇਲ੍ਹਰ**—ਰਣਧੀਰ ਸਿੰਘ ਕੋ ਯੇਹ ਲੋਗ 'ਭਾਈ ਸਾਹਿਬ' ਬੋਲਤੇ ਹੈਂ। ਵੈਸੇ ਤੋ ਆਮ ਤੌਰ ਪਰ ਯੇਹ ਲੋਗ ਏਕ ਦੂਸਰੇ ਕੋ 'ਭਾਈ ਸਾਹਿਬ' ਕਹਿਕੇ ਹੀ ਪੁਕਾਰਤੇ ਹੈ, ਮਗਰ ਰਣਧੀਰ ਸਿੰਘ ਕੋ ਯੇਹ ਸਭ ਖ਼ਾਸ ਤੌਰ ਪਰ 'ਭਾਈ ਸਾਹਿਬ' ਕਹਿਕੇ ਪੁਕਾਰਤੇ ਹੈਂ। ਚੂੰਕਿ ਰਣਧੀਰ ਸਿੰਘ ਜਬ ਇਨ ਲੋਗੋਂ ਮੇਂ ਸੇ ਕਿਸੀ ਕੇ ਸਾਥ ਬਾਤ ਚੀਤ ਕਰਤਾ ਹੈ ਤੋ ਇਨ ਸਭ ਕੋ 'ਭਾਈ ਸਾਹਿਬ' ਕਹਿਕੇ ਹੀ ਮੁਖ਼ਾਤਬ ਹੋਤਾ ਹੈ। 'ਭਾਈ ਸਾਹਿਬ' ਕਾ ਨਾਮ ਉਸ ਕੇ ਮੂੰਹ ਪਰ ਬਹੁਤ ਚੜ੍ਹਾ ਹੂਆ ਹੈ ਇਸ ਲੀਏ ਉਸ ਕਾ ਨਾਮ 'ਭਾਈ ਸਾਹਿਬ' ਹੀ ਪੜ ਗਿਆ।

**ਸੁਪ੍ਰੰ:**—ਐਸਾ ਨਹੀਂ, ਯੇਹ ਸੱਚ ਮੁੱਚ ਉਸ ਕਾ ਬਹੁਤ ਅਦਬ ਕਰਤੇ ਹੈਂ ਕਿਉਂਕਿ ਵੁਹ ਬੜਾ ਧਾਰਮਕ ਆਦਮੀ ਹੈ ਇਸ ਲੀਏ ਉਸ ਕੀ ਇਜ਼ਤ ਕਰਤੇ ਹੈਂ। ਮੇਰੇ ਖ਼ਿਆਲ ਮੇਂ ਯੇਹ ਬਾਤ ਸੱਚ ਹੈ ਕਿ ਯੇਹ ਲੋਗ ਉਸ ਕੇ ਰੋਕੇ ਹੂਏ ਹੀ ਥੋੜਾ ਬਹੁਤ ਰੁਕੇ ਰਹਿਤੇ ਹੈਂ ਨਹੀਂ ਤੋ ਯੇਹ ਬਹੁਤ ਫ਼ਤੂਰ ਮਚਾਏ ਰਖਤੇ। ਮਗਰ ਯੇਹ ਬਾਤ ਸੱਚ ਨਹੀਂ ਕਿ ਯੇਹ ਲੋਗ ਅਬ ਭਾਗ ਸਕਤੇ ਹੈਂ ਯਾ ਰਣਧੀਰ ਸਿੰਘ ਕੇ ਰੋਕਨੇ ਸੇ ਰੁਕੇ ਹੂਏ ਹੈਂ। ਯਹਾਂ ਹਮਾਰਾ ਇੰਤਜ਼ਾਮ ਇਤਨਾ ਜ਼ਬਰਦਸਤ ਹੈ ਕਿ ਯੇਹ ਕਭੀ ਭਾਗ ਨਹੀਂ ਸਕਤੇ। ਭਲਾ ਰਣਧੀਰ ਸਿੰਘ ਨੇ ਇਨ ਕੋ ਕਿਆ ਰੋਕਨਾ ਥਾ। ਪਿਛਲੀ ਦਫ਼ਾ ਜਬ ਯੇਹ ਭਾਗਨੇ ਲਗੇ ਥੇ ਤੋ ਰਣਧੀਰ ਸਿੰਘ ਨੇ ਬਹੁਤ ਜ਼ੋਰ ਲਗਾਇਆ ਮਗਰ ਯੇਹ ਰੁਕੇ ਨਹੀਂ। ਸੱਚ ਬਾਤ ਤੋ ਯੇਹ ਹੈ ਕਿ ਯੇਹ ਲੋਗ ਅਬ ਭਾਗ ਹੀ ਨਹੀਂ ਸਕਤੇ। ਹਮਾਰਾ ਇੰਤਜ਼ਾਮ ਹੀ ਐਸਾ ਹੈ।

**ਗੰਡਾ ਸਿੰਘ**-(ਰੋਹ ਵਿਚ ਆ ਕੇ) ਤੁਮ੍ਹਾਰਾ ਕੁਛ ਇੰਤਜ਼ਾਮ ਨਹੀਂ।

**ਸੁਪ੍ਰੰ:**—(ਧਰਤੀ ਤੇ ਪੈਰ ਮਾਰ ਕੇ) ਹਮਾਰਾ ਇੰਤਜ਼ਾਮ ਹੈ, ਹਮਾਰਾ ਇੰਤਜ਼ਾਮ ਹੈ, ਹੈ ! ਹੈ !!

**ਗੰਡਾ ਸਿੰਘ**—ਕੁਛ ਨਹੀਂ, ਕੁਛ ਨਹੀਂ, ਕੁਛ ਨਹੀਂ, ਸੁਆਹ ਭੀ ਨਹੀਂ।

**ਸੁਪ੍ਰੰ:**—ਕਿਆ ਤੁਮ ਅਬ ਭੀ ਭਾਗ ਸਕਤੇ ਹੋ ?

**ਗੰਡਾ ਸਿੰਘ**—ਹਾਂ, ਜਦ ਭੀ ਜੀ ਚਾਹੇ ਭੱਜ ਸਕਦੇ ਹਾਂ।

**ਸੁਪ੍ਰੰ:**—ਕਿਆ ਤੁਮ ਹਮਾਰੇ ਸਾਹਮਣੇ ਬੰਦ ਕੋਠੜੀ ਸੇ ਨਿਕਲ ਕਰ ਦਿਖਾ ਸਕਤੇ ਹੋ ?

**ਗੰਡਾ ਸਿੰਘ**—ਹਾਂ ਬਾਹਰ ਨਿਕਲਕੇ ਦਿਖਾ ਤਾਂ ਦਿੰਦਾ ਹਾਂ ਪਰ ਤੁਸੀਂ ਕੇਹੜਾ ਮੈਨੂੰ ਅਤੇ ਮੇਰੇ ਸਾਥੀਆਂ ਨੂੰ ਦੁਧ ਘੀ ਦੇ ਦੇਣਾ ਹੈ ? ਸਗੋਂ ਕੋਈ ਹੋਰ ਤੰਗੀ ਹੀ ਦੇ ਜਾਓਗੇ। ਕੇਹੜਾ ਚੰਗਾ ਸਲੂਕ ਕਰਨ ਲਗੇ ਹੋ ? ਫੇਰ

ਵੀ ਤੁਹਾਨੂੰ ਯਕੀਨ ਨਹੀਂ ਆਉਣ ਲੱਗਾ ਕਿ ਅਸਾਂ ਜਦ ਚਾਹਦੇ ਭੱਜ ਸਕਦੇ ਸੀ।

**ਸੁਪ੍ਰਿੰ: ਅਤੇ ਜੇਲ੍ਹਰ**—(ਮਿਲਵੀਂ ਆਵਾਜ਼ ਨਾਲ) ਹਾਂ ਫਿਰ ਯਕੀਨ ਕਿਉਂ ਨਹੀਂ ਆਵੇਗਾ। ਫਿਰ ਤੋ ਹਮ ਪੱਕੇ ਤੌਰ ਪਰ ਯਕੀਨ ਕਰ ਲੇਂਗੇ ਕਿ ਤੁਮ ਹਮਾਰੇ ਇੰਤਜ਼ਾਮ ਸੇ ਨਹੀਂ ਰਹੇ ਅਪਨੀ ਮਰਜ਼ੀ ਸੇ ਯਾ ਰਣਧੀਰ ਸਿੰਘ ਕੇ ਰੱਖੇ ਰਹੇ ਹੋ।

**ਗੰਡਾ ਸਿੰਘ**—ਪਰ ਇਸ ਦਾ ਵਾਅਦਾ (ਇਕਰਾਰ) ਕਰੋ ਕਿ ਅਸਾਨੂੰ ਪੰਜਾਬੀ ਸੈਲਾਂ ਵਿਚ ਦਿਨੇ ਰਾਤ ਤਾੜ ਕੇ ਤਾਂ ਨਹੀਂ ਰਖੋਗੇ।

**ਸੁਪ੍ਰਿੰ:**—ਹਾਂ ਹਮ ਇਕਰਾਰ ਕਰਤੇ ਹੈਂ ਕਿ ਤੁਮ ਸਭ ਕੋ ਫ਼ੌਰਨ ਆਜ ਹੀ ਸਪੈਸ਼ਲ ਬਲਾਕ ਮੇਂ ਲਾਇਆ ਜਾਏਗਾ ਔਰ ਕਾਫ਼ੀ ਅਰਸਾ ਤਕ ਹਰ ਰੋਜ਼ ਖੁਲ੍ਹੇ ਰੱਖਾ ਜਾਇਆ ਕਰੇਗਾ, ਫਿਰ ਰਫ਼ਤਾ ਰਫ਼ਤਾ ਬਾਰਕੋਂ ਮੇਂ ਭੇਜਾ ਜਾਏਗਾ।

**ਗੰਡਾ ਸਿੰਘ**—ਇਹਨਾਂ ਕੌਲਾਂ ਕਰਾਰਾਂ ਤੋਂ ਫਿਰੋਗੇ ਤਾਂ ਨਹੀਂ ?

**ਦੋਵੇਂ**—(ਇਕੋ ਆਵਾਜ਼ ਨਾਲ) ਹਰਗਿਜ਼ ਨਹੀਂ। (ਪਰ ਦਿਲ ਵਿਚ ਆਪੋ ਵਿਚੀਂ ਹੱਸਣ ਕਿ ਨਿਰੀ ਖਾਮ ਖਿਆਲੀ ਹੈ, ਐਵੇਂ ਦਮਗਜੇ ਮਾਰਦਾ ਹੈ। ਕੀ ਸੈਲਾਂ ਵਿਚੋਂ ਨਿਕਲਣਾ ਕੋਈ ਮਖੌਲ ਹੈ ?)

**ਗੰਡਾ ਸਿੰਘ**—ਅੱਛਾ ਸਾਡੇ ਵਿਚੋਂ ਇੱਕ ਜਣੇ ਨੂੰ ਐਥੋਂ ਕੱਢ ਕੇ ਆਪਣੇ ਨਾਲ ਪੰਜਾਬੀ ਸੈਲਾਂ ਵਾਲੇ ਬਲਾਕਾਂ ਵਿੱਚ ਲੈ ਚਲੋ।

**ਸੁਪ੍ਰਿੰ:**—ਅੱਛਾ ! ਨਿਕਲੇ ਕੌਣ ਨਿਕਲਤਾ ਹੈ। ਜਿਸ ਕੋ ਤੁਮ ਕਹੋ ਉਸ ਕੋ ਹਮ ਸਾਥ ਲੇ ਚਲਤੇ ਹੈਂ।

**ਗੰਡਾ ਸਿੰਘ**—(ਨੱਥਾ ਸਿੰਘ ਧੂੰਨ ਨੂੰ ਆਵਾਜ਼ ਮਾਰ ਕੇ ਜੋ ਲਾਗ ਦੀ ਕੋਠੀ ਵਿਚ ਹੀ ਬੰਦ ਸੀ) ਜਾਹ ਨਿਕਲ ਓਇ ! ਨੱਥਾ ਸਿੰਘ, ਦਿਖਾ ਦੇਹ ਇਹਨਾਂ ਨੂੰ ਚੰਡੀ ਦਾ ਭਉਣ।

**ਨੱਥਾ ਸਿੰਘ**—ਚੰਗਾ ਮੈਨੂੰ ਕੱਢੋ ਬਾਹਰ ਮੈਂ ਹੀ ਦਿਖਾ ਦਿੰਦਾ ਹਾਂ।

ਮੁਕਦੀ ਗਲ ਏਹ ਕਿ ਨੱਥਾ ਸਿੰਘ ਨੂੰ ਖੋਲ੍ਹ ਕੇ ਕੋਠੀਓਂ ਬਾਹਰ ਕਢਿਆ ਗਿਆ ਅਤੇ ਪੰਜਾਬੀ ਸੈਲਾਂ ਵਲ ਸਾਰੇ ਜਣੇ ਉਸ ਨੂੰ ਨਾਲ ਲੈ ਆਏ। ਜੇਲ੍ਹ ਸਟਾਫ ਉਸ ਦੇ ਮਗਰ ਲਾਰਾ ਬੰਨ੍ਹੀ ਨਾਲ ਤੁਰਿਆ ਆਵੇ ਪਹਿਲਾਂ ਪੰਜਾਬੀ ਸੈਲਾਂ ਦੇ ਓਸ ਬਲਾਕ ਵਿਚ ਆਏ ਜਿਥੇ ਕਿ ਅਸੀਂ ਉਸ ਵੇਲੇ ਬੰਦ ਬੈਠੇ ਸੀ। ਹਰੇਕ ਬਲਾਕ ਦੀਆਂ ਅੱਧੀਆਂ ਕੋਠੀਆਂ ਖਾਲੀ ਰਹਿੰਦੀਆਂ ਹੁੰਦੀਆਂ ਸਨ। ਇਕ ਕੋਠੀ ਵਿਚਾਲੇ ਛੱਡ ਕੇ ਤੀਜੀ ਕੋਠੀ ਵਿਚ ਸਾਡੇ ਸਾਥੀਆਂ ਵਿਚੋਂ ਇੱਕ ਇੱਕ ਸਾਥੀ ਬੰਦ ਰਹਿੰਦਾ ਸੀ। ਦਿਨੇ ਵਿਚਕਾਰਲੀਆਂ ਕੋਠੀਆਂ ਖਾਲੀ ਰਹਿੰਦੀਆਂ ਹੁੰਦੀਆਂ ਸਨ ਤੇ ਰਾਤ ਨੂੰ ਇਹਨਾਂ ਵਿਚਕਾਰਲੀਆਂ ਕੋਠੀਆਂ ਵਿਚ ਬਿਹਾਰੀ ਕੈਦੀ ਲਿਆ ਕੇ ਬੰਦ

ਕੀਤੇ ਜਾਂਦੇ ਸਨ। ਇਸ ਬਲਾਕ ਵਿਚ ਆਉਂਦੇ ਸਾਰ ਹੀ ਨੱਥਾ ਸਿੰਘ ਨੇ ਵੰਗਾਰ ਕੇ ਆਖਿਆ, 'ਦਸੋ ਕਿਹੜੀ ਕੋਠੀ ਨੂੰ ਅਜ਼ਮਾਉਣਾ ਹੈ?' ਜੇਲ੍ਹਰ ਨੇ ਇੱਕ ਕੋਠੀ ਵਲ ਇਸ਼ਾਰਾ ਕੀਤਾ। ਨੱਥਾ ਸਿੰਘ ਨੇ ਆਖਿਆ ਕਿ ਖੋਲ੍ਹੋ ਤਾਲਾ। ਤਾਲਾ ਖੋਲ੍ਹਿਆ ਗਿਆ ਅਤੇ ਨੱਥਾ ਸਿੰਘ ਅੰਦਰ ਜਾ ਵੜਿਆ ਅਤੇ ਅੰਦਰ ਵੜਦੇ ਸਾਰ ਬੋਲਿਆ, 'ਅੜਾ ਦਿਓ ਜੰਗਲਾ ਅਤੇ ਲਾ ਦਿਓ ਬਾਹਰੋਂ ਤਾਲਾ।' ਜੰਗਲਾ ਬੰਦ ਹੋ ਗਿਆ ਤੇ ਤਾਲਾ ਭੀ ਬੰਦ ਹੋ ਗਿਆ, ਤਾਂ ਅੰਦਰ ਬੰਦ ਹੋਇਆ ਵਿਆ ਨੱਥਾ ਸਿੰਘ ਬੋਲਿਆ ਕਿ 'ਹੁਣ ਬਾਹਰ ਦੇ ਹਾਤੇ ਦਾ ਤਾਲਾ ਬੰਦ ਕਰਕੇ ਤੁਸੀਂ ਬਲਾਕ ਦੇ ਦੂਜੇ ਸਿਰੇ ਤਕ ਹੋ ਆਓ, ਜਿਥੇ ਤਕ ਸੰਤਰੀ ਜਾਇਆ ਕਰਦਾ ਹੈ?' ਜਦ ਉਹ ਤਾਲਾ ਲਾ ਕੇ ਬਲਾਕ ਦੇ ਸਿਰੇ ਵਲ ਨੂੰ ਗਏ, ਤਾਂ ਉਹਨਾਂ ਦੇ ਸਿਰੇ ਪੁਜਣ ਤੋਂ ਪਹਿਲਾਂ ਹੀ

**ਨੱਥਾ ਸਿੰਘ ਨੇ ਬੰਦ ਜੰਗਲਿਆਂ ਵਿਚੋਂ ਨਿਕਲ ਕੇ ਦਿਖਾਉਣਾ**

ਨੱਥਾ ਸਿੰਘ ਨੇ ਕੋਠੀ ਅੰਦਰੋਂ ਜਿੰਦਰਾ ਲਗੇ ਲਗਾਏ ਜੰਗਲੇ ਤੋਂ ਬਾਹਰ ਨਿਕਲ ਕੇ ਆਵਾਜ਼ ਦਿਤੀ ਕਿ 'ਮੁੜ ਆਓ'। ਜਦ ਵਾਪਸ ਆ ਕੇ ਉਹਨਾਂ ਬਾਹਰਲਾ ਤਾਲਾ ਖੋਲ੍ਹ ਕੇ ਦੇਖਿਆ ਤਾਂ ਹੈਰਾਨ ਹੋ ਗਏ ਕਿ ਕੋਠੀ ਦਾ ਤਾਲਾ ਭੀ ਲਗਾ ਹੋਇਆ ਹੈ ਤੇ ਜੰਗਲਾ ਭੀ ਠੀਕ ਹੈ ਪਰ ਨੱਥਾ ਸਿੰਘ ਫੇਰ ਭੀ ਬਾਹਰ ਨਿਕਲ ਖੜੋਤਾ ਹੈ। ਅਫਸਰਾਂ ਨੇ ਸੋਚਿਆ ਕਿ ਸ਼ਾਇਦ ਏਸ ਜੰਗਲੇ ਵਿਚ ਕੋਈ ਨੁਕਸ ਹੋਵੇਗਾ। ਇਕ ਹੋਰ ਕੋਠੀ ਵਿਚ ਨੱਥਾ ਸਿੰਘ ਨੂੰ ਜਾ ਬੰਦ ਕੀਤਾ ਅਤੇ ਆਪ ਪਹਿਲਾਂ ਵਾਂਗ ਹੀ ਬਲਾਕ ਦੇ ਦੂਜੇ ਸਿਰੇ ਵਲ ਗਏ ਤਾਂ ਪਹਿਲਾਂ ਵਾਂਗੂ ਹੀ ਨੱਥਾ ਸਿੰਘ ਨੇ ਅਧਵਾਟਿਓਂ ਹੀ ਆਵਾਜ਼ ਦੇ ਕੇ ਮੋੜ ਲਏ ਤਾਂ ਕੀ ਦੇਖਦੇ ਹਨ ਕਿ ਨੱਥਾ ਸਿੰਘ ਪਹਿਲਾਂ ਵਾਂਗੂ ਬਾਹਰ ਹੀ ਖੜਾ ਹੈ ਅਤੇ ਤਾਲਾ ਜੰਗਲਾ ਠੀਕ ਦਿਸਦਾ ਹੈ, ਕਿਤੋਂ ਭੱਜਾ ਟੁੱਟਾ ਨਹੀਂ, ਬੜੇ ਹੈਰਾਨ ਹੋਏ।

**ਸੁਪ੍ਰੰਟੰਡੰਟ**—ਕਿਆ ਤੁਮ ਮੰਤ੍ਰ ਮਾਰਾ ਹੈ ਯਾ ਮਦਾਰੀ ਕਾ ਖੇਲ ਕੀਆ ਹੈ?

**ਨੱਥਾ ਸਿੰਘ**—ਸਾਹਿਬ! ਮੈਂ ਨਾ ਤਾਂ ਜਾਦੂਗਰ ਹੀ ਹਾਂ ਅਤੇ ਨਾ ਹੀ ਕਰਾਮਾਤੀ ਹਾਂ, ਤੁਹਾਡੇ ਜੰਗਲਿਆਂ ਵਿਚ ਨੁਕਸ ਹੈ।

**ਸੁਪ੍ਰੰ:**—ਅਗਰ ਨੁਕਸ ਹੈ ਤੋ ਹਮ ਕੋ ਦਿਖਾਓ।

ਨੱਥਾ ਸਿੰਘ ਸਾਰਿਆਂ ਨੂੰ ਇਕ ਹੋਰ ਕੋਠੀ ਵਿਚ ਲੈ ਗਿਆ ਜਿਸ ਦਾ ਤਾਲਾ ਬੰਦ ਸੀ, ਪਰ ਅੰਦਰੋਂ ਖਾਲੀ ਸੀ। ਉਸ ਨੇ ਜੰਗਲੇ ਦੀ ਹੇਠਲੀ ਲੋਹ ਫੱਟੀ ਉਤੇ ਪੈਰ ਨਾਲ ਦੱਬ ਕੇ ਜਿਉਂ ਜ਼ੋਰ ਦਿਤਾ ਅਤੇ ਉਪਰਲੀ

ਸੀਖ ਦੋਹਾਂ ਹੱਥਾਂ ਨਾਲ ਸਹਾਰ ਕੇ ਉੱਪਰ ਨੂੰ ਖਿੱਚੀ ਤਾਂ ਸੀਖ ਤੜਕ ਲੋਹ ਫਟੀ ਤੋਂ ਗਿੱਠ ਉੱਚੀ ਬਾਹਰ ਨਿਕਲ ਆਈ ਤੇ ਜਦੋਂ ਆਪਣੇ ਵਲ ਨੂੰ ਥੋੜਾ ਜ਼ੋਰ ਦੇ ਕੇ ਖਿਚੀ ਤਾਂ ਸੀਖ ਲਿਫ ਕੇ ਦੂਹਰੀ ਹੋ ਗਈ ਤੇ ਅੰਦਰ ਜਾਣ ਨੂੰ ਖਾਸਾ ਉਘਾੜ ਵੇਹਲ ਹੋ ਗਿਆ। ਅਛੂਤ ਅੰਦਰ ਜਾ ਵੜਿਆ ਝਟ ਬਾਹਰ ਵੀ ਨਿਕਲ ਆਇਆ। ਤਾਲਾ ਲੱਗਾ ਹੀ ਰਹਿ ਗਿਆ। ਨੱਥਾ ਸਿੰਘ ਨੇ ਬਾਹਰ ਨਿਕਲ ਕੇ ਦੂਹਰੀ ਕੀਤੀ ਸੀਖ ਨੂੰ ਝਟ ਜ਼ੋਰ ਨਾਲ ਸਿੱਧੀ ਕਰਕੇ ਪਹਿਲੇ ਥਾਉਂ ਹੀ ਬਿਠਾ ਦਿਤਾ। ਵੇਖਣ ਵਾਲਿਆਂ ਨੂੰ ਜੰਗਲਾ ਜਿਉਂ ਦਾ ਤਿਉਂ ਬਣਿਆ ਤਣਿਆ ਸਾਬਤ ਦਿਸੇ ਮਾਨੋਂ ਕਦੇ ਕੋਈ ਸੀਖ ਹਿੱਲੀ ਹੀ ਨਹੀਂ। ਝੋਟੇ ਵਰਗੇ ਮੋਟੇ ਫ਼ੌਜੀ ਜੇਲ੍ਹਰ ਨੇ ਨੱਥਾ ਸਿੰਘ ਦੀ ਰੀਸੇ ਸੀਖ ਉਤੇ ਬਥੇਰਾ ਜ਼ੋਰ ਲਾਇਆ ਪਰ ਸੀਖ ਆਪਣੇ ਥਾਉਂ ਤੋਂ ਨਾ ਹਿੱਲੀ, ਹਫ ਕੇ ਹਟ ਗਿਆ। ਉਸ ਨੂੰ ਕੀ ਪਤਾ ਸੀ ਕਿ ਕਿਹੜੀ ਸੀਖ ਦਬਣੀ ਤੇ ਖਿਚਣੀ ਹੈ। ਨੱਥਾ ਸਿੰਘ ਹੋਰਾਂ ਨੇ ਤਾਂ ਹਰ ਜੰਗਲੇ ਵਿਚ ਇਕ ਇਕ ਸੀਖ ਹੀ ਹੇਠੋਂ ਯਾ ਉਤੋਂ ਖੋਖਲੀ ਕੀਤੀ ਹੋਈ ਸੀ। ਇਕ ਦੋਂਹ ਹੱਟੇ ਕੱਟੇ ਸਿਪਾਹੀਆਂ ਨੂੰ ਨਾਲ ਲਾ ਕੇ ਭੀ ਹੰਭ ਹਟਿਆ ਫੇਰ ਵੀ ਕੁਛ ਨਾ ਬਣਿਆ।

ਨੱਥਾ ਸਿੰਘ ਫੇਰ ਸਾਰਿਆਂ ਨੂੰ ਦੂਜੇ ਸੈਲ ਬਲਾਕ ਦੇ ਜੰਗਲਿਆਂ ਵਲ ਲੈ ਗਿਆ। ਓਥੇ ਜਾ ਕੇ ਤਾਂ ਐਸੇ ਰੋਹ ਭਰੇ ਕਰਾਰ ਨਾਲ ਸੀਖਾਂ ਖਿਚੀਆਂ ਕਿ ਕਈ ਟੁਟ ਹੀ ਗਈਆਂ ਅਤੇ ਜੰਗਲੇ ਨਾਕਸ ਹੋ ਗਏ। ਫੇਰ ਤਾਂ ਨੱਥਾ ਸਿੰਘ ਨੂੰ ਸ਼ਾਬਾਸ਼ ਦੇਣ ਅਤੇ 'ਸ੍ਰੀ ਮਾਨ' ਵਰਗੇ ਜੋਧਿਆਂ ਨੂੰ ਥਾਪੀਆਂ ਦੇਣ । ਇਕ ਦਮ, ਸਭ ਕੋਠੀਆਂ ਖਾਲੀ ਕਰਨ ਦਾ ਹੁਕਮ ਦੇ ਦਿਤਾ ਅਤੇ ਸਾਨੂੰ ਸਾਰਿਆਂ ਨੂੰ ਕੱਢ ਕੇ ਬੰਗਾਲੀ ਸਪੈਸ਼ਲ ਸੈਲ ਵਲ ਲੈ ਗਏ। ਰਾਹ ਜਾਂਦੇ ਜਾਂਦੇ ਬੜੀਆਂ ਬੁਸ਼ਾਰਤਾਂ ਦੇਣ ਅਤੇ ਸ਼ੁਕਰੀਏ ਅਦਾ ਕਰਨ। ਮੈਨੂੰ ਅਲੱਗ ਕਰਕੇ ਆਖਣ ਲਗੇ, 'ਸ਼ਾਬਾਸ਼! ਰਣਧੀਰ ਸਿੰਘ ਤੁਮ ਨੇ ਹਮਾਰੀ ਜੇਲ੍ਹ ਵਾਲੋਂ ਕੀ ਬੜੀ ਇੱਜ਼ਤ ਰੱਖੀ। ਸਾਡੀ ਪਤ ਅਬਰੋ ਤੁਹਾਡੀ ਤੁਫੈਲ ਰਹਿ ਗਈ, ਨਹੀਂ ਤਾਂ ਰੰਚਕ ਸੰਦੇਹ ਨਹੀਂ ਕਿ ਤੁਸੀਂ ਲੋਗ ਜਦੋਂ ਭੀ ਚਾਹੁੰਦੇ ਤਾਂ ਭਜ ਸਕਦੇ ਸੀ ਔਰ ਹਮ ਲੋਗ ਸਭ ਫਾਂਸੀ ਲਗ ਜਾਤੇ। ਸਭ ਕੀ ਰੁਜ਼ਗਾਰ ਮਾਰ ਹੋ ਜਾਤੀ ਔਰ ਬਦਨਾਮੀ ਕੀ ਤੋ ਕੋਈ ਹਦ ਹੀ ਨਾ ਰਹਿਤੀ। ਹਮ ਯੇਹ ਅਹਿਸਾਨ ਤੁਮਾਰਾ ਕਭੀ ਨਾ ਭੁਲਾਏਂਗੇ, ਔਰ ਅਬ ਸੇ ਕੋਈ ਤਕਲੀਫ ਤੁਮ ਲੋਗੋਂ ਕੋ ਨਹੀਂ ਦੇਂਗੇ, ਬਲਕਿ ਹਰ ਕਿਸਮ ਕਾ ਆਰਾਮ ਦੇਂਗੇ। ਜੈਸੇ ਤੁਮ ਲੋਗੋਂ ਨੇ ਹਮਾਰੀ ਰੱਖੀ, ਹਮ ਭੀ ਇਸ ਕਾ ਹੱਕ ਜ਼ਰੂਰ ਅਦਾ ਕਰੇਂਗੇ। ਸਿਖ ਲੋਗ

ਬੜੇ ਬਹਾਦਰ ਉਪਕਾਰੀ ਲੋਗ ਹੋਤੇ ਹੈਂ ।'

**ਮੈਂ**—ਤੁਸੀਂ ਲੋਕ ਅਕ੍ਰਿਤਘਣ ਅਤੇ ਅਹਿਸਾਨ ਫਰਾਮੋਸ਼ ਹੋ ।

**ਸੁਪ੍ਰੰ: ਤੇ ਜੇਲ੍ਹਰ**—(ਥਾਪੀ ਦੇ ਕੇ) ਐਸਾ ਮੱਤ ਕਹੋ । ਪਿਛਲੀ ਖਫ਼ਗੀ ਦੂਰ ਕਰੋ ਔਰ ਹਮਾਰੇ ਪਿਛਲੇ ਕਸੂਰ ਮੁਆਫ ਕਰੋ । ਆਪ ਦੇਖੋਗੇ ਕਿ ਹਮ ਲੋਗ ਆਗੇ ਕੇ ਲੀਏ ਆਪ ਕੇ ਸਾਥ ਕੈਸਾ ਅਛਾ ਸਲੂਕ ਕਰੇਂਗੇ ।

**ਮੈਂ**—ਅਛਾ ਦੇਖ ਲਵਾਂਗੇ । ਖਾਲਸਾ ਤਾਂ ਸਦਾ ਹੀ ਸਾਫ਼ ਦਿਲ ਹੈ, ਤੁਸੀਂ ਅਖਾਂ ਫੇਰ ਜਾਣੀਆਂ ਹਨ ।

**ਜੇਲ੍ਹਰ**—ਨਹੀਂ ਐਸਾ ਅਬ ਕਭੀ ਨਾ ਹੋਗਾ । ਖਾਤਰ ਜਮਾਂ ਰਖੋ, ਹਮ ਬਹੁਤ ਖੁਸ਼ ਹੈਂ । ਤੁਮ ਨੇ ਹਮਾਰੀ ਬੜੀ ਇੱਜ਼ਤ ਰਖੀ ।

ਬਾਰੰਬਾਰ ਇਉਂ ਕਹਿੰਦੇ ਹੋਏ ਵਾਹੋ ਦਾਹ ਚਾਂਭੜਾਂ ਪਾਉਂਦੇ ਚਲੇ ਗਏ ਅਤੇ ਕਿਸੇ ਹੋਰ ਆਹਰੇ ਜਾ ਲਗੇ ।

ਘੰਟਾ ਦੋ ਘੰਟੇ ਸਿੰਘਾਂ ਦੇ ਖੂਬ ਪ੍ਰੇਮ ਮਿਲੌਨੇ ਹੋਏ ਅਤੇ ਘੁੱਟ ਘੁੱਟ ਜੱਫੀਆਂ ਪੈਂਦੀਆਂ ਰਹੀਆਂ ਤੇ ਆਥਣ ਤਾਈਂ ਖੁਲ੍ਹੇ ਹੀ ਰਹੇ । ਦਿਨ ਛਿਪਦੇ ਹੀ ਥਾਂਉਂ ਥਾਈਂ ਨਵੇਕਲੀਆਂ ਕੋਠੀਆਂ ਵਿਚ ਅੱਡੋ ਅੱਡੀ ਜਾ ਬੰਦ ਹੋਏ । ਦੋ ਤਿੰਨ ਬਲਾਕ ਸਾਂਭ ਲਏ, ਕੋਠੀਆਂ ਦੇ ਮੂਹਰਲੇ ਪਾਸੇ ਹਰੇਕ ਬਲਾਕ ਵਿਚ ਸਾਂਝਾ ਬਰਾਂਡਾ, ਸਾਹਮਣਿਓਂ ਪਹਾੜ ਦੀ ਠੰਢੀ ਠੰਢੀ ਹਵਾ ਫਰਨ ਫਰਨ ਸਿੱਧੀ ਆਵੇ । ਸਨਮੁਖ ਪਹਾੜਾਂ ਦੇ ਹਰਿਆਵਲੇ ਨਜ਼ਾਰੇ ਦਿੱਸਣ । ਅੰਦਰੋਂ ਕੋਠੀਆਂ ਦੇ ਫਰਸ਼ ਬਲੌਰ ਵਾਂਗੂ ਝਲਕਣ । ਧੋਤੇ ਸਵਾਰੇ ਫਰਸ਼ਾਂ ਉਤੇ ਖਲਸਈ ਬਿਸਤਰੇ ਸਜ ਗਏ, ਉਤੇ ਅਸ਼ਟਾਂਗੀ ਆਸਣ ਜਮ ਗਏ, ਪ੍ਰੇਮ ਬਾਣੀਆਂ ਦੀਆਂ ਧੁੰਨੀਆਂ ਗੂੰਜ ਉਠੀਆਂ । ਅਭਿਆਸ ਬਿਰਤੀਆਂ ਆ-ਮੁਹਾਰੀਆਂ ਉੱਚ ਮੰਡਲੀਂ ਚੜ੍ਹਦੀਆਂ ਜਾਣ । ਗੈਣ ਚੜ੍ਹਦੀਆਂ ਗਗਨ ਉਡੰਤਰੀ ਕੂੰਜਾਂ ਨੂੰ ਨਭਤਾਰੀਆਂ ਮਾਰਨੋਂ ਕਉਣ ਹੋੜੇ । ਚਲੇ ਸੋ ਚਲੇ, ਖੁਲ੍ਹੀਆਂ ਵਾਗਾਂ ਛਡ ਦਿਤੀਆਂ, ਅਜ ਤਾਂ ਜਗਰਾਤਰੀ ਦਾ ਪੂਰਨ ਅਨੰਦ ਮਾਣ ਲਵੋ, ਕੱਲ ਕਿਸੇ ਨੇ ਡਿਠਾ ਹੈ ਕਿ ਕੇਹਾ ਚੜ੍ਹਨਾ ਹੈ ?

ਓਹੋ ਗਲ ਹੋਈ ! ਅਜੇ ਇਕ ਰਾਤ੍ਰੀ ਵਿਚ ਪਈ ਸੀ ਕਿ ਜੇਲ੍ਹ ਕਰਮਚਾਰੀਆਂ ਦੀ ਹਿੱਕ ਤੇ ਸੱਪ ਲੇਟਣ ਲਗ ਪਏ । ਰਾਤੋ ਰਾਤ ਹੋਰ ਮਨਸੂਬੇ ਘੜ ਲਏ । ਕਿਸੇ ਨੇ ਕੰਨ ਵਿਚ ਫੂਕ ਮਾਰ ਦਿਤੀ ਕਿ ਏਹ ਜੰਗਲੇ ਜਾਣ ਬੁਝ ਕੇ ਖੋਖਲੇ ਕੀਤੇ ਗਏ ਸਨ ਅਤੇ ਭੱਜਣ ਦੀ ਪੱਕੀ ਸਲਾਹ ਨਾਲ਼ ਕੀਤੇ ਗਏ ਸਨ, ਕੀਤੇ ਵੀ ਸਜਰੇ ਹੀ ਹਨ । ਪੁਰਾਣੇ ਹੀ ਐਹੋ ਜੇਹੇ ਨਹੀਂ

**ਇਕੱਲ ਸਜ਼ਾ**

ਸਨ ਅਤੇ ਏਹ ਸਭ ਕੁਛ ਰਣਧੀਰ ਸਿੰਘ ਦੀ ਉਕਸਾਹਟ ਇਸ਼ਾਰਤ ਨਾਲ ਹੋਇਆ ਹੈ। ਦਿਨ ਚੜ੍ਹਨਾ ਨਹੀਂ ਪਾਇਆ ਕਿ ਮੈਨੂੰ ਮੂੰਹ ਹਨੇਰੇ ਹੀ ਉਥੋਂ ਕੱਢ ਕੇ ਲੈ ਗਏ ਅਤੇ ਇਕਲੇ ਨੂੰ ਹੀ ਦੂਰ ਦੂਜੇ ਪਾਸੇ ਜੇਲ੍ਹ ਦੇ ਪੂਰਬ ਰੁਖ ਇਕਲਵਾਂਝੇ ਅਤੇ ਸੁੰਨਸਾਨ ਹਿਸੇ ਵਿਚ ਸਜ਼ਾ ਵਾਲੀ ਕੋਠੀ ਅੰਦਰ ਜਾ ਬੰਦ ਕੀਤਾ। ਓਥੇ ਗਿਣਵੀਆਂ ਤਿੰਨ ਕੋਠੀਆਂ ਸਨ, ਇਕ ਕੋਠੀ ਵਿਚ ਸਾਡੇ ਡੇਰੇ ਜਾ ਲਗੇ। ਏਹ ਕੋਠੀ ਪਹਿਲੀਆਂ ਕੋਠੀਆਂ ਵਰਗੀ ਹੀ ਬੰਦ ਕੋਠੀ ਸੀ, ਵੈਸੇ ਹੀ ਚਾਰ ਦੀਵਾਰੀ। ਲਾਗ ਦੀਆਂ ਕੋਠੀਆਂ ਖਾਲੀ, ਲਾਂਭੇ ਲਾਂਭੇ ਨੇੜੇ ਤੇੜੇ ਦੂਰ ਤਾਈਂ ਕੋਈ ਆਦਮੀ ਨਾ ਆਦਮਜ਼ਾਦ।

ਦੋ ਕੁ ਬਾਰਕਾਂ ਦਿਸਣ, ਓਹ ਭੀ ਖਾਲੀ, ਪਰ ਮੈਦਾਨ ਬੜੀ ਦੂਰ ਤਾਈਂ ਚਾਰ ਚੁਫੇਰੇ ਗੁੰਜਾਨ ਅਤੇ ਉਸ ਵਿਚ ਨਾਨਾ ਪ੍ਰਕਾਰ ਦੇ ਵੇਲ ਬੂਟੇ ਅਤੇ ਪਾਂਤੋ ਪਾਂਤ ਗੁਲਾਬ ਅਤੇ ਮੋਤੀਏ ਦੀਆਂ ਫੁਲਵਾੜੀਆਂ। ਕਿਤੇ ਆਲੂਆਂ ਦੇ ਖੇਤ, ਕਿਤੇ ਅੰਬਾਂ ਦੇ ਦਰਖਤ, ਕਿਤੇ ਪਪੀਤਿਆਂ ਦੇ ਬਿਰਛ। ਦਿਨੇ ਬਾਹਰ ਫਿਰਨ ਦੀ ਖੁਲ੍ਹ ਤਾਂ ਦੇ ਦਿਤੀ, ਪਰ ਆਪਣੇ ਜਾਣੇ ਕੈਦ ਤਨਹਾਈ ਦੀ ਸਜ਼ਾ (ਏਕਾਂਤ ਸਜ਼ਾ, solitary punishmcnt) ਦਿਤੀ ਕਿ ਕਿਸੇ ਨਾਲ ਗੱਲ ਬਾਤ ਨਾ ਕਰ ਸਕੇ। ਇਕ ਸਿਪਾਹੀ ਦਾ ਪਹਿਰਾ ਮੇਰੇ ਉਤੇ ਲਾ ਦਿੱਤਾ ਅਤੇ ਇਕ ਮੇਟ ਮੇਰੀ ਅੰਗੀਠੀ ਧੁਖਾਉਣ ਨੂੰ ਮੁਕੱਰਰ ਕਰ ਦਿਤਾ। ਮੇਰਾ ਭਾਂਡਾ ਚੁੱਲ੍ਹਾ ਭੀ ਸਭ ਓਥੇ ਹੀ ਲਿਆਂਦਾ ਗਿਆ। ਇਸ਼ਨਾਨ ਕਰਨ ਵਾਲੀ ਬਾਲਟੀ ਭੀ ਲਿਆਣ ਦਿਤੀ ਅਤੇ ਖਾਧ ਖੁਰਾਕ ਦਾ ਸਾਰਾ ਸਾਮਾਨ ਅਰਥਾਤ ਰਾਸ਼ਨ ਸਮਗਰੀ ਭੀ ਲਿਆ ਮਉਜੂਦ ਕੀਤੀ। ਇਸ਼ਨਾਨ ਵਾਸਤੇ ਕੋਠੀਓਂ ਥੋੜੀ ਦੂਰ ਉਤੇ ਨਿਰਮਲ ਪੱਕੇ ਹੌਦ ਅਸਥਾਨ ਉਤੇ ਪੰਪ ਲਗੇ ਹੋਏ ਅਤੇ ਲੰਗਰ ਸਜਾਉਣ ਨੂੰ ਆਪਣੀ ਹੀ ਕੋਠੀ ਦਾ ਵੇਹੜਾ ਤੇ ਕੁਛ ਕਰਮਾਂ ਪਰੇ ਇਕ ਪੱਕਾ ਬ੍ਰਾਂਡਾ ਜੋ ਰਾਤ ਬਰਾਤੇ ਮੀਂਹ ਕਣੀਂ ਤੋਂ ਬਚਣ ਬਚਾਉਣ ਲਈ ਪਹਿਰੇ ਗਾਰਦ ਖਾਤਰ ਬਣਿਆ ਹੋਇਆ ਸੀ, ਉਸ ਨੂੰ ਭੀ ਮੇਰੇ ਲੰਗਰ ਨਮਿਤ ਥਾਪ ਦਿਤਾ। ਸੰਗੀਆਂ ਸਾਥੀਆਂ ਵਿਚੋਂ ਵਿਛੋੜੇ ਤਾਂ ਦਾਸ ਨੂੰ ਜ਼ਰੂਰ ਹੋ ਗਏ ਪਰ ਉਸ ਰਮਣੀਕ ਗੁੰਜਾਨ ਏਕਾਂਤ ਅਸਥਾਨ ਨੂੰ ਵੇਖ ਕੇ ਬਿਰਤੀ ਹੋਰ ਭੀ ਖਿੜਾਉ ਵਿਚ ਖਿੜਦੀ ਜਾਵੇ। ਆਪੇ ਆ-ਮੁਹਾਰੀਆਂ ਪ੍ਰੇਮ ਕਾਂਗਾਂ ਉੱਠਣ। ਅੰਮ੍ਰਿਤ ਵੇਲੇ ਇਸ਼ਨਾਨ ਕੀ ਕੀਤਾ ਕਿ ਬਲਦੀ ਪ੍ਰੇਮ ਚੁਆਤੀ ਉਤੇ ਚਮਕ ਪੱਥਰ ਦੀ ਚਮਕ ਬਿਜਲੀ ਲਿਸ਼ਕ ਗਈ। ਡੋਲ ਬਾਲਟੀਆਂ ਹੱਥ ਵਿਚ ਫੜੀਆਂ ਹੀ ਰਹਿ ਗਈਆਂ।

**ਪ੍ਰੇਮ ਤਰੰਗ ਵਿਚ ਸ਼ਬਦ ਦਾ ਕੀਰਤਨ**

ਪੰਥ ਰੂਪੀ ਦਮਦਮੇ ਵਲੋਂ ਰੈਣ ਬਸੇਰੇ ਵਲ ਜਾਣਾ ਹੀ ਭੁਲ ਗਿਆ । ਬਸ "ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥"* ਅੰਦਰੋਂ ਅਮੀਂ ਲਪਟਾਂ ਆਉਣ ਤੇ ਪ੍ਰੇਮ ਕਾਂਗਾਂ ਉਠਣ । ਘਾਸ ਦੇ ਮਖ਼ਮਲੀ ਫ਼ਰਸ਼ ਉਤੇ ਸਮਾਧੀਆਂ ਲਗ ਗਈਆਂ । ਸੱਲ ਜੁਦਾਈ ਦੇ ਤੇ ਬਿੰਗ ਕਸਾਈਆਂ ਦੇ ਸਭ ਮਿਟ ਗਏ । ਪ੍ਰੇਮ ਰੰਗ ਰੰਗੀਜੀ ਬਿਰਹੇ ਬੇਦਨ ਪ੍ਰਿਆ ਪ੍ਰੀਤਮ ਸਿਕ ਸਧਰਾਂ ਵਾਲੀ ਉਪਜੀ ਅਤੇ ਕੀਰਤਨ ਲਹਿਰ ਉਠੀ ਤਾਂ ਇਹ ਸ਼ਬਦ ਭਤਾਰ ਅਚਰਜ ਆਤਮ ਭੋਗ ਅਲਾਪ ਬਜੰਤਰ ਬਜਾਉਂਦਾ ਹੋਇਆ ਅਗੇ ਆਣ ਖਲੋਤਾ :

ੴ ਸਤਿਗੁਰ ਪ੍ਰਸਾਦਿ ॥
ਸਾਰੰਗ ਮਹਲਾ ੫ ਘਰ ੨

"ਕੈਸੇ ਕਹਉ ਮੋਹਿ ਜੀਅ ਬੇਦਨਾਈ ॥ ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ ॥੧॥ ਰਹਾਉ ॥ ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ ॥ ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ ॥੧॥ ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ ॥ ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ ॥੨॥ ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ ॥ ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ ॥੩॥ ਦੇਖਿ ਚਰਿਤ੍ਰ ਭਈ ਹਉ ਬਿਸਮਨਿ ਗੁਰਿ ਸਤਿਗੁਰਿ ਪੁਰਖਿ ਮਿਲਾਈ ॥ ਪ੍ਰਭ ਰੰਗ ਦਇਆਲ ਮੋਹਿ ਗ੍ਰਿਹ ਮਹਿ ਪਾਇਆ ਜਨ ਨਾਨਕ ਤਪਤਿ ਬੁਝਾਈ ॥੪॥੧॥੧੫॥"

(ਪੰਨਾ ੨੨੦੭)

ਏਸ ਸ਼ਬਦ-ਧੁੰਨਿ ਅਲਮਸਤੀ ਵਿਚ ਖਬਰ ਨਹੀਂ ਕਿਤਨਾ ਕੁ ਚਿਰ ਬੀਤਿਆ । ਅਨੰਦ ਰਹੱਸ ਟਿਕਾਉ ਵਿਚ ਬਿਰਤੀ ਟਿਕੀ ਹੀ ਸੀ ਕਿ ਏਸ ਸ਼ਬਦ ਦੀ ਕੀਰਤਨ ਧੁੰਨੀ ਰਾਗ ਰਤਨਾਗਰੀ ਅਲਾਪ ਵਿਚ ਗਾਵੀਂਦੀ ਮੈਂਡੇ ਸ਼ਬਦ ਸੁਰਤੇ ਸ੍ਰਵਣਾਂ ਅੰਦਰ ਐਉਂ ਪਈ ਮਾਨੋਂ ਕਿਸੇ ਨੇ ਬਾਣ ਬੇਧਵੀਂ ਵਾਇਰਲੈਸ ਭੇਜੀ ਹੈ :

* ਚਉਬੋਲੇ ਮ: ੫; ੧੩੬੪

ੴ ਸਤਿਗੁਰ ਪ੍ਰਸਾਦਿ ॥
ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ

"ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥ ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ ॥੧॥ ਹਰਿ ਕੀ ਕਥਾ ਅਨਾਹਦ ਬਾਨੀ ॥ ਹੰਸੁ ਹੁਇ ਹੀਰਾ ਲੇਇ ਪਛਾਨੀ ॥੧॥ ਰਹਾਉ ॥ ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ ॥ ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰਗਮ ਦੀਆ ਦਿਖਾਈ ॥੨॥੧॥"

(ਪੰਨਾ ੪੮੩)

ਏਸ ਗੁਰਵਾਕ ਵਿਚ ਵਰਨੇ ਭਾਵ ਵਾਲੀ ਹੀਰੇ ਹੀਰਾ ਬੇਧਨੀ ਸ਼ਬਦ ਜੋਤ ਬੀਜਲ ਤਾਰ ਇਕ ਦਮ ਦੋਹਿੰ ਗੁਰਗੰਮ ਘਟੀ ਹਿਰਦਿਆਂ ਅੰਦਰ ਫਿਰ ਗਈ ਤਾਂ ਕੀ ਵੇਖਦਾ ਹਾਂ ਕਿ ਏਹੋ "ਕੈਸੇ ਕਹਉ ਮੋਹਿ ਜੀਅ ਬੇਦਨਾਈ..." ਵਾਲਾ ਸ਼ਬਦ ਜੇਲ੍ਹ ਫਸੀਲ ਤੋਂ ਬਾਹਰ ਬੈਠਾ ਬੈਠਾ ਮੇਰਾ ਨਵਲ ਵੈਰਾਗੀ ਵੀਰ ਸਾਧੂ ਰਾਧਾ ਸਿੰਘ ਅਚਰਜ ਵੈਰਾਗ ਰੰਗਾਂ ਵਿਚ ਮਸਤ ਹੋਇ ਹੋਇ ਗਾ ਰਿਹਾ ਹੈ।

**ਜੇਲ੍ਹੋਂ ਬਾਹਰ ਸਾਧੂ ਰਾਧਾ ਸਿੰਘ ਦਾ ਕੀਰਤਨ ਕਰਨਾ**

ਅੱਧ ਮੀਚੇ ਨੇਤ੍ਰਾਂ ਵਿਚੋਂ ਤ੍ਰਪ ਤ੍ਰਪ ਨੀਰ ਵਹਿ ਰਿਹਾ ਹੈ, ਅਤਿਅੰਤ ਮੋਹਨੀ ਮਧੁਰ ਧੁਨੀ ਵਿਚ ਕੀਰਤਨ ਕਰ ਰਿਹਾ ਹੈ। ਫਿਰ ਇੱਕ ਇੱਕ ਤੁਕ ਨੂੰ ਮੁੜਿ ਮੁੜਿ ਕਈ ਕਈ ਵਾਰ ਧੁਨਧੁਨਾ ਰਿਹਾ ਹੈ। ਮਾਨੋਂ ਅਕਹਿ ਰਸ ਲੈ ਰਿਹਾ ਹੈ। ਸੁਤੇ ਸਫੁਰ ਰਾਗ ਧੁੰਨੀ ਦਿਲ ਖਿਚਵੀਂ ਲੈ ਵਿਚ ਉਪਜ ਰਹੀ ਹੈ। ਏਧਰੋਂ ਭੀ ਫੇਰ ਕਾਂਗ ਉਠੀ ਅਤੇ ਓਧਰਲੀ ਧੁੰਨੀ ਨਾਲ ਹੀ ਸੁਰ ਤਾਲ ਮੇਲ ਦਿਤੀ। ਓਨ ਭੀ ਓਧਰ ਲਿਵਤਾਰ ਗਠਿ ਲੀਤੀ, ਮੁੱਢ ਤੋਂ ਫੇਰ ਸ਼ਬਦ ਦਾ ਕੀਰਤਨ ਜੋਟੀਆਂ ਵਿਚ ਅਰੰਭ ਹੋ ਗਿਆ, ਇਕ ਵਾਰ ਉਹੀ ਤੁਕ ਓਧਰੋਂ ਤੇ ਉਹੀ ਤੁਕ ਦੂਜੀ ਵਾਰ ਏਧਰੋਂ। ਸ਼ਬਦ-ਆਤਮ ਸੰਜੋਗੀ ਹੀਅੜੇ ਰੁਣਝੁਣੀ ਧੁਨਾਂ ਵਿਚ ਜੁੜ ਕੇ ਮਹਿਵ ਹੋ ਗਏ। ਸੈਂਟ੍ਰਲ ਜੇਲ੍ਹ ਦਾ ਇਹ ਸੁੰਨਾ ਪਾਸਾ ਸੀ, ਨਹੀਂ ਤਾਂ ਤਕੜਾ ਇਕੱਠ ਹੋ ਜਾਂਦਾ। ਬਾਹਰਵਾਰ ਭੀ ਇਸ ਪਾਸੇ ਸੁੰਨੀ ਪਿਠ ਹੀ ਲਗਦੀ ਸੀ। ਪਰ ਸਾਧੂ ਰਾਧਾ ਸਿੰਘ ਜੀ ਖ਼ਬਰ ਨਹੀਂ ਕਿਸ ਅਗੰਮੀ ਖਿੱਚ ਦੁਆਰਾ ਖਿਚੇ ਹੋਏ ਪਿਛਵਾੜੇ ਆ ਗਏ, ਬੜਾ ਅਨੰਦ ਬੰਨ੍ਹਿਆ। ਅੰਦਰਲਾ ਪਹਿਰੇਦਾਰ ਭੀ ਪ੍ਰੇਮੀ ਜੀਉੜਾ ਹੀ ਸੀ, ਉਹ

**ਅਚਰਜ ਨਜ਼ਾਰਾ**

ਭੀ ਜ਼ਰਾ ਦੂਰੀ ਉਤੇ ਬੁੱਤ ਬਣਿਆ ਖੜਾ ਰਿਹਾ। ਬੁੱਢਾ ਮੇਟ ਅੰਗੀਠੀ ਦਗਾਈ ਬੈਠਾ ਉਥੇ ਹੀ ਲੱਟੂ ਹੋ ਗਿਆ। ਐਸਾ ਰਸ ਬੱਝਾ ਕਿ ਬਿਰਛਾਂ ਦਾ ਡਾਲ ਡਾਲ ਪਾਤ ਪਾਤ ਭੀ ਧੁੰਨੀ ਅਲਾਪਦਾ ਜਾਪ ਰਿਹਾ ਸੀ। ਸ਼ਬਦ ਕੀਰਤਨ ਦਾ ਭੋਗ ਪਿਆ ਹੀ ਸੀ ਕਿ ਸੁਰਤ-ਨੇਤ੍ਰ ਭੀ ਉਘੜ ਆਏ। ਆਪਣਾ ਆਪ ਸੰਮ੍ਹਾਲ ਕੇ ਉਠੇ ਅਤੇ ਲੰਗਰ ਸਜਾਉਣ ਵਲ ਜਾ ਜੁਟੇ। ਗੱਫੇ ਸਜਾਇ ਭੋਗ ਲਗਾਇ, ਭੁੰਚਨ ਦੀ ਡੇਰ ਹੀ ਸੀ ਕਿ ਬਿਰਤੀ ਫੇਰ ਗੂੜ੍ਹ ਅਭਿਆਸ ਰੰਗਾਂ ਵਿਚ ਜੁੜ ਗਈ। ਜੁੜੇ ਜੁਟੇ ਪਏ ਰਹੇ, ਨਾ ਕੋਈ ਬੁਲਾਵੇ ਨਾ ਚਲਾਵੇ ਨਾ ਕੋਈ ਆਵੇ ਨਾ ਜਾਵੇ, ਕਾਣੀ ਪਿਠੇ ਕੌਣ ਆਉਂਦਾ ਹੈ? ਏਧਰ ਰੌਂਦ ਵੀ ਵਿਰਲੀ ਵਾਂਝੀ ਹੀ ਹੁੰਦੀ ਸੀ। ਹਫ਼ਤੇ ਵਿਚ ਇਕ ਦੋ ਵਾਰੀ ਹੀ ਸੁਪ੍ਰੰਟੰਡੰਟ ਏਧਰ ਆਉਂਦਾ ਹੁੰਦਾ ਸੀ, ਪਰ ਅੱਜ ਤਾਂ ਤੀਜਾ ਪਹਿਰ ਹੋ ਗਿਆ ਏਧਰ ਕੋਈ ਜੇਲ੍ਹ ਅਫ਼ਸਰ ਭੀ ਨਹੀਂ ਆਇਆ। ਏਕਾਂਤ ਬਿਰਤ ਗੀਧਿਆਂ ਨੂੰ ਸਗੋਂ ਸੁੰਨ ਸਰਾਂ ਹੀ ਸੁਹਾਵੀ ਲਗਦੀ ਹੈ।

## ਜੇਲ੍ਹਰ ਨਾਲ ਸਵਾਲ ਜਵਾਬ

ਦਿਨ ਢਲਣ ਲਗੇ ਮੈਂ ਟਹਿਲਦਾ ਫਿਰਦਾ ਸੀ ਕਿ ਜੇਲ੍ਹਰ ਮਿਸਟਰ ਮੀਕ ਹੋਰਾਂ ਨੇ ਆਣ ਮੂੰਹ ਦਿਖਾਇਆ ਅਤੇ ਮੇਰੇ ਨਾਲ ਨਾਲ ਹੀ ਟਹਿਲਣ ਲਗ ਪਿਆ। ਇਸ ਬਿਧ ਆਪਣੀ ਅੰਗਰੇਜ਼ੀ ਬੋਲੀ ਵਿਚ ਗਲ ਬਾਤ ਛੇੜੀ :

**ਜੇਲ੍ਹਰ**—ਭਾਈ ਰਣਧੀਰ ਸਿੰਘ! ਏਹ ਏਕਾਂਤ ਅਸਥਾਨ ਆਪ ਦੇ ਖ਼ੂਬ ਪਸੰਦ ਹੈ।

**ਮੈਂ**—"ਜਿਥੈ ਰਖਹਿ ਬੈਕੁੰਠੁ ਤਿਥਾਈ",* ਸਾਹਿਬ ਕਰਤਾ ਪੁਰਖ ਜਿਥੇ ਭੀ ਰਖੇ ਤਿਥੇ ਹੀ ਪ੍ਰਮ ਪਰਸੰਨਤਾ ਹੈ, ਪਰ ਆਪ ਨੂੰ ਪੁੱਛਣ ਦੀ ਕੀ ਲੋੜ ਪਈ?

**ਜੇਲ੍ਹਰ**—ਮੈਂ ਆਪ ਨੂੰ ਏਹ ਦਸਣਾ ਚਾਹੁੰਦਾ ਹਾਂ ਕਿ ਆਪ ਨੂੰ ਏਥੇ ਸਿਰਫ਼ ਇਸ ਵਾਸਤੇ ਲਿਆਂਦਾ ਗਿਆ ਹੈ ਕਿ ਆਮ ਜਗ੍ਹਾ ਨਾਲੋਂ ਏਹ ਜਗ੍ਹਾ ਆਪ ਦੀ ਬਿਰਤੀ ਦੇ ਮਾਫ਼ਕ ਬਹੁਤ ਸੁੰਦਰ, ਸੋਭਨੀਕ ਅਤੇ ਰਮਣੀਕ ਹੈ। ਭਜਨ ਕਰਨ ਲਈ ਏਹ ਇਕੋ ਅਦੁਤੀ ਅਸਥਾਨ ਹੈ। ਖ਼ੂਬ ਖੁਲ੍ਹੇ ਗਾਓ ਬਜਾਓ ਅਤੇ ਮੰਗਲ ਮਨਾਓ, ਤੁਹਾਨੂੰ ਕੋਈ ਹੋੜ ਹਟਕ ਨਹੀਂ ਸਕਦਾ। ਮੇਰੇ ਪੁਛਣ ਦਾ ਭਾਵ ਏਹ ਸੀ ਮਤੇ ਆਪ ਨੂੰ ਹੋਰ ਕਿਸੇ ਪ੍ਰਕਾਰ ਦਾ ਖ਼ਿਆਲ ਨਾ ਹੋਵੇ ਕਿ ਕਿਉਂ ਏਥੇ ਲਿਆਂਦਾ ਗਿਆ ਹੈ।

**ਮੈਂ**—ਜਿਸ ਖ਼ਿਆਲ ਨਾਲ ਮੈਨੂੰ ਐਥੇ ਲਿਆਂਦਾ ਗਿਆ ਹੈ ਉਸ ਦਾ

---

*ਮਾਝ ਮ: ੫, ੧੦੬

ਭੀ ਮੈਂ ਭਲੀ ਪ੍ਰਕਾਰ ਜਾਣੂੰ ਹਾਂ । ਮੈਥੋਂ ਕੁਛ ਗੁੱਝਾ ਨਹੀਂ, ਪਰੰਤੂ ਮੈਨੂੰ ਇਸ ਖ਼ਿਆਲ ਪ੍ਰਥਾਇ ਕੀਲ ਕਾਲ ਕਰਨ ਦੀ ਕੀ ਲੋੜ ? ਮੇਰੇ ਆਤਮ-ਅਨੰਦ ਵਿਚ ਅਜੇਹੇ ਨੀਚ ਖ਼ਿਆਲ ਰੰਚਕ ਵਿਘਨਕਾਰੀ ਨਹੀਂ ਹੋ ਸਕਦੇ, ਪਰ ਆਪ ਦੀ ਮੰਦ ਖ਼ਿਆਲੀ ਆਪ ਨੂੰ ਹੀ ਮੰਦੇ ਭਾਉ ਪਊ, ਅਸਾਡਾ ਏਸ ਵਿਚ ਕੀ ਜਾਣਾ ਹੈ ? ਖ਼ਿਆਲ ਕਸੀਫ਼ੀਆਂ ਦੇ ਮੰਦੇ ਭਾਗਾਂ ਅੰਦਰ ਕਾਲੇ ਲੇਖ ਹੀ ਲਿਖੇ ਹਨ । ਬਸ, ਮੇਹਰਬਾਨੀ ਕਰਕੇ ਮੇਰੇ ਨਾਲ ਕੋਈ ਕੁਲੇਖ ਲੇਖਣੀ ਗੱਲ ਨਹੀਂ ਛੇੜਨੀ । ਮੈਨੂੰ ਏਸ ਤਰ੍ਹਾਂ ਆਪਣੇ ਰੰਗ ਵਿਚ ਰਹਿਣ ਦਿਓ । ਮਾਫ਼ ਕਰੋ ਔਰ ਤਸ਼ਰੀਫ਼ ਲੈ ਜਾਓ ।

ਜੇਲ੍ਹਰ ਬਿਤਰ ਬਿਤਰ ਮੇਰੇ ਮੂੰਹ ਵਲ ਝਾਕਣ ਲਗ ਪਿਆ । ਫੇਰ ਗਹੁ ਕਰ ਕੇ ਗਹਿਰੀ ਨਿਗਾਹ ਨਾਲ ਮੇਰੇ ਚੇਹਰੇ ਨੂੰ ਤਾੜਨ (ਜਾਚਣ) ਲਗਾ ਅਤੇ ਬਿੰਦੁ ਕੁ ਪਿਛੋਂ ਬੋਲਿਆ ਚਾਹੁੰਦਾ ਹੀ ਸੀ ਕਿ ਫੇਰ ਚੁੱਪ ਕਰ ਗਿਆ ਅਤੇ ਚੁੱਪ ਕੀਤਾ ਮੇਰੇ ਮੂੰਹ ਵਲ ਟਿਕਟਿਕੀ ਲਾ ਕੇ ਝਾਕੀ ਗਿਆ (ਅਸੀਂ ਏਤਨੇ ਨੂੰ ਇਕ ਬੰਨੇ ਹੋ ਕੇ ਦੋਈ ਜਣੇ ਆਹਮੋ ਸਾਹਮਣੇ ਬੈਠ ਗਏ ਸੀ) ਓੜਕ ਮੈਂ ਉਸ **ਤੋਂ ਪੁਛਿਆ—**

**ਮੈਂ**—ਮੇਰੀ ਵਲ ਬਿੱਟ ਬਿੱਟ ਕੀ ਵੇਂਹਦੇ ਹੋ ?

**ਜੇਲ੍ਹਰ**—ਮੈਂ ਆਪ ਦੇ ਚੇਹਰੇ ਨੂੰ ਪੜ੍ਹ ਪੜਤਾਲ ਰਿਹਾ ਹਾਂ । (I am reading your face) ਮੈਂ ਸੀ. ਆਈ. ਡੀ. ਦੇ ਪੁਲਸੀ ਮਹਿਕਮੇ ਵਿਚ ਰਹਿ ਕੇ ਚੇਹਰੇ ਦੀ ਪੜ੍ਹਨ ਵਿਦਿਆ ਸਿਖੀ ਹੈ, ਜਿਸ ਕਰਕੇ ਚੇਹਰੇ ਤੋਂ ਹੀ ਕਿਸੇ ਦਾ ਅੰਦਰਲਾ ਹਾਲ ਪੜ੍ਹਿਆ ਪੜਤਾਲਿਆ ਜਾ ਸਕਦਾ ਹੈ ।

**ਮੈਂ**—ਪਰ ਏਥੇ ਆਪ ਨੂੰ ਪੜਤਾਲ ਦੀ ਕੀ ਲੋੜ ?

**ਜੇਲ੍ਹਰ**—ਰਣਧੀਰ ਸਿੰਘ ਮਾਫ਼ ਕਰਨਾ, ਆਪ ਦੇ ਉਪਰ ਕੁਛ ਦੋਸ਼ ਦੂਸ਼ਨ ਲਗੇ ਸਨ ਅਤੇ ਅਸੀਂ ਏਹ ਮਹਾਂ ਪਾਪ ਕੀਤਾ ਹੈ ਕਿ ਅਸੀਂ (ਮੈਂ ਅਤੇ ਸੁਪ੍ਰੰਟੈਂਡੈਂਟ ਨੇ) ਏਹਨਾਂ ਦੂਸ਼ਨਾਂ ਨੂੰ ਸੱਚ ਕਰ ਕੇ ਮੰਨ ਲਿਆ ਸੀ, ਪਰ ਹੁਣ ਆਪ ਦੇ ਚੇਹਰੇ ਤੋਂ ਮੈਨੂੰ ਆਪ ਦੀ ਅੰਦਰਲੀ ਮਾਸੂਮੀਅਤ (innocence) ਦਾ ਅੱਛੀ ਤਰ੍ਹਾਂ ਪਤਾ ਲੱਗ ਗਿਆ ਹੈ, ਆਪ ਬਿਲਕੁਲ ਬੇ-ਕਸੂਰ ਹੋ ।

**ਮੈਂ**—ਪਰ ਮੈਂ ਕਲ੍ਹ ਕਿਸੇ ਚੇਹਰੇ ਪੜ੍ਹਨ ਯਾ ਪੜਤਾਲ ਤੋਂ ਬਿਹੂਣ ਹੀ ਆਪ ਦੀ ਤੋਤਾ ਚਸ਼ਮੀ ਅਤੇ ਕਸ਼ਫ਼ ਨਫ਼ਸੀ ਦਾ ਸ਼ੀਸ਼ਾ ਆਪ ਨੂੰ ਦਿਖਾਲ ਦਿਤਾ ਸੀ, ਅਜੇ ਇਕ ਰਾਤ ਭੀ ਵਿਚਾਲੇ ਨਹੀਂ ਪਈ ਕਿ ਆਪ ਲੋਗ ਅੱਖੀਆਂ ਬਦਲ ਗਏ ।

**ਜੇਲ੍ਹਰ**—ਸੱਚ ਮੁਚ ਮੈਨੂੰ ਏਸ ਗੱਲ ਉਤੇ ਦਿਲੀ ਅਫ਼ਸੋਸ ਹੈ ।

**ਮੈਂ**—ਹੁਣ ਅਫ਼ਸੋਸ ਕੀਤੇ ਕੀ ਬਣਦਾ ਹੈ ? ਪਹਿਲਾਂ ਕਿਸੇ ਦਾ ਮੂੜ੍ਹਾ ਮੜ੍ਹ ਦੇਣਾ ਤੇ ਪਿਛੋਂ ਅਫ਼ਸੋਸ ਕਰਨਾ, ਸਾਡੇ ਸਤਿਗੁਰੂ ਦਾ ਵਾਕ ਹੈ—

''ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥''*

**ਜੇਲ੍ਹਰ**—ਪਰ ਅਸੀਂ ਮੂੜ੍ਹਾ ਆਪ ਦਾ ਕੋਈ ਨਹੀਂ ਬੰਨ੍ਹਿਆ। ਇਹ ਆਪ ਕੀ ਬੁਝਾਰਤ ਪਾਉਂਦੇ ਹੋ ?

**ਮੈਂ**—''ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥''**

**ਜੇਲ੍ਹਰ**—ਮੈਨੂੰ ਇਸ ਦਾ ਮਤਲਬ ਭੀ ਸਮਝਾਓ।

**ਮੈਂ**—ਮਤਲਬ ਕੀ ! ਆਪ ਦੇ ਮਨ ਵਿਚ ਕੋਈ ਹੋਰ ਪਾਪ ਹੈ ਅਤੇ ਮੁਖੋਂ ਮੀਸਣੀਆਂ ਗੱਲਾਂ ਕਰ ਕਰ ਸੁਣਾਉਂਦੇ ਹੋ।

**ਜੇਲ੍ਹਰ**—ਜੋ ਪਾਪ ਸੀ ਸੋ ਮੈਂ ਦਸ ਦਿਤਾ, ਜੇ ਮੇਰਾ ਹਿਰਦਾ ਸਿਆਹ ਹੁੰਦਾ ਤਾਂ ਮੈਂ ਕਿਉਂ ਦਸਦਾ ?

**ਮੈਂ**—ਪਰ ਜੇਹੜਾ ਹੋਰ ਮੂੜ੍ਹਾ ਬੰਨ੍ਹਿਆ ਹੈ ਉਹ ਭੀ ਦੱਸੋ ਨਾ।

**ਜੇਲ੍ਹਰ**—ਮੈਂ ਕੋਈ ਨਹੀਂ ਬੰਨ੍ਹਿਆ।

**ਮੈਂ**—ਬੰਨ੍ਹਿਆ ਨਹੀਂ ਤਾਂ ਬੰਨ੍ਹਵਾਇਆ ਹੈ। ਪਰ ਯਾਦ ਰਖੋ ਕਿ ਤੁਸੀਂ ਆਪਣੇ ਪਾਪ ਰਾਹੀਂ ਆਪਣਾ ਹੀ ਮੂੜ੍ਹਾ ਬੰਨ੍ਹ ਰਹੇ ਹੋ, ਕਿਸੇ ਦਾ ਕੁਛ ਨਹੀਂ ਵਿਗਾੜ ਸਕਦੇ।

**ਜੇਲ੍ਹਰ**—ਹੋਰ ਤਾਂ ਅਸੀਂ ਕੁਛ ਪਾਪ ਨਹੀਂ ਕੀਤਾ ਪਰ ਸੁਪ੍ਰੰਟੈਂਡੈਂਟ ਸਾਹਿਬ ਨੇ ਏਹ ਸਖ਼ਤ ਹੁਕਮ ਦਿਤਾ ਹੈ ਕਿ ਆਪ ਨੂੰ ਸਭਨਾਂ ਤੋਂ ਅਲੱਗ ਰਖਿਆ ਜਾਵੇ। ਸੋ ਏਥੇ ਰਹਿਣ ਵਿਚ ਤੁਸੀਂ ਆਪ ਹੀ ਪਰਸੰਨ ਪ੍ਰਤੀਤ ਹੁੰਦੇ ਹੋ।

**ਮੈਂ**—ਕੀ ਤੁਸੀਂ ਡੀ. ਸੀ. ਦੇ ਰਾਹੀਂ ਏਹ ਰਿਪੋਰਟ ਉਪਰ ਨਹੀਂ ਪੁਚਾ ਦਿਤੀ ਕਿ ਜੰਗਲੇ ਖੋਖਲੇ ਕਰਨ ਵਾਲਾ ਕਾਰਾ ਰਣਧੀਰ ਸਿੰਘ ਨੇ ਹੀ ਕਰਵਾਇਆ ਹੈ ?

ਏਹ ਸੁਣ ਕੇ ਜੇਲ੍ਹਰ ਦਾ ਚੇਹਰਾ ਫੱਕ ਹੋ ਗਿਆ ਅਤੇ ਮੂੰਹ ਉਤੇ ਹਵਾਈਆਂ ਉੱਡਣ ਲਗ ਗਈਆਂ, ਤਾਂ ਮੈਂ ਫੇਰ ਆਖਿਆ ਕਿ 'ਕੀ ਹੁਣ ਤੇਰਾ ਚੇਹਰਾ ਸਭ ਕੁਛ ਤੇਰੇ ਅੰਦਰਲੇ ਪਾਪ ਉਘੇ ਕਰ ਕੇ ਨਹੀਂ ਵਿਖਾਲ ਰਿਹਾ ? ਅਸੀਂ ਸੀ. ਆਈ. ਡੀ. ਦੇ ਮਹਿਕਮੇ ਵਿਚ ਬਿਨਾਂ ਪੜ੍ਹੇ ਹੀ ਏਹ ਵਿਦਿਆ ਪੜ੍ਹ ਲਈ ਹੈ।'

---

*ਰਾਮਕਲੀ ਮ: ੩ ਆਨੰਦ, ੯੧੮

**ਆਸਾ ਸੇਖ ਫਰੀਦ ਜੀਉ; ੪੮੮

**ਜੇਲ੍ਹਰ**—ਯੇਹ ਤੋ ਠੀਕ ਹੈ, ਪਰ ਮੈਨੂੰ ਹੈਰਾਨੀ ਏਹ ਹੈ ਕਿ ਤੁਹਾਨੂੰ ਉਸ ਗੁਪਤ ਰਿਪੋਰਟ ਦਾ ਪਤਾ ਇਸ ਵਿਦਿਆ ਦੁਆਰਾ ਕਿਵੇਂ ਲਗ ਗਿਆ ? 'ਫੇਸ ਰੀਡਿੰਗ' (face reading) ਵਿਚ ਤਾਂ ਏਤਨੀ ਡੂੰਘੀ ਵਿਦਿਆ ਨਹੀਂ ਆ ਸਕਦੀ। ਸੱਚ ਦਸਦਾ ਹਾਂ ਕਿ ਜਾਣ ਬੁਝ ਕੇ ਆਪ ਤੋਂ ਏਹ ਗੱਲ ਲੁਕਾ ਕੇ ਨਹੀਂ ਰੱਖੀ, ਪਰ ਸੁਤੇ ਹੀ ਮੈਨੂੰ ਦਸਣਾ ਭੁੱਲ ਗਿਆ। ਸਚ ਮੁਚ ਅਸੀਂ ਇਹ ਮਹਾਂ ਘੋਰ ਪਾਪ ਕੀਤਾ ਹੈ ਪਰ ਮੈਂ ਆਪ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਰਪੋਟ ਦੀ ਬਹੁਤ ਛੇਤੀ ਤਰਦੀਦ ਕੀਤੀ ਜਾਵੇਗੀ। ਮੈਂ ਹੁਣੇ ਜਾਂਦਾ ਹੀ ਪਹਿਲਾਂ ਏਹੋ ਕੰਮ ਕਰਾਂਗਾ। ਪਰ ਮੈਂ ਇਕ ਗੱਲ ਆਪ ਤੋਂ ਪੁੱਛਦਾ ਹਾਂ, ਉਮੈਦ ਹੈ ਆਪ ਦੱਸਣ ਵਿਚ ਕੁਛ ਦਰੇਗ ਨਹੀਂ ਕਰੋਗੇ ਅਤੇ ਮਨੂੰ ਯਕੀਨ ਹੈ ਕਿ ਆਪ ਜੋ ਕੁਛ ਦਸੋਗੇ ਸੋ ਸੱਚ ਦਸੋਗੇ।

**ਮੈਂ**—ਅੱਛਾ ! ਮਤਲਬ ਵਾਲੀ ਗੱਲ ਹੁਣ ਆਖੀ ਹੈ, ਇਹੋ ਤਾਂ ਆਪ ਦੇ ਏਥੇ ਆਉਣ ਦਾ ਪਰਯੋਜਨ ਹੈ। ਅੱਛਾ ! ਪੁਛੋ ਕੀ ਪੁਛਦੇ ਹੋ ?

**ਜੇਲ੍ਹਰ**—(ਸ਼ਰਮਿੰਦਾ ਹੋ ਕੇ) ਸਾਨੂੰ ਇਹ ਯਕੀਨ ਹੈ ਕਿ ਆਪ ਦਾ ਜੰਗਲਿਆਂ ਵਾਲੇ ਮਾਮਲੇ ਵਿਚ ਕੋਈ ਹੱਥ ਨਹੀਂ, ਬਲਕਿ ਸਾਨੂੰ ਇਹ ਭੀ ਅੱਛੀ ਤਰ੍ਹਾਂ ਸਾਬਤ ਹੋ ਚੁੱਕਾ ਹੈ ਕਿ ਆਪ ਦੀ ਨੇਕ ਨਸੀਹਤ ਦੇ ਤੁਫ਼ੈਲ ਏਹ ਹੋਣ ਵਾਲਾ ਭਾਰੀ ਹਾਦਸਾ (ਭਗੌੜ-ਪੁਣੇ ਦਾ) ਹੋਣੋਂ ਰਹਿ ਗਿਆ, ਨਹੀਂ ਤਾਂ ਸਾਡੀ ਸਭ ਇੱਜ਼ਤ ਖਾਕ ਵਿਚ ਮਿਲ ਜਾਂਦੀ ਅਤੇ ਸਾਡੀਆਂ ਜੜ੍ਹਾਂ ਮੇਖਾਂ ਧੁਰ ਤਲੇ ਮੂਲ ਤੋਂ ਹੀ ਪੁਟੀਆਂ ਜਾ ਚੁਕੀਆਂ ਸਨ। ਹੁਣ ਆਪ ਦੇ ਨੇਕ ਨਿਹਾਦ ਨਫਸ ਤੋਂ ਅਤੇ ਆਪ ਦੀ ਗਿਆਤ ਬੋਧ ਬੁੱਧੀ ਤੋਂ ਅਸੀਂ ਇਹ ਫ਼ਾਇਦਾ ਉਠਾਉਣਾ ਚਾਹੁੰਦੇ ਹਾਂ ਕਿ ਤੁਸੀਂ ਇਸ ਮੁਆਮਲੇ ਦੇ ਅਸਲ ਕਾਰਨ ਦੱਸ ਕੇ ਸਾਡੀ ਇਮਦਾਦ ਕਰੋ ਕਿ ਇਹ ਜੰਗਲੇ ਕਿਸ ਨੇ ਖੋਖਲੇ ਕੀਤੇ ਹਨ। ਇਸ ਗੱਲ ਨੂੰ ਸਿਵਾਏ ਆਪ ਦੀ ਜ਼ਾਤ ਦੇ ਕੋਈ ਨਹੀਂ ਖੋਲ੍ਹ ਸਕਦਾ।

**ਮੈਂ**—(ਗਰਜ ਕੇ) ਗੋਇਆ ਤੁਸੀਂ ਮੈਨੂੰ ਗ਼ਦਾਰ (traitor) ਬਣਾਉਣਾ ਚਾਹੁੰਦੇ ਹੋ ਅਤੇ ਤੁਸੀਂ ਇਸ ਗੱਲ ਨੂੰ ਮੰਨ ਲਿਆ ਹੈ ਕਿ ਮੈਂ ਇਸ ਗੁਨਾਹ ਵਿਚ ਸ਼ਾਮਲ ਭੀ ਹਾਂ।

**ਜੇਲ੍ਹਰ**—ਨਹੀਂ, ਨਹੀਂ, ਰਬ ਦੀ ਸਹੁੰ, ਬਾਈ ਗਾਡ (By God) ਹਰਗਿਜ਼ ਨਹੀਂ। ਏਹ ਖਿਆਲ ਤਾਂ ਹਰਗਿਜ਼ ਨਹੀਂ, ਮੈਂ ਤਾਂ ਪਹਿਲਾਂ ਹੀ ਦਸ ਚੁਕਾ ਹਾਂ ਕਿ ਆਪ ਦਾ ਇਸ ਵਿਚ ਕੁਛ ਹੱਥ ਨਹੀਂ ਪਰ ਤੁਹਾਨੂੰ ਖ਼ਬਰ ਹੈ ਕਿ ਏਹ ਕੰਮ ਕਿਸ ਨੇ ਕੀਤਾ ਹੈ ?

**ਮੈਂ**—ਹੋਰ ਦੂਜੇ ਕਿਸੇ ਦੇ ਹੱਥ ਦਾ ਮਨੂੰ ਕੀ ਪਤਾ ਹੈ ?

**ਜੇਲ੍ਹਰ**—ਆਪ ਬੜੀਆਂ ਗੋੜ ਗੱਲਾਂ ਦਸ ਦਿੰਦੇ ਹੋ, ਏਥੇ ਭੀ ਟੇਵਾ ਲਾਵੋ।

**ਮੈਂ**—ਮੈਂ ਕੋਈ ਜਗਲਰ (ਮਦਾਰੀ) ਨਜੂਮੀ ਤਾਂ ਨਹੀਂ। ਮੈਂ ਤਾਂ ਟੇਵਾ ਲਾਉਣ ਵਾਲੀਆਂ ਗੱਲਾਂ ਵਿਚ ਪੈਣਾਂ ਹੀ ਮਹਾਂ ਪਾਪ ਸਮਝਦਾ ਹਾਂ, ਏਹ ਤਾਂ ਸੁਤੇ ਸ਼ਹਿਜ ਸੁਭਾਉ ਹੀ ਤੁਹਾਡੇ ਜੇਹੇ ਥੋੜ ਦਿਲਿਆਂ ਦੇ ਡੂੰਘ ਥੌਹ ਦਾ ਪਤਾ ਲਗ ਜਾਂਦਾ ਹੈ, ਇਸ ਵਿਚ ਪੀਰੀ ਕਰਾਮਾਤ ਕੀ ਹੈ ?

**ਜੇਲ੍ਹਰ**—(ਫੇਰ ਗੱਲ ਦਾ ਪਹਿਲੂ ਪਲਟ ਕੇ) ਸਰਦਾਰ ਸਾਹਿਬ ! ਅਸਲ ਗੱਲ ਏਹ ਹੈ ਕਿ ਤੁਹਾਡੇ ਸਾਥੀਆਂ ਦੀ ਸਾਰੀ ਵਾਕਫ਼ੀਅਤ ਜੈਸੀ ਤੁਹਾਨੂੰ ਹੈ ਹੋਰ ਕਿਸੇ ਨੂੰ ਨਹੀਂ ਹੋ ਸਕਦੀ। ਤੁਹਾਨੂੰ ਪਤਾ ਹੈ ਕਿ ਉਨ੍ਹਾਂ ਵਿਚੋਂ ਕੌਣ ਇਸ ਗੱਲ ਵਿਚ ਮਾਹਰ ਹੈ। ਜੋ ਤੁਸੀਂ ਲੱਖਣ ਲਾ ਸਕਦੇ ਹੋ ਹੋਰ ਕੋਈ ਨਹੀਂ[^1]

**ਮੈਂ**—ਮੇਰੇ ਭਾ ਦੇ ਤਾਂ ਸਭ ਸਾਧ ਰੂਪ ਹਨ।

**ਜੇਲ੍ਹਰ**—ਤਾਂ ਫੇਰ ਏਹ ਜੰਗਲੇ ਕਿਸ ਤਰ੍ਹਾਂ ਖ਼ਰਾਬ ਹੋਏ ?

**ਮੈਂ**—ਅੱਛਾ ! ਤਾਂ ਆਪ ਲੋਕਾਂ ਨੂੰ ਏਹ ਸ਼ੱਕ ਹੈ ਕਿ ਜੰਗਲੇ ਕਿਸੇ ਨੇ ਜਾਣ ਬੁਝ ਕੇ ਖ਼ਰਾਬ ਕੀਤੇ ਹਨ, ਭਾਵੇਂ ਏਹ ਠੀਕ ਹੀ ਹੋਵੇ, ਫੇਰ ਭੀ ਕਿਸੇ ਖ਼ਾਸ ਉਤੇ ਬਿਨਾਂ ਸਬੂਤ ਤੋਂ ਸ਼ਕ ਕਰਨਾ ਬੜਾ ਅਯੋਗ ਹੈ।

**ਜੇਲ੍ਹਰ**—ਮੈਂ ਆਪ ਨੂੰ ਸਿਦਕ ਦਿਲ ਨਾਲ ਬਚਨ ਦਿੰਦਾ ਹਾਂ ਕਿ ਜੇ ਆਪ ਕਿਸੇ ਬਿਧ ਖੋਜ ਕੇ ਯਾ ਲੱਖਣ ਲਾ ਕੇ ਅਸਲ ਆਦਮੀ ਦਾ ਨਾਉਂ ਦਸ ਦੇਵੋਗੇ ਤਾਂ ਨਾਂ ਸਿਰਫ਼ ਉਸ ਕੀਤੀ ਗਈ ਰਪੋਟ ਦੀ ਤਰਦੀਦ ਹੀ ਕੀਤੀ ਜਾਵੇਗੀ ਬਲਕਿ ਆਪ ਦੀ ਰਿਹਾਈ ਲਈ ਜ਼ਬਰਦਸਤ ਸਿਫ਼ਾਰਸ਼ ਕੀਤੀ ਜਾਵੇਗੀ ਅਤੇ ਏਹ ਭੇਦ ਆਪ ਦੇ ਸਾਥੀਆਂ ਨੂੰ ਪ੍ਰਗਟ ਨਹੀਂ ਕੀਤਾ ਜਾਵੇਗਾ ਕਿ ਆਪ ਨੇ ਏਹ ਨਾਉਂ ਦਸਿਆ ਹੈ।

**ਮੈਂ**—ਮੈਂ ਐਸੀ ਰਿਹਾਈ ਉਤੇ ਲੱਖ ਲਾਅਨਤ ਪਾਉਂਦਾ ਹਾਂ। ਨਾਲੇ ਰਿਹਾਈਆਂ ਦਿਵਾਉਣ ਵਾਲੇ ਨੂੰ ਨਾਲੇ ਦੇਣ ਵਾਲੇ ਨੂੰ। ਅਤੇ ਜਿਸ ਰਪੋਟ ਦੀ ਤੁਸੀਂ ਤਰਦੀਦ ਕਰਨਾ ਚਾਹੁੰਦੇ ਹੋ ਨਿਸ਼ੰਗ ਨਾ ਕਰੋ, ਸਗੋਂ ਏਹੋ ਜਹੀਆਂ ਜੇ ਹਜ਼ਾਰ ਰਪੋਟਾਂ ਹੋਰ ਕਰ ਦਿਓ ਤਾਂ ਭੀ ਮੈਨੂੰ ਕੱਖ ਪਰਵਾਹ ਨਹੀਂ। ਕੀ ਮੈਨੂੰ ਭਰਮਾਉਣ ਲਈ ਹੀ ਤੁਸੀਂ ਮੇਰੇ ਪਾਸੇ ਆਏ ਹੋ, ਕ੍ਰਿਪਾ ਕਰਕੇ ਤਸ਼ਰੀਫ਼ ਲੈ ਜਾਓ, ਜ਼ਿਆਦਾ ਬਚਨ ਮੈਂ ਆਪ ਦੇ ਸਾਥ ਨਹੀਂ ਕਰਨਾ ਚਾਹੁੰਦਾ। ਮੇਰੇ ਮੂੰਹੋਂ ਕੋਈ ਹੋਰ ਸਖ਼ਤ ਸੁਸਤ ਨਿਕਲ ਜਾਵੇਗਾ ਅਤੇ ਆਪ ਦੀ ਸ਼ਾਨ ਮੈਲੀ ਹੋਵੇਗੀ।

ਇਸ ਪਰ ਜੇਲ੍ਹਰ ਤੁਰ ਗਿਆ, ਫੇਰ ਮੁੜ ਮੇਰੇ ਪਾਸ ਕਈ ਦਿਨ ਨਹੀਂ ਆਇਆ ਅਤੇ ਨਾ ਹੀ ਸੁਪ੍ਰੰਟੈਂਡੰਟ ਆਇਆ।

[^1]: ਲਾ ਸਕਦਾ

## ਇਨਸਪੈਕਟਰ ਜਨਰਲ ਜੇਲ੍ਹ ਤੇ ਹੋਰ ਅਫ਼ਸਰਾਂ ਦਾ ਆਉਣਾ

ਇਸ ਮੌਕੇ ਪਰ ਪੁਰਾਣਾ ਆਈ. ਜੀ. ਬਾਵਾ ਜੀਵਨ ਸਿੰਘ ਬਦਲ ਚੁਕਾ ਸੀ ਅਤੇ ਉਸ ਦੇ ਥਾਂ ਇਕ ਨਵਾਂ ਆਈ.ਜੀ. ਗੋਰੀ ਕੌਮ ਵਿਚੋਂ ਤਈਨਾਤ ਹੋ ਕੇ ਆਇਆ ਸੀ। ਇਸ ਹਾਦਸੇ ਦੀ ਰਪੋਟ ਪਹੁੰਚਣ ਪੁਰ ਪੰਜ ਸੱਤ ਦਿਨ ਪਿਛੋਂ ਉਹ ਖ਼ੁਦ ਚਲ ਕੇ ਹਜ਼ਾਰੀ ਬਾਗ ਆਇਆ। ਆਉਂਦਾ ਹੀ ਜੇਲ੍ਹ ਵਿਚ ਸੁਪ੍ਰੰ-ਟੈਂਡੈਂਟ, ਡੀ. ਸੀ. ਨੂੰ ਲੈ ਕੇ ਪਹਿਲਾਂ ਮੇਰੇ ਵਲ ਹੀ ਆਇਆ। ਮੈਂ ਆਉਂਦਿਆਂ ਨੂੰ ਖਾਣ ਪਕਾਣ ਤੋਂ ਵੇਹਲਾ ਹੋ ਕੇ ਕਿਸੇ ਖ਼ਿਆਲ ਵਿਚ ਜੰਗਲੇ ਨਾਲ ਢਾਸਣਾ ਲਾਈ ਖੜਾ ਸੀ ਕਿ ਏਧਰੋਂ ਏਹ ਤਾਂਤਾ ਬਝਿਆ ਬਝਾਇਆ ਆ ਗਿਆ। ਆਉਂਦੇ ਹੀ ਆਈ. ਜੀ. ਨੇ ਮੇਰੀ ਵਲ ਇਸ਼ਾਰਾ ਕਰਕੇ ਅੰਗਰੇਜ਼ੀ ਵਿਚ ਆਖਿਆ—'Is this the man? (ਕੀ ਉਹ ਸ਼ਖਸ ਇਹੀ ਹੈ ?) ਤਾਂ ਸੁਪ੍ਰੰਟੈਂਡੈਂਟ ਨੇ ਹੌਲੀ ਦੇ ਕੇ ਇਹ ਦਸ ਕੇ ਉਸ ਨੂੰ ਪੂਰੀ ਗੱਲ ਕਹਨੋਂ ਰੋਕ ਲਿਆ ਕਿ, 'He knows English' (ਏਹ ਅੰਗਰੇਜ਼ੀ ਜਾਣਦਾ ਹੈ।) ਤਿਸ ਪਰ ਆਈ. ਜੀ. ਅਗੇ ਬੋਲਣੋਂ ਹਟ ਗਿਆ ਅਤੇ ਮੈਂ ਹੱਸ ਪਿਆ। ਪਰ ਆਈ. ਜੀ. ਬੜਾ ਚਾਲਾਕ ਦੇਖਿਆ, ਝਟ ਗੱਲ ਪਲਟਾ ਗਿਆ ਅਤੇ ਬੋਲਿਆ—'ਕੀ ਏਹ ਸਿਖ ਪੁਲੀਟੀਕਲ ਹੈ ਜਿਸ ਨੂੰ ਸਾਧੂ ਆਖਦੇ ਹਨ ਅਤੇ ਜੋ ਆਪਣੇ ਹੱਥੀਂ ਆਪ ਪਰਸ਼ਾਦਾ ਸਜਾਉਂਦਾ ਹੈ ?'

ਫਿਰ ਮੈਨੂੰ ਮੁਖਾਤਬ ਹੋ ਕੇ ਅੰਗਰੇਜ਼ੀ ਵਿਚ ਬੋਲਿਆ, 'ਸਰਦਾਰ ਸਾਹਿਬ ! ਆਪ ਏਥੇ ਏਸ ਹਾਤੇ ਵਿਚ ਖ਼ੁਸ਼ ਹੋ ! ਭਜਨ ਕਰਨ ਵਾਸਤੇ ਏਹ ਬੜੀ ਅਟੰਕ ਅਤੇ ਸੁਹਾਵਣੀ ਜਗ੍ਹਾ ਹੈ। ਹੋਰ ਕੋਈ ਤਕਲੀਫ਼ ਤਾਂ ਆਪ ਨੂੰ ਨਹੀਂ ? ਮੇਰੇ ਤਾਂ ਖ਼ਿਆਲ ਵਿਚ ਆਪ ਇਸ ਅਲਹਿਦਗੀ ਵਿਚ ਰਹਿਣ ਨੂੰ ਜ਼ਿਆਦਾ ਪਸੰਦ ਕਰਦੇ ਹੋ। ਹੋਰ ਕੋਈ ਸ਼ਕਾਇਤ ਤਾਂ ਆਪ ਨੂੰ ਨਹੀਂ ?'

**ਮੈਂ**—ਸ਼ਕਾਇਤ ਆਪ ਦੇ ਇਨਸਾਫ਼ ਉਤੇ ਹੈ, ਪਰ ਇਹ ਭੀ ਆਪ ਦੇ ਅਗੇ ਨਹੀਂ ਸਚੇ ਮੁੰਨਸਫ਼ ਦੇ ਸਚੇ ਦਰਬਾਰ ਵਿਚ ਨਬੇੜੇ ਹੋਣਗੇ, "ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ,'' * ਅਤੇ ਮੈਨੂੰ ਯਕੀਨ ਹੈ ਕਿ ਸੱਚ ਥੋੜੇ ਦਿਨਾਂ ਨੂੰ ਨਿਤਰਨ ਵਾਲਾ ਹੈ। ਤੁਹਾਡੇ ਜੇਲ੍ਹ ਕਰਮਚਾਰੀ ਤਾਂ ਹੁਣੇ ਆਪਣੀ ਬੇ-ਵਕੂਫ਼ੀ ਅਤੇ ਬੇ-ਇਨਸਾਫ਼ੀ ਉਤੇ ਅਫ਼ਸੋਸ ਅਤੇ ਪਛੋਤਾਵਾ ਕਰਨ ਲਗ ਪਏ ਹਨ ਅਜੇ ਅਗੇ ਨੂੰ ਹੋਰ ਕਰਨਗੇ। ਹੋਰ ਮੈਂ ਇਸ ਜਗ੍ਹਾ ਹਰ ਪ੍ਰਕਾਰ ਅਨੰਦ ਪ੍ਰਸੰਨ ਹਾਂ, ਮੈਨੂੰ ਕੋਈ ਹਰਖ ਸੋਗ ਨਹੀਂ। ਹਰ ਹਾਲਤ ਵਿਚ ਉਸ ਦੀ ਰਜ਼ਾ ਵਿਚ ਰਾਜ਼ੀ ਹਾਂ, ਪਰ ਏਸ ਗੱਲ ਉਤੇ ਬੜਾ ਹੀ ਅਫ਼ਸੋਸ

*ਆਸਾ ਵਾਰ ਮ: ੧, ੪੬੩

ਆਉਂਦਾ ਹੈ ਕਿ ਆਪ ਜੈਸੇ ਸਰਕਾਰੀ ਕਰਮਚਾਰੀ ਭੀ ਸੱਚ ਨਹੀਂ ਬੋਲਦੇ। ਆਪ ਨੂੰ ਸਾਫ਼ ਮਲੂਮ ਹੈ ਕਿ ਮੇਰੇ ਏਥੇ ਆਉਣ ਦਾ ਕਾਰਨ ਕੁਛ ਹੋਰ ਹੈ ਪਰ ਦਸ ਕੁਛ ਹੋਰ ਰਹੇ ਹੋ, ਕੀ ਏਹ ਸਰੀਹਣ ਝੂਠ ਨਹੀਂ......? ਜਾਣ ਬੁਝ ਕੇ ਅਸਲ ਗੱਲ ਤੇ ਪੜਦਾ ਪਾ ਰਹੇ ਹੋ ਅਤੇ ਮੈਨੂੰ ਬੇ-ਵਕੂਫ ਬਣਾਉਣ ਦੇ ਯਤਨ ਵਿਚ ਖ਼ੁਦ ਆਪ ਭੀ ਬੇ-ਵਕੂਫ਼ ਬਣ ਰਹੇ ਹੋ। ਕੀ ਮੈਨੂੰ ਏਤਨਾ ਵਕੂਫ਼ ਨਹੀਂ ਕਿ ਜੇਲ੍ਹ ਕਰਮਚਾਰੀਆਂ ਨੇ ਕੀ ਗ਼ਲਤੀ ਕੀਤੀ ਹੈ, ਅਤੇ ਏਨ੍ਹਾਂ ਦੇ ਆਖੇ ਲਗ ਕੇ ਆਪ ਨੇ ਇਸ ਤੋਂ ਭੀ ਭਾਰੀ ਗ਼ਲਤੀ ਏਹ ਕੀਤੀ ਹੈ ਕਿ ਏਨ੍ਹਾਂ ਦੀ ਬੇ-ਵਕੂਫ਼ੀ ਬਾਰੇ ਅਣਜਾਣ ਹੋ ਕੇ ਉਸ ਬੇ-ਸਮਝੀ ਦੀ ਗ਼ਲਤ ਕਥਾ ਨੂੰ ਰਪੋਟ ਦੀ ਸ਼ਕਲ ਵਿਚ ਉਤਾਹਾਂ ਧਕ ਦਿਤਾ ਹੈ ਅਤੇ ਹੁਣ ਤੁਸੀਂ ਮੈਨੂੰ ਏਨ੍ਹਾਂ ਸਾਰੀਆਂ ਗੱਲਾਂ ਦਾ ਵਕੂਫ਼ ਰਖਣ ਵਾਲੇ ਨੂੰ ਬੇ-ਵਕੂਫ਼ ਫ਼ਰਜ਼ ਕਰਕੇ ਆਪਣੇ ਆਪ ਨੂੰ ਹੋਰ ਭੀ ਬੇ-ਵਕੂਫ਼ ਬਣਾ ਰਹੇ ਹੋ। ਬਸ, ਆਪਣੀ ਇਸ ਬੇ-ਵਕੂਫ਼ੀ ਨੂੰ ਢਕੀ ਰਹਿਣ ਦਿਓ ਅਤੇ ਆਪਣੇ ਰਾਹ ਪਵੋ। ਕੂੜ ਕੁਸੱਤ ਦਾ ਪੜਦਾ ਆਪੇ ਉਘੜ ਆਵੇਗਾ।

**ਆਈ. ਜੀ.**—ਨਹੀਂ, ਨਹੀਂ ਸਰਦਾਰ ਸਾਹਿਬ! ਆਪ ਕੋ ਕਿਸੀ ਨੇ ਗ਼ਲਮ ਫ਼ਹਿਮੀ ਮੇਂ ਡਾਲ ਦੀਆ ਹੈ ਔਰ ਨਾ-ਹਕ ਆਪ ਕੋ ਰੰਜ ਪਹੁੰਚਾਇਆ।

**ਮੈਂ**—ਰੰਜ ਖ਼ਾਲਸੇ ਨੂੰ ਕੁਛ ਨਹੀਂ ਪਹੁੰਚਦਾ। ਕਾਲੇ ਲੇਖ ਲਿਖਣ ਵਾਲਿਆਂ ਨੂੰ ਹੀ ਅਲਸੇਟਾਂ ਪੈਣਗੀਆਂ ਅਤੇ ਰੰਜ ਪਹੁੰਚਣਗੇ। ਸਾਡਾ ਕੋਈ ਕੀ ਵਿਗਾੜ ਸਕਦਾ ਹੈ? ਜੋ ਨਿਰਦੋਸ਼ੀਆਂ ਤੇ ਦੂਸ਼ਣ ਲਾਏਗਾ ਉਹ ਆਪਣੀ ਆਕਬਤ ਹੀ ਖ਼ਰਾਬ ਕਰੇਗਾ ਅਤੇ ਆਪਣੇ ਪ੍ਰਮਾਰਥੀ ਰਾਹ ਵਿਚ ਆਪ ਹੀ ਕੰਡੇ ਬੀਜੇਗਾ ਜੋ ਉਸ ਨੂੰ ਹੀ ਚੁਭਣਗੇ ਅਤੇ ਓਸੇ ਨੂੰ ਹੀ ਚੁਗਣੇ ਪੈਣਗੇ।

ਏਹ ਤਰਦੀਆਂ ਤਰਦੀਆਂ ਗੱਲਾਂ ਸੁਣ ਕੇ ਨਵੇਂ ਆਈ. ਜੀ. ਭੀ ਆਪਣੇ ਲਾਉ ਲਸ਼ਕਰ ਨੂੰ ਲੈ ਕੇ ਤੁਰਦੇ ਹੋਏ ਅਤੇ ਖ਼ਾਲਸਾ ਆਪਣੇ ਰੰਗ ਤ੍ਰੰਗਾਂ ਵਿਚ ਮਸਤ ਮੌਜੀ ਹੋਇ ਰਿਹਾ। ਰੰਗ ਮਸਤੀਆਂ ਵਿਚ ਏਥੇ ਓਦੂੰ ਭੀ ਸੋਹਣੀ ਵਿਹਾਉਂਦੀ ਰਹੀ। 'ਵਾਹੁ! ਬੰਦੀ ਅੰਦਰ ਬੰਦਗੀ ਕਰਾਵਨ ਹਾਰੇ ਦਾਤਾਰ ਤੇਰੇ ਦਾਤ-ਚੋਜ ਨਿਰਾਲੇ ਹਨ। ਸੱਚ ਮੁੱਚ ਤੇਰੇ ਨਾਮ ਭਜਨ ਦੇ ਪ੍ਰਤਾਪ ਕਰਿ ਅੱਜ ਸਾਨੂੰ ਬੰਦੀਖ਼ਾਨੇ ਹੀ ਬੈਕੁੰਠ ਧਾਮ ਬਣੇ ਹੋਏ ਹਨ। ਵਾਹ ਤੇਰੇ ਭਜਨ ਅਭਿਆਸ ਦੀਆਂ ਬਰਕਤਾਂ! ਜਦ ਤੂੰ ਅੰਤਰ ਆਤਮੇ ਆਨੰਦ ਖੇੜੇ ਖਿੜਾ ਛਡੇ ਤਾਂ ਅੰਤਰਿ-ਬਾਹਰ ਸਾਰੇ ਹੀ ਖਿੜਿਆ ਹਰਿਆ ਬਾਗ਼ ਦਿਖਾਈ ਦੇ ਰਿਹਾ ਹੈ। ਗੁਰ ਚਾਨਣ ਜੋਤਿ-ਚਰਾਗ ਦੀਆਂ ਜੋਤਿ ਕਿਰਣਾਂ ਦੇ ਪ੍ਰਭਾਵ ਕਰਿ ਨਭ-ਨਾਭ ਅੰਤਰਿ ਜੋਤਿ-ਰਸ-ਸਰੋਵਰ ਹੀ ਲਹਿ-ਲਹਾਇ ਰਿਹਾ ਹੈ।'

**ਨਾਮ, ਪ੍ਰੇਮ ਰਸ ਦਾ ਅਨੰਦ ਮੰਗਲ**

ਸ੍ਰੀ ਸਾਧੂ ਰਾਧਾ ਸਿੰਘ ਜੀ ਨੇ ਚੀਫ਼ ਹੈਡਵਾਰਡਰ ਨੂੰ ਆਖ ਕੇ ਆਪਣੀ ਡਿਊਟੀ ਏਥੇ ਹੀ ਲਵਾ ਲਈ। ਜਦ ਡੀਊਟੀ ਪਵੇ ਤਾਂ ਏਥੇ ਹੀ ਪਵੇ। ਦਿਨ ਰੈਣ ਰਸ ਭਿੰਨੀਆਂ ਮੌਜਾਂ ਬਹਾਰਾਂ ਹੀ ਬਣਿ ਆਈਆਂ। ਰਾਤ ਨੂੰ ਠੰਡੀਆਂ ਮਿਠੀਆਂ ਪ੍ਰੇਮ-ਗੰਧ ਲਪਟਾਇਨ ਪਊਣਾ ਅੰਦਰ ਗੁਫਾ ਵਿਚ ਸਜਿਆਂ ਨੂੰ ਹੀ ਖੁਲ੍ਹੀਆਂ ਡੁਲ੍ਹੀਆਂ ਆਉਣ, ਸੁਰਤ ਸਹਿਜ ਗਗਨ ਉਡਾਰੀਆਂ ਦੇ ਚੜ੍ਹਾਉ ਚੜ੍ਹੇ ਰਹਿਣ ਅਤੇ ਦਿਨੇ ਉਸ ਤੋਂ ਭੀ ਅਧਿਕ ਮੌਜ ਮਲ੍ਹਾਰਾਂ ਬਣੀਆਂ ਰਹਿਣ। ਕਦੇ ਗੁਲਾਬ ਦੇ ਬੂਟਿਆਂ ਹੇਠ ਤਾੜੀਆਂ ਜਾ ਲੱਗਣ ਅਤੇ ਰਾਧਾ ਸਿੰਘ ਜੀ ਫੂਲਾ ਦੇ ਹਾਰ ਗੁੰਫਿ ਗੁੰਫਿ ਲਿਆਵਨ ਅਤੇ ਗੁਰਬਾਣੀ ਦੀਆਂ ਪੋਥੀਆਂ ਉਤੇ ਚੜ੍ਹਾਉਣ ਅਤੇ ਮੋਗਰੇ ਮਉਲਸਰੀਆਂ ਦੇ ਗੁੰਚੇ ਸੁਫੁਲਤ ਹੋਇ ਹੋਇ ਆਪਣੀਆਂ ਲਪਟਾਂ ਛੱਡਣ। ਉਛਾਲੇ ਉੱਠਨ ਤਾਂ ਕੀਰਤਨ ਦੀਆਂ ਘੁੰਮਰਾਂ ਪੈਣ ਲਗ ਜਾਣ। ਦਾਸ ਦੀ ਦਿਨ ਰੈਣ ਅੱਖ ਉਘੜੇ ਹੀ ਨਾ। ਅੰਬ-ਨਿੰਮਾਂ ਦੀਆਂ ਗੂੜ੍ਹੀਆਂ ਛਾਂਆਂ ਆਪਣੇ ਵਲ ਅਲੱਗ ਖਿੱਚ ਪਾਉਣ, ਸੁਗੰਧਤੀ ਚਮਨਾਂ ਵਿਚਕਾਰ ਵਿਛੇ ਸਬਜ਼ ਮਖਮਲੀ ਨਰਮ ਘਾਸ ਦੇ ਫ਼ਰਸ਼ ਆਪਣੀ ਵਲ ਧੂਹਣ, ਪਰ ਜਿਥੇ ਬਹੀਏ ਤਿਥੇ ਘੰਟਿਆਂ ਬੱਧੀ ਬੈਠੇ ਹੀ ਰਹੀਏ। ਕੋਈ ਟੁੰਮ ਕੇ ਹਿਲਾਵੇ ਤਾਂ ਭੋਜਨ ਅਹਾਰ ਤਿਆਰ ਕਰਨਾ ਸੁਝੇ, ਨਹੀਂ ਤਾਂ ਪਈਆਂ ਰਸਦਾਂ ਇਕੱਠੀਆਂ ਹੁੰਦੀਆਂ ਰਹਿਣ। ਕਈ ਕਈ ਦਿਨਾਂ ਪਿਛੋਂ ਇਕੋ ਵਾਰੀ ਸਾਰੀ ਸਮਗਰੀ ਲੇਖੇ ਲਾ ਲੈਣੀ। ਅਥਿੱਤੀਆਂ ਦੀਆਂ ਪਾਂਤਾਂ ਪੰਗਤਾਂ ਏਥੇ ਅਗੇ ਨਾਲੋਂ ਭੀ ਅਧਿਕ ਅਨੰਦਤਾ, ਸੁਗਮ ਸੁਧੀਰਤਾ ਸਹਿਤ ਲੱਗਣ। ਕਈ ਪ੍ਰਕਾਰੀ ਪ੍ਰਸ਼ਾਦ, ਖਾਣੇ ਸਜਿਆ ਕਰਨ। ਤੋਰੀਆਂ ਦੀਆਂ ਬੇਲਾਂ ਉਥੇ ਫੈਲਰੀਆਂ ਹੋਈਆਂ, ਟਮਾਟਰਾਂ ਦੇ ਬੂਟਿਆਂ ਦੀਆਂ ਟਾਹਣੀਆਂ ਟਮਾਟਰਾਂ ਨਾਲ ਲੱਦੀਆਂ ਹੋਈਆਂ, ਆਲੂਆਂ ਦੇ ਖੇਤਾਂ ਦੇ ਖੇਤ, ਉਦਾਲੇ ਛਪਾਲੇ ਸਬਜ਼ੀ ਭਾਜੀ ਦਾ ਕੁਛ ਅੰਤ ਨਾ, ਜਿੰਨੇ ਚਾਹੋ ਦੇਗੇ ਚਾੜ੍ਹੋ, ਪਰ ਏਥੇ ਖਾਣ ਪੀਣ ਦੀ ਕੀਹਨੂੰ ਸੁਝਦੀ ਸੀ ? ਨਾਮ ਭੋਜਨ ਅਹਾਰ ਦੇ ਰਜਵੇਂ ਅਧਾਰ ਬਣੇ ਰਹਿੰਦੇ ਸੀ। ਦੋਖੀਆਂ ਨੇ ਤਾਂ ਆਪਣੇ ਜਾਣੇ ਦੁਖ ਦੇਣ ਲਈ ਅਤੇ ਔਖਾ ਕਰਨ ਲਈ ਇਸ ਇਕੱਲ ਦੀ ਸਜ਼ਾ ਦਿਤੀ ਸੀ, ਪਰ ਏਥੇ ਔਖਿਆਈਆਂ ਕਾਹਦੀਆਂ, ਸਗੋਂ ਅਠੋ ਪਹਿਰ ਸਦਾ ਬਸੰਤ ਬਹਾਰ-ਬਿਨੋਦ ਬਣੇ ਰਹਿਣ, ਸਗੋਂ ਜੇਲ੍ਹ ਕਰਮਚਾਰੀਆਂ ਨੂੰ ਨਿੱਤ ਨਵੀਂ ਹਫੜਾ ਦਫੜੀ ਪਈ ਰਹੇ। ਜੰਗਲਿਆਂ ਵਾਲੇ ਮਾਮਲੇ ਦੇ ਕਜ਼ੀਏ ਹੀ ਉਹਨਾਂ ਦੇ ਅਜੇਹੇ ਗਲ ਪਏ ਕਿ ਮੁੱਕਣ ਵਿਚ ਹੀ ਨਾ ਆਉਣ। ਜੇਲ੍ਹ ਦੀ ਇਮਾਰਤ ਵਿਚ ਭੰਨ ਤੋੜ ਕੇ ਬਦਲਾ ਸਦਲੀ ਕਰਦੇ ਰਹਿਣ। ਥਮਲੇ ਨਵੇਂ ਗਾਡਰ ਪਾ

ਕੇ ਬਣਾਏ ।

ਜੰਗਲਿਆਂ ਦੀ ਪੜਤਾਲ ਕਰਨ ਉਪਰੋਂ ਇਕ ਦਿਨ ਸਿਵਲ ਇੰਜੀ-ਨੀਅਰ ਜੇਲ੍ਹ ਅੰਦਰ ਆਏ । ਭਉਂਦੇ ਭਉਂਦੇ ਏਧਰ ਖ਼ਾਲਸੇ ਦੀ ਪੰਚਬਟੀ ਵਲ ਭੀ ਆ ਗਏ । (ਸਾਧੂ ਰਾਧਾ ਸਿੰਘ ਹੋਰਾਂ ਨੇ ਇਸ ਤਪੋਬਨੀ ਅਸਥਾਨ ਦਾ ਨਾਮ ਪੰਚਬਟੀ ਧਰ ਲਿਆ ਸੀ ।) ਮੇਰੇ ਵਾਲੀ ਕੋਠੀ ਦੇ ਜੰਗਲੇ ਭੀ ਆ ਕੇ ਠੋਕਣ ਲਗਾ ਤਾਂ ਮੈਂ ਪੁਛਿਆ, 'ਕਿਸ ਲਈ ਠੋਕਦੇ ਹੋ ?' ਤਾਂ ਉਸ ਆਖਿਆ ਕਿ 'ਐਵੇਂ ਸਿਰ ਪਈ ਬਲਾ ਨਬੇੜਦੇ ਹਾਂ । ਸਾਨੂੰ ਹੁਕਮ ਹੋਇਆ ਹੈ ਕਿ ਜੇਲ੍ਹ ਦੇ ਸਾਰੇ ਜੰਗਲੇ ਠੋਕ ਬਜਾਕੇ ਦੇਖੋ ਅਤੇ ਪੜਤਾਲ ਕਰਕੇ ਰਪੋਟ ਕਰੋ ਕਿ ਕੇਹੜੇ ਜੰਗਲੇ ਰੱਦੀ ਹੋ ਗਏ ਹਨ ਅਤੇ ਉਹਨਾਂ ਦੇ ਰੱਦੀ ਹੋਣ ਦਾ ਕੀ ਕਾਰਨ ਹੈ ?' ਤਾਂ ਮੈਂ ਉਸ ਨੂੰ ਆਖਿਆ ਕਿ 'ਏਹ ਜੇਲ੍ਹ ਬਹੁਤ ਪੁਰਾਣੇ ਸਮੇਂ ਦਾ ਬਣਿਆ ਹੋਇਆ ਹੈ । ਖ਼ਬਰ ਨਹੀਂ ਕਿੰਨੇ ਕੋੜੀਆਂ ਬਰਸ ਗੁਜ਼ਰ ਗਏ । ਜੰਗਲੇ ਪੋਲੇ ਪੈ ਗਏ ਹੋਣੇ ਹਨ । ਤੁਸੀਂ ਪੁਰਾਣੀਆਂ ਬਾਰਕਾਂ ਦੇ ਜੰਗਲੇ ਭੀ ਜਾ ਕੇ ਦੇਖੋ ਤਾਂ ਏਵੇਂ ਜਿਵੇਂ ਹੀ ਪੋਲੇ ਪਏ ਹੋਣਗੇ ।' ਵੈਸੇ ਜੰਗਲਿਆਂ ਨੂੰ ਠਕੋਰਕੇ ਤਾਂ ਜੇਲ੍ਹ ਵਾਲੇ ਹਮੇਸ਼ਾ ਹੀ ਦੇਖਦੇ ਹਨ । ਉਸ ਨੂੰ ਏਹ ਗੱਲ ਜਚ ਗਈ ਤੇ ਇਕ ਪੁਰਾਣੀ ਬਾਰਕ ਦੀਆਂ ਬਾਰੀਆਂ ਦੀਆਂ ਸੀਖਾਂ ਜਦ ਜਾ ਕੇ ਉਸ ਨੇ ਠਕੋਰੀਆਂ ਤਾਂ ਹੇਠੋਂ ਸਭ ਹਿੱਲਣ, ਉਪਰੋਂ ਖਿਚੀਆਂ ਤਾਂ ਬਾਹਰ ਨਿਕਲ ਆਈਆਂ । ਉਸ ਨੇ ਝਟ ਲਿਆ ਕੇ ਜੇਲ੍ਹਰ ਸੁਪ੍ਰੰਟੰਡੰਟ ਨੂੰ ਵਿਖਾਈਆਂ । ਇਸ ਬਾਰਕ ਵਿਚ ਤਾਂ ਕਦੇ ਪੰਜਾਬੀ ਪੁਲੀਟੀਕਲ ਸਿਖ ਬੰਦ ਨਹੀਂ ਸੀ ਰਹੇ । ਬੰਦ ਤਾਂ ਕੀ ਰਹਿਣਾ ਸੀ ਕਦੇ ਏਸ ਦੇ ਨੇੜਿਓਂ ਦੀ ਲੰਘੇ ਵੀ ਨਹੀਂ ਸਨ । ਸਿਵਲ ਇੰਜੀਨੀਅਰ ਨੇ ਨਿਝੱਕ ਹੋ ਕੇ ਰਪੋਟ ਦੇ ਦਿਤੀ ਕਿ ਪੁਰਾਣੀਆਂ ਬਾਰਕਾਂ ਅਤੇ ਪੁਰਾਣੀਆਂ ਸੈਲਾਂ ਦੇ ਜੰਗਲੇ ਸਭ ਨਾਕਸ ਹੋ ਚੁਕੇ ਹਨ । ਇਸ ਦੀ ਰਪੋਟ ਪੁਜਣ ਸਾਰ ਹੀ ਸਾਰੀ ਜੇਲ੍ਹ ਦੇ ਜੰਗਲੇ ਰੱਦੀ ਕਰ ਦਿਤੇ ਗਏ, ਸਭ ਦੀਆਂ ਅੱਖਾਂ ਉਘੜ ਆਈਆਂ । ਜੇਲ੍ਹਰ, ਸੁਪ੍ਰੰਟੰਡੰਟ ਅਤੇ ਆਈ. ਜੀ. ਆਪਣੇ ਕੀਤੇ ਉਤੇ ਬੜੇ ਨਾਦਮ ਹੋਏ । ਸੁਪ੍ਰੰਟੰਡੰਟ ਅਤੀ ਨਿਮੋਝੂਣਾ ਹੋਇਆ ਮੇਰੇ ਪਾਸ ਆਇਆ ਅਤੇ ਅਤੀਅੰਤ ਅਫ਼ਸੋਸ ਕਰਦਾ ਹੋਇਆ ਬੋਲਿਆ ਕਿ 'ਸੱਚ ਮੁੱਚ ਅਸੀਂ ਆਪ ਦੇ ਨਾਲ ਬੜਾ ਅਨਰਥ ਕੀਤਾ ਹੈ ਅਤੇ ਜੇਲ੍ਹਰ ਨੂੰ ਕਹਿ ਦਿਤਾ ਕਿ ਤੁਹਾਨੂੰ ਆਪਣੇ ਸਾਥੀਆਂ ਵਿਚ ਹੀ ਭੇਜ ਦੇਵੇ ।' ਮੈਂ ਆਖਿਆ, 'ਹੁਣ ਮੈਨੂੰ ਏਥੇ ਹੀ ਰਹਿਣ ਦਿਓ, ਓਥੇ ਲੈ ਜਾ ਕੇ ਕੋਈ ਹੋਰ ਉਪਾਧੀ ਖੜੀ ਕਰੋਗੇ । ਸੋ ਉਪਾਧੀ ਦੇ ਥਾਉਂ ਨਾਲੋਂ ਏਹੋ ਅਟੰਕ ਥਾਉਂ ਚੰਗਾ ਹੈ,' ਪਰ ਜ਼ੋਰ ਪਾ ਕੇ ਮੈਨੂੰ ਲੈ ਹੀ ਗਏ ।

ਏਹਨਾਂ ਦਿਨਾਂ ਵਿਚ ਹੀ ਪੰਜਾਬ ਦੇਸੋਂ ਦਾਸ ਦੇ ਘਰ ਵਾਲਿਆਂ ਦੀ

ਮੁਲਾਕਾਤ ਹੋਈ ਸੀ। ਨਿਮੋਝਾਣੇ ਹੋਇਆਂ ਨੇ ਮੁਲਾਕਾਤ ਖ਼ੂਬ ਕਰਾਈ।

**ਮੁਲਾਕਾਤ**

ਉਹ ਖ਼ਾਸ ਕਰਕੇ ਆਪਣੀਆਂ ਕਰਤੂਤਾਂ ਉਤੇ ਪਾਣੀ ਫੇਰਨਾ ਚਾਹੁੰਦੇ ਸਨ। ਖ਼ੂਬ ਰੱਜਵਾਂ ਵਕਤ ਮੁਲਾਕਾਤ ਦਾ ਦਿਤਾ। ਦੋ ਦਿਨ ਬਰਾਬਰ ਚਾਰ ਚਾਰ ਘੰਟੇ ਤਾਈਂ ਮੁਲਾਕਾਤ ਕਰਾਉਂਦੇ ਰਹੇ। ਜੇਲ੍ਹਰ ਤੇ ਉਸ ਦੀ ਮੇਮ ਨੇ ਪਾਸ ਬੈਠ ਕੇ ਮੁਲਾਕਾਤ ਕਰਾਈ। ਇਸ ਮੁਲਾਕਾਤ ਪਰ ਵੀਰ ਸੁਰਜਨ ਸਿੰਘ ਵੀ ਦਾਸ ਦੀ ਸੁਪਤਨੀ ਕਰਤਾਰ ਕੌਰ ਦੇ ਨਾਲ ਆਏ ਸਨ। ਸਾਰੀ ਜੇਲ੍ਹ ਲਾਈਫ਼ ਵਿਚ ਏਹੋ ਰੱਜਵੀਂ ਮੁਲਾਕਾਤ ਸੀ। ਏਹ ਪਹਿਲੀ ਵਾਰ ਸੀ ਕਿ ਸਾਨੂੰ ਦੇਸ ਪੰਜਾਬ ਦੇ ਅੰਦਰੂਨੀ ਹਾਲਾਤ ਦਾ ਪਤਾ ਲਗਾ। ਏਸ ਮੁਲਾਕਾਤ ਵਿਚ ਵੀਰ ਸੁਰਜਨ ਸਿੰਘ ਨੇ ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਦਾ ਸਾਰਾ ਹਾਲ ਦਸਿਆ ਤੇ ਪੰਥਕ ਦਸ਼ਾ ਦੀਆਂ ਹੋਰ ਭੀ ਤਰਦੀਆਂ ਤਰਦੀਆਂ ਗੱਲਾਂ ਦਸੀਆਂ। ਜੇਲ੍ਹਰ ਤੇ ਮੇਮ ਕੋਲ ਬੈਠੇ ਮਾਧੋ ਮਟੁੰਨ ਹੋਏ ਬਿੱਟ ਬਿੱਟ ਦੇਖਦੇ ਰਹੇ। ਉਨ੍ਹਾਂ ਨੇ ਤਾਂ ਏਹ ਤਕੜਾਈ ਹੀ ਰਖਣੀ ਸੀ ਕਿ ਕੋਈ ਚੀਜ਼ ਦੇ ਲੈ ਨਾ ਜਾਣ। ਬਾਹਰਲੇ ਵੀਰਾਂ ਸੋਹਨ ਸਿੰਘ ਜੀ ਅਤੇ ਹੀਰਾ ਸਿੰਘ ਜੀ ਮੋਟਰ ਵਾਲਿਆਂ ਨੇ ਇਸ ਸਮੇਂ ਅਸਾਡੇ ਮੁਲਾਕਾਤੀਆਂ ਦੀ ਬੜੀ ਭਾਰੀ ਸੇਵਾ ਕੀਤੀ। ਏਹ ਸੱਜਣ ਸ਼ਹਿਰ ਹਜ਼ਾਰੀ ਬਾਗ਼ ਵਿਚ ਕਈ ਸਾਲਾਂ ਤੋਂ ਰਹਿੰਦੇ ਸਨ ਅਤੇ ਏਥੇ ਏਨ੍ਹਾਂ ਦਾ ਮੋਟਰਾਂ ਦਾ ਕੰਮ ਸੀ। ਜੇਲ੍ਹ ਸ਼ਹਿਰ ਤੋਂ ਤਕੜੀ ਦੂਰ ਸੀ। ਰੋਜ਼ ਆਪਣੀ ਮੋਟਰ ਵਿਚ ਮੁਲਾਕਾਤੀਆਂ ਨੂੰ ਲਿਜਾਂਦੇ ਤੇ ਲਿਆਉਂਦੇ ਰਹੇ ਅਤੇ ਆਪਣੇ ਘਰ ਨਿਵਾਸ ਦੇ ਕੇ ਹਰ ਪਰਕਾਰ ਦੀ ਪਰਾਹੁਣਚਾਰੀ ਕਰਦੇ ਰਹੇ। ਦਾਸ ਉਨ੍ਹਾਂ ਦੋਹਾਂ ਹੀ ਵੀਰਾਂ ਦੀ ਇਸ ਮਰੱਵਤ ਨੂੰ ਕਦੇ ਆਪਣੇ ਹਿਰਦਿਓ ਨਹੀਂ ਭੁਲਾ ਸਕਦਾ।

ਮੁਲਾਕਾਤੀ ਮੁਲਾਕਤ ਕਰ ਗਏ ਅਤੇ ਦੇਸ ਰਮਣ ਦੀਆਂ ਤਾਂਘਾਂ ਲਾ ਗਏ। ਅੱਜ ਤਾਈਂ ਦਾਸ ਆਪਣੇ ਆਪ ਨੂੰ ਘਰ-ਬਾਰ ਪਰਵਾਰ ਕਬੀਲੇ ਵਲੋਂ ਸਦਾ ਲਈ ਟੁੱਟਿਆ ਨਿਖੁੱਟਿਆ ਹੀ ਸਮਝਦਾ ਸੀ। ਸਿਰੀ ਮਤੀ ਕਰਤਾਰ ਕੌਰ ਜੀ ਆ ਕੇ ਸੰਸਾਰ ਨਾਲ ਫੇਰ ਗੰਢ ਪੁਆ ਗਏ। ਨਹੀਂ ਤਾਂ ਸੰਸਾਰ ਵਲੋਂ ਭੀ ਉਕੇ ਨਿਰਾਸ ਹੋ ਕੇ ਉਪ੍ਰਾਮ ਹੋ ਚੁਕੇ ਸੀ ਅਤੇ ਬਹੁੜ ਮੇਲ ਮਿਲਾਪ ਦੀਆਂ ਸਭ ਆਸਾਂ ਤੋੜ ਬੈਠੇ ਸੀ। ਪੂਰਨ ਨ੍ਰਿਾਸਤਾ ਉਪਰਾਮਤਾ ਹੋ ਚੁਕੀ ਸੀ ਕਿ ਅਸੀਂ ਕਿਸੇ ਦੇ ਨਹੀਂ ਅਤੇ ਸਾਡਾ ਕੋਈ ਨਹੀਂ। ਉਮਰ ਭਰ ਦੇ ਦੇਸ ਨਿਕਾਲੇ ਮਿਲ ਚੁਕੇ, ਪਿਛਲੀਆਂ ਝਾਕਾਂ ਸਭ ਮਿਟ ਚੁਕੀਆਂ ਸਨ। ਸੰਸਾਰ ਵਸੇਬੇ ਦਾ ਖਾਕਾ ਮਲੀਆਮੇਟ ਹੋ ਚੁੱਕਾ ਸੀ। ਇਸ ਮੁਲਾਕਾਤ ਨੇ ਪੰਜਾਬ ਦੇਸ ਵਾਸੀ ਘਰ ਦੀਆਂ ਮੁਹੱਬਤਾਂ ਫੇਰ ਜਗਾ ਦਿਤੀਆਂ, ਅਤੇ

ਬਿਰਹੋਂ ਦੇ ਸੱਜਰੇ ਸੱਲ ਫੇਰ ਖੜੇ ਹੋ ਗਏ। ਐਨ ਵੇਲੇ ਸਿਰ ਇਹ ਸੱਲ ਮੇਟਣ ਲਈ ਜੇਲ੍ਹ ਮੇਲੀਆਂ ਸਾਥੀਆਂ ਵਿਚ ਬਹੁਤ ਮਿਲਣ ਦੇ ਸੰਜੋਗ ਸਰੰਜਾਮ ਬਣ ਗਏ। ਜੇਲ੍ਹ ਬੇਲੀਆਂ ਨਾਲ ਅਠਖੇਲੀਆਂ ਕਰਨ ਦ ਦਿਹਾੜੇ ਆਏ ਤਾਂ ਹੋਰ ਅਸ਼ਟੰਡ ਖੜੇ ਹੋ ਗਏ। ਲਓ ਸੁਣੋ—

## ਅਫ਼ੀਮ ਦਾ ਟੰਟਾ

ਇਸ ਜੇਲ੍ਹ ਵਿਚ ਜੋ ਬੰਗਾਲੀ ਨਜ਼ਰਬੰਦ ਸਨ ਉਹ ਤਾਂ ਸਾਰੇ ਦੇ ਸਾਰੇ ਛੁੱਟ ਚੁਕੇ ਸਨ, ਸਾਡੇ ਸਾਥੀਆਂ ਨੂੰ ਕਈ ਵਾਰੀ ਅਦਲਾ ਬਦਲੀ ਕਰਕੇ ਬੰਗਾਲੀ ਸੈਲਾਂ ਵਿਚ ਲੈ ਜਾਂਦੇ ਹੁੰਦੇ ਸਨ। ਬੰਗਾਲੀਆਂ ਵਿਚੋਂ ਕਈ ਅਫ਼ੀਮੀ ਸਨ ਅਤੇ ਬਾਹਰੋਂ ਅਫ਼ੀਮ ਮੰਗਾ ਕੇ ਖਾਇਆ ਕਰਦੇ ਸਨ। ਕਈਆਂ ਨੇ ਤਕੜੀ ਤਕੜੀ ਅਫ਼ੀਮ ਆਪਣੀ ਕੋਠੀ ਦੇ ਜੰਗਲਿਆਂ ਦੇ ਹੇਠਾਂ ਲਾ ਕੇ ਗੁਪਤ ਰਖੀ ਹੋਈ ਹੁੰਦੀ ਸੀ। ਜਾਂਦੇ ਹੋਏ ਕਿਤੇ ਉਹ ਉਸ ਨੂੰ ਲਾਹ ਕੇ ਲੈ ਜਾਣਾ ਭੁਲ ਗਏ, ਜੰਗਲਿਆਂ ਦੀਆਂ ਹੇਠਲੀਆਂ ਫੱਟੀਆਂ ਦੇ ਹੇਠਾਂ ਹੀ ਚਿਪਕੀ ਪਈ ਰਹਿ ਗਈ। ਸਾਡੇ ਸਾਥੀ ਜੋ ਉਨ੍ਹਾਂ ਦੀਆਂ ਕੋਠੀਆਂ ਵਿਚ ਇਕ ਦੋ ਵਾਰ ਗਏ ਤਾਂ ਉਨ੍ਹਾਂ ਉਹ ਅਫ਼ੀਮ ਉਥੋਂ ਲਾਹ ਲਿਆਂਦੀ। ਅਫ਼ੀਮ ਦਾ ਅਮਲੀ ਸਾਡੇ ਵਿਚੋਂ ਕੋਈ ਨਹੀਂ ਸੀ, ਕਿਸੇ ਕਿਸੇ ਨੂੰ ਐਵੇਂ ਹਿੜਬਸ ਭਾਵੇਂ ਹੋਵੇ। ਉਨ੍ਹਾਂ ਵਿਚੋਂ ਇਕ ਸੂਮ ਸਾਥੀ ਬਲਵੰਤ ਸਿੰਘ ਦੇ ਹੱਥ ਜੋ ਅਫ਼ੀਮ ਲਗੀ ਉਸ ਨੇ ਸੰਮ੍ਹਾਲ ਕੇ ਆਪਣੀ ਕੋਠੀ ਵਿਚ ਰਖ ਛਡੀ। ਨਾ ਖਾਧੀ ਨਾ ਖਾਣ ਲਈ ਕਿਸੇ ਨੂੰ ਦਿਤੀ। ਕਿਸੇ ਗੁਝੇ ਭੇਤੀ ਨੇ ਮੁਖ਼ਬਰੀ ਕਰ ਦਿਤੀ ਤਾਂ ਬਿਚਾਰੇ ਬਲਵੰਤ ਸਿੰਘ ਦੀ ਤਲਾਸ਼ੀ ਹੋ ਗਈ। ਅਫ਼ੀਮ ਨਿਕਲ ਆਈ ਤੇ ਕਿਸੇ ਨੇ ਏਹ ਭੀ ਝੱਖ ਮਾਰ ਦਿਤੀ ਕਿ 'ਅਫ਼ੀਮ ਰਣਧੀਰ ਸਿੰਘ ਦੇ ਰਾਹੀਂ ਬਾਹਰੋਂ ਆਈ ਹੈ। ਉਸ ਦੇ ਮੁਲਾਕਾਤੀ ਜੋ ਆਏ ਸਨ ਉਹ ਕੁਛ ਮਾਇਆ ਦੇ ਗਏ ਹੋਣਗੇ, ਉਸ ਮਾਇਆ ਦੇ ਤੁਫੈਲ ਇਹ ਅਫ਼ੀਮ ਬਲਵੰਤ ਸਿੰਘ ਕੋਲ ਆਈ ਹੈ।' ਬਸ, ਏਹ ਮੁਖਬਰੀ ਹੋਣ ਦੀ ਦੇਰ ਸੀ ਕਿ ਸਾਨੂੰ ਦੋਹਾਂ (ਮੈਨੂੰ ਅਤੇ ਬਲਵੰਤ ਸਿੰਘ) ਨੂੰ ਸਜ਼ਾਈ ਕੋਠੀਆਂ ਵਿਚ ਬੰਦ ਕਰ ਦਿਤਾ।

ਮੇਰੇ ਵੀਰ ਸ੍ਰੀ ਭਾਈ ਕਰਤਾਰ ਸਿੰਘ ਜੀ ਹੋਰਾਂ ਨੂੰ ਪਤਾ ਲਗਾ ਤਾਂ ਉਹਨਾਂ ਦੂਜੇ ਦਿਨ ਹੋਂਦ ਆਏ ਸੁਪ੍ਰੰਟੈਂਡੈਂਟ ਦੀ ਤਕੜੀ ਖ਼ਬਰ ਲਈ ਅਤੇ ਉਸ ਨੂੰ ਸਾਬਤ ਕਰ ਦਿਤਾ ਕਿ ਏਹ ਅਫ਼ੀਮ ਬੰਗਾਲੀ ਕੋਠੀਆਂ ਵਿਚੋਂ ਮਿਲੀ ਸੀ। ਨਾਲੇ ਹੋਰ ਕਈ ਸਜਣਾਂ ਦੀਆਂ ਸ਼ਹਾਦਤਾਂ ਦਿਵਾ ਦਿਤੀਆਂ ਜਿਨ੍ਹਾਂ ਨੂੰ ਅਫ਼ੀਮ ਉਨ੍ਹਾਂ ਕੋਠੀਆਂ ਵਿਚੋਂ ਮਿਲੀ ਸੀ। ਸਾਡੇ ਵੀਰ ਲਾਲ ਸਿੰਘ ਨੇ ਭੀ ਦੱਬ ਕੇ ਸ਼ਹਾਦਤ ਦਿਤੀ ਅਤੇ ਵੰਗਾਰ ਕੇ ਆਖਿਆ ਕਿ 'ਚਲੋ ਉਹਨਾਂ ਕੋਠੀਆਂ ਵਿਚ

ਮੈਨੂੰ ਲੈ ਚਲੋ, ਅਜੇ ਬਹੁਤ ਥਾਈਂ ਅਫ਼ੀਮ ਚਿਪਕਾਈ ਹੋਈ ਦਿਖਾ ਦੇਵਾਂਗਾ। ਜਿਥੇਂ ਜਿਥੋਂ ਚਿਪਕੀ ਲਭੀ ਸੀ ਉਥੇ ਨਿਸ਼ਾਨ ਮਿਲ ਗਏ, ਤਾਂ ਬੜੇ ਸ਼ਰਮਿੰਦੇ ਹੋਏ ਅਤੇ ਸਾਨੂੰ ਸਜ਼ਾਈ ਕੋਠੀਆਂ ਵਿਚੋਂ ਫੇਰ ਬਾਹਰ ਕਢ ਲਿਆਏ ਤੇ ਸਪੈਸ਼ਲ ਬਲਾਕ ਵਿਚ ਅਸੀਂ ਫੇਰ ਆਣ ਡੇਰੇ ਮੱਲੇ।

ਕਛ ਦਿਨਾਂ ਪਿਛੋਂ ਓਥੇ ਇਕ ਗੋਰੇ ਵਾਰਡਰ ਨਾਲ ਅਸਾਡੇ ਸਾਥੀ ਜਨਾਂ ਦਾ ਕਿਸੇ ਗਲੇ ਤਕੜ ਤਕਰਾਰ ਹੋ ਗਿਆ ਜੋ ਸਾਡੇ ਹੁਣ ਯਾਦ ਨਹੀਂ, ਉਸ ਦਾ ਖਮਿਆਜ਼ਾ ਭੀ ਮੈਨੂੰ ਭਰਨਾ ਪਿਆ। ਮੈਨੂੰ ਫੇਰ ਇਕੱਲੇ ਨੂੰ ਕੱਢ ਕੇ ਉਸੇ ਪੰਚਬਟੀ ਅਸਥਾਨ ਤੇ ਲੈ ਗਏ। ਜੇਲ੍ਹ ਕਰਮਚਾਰੀਆਂ ਦੇ ਏਸ ਅਯੋਗ ਸਲੂਕ ਦੀ ਖ਼ਬਰ ਕਿਸੇ ਵਸੀਲੇ ਦਾਸ ਨੇ ਬਾਹਰ ਭੇਜ ਦਿਤੀ। ਬਾਹਰੋਂ ਪੰਜਾਬ ਵਿਚ ਏਹ ਖ਼ਬਰ ਪੁਜ ਗਈ ਤਾਂ ਵੀਰ ਸੁਰਜਨ ਸਿੰਘ ਹੋਰੀਂ ਫੇਰ ਮੁਲਾਕਾਤ ਨੂੰ ਪੁਜੇ ਪਰ ਇਨ੍ਹਾਂ ਦੇ ਆਉਣ ਤੋਂ ਪਹਿਲਾਂ ਸਾਡੇ ਸੱਜਣ ਸਾਥੀ ਤਕੜੇ ਵਿਟਰ ਬੈਠੇ ਸਨ ਅਤੇ ਭੁੱਖ ਹੜਤਾਲੀ ਮੋਰਚੇ ਲਾਉਣ ਨੂੰ ਤਿਆਰ ਹੋ ਗਏ ਸਨ ਕਿ ਡਰ ਦੇ ਮਾਰਿਆਂ ਜੇਲ੍ਹਰ ਸੁਪ੍ਰੰਟੈਂਡੈਂਟ ਨੇ ਫੇਰ ਮਿੰਨਤ ਸਮ ਜਤਾਂ ਕਰ ਕੇ ਏਧਰ ਲੈ ਆਂਦਾ। ਪਰ ਐਤਕੀਂ ਮੈਨੂੰ ਤੇ ਦੁਧਾ ਧਾਰੀ ਵੀਰ ਜ਼ਿੰਦਰ ਸਿੰਘ ਨੂੰ ਇਕ ਬਲਾਕ ਵਿਚ ਇਕੱਠੇ ਹੀ ਰਖਿਆ। ਕੁਛ ਦਿਨ ਮੇਰੇ ਪਾਸ ਪਹਿਲਾਂ ਵੀਰ ਸੱਜਨ ਸਿੰਘ ਜੀ ਰਹੇ। ਸੱਜਨ ਸਿੰਘ ਦੀ ਗੁਰਮਤਿ ਵੈਰਾਗ ਦਸ਼ਾ ਏਨ੍ਹੀਂ ਦਿਨੀਂ ਪੂਰੇ ਜੋਬਨਾਂ ਉਤੇ ਸੀ। ਉਨ੍ਹਾਂ ਬਰਤਨ ਮਾਂਜਣ ਦੀ ਸੇਵਾ ਤੋਂ ਵੇਹਲੇ ਹੋ ਕੇ ਬਾਣੀਆਂ ਦੇ ਪਾਠਾਂ ਦਾ ਪਰਵਾਹ ਲਾਉਂਦੇ ਰਹਿਣਾ। ਏਨ੍ਹੀਂ ਦਿਨੀਂ ਮੌਸਮ ਭੀ ਅਬਰ ਬਹਾਰ ਸੀ। ਇਕ ਦਿਨ ਘਨਘੋਰ ਘਟਾ ਛਾਈ ਹੋਈ ਅਤੇ ਨਿੰਮ੍ਹੀ ਨਿੰਮ੍ਹੀ ਫੁਹਾਰ ਪੈ ਰਹੀ ਸੀ, ਅਸੀਂ ਬਾਹਰ ਚਿਤਰ ਕੁਟੀ ਬਿਰਛਾਂ ਤਲੇ ਆਪਣੇ ਆਤਮ ਰੰਗਾਂ ਵਿਚ ਬੈਠੇ ਅਨੰਦ ਲੈ ਰਹੇ ਸਾਂ ਕਿ ਅਮਰੀ ਕਾਂਗਾਂ ਉਠੀਆਂ। ਆਏ ਵੇਗਾਂ ਨੂੰ ਕੌਣ ਰੋਕੇ। "ਮੋਹਨੁ ਪ੍ਰਾਨ ਮਾਨ ਰਾਗੀਲਾ" ਦਾ ਸ਼ਬਦ ਤ੍ਰਾਨਾ ਤ੍ਰੰਗ ਉਠਿਆ ਅਤੇ ਸੁਤੇ ਹੀ ਰਾਗ ਮਲ੍ਹਾਰ ਦੀ ਸ਼ਾਨ ਬੱਝ ਗਈ। ਮਾਨੋ ਅਨਿਕ ਬਜੰਤਰ ਤਾਲ ਬਜਦੇ ਹਨ। ਅਤੇ ਦਿਲ ਚੀਰਵੀਂ ਪੰਚਮ ਸੁਰ ਸੁਰਤੰਜਨੀ ਧੁਨੀ ਬਲੰਦ ਹੋਈ। ਸਾਰਾ ਨਭ ਪੁਲਾੜ ਗੂੰਜ ਉਠਿਆ। ਸੁਰ ਤਾਰ ਸੁੰਦਰ ਸਰੋਦ ਉਤਾਹਾਂ ਹੀ ਉਤਾਹਾਂ ਚੜ੍ਹਦੀ ਜਾਵੇ ਤੇ ਸ਼ਬਦ ਕੀਰਤਨ ਦੀ ਗੂੰਜ ਪਵੇ—

ਗੂਜਰੀ ਮਹਲਾ ੫ ॥

"ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥ ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥ ਮੋਹਨੁ ਪ੍ਰਾਨ ਮਾਨ ਰਾਗੀਲਾ ॥ ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ॥੧॥ਰਹਾਉ॥ ਜਿਸੁ ਸਿਮਰਤ ਮਨਿ ਹੋਤ

ਅਨੰਦਾ ਉਤਰੈ ਮਨਹੁ ਜੰਗੀਲਾ ॥ ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥੫॥੧੩॥"

(ਪੰਨਾ ੪੯੮)

ਸਾਰੇ ਜੇਲ੍ਹ ਵਿਚ ਧੂੰਨੀ ਗੂੰਜੀ ਉਠੀ। ਕੈਦੀ ਲੋਗ ਨਾਲ ਦੇ ਕਾਰਖ਼ਾਨਿਆਂ ਤੋਂ ਕੰਮ ਛਡਿ ਛਡਿ ਆਣ ਖਲੋਤੇ। ਸਾਰੇ ਚੱਕਰ ਚੁਰਸਤਿਆਂ ਮੂਹਰੇ ਝੁਰਮਟਾਂ ਆਣ ਲੱਗੀਆਂ। ਜੇਲ੍ਹ ਗੇਟ ਦੇ ਦਫ਼ਤਰੀ ਭੀ ਦਫ਼ਤਰਾਂ ਨੂੰ ਛਡਿ ਛਡਿ ਆ ਉਦਾਲੇ ਜਮ੍ਹਾਂ ਹੋਏ। ਜੇਲ੍ਹੋਂ ਬਾਹਰ ਬੰਗਲਿਆਂ ਵਿਚ ਭੀ ਸ਼ਬਦ ਘਨਘੋਰਾਂ ਜਾ ਸੁਣਾਈ ਦਿੱਤੀਆਂ। ਜੇਲ੍ਹਰ ਹੋਰੀਂ ਭੱਜੇ ਆਉਣ, ਸਾਹ ਨਾਲ ਸਾਹ ਨਾ ਰਲੇ। ਆਉਂਦੇ ਆਉਂਦੇ ਨੂੰ ਸ਼ਬਦ ਦਾ ਭੋਗ ਪੈ ਚੁਕਾ ਸੀ। ਜੇਲ੍ਹਰ ਨਾਲ ਉਸ ਸਮੇਂ ਜੋ ਬਾਤ ਚੀਤ ਹੋਈ ਉਹ ਹੁਣ ਯਾਦ ਨਹੀਂ ਰਹੀ ਪਰ ਉਸ ਦਾ ਸਾਰ ਏਤਨਾ ਹੀ ਹੈ ਕਿ ਜੇਲ੍ਹਰ ਨੇ ਇਤਰਾਜ਼ ਏਹੋ ਕੀਤਾ ਕਿ 'ਕੰਮ ਦੇ ਵੇਲੇ ਕੀਰਤਨ ਨਾ ਕਰਿਆ ਕਰੋ, ਕੈਦੀ ਕੰਮ ਛੱਡ ਕੇ ਵੇਹਲੇ ਖੜੋਤੇ ਰਹਿੰਦੇ ਹਨ ਅਤੇ ਕੰਮ ਦਾ ਬੜਾ ਹਰਜ ਹੁੰਦਾ ਹੈ। ਉਪਰੋਂ ਬੜਾ ਇਤਰਾਜ਼ ਆਵੇਗਾ ਅਤੇ ਜੇਲ੍ਹ ਮੈਨੂਅਲ ਦੇ ਨਿਯਮਾਂ ਅਨੁਸਾਰ ਗਾਉਣਾ ਬਜਾਉਣਾ ਭੀ ਸਖ਼ਤ ਮਨ੍ਹਾਂ ਹੈ।' ਤਾਂ ਦਾਸ ਨੇ ਉਸ ਦੇ ਉਤਰ ਵਿਚ ਆਖਿਆ ਕਿ 'ਜਦੋਂ ਸ਼ਬਦ ਤ੍ਰੰਗ ਉਠਦੀ ਹੈ ਤਾਂ ਮੇਰੇ ਵੱਸ ਦੀ ਗੱਲ ਨਹੀਂ ਰਹਿੰਦੀ। ਬੇਹਤਰ ਤਾਂ ਇਹ ਹੈ ਕਿ ਤੁਸੀਂ ਮੈਨੂੰ ਓਸੇ ਸੁੰਨੀ ਕੂਟ ਹੀ ਲੈ ਚਲੋ।' ਪਰ ਲੈ ਚਲਣਾ ਕਿਸ ਨੇ ਸੀ ਏਥੇ ਤਾਂ ਹੁਣ ਚਾਲਿਆਂ ਦੇ ਸਾਮਾਨ ਬਣੇ ਹੋਏ ਦਿਸਦੇ ਸਨ।

ਸਾਰੇ ਜੇਲ੍ਹ ਦੇ ਜੰਗਲੇ ਨਾਕਸ ਗਰਦਾਨੇ ਜਾਣ ਕਰ ਕੇ ਨਵੇਂ ਜੰਗਲਿਆਂ ਦੇ ਬਣਾਉਣ ਲਈ ਢਾਈ ਲੱਖ ਰੁਪਏ ਦਾ ਬਜਟ ਬਣਿਆ। ਬਿਹਾਰ ਉੜੀਸਾ ਦੀ ਗਵਰਨਮੈਂਟ ਇਹ ਸਾਰੀ ਰਕਮ ਪੰਜਾਬ ਗਵਰਨਮੈਂਟ ਪਾਸੋਂ ਮੰਗੇ। ਪੰਜਾਬ ਗਵਰਨਮੈਂਟ ਨੇ ਇਨਕਾਰ ਕਰ ਦਿਤਾ, ਤਾਂ ਏਹਨਾਂ ਆਖਿਆ, 'ਆਪਣੇ ਪੁਲੀਟੀਕਲ ਕੈਦੀ ਸਾਂਭੋ ਅਸੀਂ ਏਹਨਾਂ ਦੇ ਰਵਾਦਾਰ ਨਹੀਂ।' ਸੋ ਜਦੋਂ ਬਿਹਾਰ-ਉੜੀਸਾ ਦੀ ਗਵਰਨਮੈਂਟ ਨੇ ਸਾਨੂੰ ਹੋਰ ਸਾਂਭੀ ਰਖਣ ਦੀ ਹਾਮੀ ਭਰਨੋਂ ਕੋਰਾ ਜਵਾਬ ਦੇ ਦਿਤਾ ਤਾਂ ਪੰਜਾਬ ਗਵਰਨਮੈਂਟ ਨੇ ਸੂਬੇ ਮਦਰਾਸ ਦੇ ਨਾਲ ਸੀਟੀ ਰਲਾ ਲਈ ਅਤੇ ਅੰਦਰੋਂ ਅੰਦਰ ਮਦਰਾਸ ਗਵਰਨਮੈਂਟ ਨਾਲ ਸਉਦਾ ਗੰਢ ਲਿਆ ਅਤੇ ਸਾਨੂੰ ਉਥੇ ਭੇਜਣ ਦਾ ਬਾਨਣੂ ਬੰਨ੍ਹ ਲਿਆ। ਹਜ਼ਾਰੀ ਬਾਗ ਨੂੰ ਕਾਲੇ ਪਾਣੀ ਬਣਾਉਣ ਵਾਲੀ ਵਿਉਂਤ ਨੂੰ ਵਿਚੇ ਹੀ ਉੱਲੀ ਲਗ ਗਈ ਯਾ ਸਿਉਂਕ ਖਾ ਗਈ। ਓਧਰ ਕਾਲੇ ਪਾਣੀ ਵਾਲੇ ਪਹਿਲੇ ਮੁਕੱਦਮਾ ਸਾਜ਼ਸ਼ ਦੇ ਬਾਡੇ ਸਾਥੀਆਂ ਨੂੰ ਕਾਲੇ ਪਾਣੀਓਂ ਮਦਰਾਸ ਸੂਬੇ ਵਿਚ ਮੰਗਾ ਭੇਜਣ ਦੀ ਮੀਜਾ ਮਿਣਤੀ ਮਿਣੀ ਗਈ। ਏਸ ਸਮੇਂ ਹਜ਼ਾਰੀ ਬਾਗ

ਜੇਲ੍ਹ ਵਿਚ ਮੇਜਰ ਕੁੱਕ (Major Cook) ਸੁਪ੍ਰੰਟੈਂਡੰਟ ਉਥੇ ਆਇ ਕੇ ਨਵੇਂ ਹੀ ਲਗੇ ਸੀ। ਏਹ ਆਦਮੀ ਰਿਦਿਓਂ ਤਾਂ ਖੋ ਰਹਿਤ ਸੀ ਅਤੇ ਨਿਰਾ ਨਿਸਕਪਟ, ਪਰ ਸਿੱਧਰਾ ਭੀ ਬੜਾ ਸੀ। ਦਿਲੋਂ ਬੁਰਾਈ ਕਿਸੇ ਦੀ ਨਹੀਂ ਚਾਹੁੰਦਾ ਸੀ, ਪਰ ਚਲਾਕ ਮਿਸਟਰ ਮੀਕ ਏਸ ਨੂੰ ਭੀ ਆਪਣਿਆਂ ਹਥ-ਕੰਡਿਆਂ ਵਿਚ ਲੈ ਹੀ ਆਇਆ। ਇਨ੍ਹਾਂ ਦਿਨਾਂ ਵਿਚ ਹੀ ਕਈ ਕਾਰਨਾਂ ਕਰਕੇ ਸਾਡੇ ਅਤੇ ਸਾਥੀਆਂ ਦੇ ਫੇਰ ਕੜਾਕਿਆਂ ਦੇ ਮੋਰਚੇ ਲਗ ਗਏ, ਜਿਨ੍ਹਾਂ ਕਾਰਨਾਂ ਵਿਚੋਂ ਮੁਖ ਕਾਰਨ ਦੋ ਹੀ ਮੇਰੇ ਯਾਦ ਹਨ, ਸੋ ਦਸਦਾ ਹਾਂ।

## ਭੈੜੀ ਖੁਰਾਕ ਤੇ ਦਸਤਾਰੇ ਤੇ ਕਛਹਿਰਿਆਂ ਦਾ ਮਾਮਲਾ

ਸਾਡੀ ਖਾਧ ਖ਼ੁਰਾਕ ਪਹਿਲਾਂ ਤੋਂ ਹੀ ਚੰਗੀ ਬੱਝੀ ਹੋਈ ਸੀ ਜਾਂ ਖਾਸ ਖਰਚੇ ਦੀ ਮਨਜ਼ੂਰੀ ਸੀ। ਪਹਿਲੇ ਇਨਫਲੂਐਂਜ਼ੇ ਦੀ ਬੀਮਾਰੀ ਪੈਣ ਸਮੇਂ ਹੋਰ ਬਹੁਤ ਸਾਰਾ ਫ਼ਾਲਤੂ ਖਰਚ ਹਜ਼ਾਰਾਂ ਦੀ ਗਿਣਤੀ ਵਿਚ ਗਵਰਨਮੈਂਟ ਪੰਜਾਬ ਦੇ ਜ਼ੁਮੇ ਪਾ ਦਿਤਾ ਗਿਆ। ਪੰਜਾਬ ਗਵਰਨਮੈਂਟ ਨੂੰ ਏਨਾਂ ਖ਼ਰਚ ਦੇਣਾ ਦੁੱਭਰ ਹੋ ਗਿਆ। ਏਧਰੋਂ ਅੰਤਰਗਤੀ ਗੁਪਤ ਰਪੋਟਾਂ ਪੰਜਾਬ ਗਵਰਨਮੈਂਟ ਪਾਸ ਪਹੁੰਚ ਗਈਆਂ ਕਿ ਜੋ ਕੁਛ ਪੰਜਾਬ ਗਵਰਨਮੈਂਟ ਆਪਣੇ ਸੂਬੇ ਦੇ ਸਿਖ ਪੁਲੀਟੀਕਲਾਂ ਵਾਸਤੇ ਹਜ਼ਾਰੀ ਬਾਗ਼ ਜੇਲ੍ਹ ਵਾਲਿਆਂ ਨੂੰ ਭੇਜਦੀ ਹੈ, ਉਸ ਵਿਚੋਂ ਬਹੁਤ ਸਾਰੀ ਰਕਮ ਖ਼ੁਰਦ ਬੁਰਦ ਹੋ ਜਾਂਦੀ ਹੈ, ਪੰਜਾਬੀ ਰਾਜਸੀ ਕੈਦੀਆਂ ਨੂੰ ਉਸ ਵਿਚੋਂ ਥੋੜਾ ਖਰਚਾ ਹੀ ਦਿਤਾ ਜਾਂਦਾ ਹੈ। ਇਸ ਕਰਕੇ ਪੰਜਾਬ ਗਵਰਨਮੈਂਟ ਨੇ ਸਭ ਖ਼ਰਚਾ ਬੰਦ ਕਰ ਲਿਆ ਅਤੇ ਹੁਕਮ ਭੇਜ ਦਿਤਾ ਕਿ ਹੁਣ ਤੁਸੀਂ ਜਿਵੇਂ ਹੋ ਸਕੇ ਥੋੜੇ ਤੋਂ ਥੋੜਾ ਖ਼ਰਚ ਕਰੋ, ਭਾਵ ਆਮ ਕੈਦੀਆਂ ਵਾਲੀ ਖਾਧ ਖੁਰਾਕ ਦੇਵੋ। ਬਿਹਾਰ-ਉੜੀਸਾ ਜੇਲ੍ਹ ਡੀਪਾਰਟ-ਮੈਂਟ ਨੇ ਹਜ਼ਾਰੀ ਬਾਗ਼ ਜੇਲ੍ਹ ਵਿਚ ਸਾਡੇ ਵਾਸਤੇ ਪੰਜਾਬ ਜੇਲ੍ਹ ਮੈਨੂਅਲ ਵਾਲੀ ਖਾਧ ਖ਼ੁਰਾਕ ਜਾਰੀ ਕਰਨ ਦਾ ਹੁਕਮ ਭੇਜ ਦਿਤਾ। ਫੇਰ ਕੀ ਸੀ ਸਾਨੂੰ ਹੁਣ ਸੁੱਕੇ ਸੋਹੜੇ ਹੀ ਰਹਿਣਾ ਪਿਆ। ਖੁਲ੍ਹਿਆਂ ਗੱਫਿਆਂ ਵਾਲੀਆਂ ਭੁਗਤਾਂ ਬੰਦ ਹੋ ਗਈਆਂ, ਆਮ ਕੈਦੀਆਂ ਨਾਲੋਂ ਵੀ ਮੰਦਾ ਹਾਲ ਹੋ ਗਿਆ।

ਬਿਹਾਰ-ਉੜੀਸਾ ਜੇਲ੍ਹਖ਼ਾਨੇ ਵਾਲੇ ਅਫ਼ਸਰਾਂ ਨੂੰ ਜਦ ਪਤਾ ਲਗਾ ਕਿ ਪੰਜਾਬ ਜੇਲ੍ਹਾਂ ਵਿਚ ਹਰ ਇਕ ਕੈਦੀ ਨੂੰ ਦੋ ਛਟਾਂਕਾਂ ਛੋਲੇ ਭੀ ਦਿਤੇ ਜਾਂਦੇ ਹਨ ਤਾਂ ਉਨ੍ਹਾਂ ਨੇ ਲੰਗਰ ਵਾਲਿਆਂ ਨੂੰ ਛੋਲਿਆਂ ਦੀ ਨਫਰੀ ਭੀ ਦੇ ਦਿਤੀ। ਪਰ ਬਿਹਾਰੀ ਕੈਦੀ ਕੀ ਜਾਨਣ ਕਿ ਛੋਲੇ ਕਿਵੇਂ ਭੁੰਨੀਦੇ ਹੁੰਦੇ ਹਨ। ਸਵੇਰੇ ਉਠਦਿਆਂ ਨੂੰ ਹੀ ਕੱਚੇ ਛੋਲੇ ਦੋ ਦੋ ਛਟਾਂਕ ਮਿਲ ਗਏ ਅਤੇ ਸਾਡੇ ਸਾਥੀਆਂ

ਨੂੰ ਸੁਪ੍ਰੰਟੈਂਡੰਟ ਸਾਹਿਬ ਨੇ ਆਣ ਪੁਛਿਆ ਕਿ 'ਸੁਣਾਓ ਅੱਜ ਤਾਂ ਪੰਜਾਬੀ ਖੁਰਾਕ ਮਿਲ ਗਈ ਹੈ ? ਕੀ ਹਾਲ ਹੈ ?' ਸਾਡੇ ਸਾਥੀਆਂ ਨੂੰ ਉਨ੍ਹੀਂ ਦਿਨੀਂ ਕਣਕ ਵਿਚੋਂ ਮਿਟੀ ਚੁਣਨ ਦਾ ਕੰਮ ਮਿਲਦਾ ਹੁੰਦਾ ਸੀ, ਸੋ ਸਾਰਿਆਂ ਨੇ ਸਲਾਹ ਕਰਕੇ ਇਕ ਦੋ ਅੰਗਰੇਜ਼ੀ ਪੜ੍ਹੇ ਸਾਥੀਆਂ ਨੂੰ ਪਹਿਲਾਂ ਹੀ ਆਖ ਛਡਿਆ ਸੀ ਕਿ ਏਹਨਾਂ ਬਾਰੇ ਅਫ਼ਸਰਾਂ ਨਾਲ ਡਟ ਕੇ ਉਤਰ ਪ੍ਰਸ਼ਨ ਕਰਨ ਅਤੇ ਸੁਪ੍ਰੰਟੈਂਡੰਟ ਨੂੰ ਜੋ ਕਿ ਆਪ ਹੀ ਮੈਡੀਕਲ ਅਫ਼ਸਰ ਭੀ ਸੀ ਪੁੱਛਣ ਕਿ 'ਇਸ ਤੋਂ ਪਹਿਲਾਂ ਮਰੋੜਾਂ ਦੇ ਬੀਮਾਰ ਕੈਦੀਆਂ ਨੂੰ ਕਣਕ ਦੀ ਰੋਟੀ ਦੀ ਖੁਰਾਕ ਭੀ ਬੰਦ ਸੀ, ਕੇਵਲ ਦਹੀਂ, ਸਾਬੂਦਾਣਾ ਜਾਂ ਚੌਲ ਦੁਧ ਹੀ ਖਾਣ ਦਾ ਹੁਕਮ ਸੀ, ਹੁਣ ਦਸੋ ਕਿ ਬੀਮਾਰ ਇਸ ਖੁਰਾਕ ਨੂੰ ਖਾ ਕੇ ਕਿਸ ਤਰ੍ਹਾਂ ਬਚਣਗੇ ! ਜੇ ਪੰਜਾਬੀ ਕੱਚੇ ਛੋਲੇ ਖਾ ਕੇ ਬਚ ਸਕਦੇ ਹਨ ਤਾਂ ਤੁਸੀਂ ਕ੍ਰਿਪਾ ਕਰਕੇ ਛੋਲਿਆਂ ਦੀ ਖੁਰਾਕ ਲੰਗਰ ਵਿਚ ਨਾ ਭੇਜਿਆ ਕਰੋ, ਕਿਉਂਕਿ ਲਾਂਗਰੀ ਲੋਕ ਏਸ ਸੁਗਾਤ ਨੂੰ ਚੁਰਾ ਲੈਣਗੇ, ਜਿਸ ਕਾਰਨ ਜੇਲ੍ਹਖਾਨੇ ਵਾਲਿਆਂ ਦਾ ਤਕੜਾ ਨੁਕਸਾਨ ਹੋ ਜਾਏਗਾ ਕਿਉਂਕਿ ਸਾਰੇ ਬਿਹਾਰੀ ਕੈਦੀ ਭੀ ਏਸੇ ਸੁਗਾਤੀ ਖੁਰਾਕ ਦੀ ਮੰਗ ਕਰਨ ਲਗ ਪੈਣਗੇ ! ਸਾਡੇ ਪਾਸ ਤਾਂ ਕਣਕ ਦੀਆਂ ਢੇਰੀਆਂ ਪਈਆਂ ਹੀ ਰਹਿੰਦੀਆਂ ਹਨ, ਅਸੀਂ ਛੋਲਿਆਂ ਦੇ ਥਾਉਂ ਕਚੀ ਕਣਕ ਚੱਬ ਕੇ ਗੁਜ਼ਾਰਾ ਕਰ ਲਿਆ ਕਰਾਂਗੇ ।'

ਪਹਿਲੇ ਦਿਨ ਤਾਂ ਲਾਂਗਰੀਆਂ ਨੇ ਰਾਤ ਨੂੰ ਛੋਲੇ ਭਿਉਂ ਛਡੇ ਅਤੇ ਸਵੇਰੇ ਕੱਚੇ ਹੀ ਨਿਮਕ ਮਿਰਚ ਲਾ ਕੇ ਸਾਡੇ ਹਵਾਲੇ ਕੀਤੇ । ਦੂਜੇ ਦਿਨ ਅਫ਼ਸਰਾਂ ਨੂੰ ਦਸਿਆ ਗਿਆ ਕਿ 'ਪੰਜਾਬ ਦੇ ਜੇਲ੍ਹਾਂ ਵਿਚ ਦਾਣੇ ਭੁੰਨੇ ਹੋਏ ਮਿਲਦੇ ਹਨ,' ਤਾਂ ਉਨ੍ਹਾਂ ਹੁਕਮ ਚਾੜ੍ਹ ਦਿਤਾ ਕਿ 'ਅੱਛਾ ਕੱਲ ਕੋ ਦਾਨੇ ਭੁਨਾ ਕੇ ਦਿਤੇ ਜਾਣਗੇ ।' ਲੰਗਰ ਵਾਲਿਆਂ ਨੂੰ ਕੜਾਹੀ ਦੇ ਦਿਤੀ ਗਈ । ਪਰ ਉਨ੍ਹਾਂ ਕਦੇ ਦਾਣੇ ਭੁਜਦੇ ਕਾਹਨੂੰ ਦੇਖੇ ਸਨ, ਉਨ੍ਹਾਂ ਰੇਤ ਕੜਾਹੀ ਵਿਚ ਪਾਇਆ ਹੀ ਨਾ ਅਤੇ ਸਾਰੇ ਛੋਲਿਆਂ ਦੇ ਦੋ ਪਰਾਗੇ ਕੀਤੇ । ਹੇਠਾਂ ਅੱਗ ਬਾਲ ਛੋਲਿਆਂ ਨੂੰ ਹਲਾਈ ਗਏ । ਕਿਸੇ ਕਿਸੇ ਦਾਣੇ ਨੂੰ ਤਾਂ ਸੇਕ ਭੀ ਨਾ ਲੱਗਾ ਅਤੇ ਕਈ ਸੜ ਗਏ ਜਾਂ ਦਾਗੀ ਹੋ ਗਏ । ਇਸ ਪਰ ਸਾਡੇ ਅੰਗਰੇਜ਼ੀ ਪੜ੍ਹੇ ਸਾਥੀਆਂ ਨੇ ਚੰਗੇ ਮਖੌਲ ਉਡਾਏ ਅਤੇ ਅਫ਼ਸਰਾਂ ਨੂੰ ਆਖਿਆ ਕਿ ਸਾਡੀ ਇਹ ਖੁਰਾਕ ਥੋੜੀ ਥੋੜੀ ਤੁਸੀਂ ਭੀ ਖਾਓ ਅਤੇ ਚਾਰ ਚਾਰ ਸੇਰ ਆਪਣੇ ਪਸ਼ੂਆਂ ਨੂੰ ਖੁਆ ਕੇ ਵੇਖ ਲਵੋ, ਜੇ ਤੁਹਾਨੂੰ ਅਤੇ ਪਸ਼ੂਆਂ ਨੂੰ ਸੂਲ ਨਾ ਹੋਣ ਲਗ ਜਾਵੇ ਤਾਂ ਸਾਨੂੰ ਕਹਿਣਾ ਕਿਉਂਕਿ ਏਨ੍ਹਾਂ ਤੁਹਾਡੇ ਭੁੱਜੇ ਤੇ ਕੱਚੇ ਛੋਲਿਆਂ ਵਿਚ ਕੋਈ ਫ਼ਰਕ ਨਹੀਂ ।' ਅਫ਼ਸਰ ਇਹ ਗੱਲ ਮੰਨ ਤਾਂ ਗਏ ਪਰ ਗਵਰਨਮੈਂਟ ਦੇ ਹੁਕਮ ਨੂੰ ਕਿਸ ਤਰ੍ਹਾਂ ਮੋੜਨ । ਏਹੋ ਹੀ ਹਾਲ

ਰੋਟੀਆਂ ਦਾ ਹੋਇਆ।

ਪੰਜਾਬ ਜੇਲ੍ਹ ਮੈਨੂਅਲ ਵਿਚ ਖ਼ੁਰਾਕਾਂ ਜੋ ਮੱਕੀ, ਬਾਜਰਾ, ਕਣਕ ਆਦਿ ਲਿਖੀਆਂ ਹੋਈਆਂ ਸਨ, ਸੋ ਏਥੇ ਦੇ ਜੇਲ੍ਹ ਵਾਲੇ ਉਹ ਸਾਰੇ ਗ਼ੱਲੇ ਖ਼ਰੀਦਣ ਦੀਆਂ ਤਿਆਰੀਆਂ ਕਰਨ ਲਗੇ। ਪਰ ਛੋਲਿਆਂ ਵਾਲੇ ਝਗੜੇ ਨੇ ਹੀ ਸਾਬਤ ਕਰ ਦਿਤਾ ਕਿ ਅਸੀਂ ਪੰਜਾਬੀ ਖ਼ੁਰਾਕ ਖਾ ਕੇ ਨਹੀਂ ਬਚ ਸਕਦੇ ਅਤੇ ਅਫ਼ਸਰ ਗਵਰਨਮੈਂਟੀ ਹੁਕਮ ਨੂੰ ਮਨਾਉਣ ਉਤੇ ਲੱਕ ਬੰਨ੍ਹੀਂ ਬੈਠੇ ਹਨ, ਤਾਂ ਮਜਬੂਰ ਹੋ ਕੇ ਭੁਖ ਹੜਤਾਲੀ ਮੋਰਚੇ ਲਾਉਣੇ ਪਏ, ਜਿਨ੍ਹੀਂ ਦਿਨੀਂ ਕਿ ਸਾਡੇ ਸਾਥੀ ਤੇ ਜੇਲ੍ਹ ਵਾਲੇ ਹੋਰ ਕੈਦੀ ਮਰੋੜਾਂ ਤੇ ਪੇਚਸ਼ ਨਾਲ ਬੀਮਾਰ ਸਨ। ਬਿਹਾਰੀ ਕੈਦੀ ਬਹੁਤ ਮਰ ਗਏ ਸਨ, ਪਰ ਸਾਡੇ ਸੁਖ ਹੀ ਰਹੀ। ਉਨ੍ਹੀਂ ਦਿਨੀਂ ਡਾਕਟਰਾਂ ਦਾ ਕੋਈ ਇਲਾਜ ਕਾਰਗਰ ਨਾ ਹੋਇਆ ਤਾਂ ਭਾਈ ਹੀਰਾ ਸਿੰਘ ਨੇ ਜ਼ੋਰ ਦਿਤਾ ਕਿ ਸਾਨੂੰ ਦੇਸੀ ਦਵਾਈ ਦਿੱਤੀ ਜਾਏ। ਭਾਈ ਹੀਰਾ ਸਿੰਘ ਨੇ ਜੋ ਨੁਸਖਾ ਲਿਖ ਕੇ ਦਿਤਾ ਜੇਲ੍ਹ ਵਾਲਿਆਂ ਨੇ ਉਹ ਸਾਰਾ ਤਾਂ ਨਾ ਮੰਗਾਇਆ ਪਰ ਵਡੀਆਂ ਹਰੜਾਂ ਮੰਗਾ ਦਿਤੀਆਂ। ਕੁਦਰਤ ਨਾਲ ਉਹੋ ਇਲਾਜ ਸੂਤ ਆ ਗਿਆ ਤੇ ਸਿੰਘਾਂ ਨੂੰ ਫ਼ਾਇਦਾ ਹੋਣ ਲਗ ਪਿਆ। ਪਰ ਡਾਕਟਰ ਹਰ ਰੋਜ਼ ਹਰੜਾਂ ਨਾ ਲਿਆਇਆ ਕਰੇ, ਇਕ ਦਿਨ ਇਕੱਠੀਆਂ ਹੀ ਦੇ ਜਾਇਆ ਕਰੇ। ਸਿੰਘਾਂ ਕੋਲ ਹਰੜਾਂ ਜਮ੍ਹਾਂ ਰਹਿਣ ਲਗ ਪਈਆਂ। ਭਾ: ਸੱਜਣ ਸਿੰਘ ਨੇ ਹਰੜਾਂ ਕੁੱਟ ਕੇ ਰਗੜ ਕੇ ਤਕੜਾ ਪਾਈਏ ਡੇਢ ਪਾਈਏ ਦਾ ਪਿੰਨਾ ਬੰਨ੍ਹ ਕੇ ਰਖ ਲਿਆ ਜੋ ਗੋਰੇ ਵਾਰਡਰ ਦੇ ਨਜ਼ਰ ਪੈ ਗਿਆ, ਉਸ ਨੇ ਸਮਝਿਆ ਕਿ ਇਹ ਬੰਬ ਹੈ। ਆਪ ਡਰਦਾ ਹੱਥ ਨਾ ਲਾਵੇ ਤੇ ਕਹੇ, 'ਯਿਹ ਕਿਆ ਹੈ?' ਫੇਰ ਸੱਜਣ ਸਿੰਘ ਤੋਂ ਚੁਕਵਾ ਕੇ ਬਾਟੀ ਸਮੇਤ ਚਕਰ ਵਿਚ ਲੈ ਗਿਆ, ਉਥੇ ਜੇਲ੍ਹਰ ਤੇ ਹੋਰ ਅਫ਼ਸਰਾਂ ਨੂੰ ਦਸਿਆ। ਅਫ਼ਸਰਾਂ ਸਾਰਿਆਂ ਨੂੰ ਸ਼ੱਕ ਪੈ ਗਿਆ, ਉਨ੍ਹਾਂ ਨੂੰ ਦਸਿਆ ਗਿਆ ਕਿ ਇਹ ਹਰੜਾਂ ਦੀ ਦਵਾਈ ਹੈ, ਉਹ ਮੰਨਣ ਨਾ, ਓੜਕ ਉਨ੍ਹਾਂ ਨੂੰ ਪਿੰਨਾ ਤੋੜ ਕੇ ਦਿਖਾਇਆ ਗਿਆ, ਪਰ ਪਿੰਨੇ ਦੇ ਤੋੜਨ ਵੇਲੇ ਉਹ ਭੱਜ ਕੇ ਲਾਂਭੇ ਹੋ ਗਏ। ਜਦ ਉਨ੍ਹਾਂ ਦੀ ਚੰਗੀ ਤਸੱਲੀ ਹੋਈ ਤਾਂ ਬੜਾ ਹਾਸਾ ਪਿਆ ਪਰ ਅਗੇ ਨੂੰ ਹਰੜਾਂ ਦਾ ਮਿਲਣਾ ਬੰਦ ਹੋ ਗਿਆ। ਪੇਚਸ਼ ਨਾਲ ਕੈਦੀਆਂ ਦੀ ਹਾਲਤ ਕਮਜ਼ੋਰ ਹੋ ਗਈ ਸੀ, ਸੋ ਉਨ੍ਹਾਂ ਦੀ ਸਿਹਤ ਠੀਕ ਕਰਨ ਲਈ ਦੁਧ ਆਦਿ ਦੀ ਖ਼ੁਰਾਕ ਦਿਤੀ ਜਾਣ ਲਗੀ।

ਇਨ੍ਹਾਂ ਦਿਨਾਂ ਵਿਚ ਹੀ ਭਾਈ ਹਰੀ ਸਿੰਘ ਕੱਕੜ ਪੇਚਸ਼ ਤੇ ਪੀੜਾਂ ਆਦਿ ਨਾਲ ਕੁਝ ਸਮਾਂ ਬੀਮਾਰ ਰਿਹਾ। ਉਹ ਅਕਸਰ ਬੀਮਾਰੀ ਦੇ ਕਾਰਣ ਕਈ

ਚੀਜ਼ਾਂ ਖਾਣ ਨੂੰ ਮੰਗ ਲੈਂਦਾ ਸੀ। ਕਿਸੇ ਨੇ ਇਸ ਪਰ ਮੁਖ਼ਬਰੀ ਭੀ ਕਰ ਦਿਤੀ ਕਿ ਇਹ ਸਿੱਖ ਕੈਦੀਆਂ ਨੂੰ ਭਜਾਉਣ ਦੇ ਅਹਾਰ ਵਿਚ ਹੈ। ਜਲ੍ਹਰ ਨਾਲ ਭੀ ਇਸ ਦੇ ਕਈ ਵਾਰ ਝਗੜੇ ਹੋ ਪਏ। ਸੋ ਇਕ ਦਿਨ ਇਸ ਨੂੰ ਐਵੇਂ ਬਿਨਾਂ ਰਪੋਟ ਹੋਇਆਂ ਹੀ ਪਾਲਕੀ ਭੇਜ ਕੇ ਹਸਪਤਾਲ ਮੰਗਵਾ ਲਿਆ, ਹਾਲਾਂ ਕਿ ਏਹ ਤੁਰ ਫਿਰ ਸਕਦਾ ਤੇ ਖ਼ਾਸਾ ਤਕੜਾ ਸੀ। ਹਸਪਤਾਲ ਲੈ ਜਾ ਕੇ ਏਸ ਨੂੰ ਰਾਤ ਦੀ ਦਵਾਈ ਬਣਾ ਕੇ ਦਿਤੀ ਗਈ, ਜੋ ਪਹਿਰੇ ਵਾਲੇ ਦੇ ਸਪੁਰਦ ਕੀਤੀ ਗਈ ਕਿ ਏਸ ਨੂੰ ਪਿਆਵੇ। ਪਹਿਰੇ ਵਾਲਿਆਂ ਹਰੀ ਸਿੰਘ ਨੂੰ ਦਸਿਆ ਕਿ 'ਇਹ ਦਵਾਈ ਜਿਸ ਨੂੰ ਅਸੀਂ ਦਿੰਦੇ ਹਾਂ, ਉਹ ਸਵੇਰ ਨੂੰ ਮਰ ਜਾਂਦਾ ਹੁੰਦਾ ਹੈ। ਤੂੰ ਇਹ ਦਵਾਈ ਨਾ ਪੀ,' ਪਰ ਹਰੀ ਸਿੰਘ ਨੇ ਇਕ ਪਹਿਲੀ ਖੁਰਾਕ ਪੀ ਲਈ। ਦਵਾਈ ਪੀਣ ਪਰ ਉਸ ਨੂੰ ਨਸ਼ਾ ਜਿਹਾ ਚੜ੍ਹ ਗਿਆ। ਉਸ ਨੇ ਕੈ ਭੀ ਕਰ ਦਿਤੀ ਤੇ ਰਾਤ ਨੂੰ ਪਾਣੀ ਦੇ ਟੱਬ ਵਿਚ ਜੋ ਅੰਦਰ ਪਿਆ ਸੀ, ਬੈਠ ਰਿਹਾ ਤੇ ਹੋਰ ਖੁਰਾਕ ਨਾ ਪੀਤੀ।

ਰਾਤ ਨੂੰ ਗੋਰੇ ਵਾਰਡਰ ਪੁਛਦੇ ਰਹੇ ਕਿ ਪੰਜਾਬੀ ਕੈਦੀ ਦੀ ਹਾਲਤ ਕੀ ਹੈ,ਤਾਂ ਹਰੀ ਸਿੰਘ ਅਗੋਂ ਉਤਰ ਦਿੰਦਾ ਕਿ ਹੁਣ ਪੰਜਾਬੀ ਮਰਦਾ ਨਹੀਂ। ਸਵੇਰੇ ਜਦੋਂ ਡਾਕਟਰ ਆਇਆ ਤਾਂ ਉਸ ਨੇ ਪੁਛਿਆ,'ਕੀ ਹਾਲ ਹੈ?' ਏਸ ਨੇ ਆਖਿਆ ਕਿ 'ਚੰਗਾ ਹੈ,' ਤੇ ਪੀਣ ਲਈ ਚਾਹ ਮੰਗੀ, ਕਿਉਂਕਿ ਇਸ ਨੂੰ ਹਮੇਸ਼ਾ ਚਾਹ ਹਸਪਤਾਲ ਤੋਂ ਮਿਲਦੀ ਸੀ। ਡਾਕਟਰ ਨੇ ਕਿਹਾ ਕਿ 'ਅੱਜ ਨਹੀਂ ਦੇ ਸਕਦੇ, ਕਲ ਦਿੱਤੀ ਜਾਵੇਗੀ।' ਹਰੀ ਸਿੰਘ ਨੇ ਕਿਹਾ ਕਿ 'ਮੈਨੂੰ ਬਿਨਾਂ ਬੀਮਾਰ ਨੂੰ ਪਾਲਕੀ ਵਿਚ ਚੁੱਕ ਲਿਆਏ ਹੋ; ਤੇ ਰਾਤ ਨੂੰ ਦਵਾਈ ਤੰਗ ਕਰਨ ਵਾਲੀ ਦਿਤੀ ਤੇ ਹੁਣ ਚਾਹ ਭੀ ਨਹੀਂ ਦਿੰਦੇ, ਕੀ ਤੁਸੀਂ ਮਾਰਨਾ ਹੈ?' ਏਹ ਕਹਿ ਕੇ ਖਿਝੇ ਹੋਏ ਨੇ ਪਾਣੀ ਦੀ ਭਰੀ ਹੋਈ ਸੁਰਾਹੀ ਡਾਕਟਰ ਦੇ ਸਿਰ ਵਿਚ ਮਾਰੀ। ਜਦੋਂ ਰੌਲਾ ਪੈ ਗਿਆ ਤੇ ਅਲਾਰਮ ਹੋ ਗਿਆ, ਜੇਲ੍ਹਰ ਆਦਿ ਭਜੇ ਆਏ ਤਾਂ ਹਰੀ ਸਿੰਘ ਨੇ ਦੇਖਿਆ ਕਿ ਹੁਣ ਗਿੱਦੜ ਕੁੱਟ ਪਵੇਗੀ। ਉਹ ਜੰਗਲਾ ਬੰਦ ਕਰਕੇ ਦਰਵਾਜ਼ੇ ਅਗੇ ਪਿਸ਼ਾਬ ਵਾਲੇ ਬਰਤਨ ਲੈ ਕੇ ਡਟ ਕੇ ਬੈਠ ਗਿਆ, ਤੇ ਜਿਹੜਾ ਅਗੇ ਆਵੇ ਉਸ ਨੂੰ ਆਖੇ, 'ਖ਼ਬਰਦਾਰ, ਜੇ ਜੰਗਲੇ ਨੂੰ ਹੱਥ ਲਾਇਆ ਤਾਂ ਮੈਂ ਮਾਰਾਂਗਾ। ਸੁਪ੍ਰੰਟੈਂਡੈਂਟ ਆਏ ਬਿਨਾਂ ਦਰਵਾਜ਼ਾ ਨਹੀਂ ਖੋਲ੍ਹਣ ਦਿਆਂਗਾ।'

ਓੜਕ ਸੁਪ੍ਰੰਟੈਂਡੈਂਟ ਆਇਆ ਤਾਂ ਹਰੀ ਸਿੰਘ ਨੇ ਸਾਰੀ ਗਲ ਉਸ ਨੂੰ ਦੱਸੀ। ਸੁਪ੍ਰੰਟੈਂਡੈਂਟ ਨੇ ਕਿਹਾ ਕਿ 'ਤੂੰ ਡਾਕਟਰ ਤੋਂ ਮਾਫ਼ੀ ਮੰਗ ਲੈ,' ਉਸ ਨੇ ਕਿਹਾ ਕਿ 'ਮੈਂ ਕੋਈ ਕਸੂਰ ਨਹੀਂ ਕੀਤਾ।' ਹਰੀ ਸਿੰਘ ਨੂੰ ਹਸਪਤਾਲ ਤੋਂ ਕੱਢ

ਕੇ ਕੋਠੀ ਵਿਚ ਭੇਜ ਦਿਤਾ ਤੇ ਦੂਜੇ ਦਿਨ ੧੫ ਬੈਂਤਾਂ ਲਗਵਾ ਦਿਤੀਆਂ। ਸੁਪ੍ਰੰਟੈਂਡੈਂਟ ਨੇ ਆਖਿਆ ਕਿ 'ਮੈਂ ੩੦ ਬੈਂਤਾਂ ਦੀ ਸਜ਼ਾ ਲਿਖੀ ਸੀ ਪਰ ਚੂੰਕਿ ਤੂੰ ਸੱਚ ਦਸਿਆ ਹੈ, ਇਸ ਲਈ ੧੫ ਬੈਂਤਾਂ ਲਾਈਆਂ ਹਨ।' ਇਸ ਪਰ ਦਾਸ ਨੇ ਤੇ ਹੋਰ ਸਾਥੀਆਂ ਨੇ ਸੁਪ੍ਰੰਟੈਂਡੈਂਟ ਨੂੰ ਪੁਛਿਆ ਕਿ 'ਜਿਸ ਆਦਮੀ ਨੂੰ ਤੁਸੀਂ ਪਾਲਕੀ ਵਿਚ ਪਾ ਕੇ ਹਸਪਤਾਲ ਲੈ ਕੇ ਗਏ ਸੀ ਤੇ ਬੀਮਾਰ ਕਰਾਰ ਦਿਤਾ ਸੀ ਅਜ ਉਸ ਨੂੰ ਕਿਸ ਕਾਰਣ ਬੈਂਤਾਂ ਜਿਹੀ ਸਖ਼ਤ ਸਜ਼ਾ ਦਿਤੀ।' ਓਸ ਨੇ ਜੁੱਚ ਹੋ ਕੇ ਸਾਫ਼ ਸਾਫ਼ ਕਿਹਾ ਕਿ ਮੈਨੂੰ ਜੇਲ੍ਹਰ ਦੇ ਮਜਬੂਰ ਕਰਨ ਪਰ ਬੈਂਤਾਂ ਦੀ ਸਜ਼ਾ ਦੇਣੀ ਪਈ ਨਹੀਂ ਤਾਂ ਐਸੇ ਸਦਾ ਬੀਮਾਰ ਰਹਿਣ ਵਾਲੇ ਨੂੰ ਅਸੀਂ ਬੈਂਤਾਂ ਦੀ ਸਜ਼ਾ ਨਹੀਂ ਦੇ ਸਕਦੇ।

ਦੂਜਾ ਕਾਰਨ ਇਹ ਸੀ ਕਿ ਸਾਡੀ ਪਾਰਟੀ ਦੀ ਘਾਲਣਾ ਕਰਕੇ ਹੀ ਦਸਤਾਰੇ ਅਤੇ ਹੋਰ ਸਭੇ ਪੰਜ ਕਕਾਰ ਮਿਲਣ ਦੀ ਮਨਜ਼ੂਰੀ ਹੋ ਗਈ ਸੀ। ਅਤੇ ਜੇਲ੍ਹ ਮੈਨੂਅਲ ਵਿਚ ਕਾਇਦਾ ਭੀ ਬਣ ਚੁਕਾ ਸੀ। ਏਹ ਗਲ ਜੇਲ੍ਹ ਵਾਲੇ ਆਪਣੇ ਮੂੰਹੋਂ ਆਪ ਮੰਨ ਚੁਕੇ ਸਨ ਕਿ ਏਹ ਜੋ ਨਿਯਮ ਦਸਤਾਰ ਅਤੇ ਪੰਜ ਕਕਾਰ ਆਦਿ ਦਾ ਬਣ ਕੇ ਜੇਲ੍ਹ ਮੈਨੂਅਲ ਵਿਚ ਦਰਜ ਹੋ ਗਿਆ ਹੈ, ਏਹ ਸਭ ਤੁਹਾਡੇ ਪੰਜਾਬ ਜੇਲ੍ਹਾਂ ਵਿਚ ਇਸ ਸਬੰਧੀ ਲਾਏ ਮੋਰਚਿਆਂ ਦਾ ਹੀ ਸਿੱਟਾ ਹੈ। ਜਦੋਂ ਏਹ ਨਿਯਮ ਬਣਿਆ ਤਾਂ ਏਹਨਾਂ ਨੇ ਇੱਕੋ ਇੱਕ ਕਛਹਿਰਾ ਹੀ ਬਣਾ ਕੇ ਦੇਣਾ ਚਾਹਿਆ। ਇਸ ਤੋਂ ਪਹਿਲਾਂ ਸਗੋਂ ਦੋ ਦੋ ਨਿੱਕਰਾਂ ਦਿੰਦੇ ਸਨ। ਜਦ ਅਸੀਂ ਏਤਰਾਜ਼ ਕੀਤਾ ਤਾਂ ਜੇਲ੍ਹ ਮੈਨੂਅਲ ਵਿਚੋਂ ਕੱਢ ਕੇ ਦਿਖਾ ਦਿਤਾ ਕਿ ਦੇਖੋ ਅਸੈਂਬਲੀ ਵਿਚ ਪਾਸ ਹੋਏ ਐਕਟ ਅਨੁਸਾਰ ਇਕੋ ਕਛਹਿਰਾ ਲਿਖਿਆ ਹੈ। ਅਸੀਂ ਆਖਿਆ ਕਿ ਇਸ ਵਿਚ ਕੋਈ ਗਲਤ ਫਹਿਮੀ ਹੋਈ ਹੈ। ਅਸੀਂ ਜ਼ੋਰ ਦਿਤਾ ਕਿ ਇਸ ਨੁਕਤੇ ਨੂੰ ਫੇਰ ਅਸੈਂਬਲੀ ਦੇ ਸਿਖ ਮੈਂਬਰਾਂ ਪ੍ਰਤੀ ਪ੍ਰਗਟਾਇਆ ਜਾਏ (refer ਕੀਤਾ ਜਾਏ)। ਉਹਨਾਂ ਏਹ ਗਲ ਮੰਨ ਲਈ ਅਤੇ ਇਸ ਦਾ ਛੇਤੀ ਹੀ ਅੱਛਾ ਸਿੱਟਾ ਨਿਕਲ ਆਇਆ, ਅਰਥਾਤ ਇਕ ਕਛਹਿਰੇ ਦੀ ਥਾਉਂ ਜੇਲ੍ਹ ਮੈਨੂਅਲ ਵਿਚ ਦੋ ਕਛਹਿਰੇ ਲਿਖੇ ਗਏ। ਕਛਹਿਰੇ ਬਦਲਣ ਲਈ ਪਰਨੇ (ਅੰਗੋਛੇ ਬਿਹਾਰੀ ਬੋਲੀ) ਸਾਨੂੰ ਪਹਿਲਾਂ ਹੀ ਮਿਲਦੇ ਸੀ। ਫੇਰ ਦਸਤਾਰਿਆਂ ਦੀ ਗਿਣਤੀ ਮਿਣਤੀ ਦਾ ਝੇੜਾ ਛਿੜਿਆ ਰਿਹਾ। ਅਸੀਂ ਆਖੀਏ ਦਸਤਾਰਾ ਪੰਜ ਗਜ਼ ਤੋਂ ਘਟ ਨਾ ਹੋਵੇ ਅਤੇ ਜੇਲ੍ਹ ਦਸੂਤੀ ਕਪੜੇ ਦਾ ਨਾ ਹੋਵੇ। ਏਹ ਦੋਈ ਗੱਲਾਂ ਭੀ ਏਹਨਾਂ ਮੰਨ ਲਈਆਂ। ਪੰਜ ਗਜ਼ ਦੇ ਥਾਉਂ ਸਗੋਂ ਛੇ ਛੇ ਗਜ਼ ਦੇ ਦਸਤਾਰੇ ਬਣਾਕੇ ਦੇਣੇ ਮਨਜ਼ੂਰ ਹੋ ਗਏ। ਮਨਜ਼ੂਰੀ ਤਾਂ ਚਿਰੋਕਣੀ ਹੋ ਚੁਕੀ ਸੀ ਪਰ ਏਹਨਾਂ ਅਜੇ ਵਰਤੋਂ ਵਿਚ

ਨਹੀਂ ਲਿਆਂਦੀ ਸੀ।

ਸਾਨੂੰ ਗੁਪਤੋ ਗੁਪਤੀ ਪਤਾ ਲਗ ਚੁਕਾ ਸੀ ਕਿ ਦਸਤਾਰੇ ਤਾਂ ਖਾਸ ਏਸ ਜੇਲ੍ਹ ਵਿਚ ਬੁਣਾ ਤਣਾ ਕੇ ਰਖੇ ਹੋਏ ਹਨ ਪਰ ਗਹੇ ਮਾਰੀ ਬੈਠੇ ਹਨ। ਸਾਨੂੰ ਐਵੇਂ ਜਾਲਖੇ ਜੇਹੇ ਦੇ ਪੋਮਚੇ ਬਣਾ ਕੇ ਬਿਲ ਵਿਚ ਪਹਿਲਾਂ ਤੋਂ ਹੀ ਅਸਲੀ ਛੇ ਗਜ਼ੀ ਦਸਤਾਰਿਆਂ ਦੀ ਕੀਮਤ ਲਾ ਕੇ ਤਕੜੀ ਰਕਮ ਸਾਲਨਾ ਸਾਡੇ ਖਰਚੇ ਵਿਚੋਂ ਬਟੋਰ ਕੇ ਹੜੱਪ ਕਰਦੇ ਰਹੇ ਹਨ। ਮੈਂ ਇਸ ਗਲ ਪ੍ਰਥਾਇ ਏਹਨਾਂ ਦੀ ਤਕੜੀ ਖ਼ਬਰ ਲਈ ਤਾਂ ਏਹਨਾਂ ਆਪਣਾ ਖਹਿੜਾ ਛੁਡਾਉਣ ਲਈ ਮੈਨੂੰ ਅਤੇ ਵੀਰ ਜਿੰਦਰ ਸਿੰਘ ਨੂੰ (ਜੋ ਮੇਰੇ ਪਾਸ ਰਹਿੰਦਾ ਸੀ) ਤਾਂ ਓਹੀ ਛੇ ਗਜ਼ੇ ਦਸਤਾਰੇ ਦੇ ਦਿਤੇ ਪਰ ਹੋਰ ਸਾਥੀਆਂ ਨੂੰ ਨਾ ਦਿਤੇ। ਅਸੀਂ ਦੋਈ ਅਲੱਗ ਬਲਾਕ ਵਿਚ ਰਹਿੰਦੇ ਸੀ। ਸਾਨੂੰ ਦੋਹਾਂ ਨੂੰ ਕੁਛ ਪਤਾ ਨਾ ਕਿ ਸਾਡੇ ਸਾਥੀਆਂ ਨਾਲ ਕੀ ਵਰਤ ਰਹੀ ਹੈ। ਸਾਨੂੰ ਰਾਸ਼ਣ ਭੀ ਪਹਿਲਾਂ ਵਾਲਾ ਹੀ ਮਿਲਦਾ ਰਿਹਾ, ਘੱਟ ਵੱਧ ਨਹੀਂ ਕੀਤਾ, ਇਸ ਕਰਕੇ ਸਾਨੂੰ ਜਾਣ ਬੁਝ ਕੇ ਜੇਲ੍ਹ ਵਾਲਿਆਂ ਨੇ ਵਖ ਹੀ ਰਖਿਆ ਹੋਇਆ ਸੀ ਤਾਂ ਕਿ ਰੌਲਾ ਨਾ ਪੈ ਜਾਵੇ।

ਪਰ ਜਦੋਂ ਦੂਜੇ ਸਾਥੀਆਂ ਨੂੰ ਆਮ ਕੈਦੀਆਂ ਵਾਲਾ ਖਾਣਾ ਮਿਲਣ ਲਗਿਆ ਤਾਂ ਉਹਨਾਂ ਕੜਾਕਿਆਂ ਦਾ ਮੋਰਚਾ ਲਾ ਦਿਤਾ। ਮੇਜਰ ਕੁੱਕ ਬੜਾ ਨਰਮ ਦਿਲ ਆਦਮੀ ਸੀ। ਉਸ ਤੋਂ ਉਹਨਾਂ ਦੇ ਕੜਾਕੇ ਦਾ ਮੋਰਚਾ ਨਾ ਝੱਲਿਆ ਗਿਆ। ਵੀਰ ਮਹਾਰਾਜ ਸਿੰਘ ਵਰਗੇ ਦੋ ਤਿੰਨ ਵੀਰਾਂ ਨੇ ਜਲ ਪਾਨ ਕਰਨਾ ਭੀ ਤਿਆਗ ਦਿਤਾ। ਚਾਰ ਪੰਜ ਦਿਨ ਹੀ ਮੋਰਚੇ ਲਗੇ ਨੂੰ ਹੋਏ ਸਨ ਕਿ ਮੇਜਰ ਕੁਕ ਦੇ ਭਾ ਦੀ ਬਣ ਗਈ। ਕਿਉਂਕਿ ਵੀਰ ਮਹਾਰਾਜ ਸਿੰਘ ਹੋਰਾਂ ਦੀ ਹਾਲਤ ਬਹੁਤ ਖਤਰਨਾਕ ਹੋ ਗਈ ਸੀ। ਮੇਜਰ ਕੁਕ ਘਬਰਾਇਆ ਫਿਰੇ, ਮੇਰੇ ਪਾਸ ਆਇਆ। ਸਾਨੂੰ ਅਗੋਂ ਇਸ ਗਲ ਦਾ ਪਤਾ ਹੀ ਕੋਈ ਨਾ ਕਿ ਉਧਰ ਮੋਰਚੇ ਲਗੇ ਹੋਏ ਹਨ। ਸਾਰੇ ਬਾਕੀ ਸਾਥੀ ਤਿੰਨ ਚਾਰ ਥਾਈਂ ਅੱਡੋ ਅੱਡ ਬਲਾਕਾਂ ਵਿਚ ਵੰਡੇ ਹੋਏ ਸਨ। ਇਕ ਬਲਾਕ ਵਾਲੇ ਚਾਰ ਪੰਜ ਸਜਣਾਂ ਨੇ ਅਜੇ ਮੋਰਚਾ ਲਾਇਆ ਨਹੀਂ ਸੀ। ਓਹ ਅਜੇ ਵਿਚਾਰ ਹੀ ਕਰ ਰਹੇ ਸਨ। ਮੇਜਰ ਕੁੱਕ ਨੇ ਮੈਨੂੰ ਆਖਿਆ ਕਿ 'ਤੁਸੀਂ ਜਾ ਕੇ ਉਹਨਾਂ ਨੂੰ ਸਮਝਾਓ ਬੁਝਾਓ।' ਮੈਂ ਆਖਿਆ ਕਿ 'ਮੈਂ ਏਸ ਸ਼ਰਤ ਤੇ ਜਾਂਦਾ ਹਾਂ ਕਿ ਜੋ ਜੋ ਵੀ ਉਹਨਾਂ ਦੀਆਂ ਵਾਜਬ ਸ਼ਕਾਇਤਾਂ ਹੋਣ ਸੋ ਸਭ ਦੂਰ ਕੀਤੀਆਂ ਜਾਣ।' ਮੇਜਰ ਕੁੱਕ ਨੇ ਮੰਨ ਲਿਆ ਕਿ ਜਾਇਜ਼ ਸ਼ਕਾਇਤਾਂ ਦੂਰ ਕਰ ਦੇਵਾਂਗਾ ਅਤੇ ਨਾਲ ਉਸ ਨੇ ਇਕ ਗੋਰਾ ਵਾਰਡਰ ਭੇਜ ਦਿਤਾ।

ਮੈਂ ਦੋ ਤਿੰਨ ਬਲਾਕਾਂ ਵਿਚ ਹੀ ਗਿਆ ਸੀ ਅਤੇ ਚੌਥੇ ਵਿਚ ਅਜੇ ਨਹੀਂ ਗਿਆ ਸੀ ਕਿਉਂਕਿ ਓਥੇ ਦੀ ਬਾਬਤ ਗੋਰੇ ਵਾਰਡਰ ਨੂੰ ਅਜੇ ਏਹ ਪਤਾ ਸੀ ਕਿ ਉਹਨਾਂ ਮੋਰਚਾ ਨਹੀਂ ਲਾਇਆ ਇਸ ਕਰਕੇ ਓਥੇ ਅਜੇ ਜਾਣ ਦੀ ਲੋੜ ਨਹੀਂ ਸੀ। ਸੋ ਤੇਹਾਂ ਬਲਾਕਾਂ ਵਿਚ ਹੀ ਹੋ ਕੇ ਮੁੜ ਆਏ ਅਤੇ ਏਹਨਾਂ ਬਲਾਕਾਂ ਵਾਲੇ ਸੱਜਣਾਂ ਨੇ ਇਹਨਾਂ ਸ਼ਰਤਾਂ ਉਤੇ ਮੋਰਚਾ ਛਡਣਾ ਮੰਨਿਆ ਕਿ ਇਕ ਤਾਂ ਸਾਨੂੰ ਉਹੀ ਦਸਤਾਰੇ ਦੇ ਦੇਣ ਜੋ ਅਸਾਡੀ ਨਮਿਤ ਬਣਾ ਕੇ ਰਖੇ ਹੋਏ ਹਨ, ਦੂਜੇ ਸਾਨੂੰ ਆਪਣੇ ਆਪ ਪ੍ਰਸ਼ਾਦੇ ਸਜਾਉਣ ਲਈ ਸਾਰਾ ਰਾਸ਼ਨ ਸਾਡੇ ਹਵਾਲੇ ਕੀਤਾ ਜਾਵੇ ਅਤੇ ਪੰਜਾਬ ਗਵਰਨਮੈਂਟ ਨੂੰ ਰਾਸ਼ਨ ਪ੍ਰਥਾਇ ਸਾਡੀਆਂ ਸ਼ਕਾਇਤਾਂ ਭੇਜੀਆਂ ਜਾਣ ਅਤੇ ਓਥੋਂ ਫੈਸਲਾ ਆਉਣ ਤਾਈਂ ਸਾਨੂੰ ਸੁੱਕੀਆਂ ਰਸਦਾਂ ਦੇ ਦਿਤੀਆਂ ਜਾਣ, ਸਾਥ ਹੀ ਚਾਹਟਾ ਸਜਾਉਣ ਦੀ ਖੁਲ ਦਿਤੀ ਜਾਏ। ਇਹ ਗੱਲਾਂ ਮੇਜਰ ਕੁੱਕ ਨੇ ਮੰਨ ਲਈਆਂ, ਪਰ ਜੇਲ੍ਹਰ ਮੀਕ ਦੀ ਇਸ ਵਿਚ ਬੜੀ ਹਤਕ ਹੋਈ ਕਿਉਂਕਿ ਏਹ ਫੈਸਲਾ ਮੇਜਰ ਕੁੱਕ ਨੇ ਓਸ ਤੋਂ ਉਪਰੋ ਉਪਰੀ ਹੀ ਕਰ ਲਿਆ ਸੀ। ਗੰਡਾ ਸਿੰਘ ਨਿਹੰਗ (ਖਾਪੜਖੇੜੀ) ਨੇ ਮੀਕ ਦੀ ਭੁਗਤ ਵੀ ਬੜੀ ਸਵਾਰੀ ਸੀ, ਅਤੇ ਡੀ. ਸੀ. ਆਦਿਕ ਹਾਕਮਾਂ ਦੇ ਸਾਹਮਣੇ ਉਸ ਨੂੰ ਕਈ ਵਾਰ ਝਾੜ ਝਪਾੜ ਪਾਈ ਪੁਆਈ ਸੀ। ਇਸ ਕਰਕੇ ਮਿ: ਮੀਕ ਅੰਦਰੋਂ ਬਹੁਤ ਸੜਿਆ ਹੋਇਆ ਸੀ ਅਤੇ ਦਿਲੋਂ ਚਾਹੁੰਦਾ ਸੀ ਕਿ ਏਹਨਾਂ ਨਾਲ ਕੋਈ ਸਮਝੌਤਾ ਨਾ ਹੋਣਾ ਪਾਵੇ, ਨਾ ਹੀ ਏਹਨਾਂ ਨੂੰ ਕੋਈ ਰਿਆਇਤ ਦਿਤੀ ਜਾਵੇ। ਇਸ ਕਰਕੇ ਉਸ ਨੇ ਹੋਰ ਚਾਲ ਖੇਡੀ। ਮੇਜਰ ਕੁੱਕ ਨੂੰ ਜਾ ਕੇ ਏਹ ਪਤ੍ਰਤ ਪੜ੍ਹਾਈ ਕਿ 'ਦੇਖੋ ਜੀ! ਆਪ ਨੇ ਰਣਧੀਰ ਸਿੰਘ ਨੂੰ ਸਮਝੌਤਾ ਕਰਾਉਣ ਲਈ ਭੇਜਿਆ ਸੀ ਓਹ ਸਗੋਂ ਚੌਥੇ ਬਲਾਕ ਵਾਲਿਆਂ ਨੂੰ ਭੀ ਵਿਗਾੜ ਕੇ ਚਲਿਆ ਆਇਆ ਹੈ ਅਤੇ ਹੁਣ ਉਹਨਾਂ (ਚੌਥੇ ਬਲਾਕ ਵਾਲਿਆਂ ਸਿਖ ਕੈਦੀਆਂ) ਨੇ ਭੀ ਮੋਰਚਾ ਲਾ ਦਿਤਾ ਹੈ!'

ਮੋਰਚਾ ਸੱਚ ਮੁੱਚ ਲਗ ਚੁਕਾ ਸੀ। ਪਰ ਮੇਜਰ ਕੁੱਕ ਨੂੰ ਏਨ੍ਹਾਂ ਦਾ ਪਤਾ ਨਹੀਂ ਸੀ ਕਿ ਏਹ ਮੋਰਚਾ ਸਮਝੌਤੇ ਲਈ ਉਹਨਾਂ ਬਲਾਕਾਂ ਵਿਚ ਜਾਣ ਤੋਂ ਪਹਿਲਾਂ ਹੀ ਲੱਗ ਚੁਕਾ ਸੀ। ਬਸ ਮਿ: ਮੀਕ ਦਾ ਦਾਉ ਫੁਰ ਗਿਆ। ਮੇਜਰ ਕੁੱਕ ਭਖਿਆ ਭੜਕਿਆ ਹੋਇਆ ਆ ਕੇ ਮੇਰੇ ਉਪਰ ਕਰੋਪ ਹੋਣ ਲਗਾ ਅਤੇ ਹੁਕਮ ਦਿਤਾ ਕਿ 'ਇਸ ਨੂੰ ਸਜ਼ਾਈ ਤਨਹਾਈ ਕੋਠੀ ਵਿਚ ਬੰਦ ਕਰ ਦਿਤਾ ਜਾਏ, ਨਾਲ ਹੀ ਖਾਣਾ ਹੱਥੀਂ ਪਕਾਉਣ ਦੇ ਹੱਕ ਇਸ ਦੇ ਜ਼ਬਤ ਕੀਤੇ ਜਾਣ।' ਮੈਂ ਉਸ ਨੂੰ ਆਖਿਆ ਕਿ 'ਕੁਛ

ਸ਼ਾਂਤ ਹੋ ਕੇ ਮੇਰਾ ਕਸੂਰ ਦਸੋ ਅਤੇ ਵਿਚਾਰ ਕਰਕੇ ਇਨਸਾਫ ਕਰੋ। ਫੇਰ ਤੁਸੀਂ ਜੇਹੜੇ ਹੁਕਮ ਚੰਗੇ ਸਮਝੋ ਚਾੜ੍ਹ ਦੇਣੇ, ਮੈਨੂੰ ਏਹਨਾਂ ਸਜ਼ਾਵਾਂ ਦਾ ਕੋਈ ਡਰ ਭਉ ਨਹੀਂ। ਕਸੂਰੀ ਨਿਕਲਾਂ ਤਾਂ ਭਾਵੇਂ ਰੱਜ ਕੇ ਸਜ਼ਾਵਾਂ ਦੇ ਲਿਓ, ਪਹਿਲਾਂ ਦਸੋ ਤਾਂ ਸਹੀ ਕਿ ਵਿਚੋਂ ਕੀ ਗਲ ਹੈ ?'

**ਮੇਜਰ ਕੁੱਕ**—ਕੀ ਦਸਾਂ, ਮੈਂ ਤੈਨੂੰ ਦੂਜੇ ਬਲਾਕਾਂ ਵਿਚ ਆਪਣੇ ਸਾਥੀਆਂ ਦੀ ਮੰਨ ਮਨੌਤੀ ਕਰਨ ਅਤੇ ਰਫ਼ਾ ਦਫ਼ਾ ਕਰਾਈ ਲਈ ਭੇਜਿਆ ਸੀ ਕਿ ਹੋਰ ਤੇਲ ਪਾਉਣ ਅਤੇ ਭਾਂਬੜ ਮਚਾਉਣ ਲਈ ਭੇਜਿਆ ਸੀ ?

**ਮੈਂ**—ਅੱਗ ਉਤੇ ਤੇਲ ਮੈਂ ਕੇਹੜਾ ਪਾਇਆ ਹੈ ?

**ਮੇਜਰ ਕੁੱਕ**—ਤੈਂ ਮੋਰਚਾ ਹਟਾਉਣਾ ਸੀ ਕਿ ਚੌਥੇ ਨੰਬਰ ਵਾਲਿਆਂ ਦਾ ਭੀ ਲਵਾਉਣਾ ਸੀ ?

**ਮੈਂ**—ਮੈਂ ਤਾਂ ਚੌਥੇ ਬਲਾਕ ਵਿਚ ਗਿਆ ਹੀ ਨਹੀਂ। ਮੈਨੂੰ ਤੁਹਾਡਾ ਗੋਰਾ ਵਾਰਡਰ ਓਥੇ ਲੈ ਕੇ ਹੀ ਨਹੀਂ ਗਿਆ। ਪਹਿਲਾਂ ਉਸ ਨੂੰ ਬੁਲਾ ਕੇ ਪੁਛੋ। ਜਦ ਮੈਂ ਉਥੇ (ਚੌਥੇ ਨੰਬਰ ਵਿਚ) ਗਿਆ ਹੀ ਨਹੀਂ ਤਾਂ ਮੈਂ ਉਹਨਾਂ ਨੂੰ ਮੋਰਚੇ ਲਾਉਣ ਲਈ ਕਿਵੇਂ ਸਿਖਾ ਦਿਤਾ ?

**ਮੇਜਰ ਕੁੱਕ**—ਅੱਛਾ ਅਭੀ ਗੋਰੇ ਵਾਰਡਰ ਕੋ ਬੁਲਾਓ।

ਇਕ ਸਿਪਾਹੀ ਗੋਰੇ ਵਾਰਡਰ ਨੂੰ ਸੱਦਣ ਤੁਰ ਗਿਆ। ਪਰ ਚੀਫ਼ ਹੈਡ ਵਾਰਡਰ ਜੋ ਕਿ ਰੌਂਦ ਸਮੇਂ ਨਾਲ ਹੀ ਸੀ ਬੋਲ ਪਿਆ—

**ਚੀਫ਼ ਹੈਡ ਵਾਰਡਰ** (ਜੋ ਕਿ ਸਿੰਘ ਸੀ)—ਹਜ਼ੂਰ ! ਭਾਈ ਰਣਧੀਰ ਸਿੰਘ ਨੂੰ ਗੋਰੇ ਵਾਰਡਰ ਨਾਲ ਉਹਨਾਂ ਨੰਬਰਾਂ ਵਿਚ ਦੁਪਹਿਰੇ ਭੇਜਿਆ ਗਿਆ ਹੈ, ਪਰ ਚੌਥੇ ਬਲਾਕ ਵਾਲਿਆਂ ਨੇ ਕੜਾਕੇ ਦਾ ਮੋਰਚਾ ਪਰਸੋਂ ਆਥਣ ਦਾ ਲਾਇਆ ਹੋਇਆ ਹੈ। ਮੈਂ ਉਸ ਵੇਲੇ ਚੱਕਰ ਵਿਚ ਬੈਠਾ ਸੀ, ਗੋਰਾ ਵਾਰਡਰ ਇਸ ਨੂੰ ਲੈ ਕੇ ਉਹਨਾਂ ਬਲਾਕਾਂ ਵਿਚ ਗਿਆ ਸੀ। ਏਹ ਦੋਵੇਂ ਚੌਥੇ ਨੰਬਰ ਬਲਾਕ ਵਿਚ ਗਏ ਹੀ ਨਹੀਂ, ਉਰਿਓਂ ਹੀ ਮੁੜ ਆਏ ਹਨ।

ਚੀਫ ਹੈਡ ਵਾਰਡਰ ਏਹ ਗਲ ਕਹਿਦਾ ਹੀ ਸੀ ਕਿ ਉਪਰੋਂ ਗੋਰਾ ਵਾਰਡਰ ਭੀ ਆ ਗਿਆ। ਉਸ ਨੂੰ ਆਉਂਦੇ ਨੂੰ ਹੀ ਸੁਪ੍ਰੰਟੈਂਡੈਂਟ ਨੇ ਪੁਛਿਆ ਕਿ 'ਕਿਆ ਤੁਮ ਚੌਥੇ ਨੰਬਰ ਸਪੈਸ਼ਲ ਬਲਾਕ ਮੇਂ ਰਣਧੀਰ ਸਿੰਘ ਕੋ ਸਾਥ ਲੇ ਕਰ ਗਏ ਥੇ ?'

**ਗੋਰਾ ਵਾਰਡਰ**—ਹਰਗਿਜ਼ ਨਹੀਂ।

**ਸੁਪ੍ਰੰਟੈਂਡੈਂਟ**—ਕਿਉਂ ਨਹੀਂ ਲੇ ਗਏ ?

**ਗੋਰਾ ਵਾਰਡਰ**—ਕਿਉਂਕਿ ਉਹਨਾਂ ਦਾ ਤਾਂ ਮੇਰੀ ਸਮਝ ਵਿਚ ਮੋਰਚਾ ਲਗਾ ਹੋਇਆ ਹੀ ਨਹੀਂ ਸੀ, ਸੋ ਉਹਨਾਂ ਨੂੰ ਸਮਝਾਉਣ ਬੁਝਾਉਣ ਦੀ

ਕੋਈ ਲੋੜ ਹੀ ਨਹੀਂ ਸੀ। ਪਰ ਮੈਨੂੰ ਪਿਛੋਂ ਪਤਾ ਲਗਾ ਕਿ ਉਹਨਾਂ ਨੇ ਤਾਂ ਪਰਸੋਂ ਆਬ੍ਹਣ ਦਾ ਹੀ ਕੜਾਕਾ ਲਾ ਛਡਿਆ ਹੋਇਆ ਹੈ।

ਮੇਜਰ ਕੁੱਕ ਸੁਣ ਕੇ ਠੰਡਾ ਠਾਰ ਹੋ ਗਿਆ ਤੇ ਮਿ: ਮੀਕ ਨੂੰ ਘੂਰੀਆਂ ਵੱਟਣ ਲਗ ਪਿਆ ਅਤੇ ਘੂਰੀਆਂ ਲੈ ਲੈ ਪਵੇ। ਫੇਰ ਮੈਨੂੰ ਨਰਮੀ ਨਾਲ ਕਹਿਣ ਲਗਾ ਕਿ 'ਰਣਧੀਰ ਸਿੰਘ ਮੇਰੇ ਸਾਥ ਚਲੋ ਅਤੇ ਚੌਥੇ ਨੰਬਰ ਵਾਲਿਆਂ ਨੂੰ ਆਖ ਵੇਖਕੇ ਖਾਣਾ ਖੁਆਓ। ਮਹਾਰਾਜ ਸਿੰਘ ਦੀ ਹਾਲਤ ਬੜੀ ਨਾਜ਼ਕ ਹੈ, ਪਹਿਲਾਂ ਉਸ ਕੋਲ ਹੀ ਚਲੋ, ਕਿਉਂਕਿ ਉਹ ਆਪਣੀ ਜਾਨ ਹੀਲੀ ਪਿਆ ਹੈ। ਮੈਂ ਬਥੇਰਾ ਕਹਿ ਚੁੱਕਾ ਹਾਂ ਪਰ ਉਹ ਮੰਨਦਾ ਹੀ ਨਹੀਂ।' ਗਲ ਕੀ ਉਹ ਮੈਨੂੰ ਨਾਲ ਲੈ ਗਿਆ। ਮੇਰੇ ਜਾਣ ਸਾਰ ਹੀ ਮੇਰੇ ਆਖੇ ਵੇਖੇ ਵੀਰ ਮਹਾਰਾਜ ਸਿੰਘ ਨੇ ਪ੍ਰਸ਼ਾਦਾ ਛਕਣਾ ਮਨਜ਼ੂਰ ਕਰ ਲਿਆ। ਮੇਜਰ ਕੁੱਕ ਨੇ ਓਦੋਂ ਹੀ ਮਿਸਰੀ ਦੁਧ ਮੰਗਾਇਆ ਅਤੇ ਮੈਂ ਆਪਣੇ ਹੱਥੀਂ ਵੀਰ ਮਹਾਰਾਜ ਸਿੰਘ ਨੂੰ ਪਿਲਾਇਆ ਤਾਂ ਓਹ ਅਖਾਂ ਖੋਲ੍ਹ ਆਇਆ। ਮੇਜਰ ਕੁਕ ਭੀ ਪ੍ਰਸੰਨ ਹੋ ਗਿਆ। ਏਸੇ ਤਰ੍ਹਾਂ ਸਾਰਿਆਂ ਸੱਜਣਾਂ ਦੀ ਮੰਨ ਮਨੌਤੀ ਕੀਤੀ ਗਈ। ਸੁੱਕੀਆਂ ਰਸਦਾਂ ਆ ਗਈਆਂ ਅਤੇ ਲੰਗਰ ਖਾਲਸੇ ਦਾ ਖਾਲਸੇ ਦੇ ਹੱਥੀਂ ਸਜਣ ਲਗ ਗਿਆ। ਓਧਰੋਂ ਪੰਜਾਬ ਗਵਰ-ਨਮੈਂਟ ਨੂੰ ਭੀ ਸਫਾਰਸ਼ੀ ਚਿੱਠੀ ਸੁਪ੍ਰੰਟੰਡੇਂਟ ਨੇ ਲਿਖ ਕੇ ਭੇਜ ਦਿਤੀ, ਪਰ ਉਪ੍ਰੋਕਤ ਚਿੱਠੀ ਪੁਜਣ ਤੋਂ ਪਹਿਲਾਂ ਹੀ ਪੰਜਾਬ ਗਵਰਨਮੈਂਟ ਨੇ ਸਾਡੇ ਬਿਸਤਰੇ ਬੋਰੀਏ ਮਦਰਾਸ ਵਲ ਬਨ੍ਹਾਉਣ ਦੇ ਹੁਕਮ ਜਾਰੀ ਕਰ ਰਖੇ ਸਨ। ਓਦੋਂ ਹੀ ਪਤਾ ਲਗਾ ਕਿ ਚਾਲਿਆਂ (ਚਲਾਣ) ਦੇ ਤਿਆਰੇ ਬਜਾਉਣ ਲਈ ਹੁਕਮ ਸੁਣਾਏ ਗਏ।

## ਭਾ: ਕੇਹਰ ਸਿੰਘ ਸਾਨ੍ਹੇਵਾਲ ਦੇ ਚਲਾਣੇ ਦੀ ਭਿਆਨਕ ਘਟਨਾਂ

ਹਜ਼ਾਰੀ ਬਾਗ ਦੇ ਸਮਾਚਾਰਾਂ ਵਿਚ ਭਾ: ਕੇਹਰ ਸਿੰਘ ਸਾਨ੍ਹੇਵਾਲ ਦੇ ਚਲਾਣੇ ਦੀ ਘਟਨਾਂ ਭੀ ਬੜੀ ਭਿਆਨਕ ਤੇ ਸਿਖਿਆ ਦਾਇਕ ਹੈ ਜੋ ਪਿਛੇ ਲਿਖੀ ਜਾਣੋਂ ਰਹਿ ਗਈ ਹੈ, ਸੋ ਏਥੇ ਲਿਖਦੇ ਹਾਂ। ਭਾ: ਕੇਹਰ ਸਿੰਘ ਤੀਜੇ ਮੁਕੱਦਮਾ ਸਾਜ਼ਸ਼ ਲਾਹੌਰ ਵਿਚ ਜਨਵਰੀ ੧੯੧੭ ਵਿਚ ਕੈਦ ਹੋਣ ਪਰ ਲਾਹੌਰ ਸੈਂਟਰਲ ਜੇਲ੍ਹ ਵਿਚ ਭੇਜਿਆ ਗਿਆ। ਏਥੋਂ ਉਸ ਨੂੰ ਹਜੀਰਾਂ ਦੀ ਬੀਮਾਰੀ ਦੀ ਹਾਲਤ ਵਿਚ ਜਨਵਰੀ ੧੯੧੮ ਵਿਚ ਹਜ਼ਾਰੀ ਬਾਗ ਜੇਲ੍ਹ ਵਿਚ ਬਦਲ ਦਿਤਾ ਗਿਆ। ਹਾਲਤ ਉਸ ਦੀ ਪਹਿਲਾਂ ਹੀ ਖਰਾਬ ਸੀ ਤੇ ਸਫਰ ਦੇ ਲਾਇਕ ਨਹੀਂ ਸੀ, ਪਰ ਫੇਰ ਭੀ ਉਸ ਨੂੰ ਭੇਜ ਹੀ ਦਿਤਾ ਗਿਆ ਤੇ ਰਾਹ ਵਿਚ ਹੀ ਉਸ ਦੇ ਪੱਟੀਆਂ ਹੁੰਦੀਆਂ ਗਈਆਂ। ਹਜ਼ਾਰੀ

ਬਾਗ ਜੇਲ੍ਹ ਵਿਚ ਉਸ ਨੂੰ ਇਕ ਕੋਠੀ ਵਿਚ ਰਖਿਆ ਗਿਆ, ਉਥੇ ਹੀ ਮਾੜੀ ਮੋਟੀ ਦਵਾ ਦਾਰੂ ਹੁੰਦੀ ਰਹੀ। ਫਰਵਰੀ ੧੯੧੮ ਵਿਚ ਸਿੰਘਾਂ ਦੇ ਹਰਨ ਹੋਣ ਦਾ ਸਾਕਾ ਵਰਤਿਆ, ਜਦ ਮਹੀਨੇ ਕੁ ਬਾਦ ਏਹ ਫੜੇ ਹੋਏ ਆ ਗਏ ਤਾਂ ਭਾਈ ਕੇਹਰ ਸਿੰਘ ਦੀ ਹਾਲਤ ਹੋਰ ਭੀ ਖਰਾਬ ਹੋ ਗਈ।

ਇਕ ਦਿਨ ਭਾਈ ਕੇਹਰ ਸਿੰਘ ਆਪਣੇ ਬਿਸਤਰੇ ਤੋਂ ਉਠ ਕੇ ਕੋਈ ਚੀਜ਼ ਚੁਕਣ ਲਗਾ ਤਾਂ ਬੇ-ਹੋਸ਼ ਹੋ ਕੇ ਡਿਗ ਪਿਆ। ਪਹਿਰੇ ਵਾਲੇ ਨੇ ਰਪੋਟ ਕੀਤੀ ਤੇ ਅਲਾਰਮ ਕਰ ਦਿਤਾ ਕਿ ਸ਼ਾਇਦ ਕੈਦੀ ਮਰ ਗਿਆ ਹੈ। ਅਫ਼ਸਰਾਂ ਦੇ ਆਉਣ ਪਰ ਭਾਈ ਕੇਹਰ ਸਿੰਘ ਨੂੰ ਹਸਪਤਾਲ ਪੁਚਾ ਦਿਤਾ ਗਿਆ। ਏਹ ਦਿਨੋ ਦਿਨ ਘਟਦਾ ਗਿਆ ਤੇ ਹਾਲਤ ਖਰਾਬ ਹੁੰਦੀ ਗਈ। ਚਾਰ ਪੰਜ ਮਹੀਨੇ ਇਸੇ ਹਾਲਤ ਵਿਚ ਲੰਘੇ। ਅਖੀਰ ਤੰਗ ਪੈ ਗਿਆ ਤੇ ਜਾਨ ਨਾ ਨਿਕਲੇ। ਉਸ ਨੇ ਅਫਸਰਾਂ ਨੂੰ ਰਪੋਟ ਕੀਤੀ ਕਿ ਮੈਨੂੰ ਪੰਜ ਸਿੰਘਾਂ ਨਾਲ ਮੁਲਾਕਾਤ ਕਰਾਈ ਜਾਵੇ। ਭਾਈ ਹਰੀ ਸਿੰਘ ਚੋਟੀਆਂ ਤੇ ਭਾਈ ਹਰਨਾਮ ਸਿੰਘ ਰਸੂਲ ਪੁਰੀਆ ਤਾਂ ਦੋਨੋਂ ਅਗੇ ਹੀ ਬੀਮਾਰੀ ਦੇ ਕਾਰਣ ਹਸਪਤਾਲ ਵਿਚ ਗਏ ਹੋਏ ਸਨ, ਬਾਕੀ ਉਸ ਨੇ ਤਿੰਨਾਂ ਸਿੰਘਾਂ ਭਾਈ ਕਰਤਾਰ ਸਿੰਘ ਚੰਦ ਨਿਵਾਸੀ, ਭਾਈ ਮੁਨਸ਼ਾ ਸਿੰਘ 'ਦੁਖੀ' ਤੇ ਦਾਸ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਅਫਸਰਾਂ ਦੇ ਸੱਦੇ ਪਰ ਅਸੀਂ ਹਸਪਤਾਲ ਗਏ। ਉਸ ਨਾਲ ਗਲ ਬਾਤ ਕੀਤੀ ਤਾਂ ਉਸ ਆਖਿਆ ਕਿ 'ਮੇਰੀ ਜਾਨ ਨਹੀਂ ਨਿਕਲਦੀ ਤੇ ਮੈਂ ਸਾਨ੍ਹੇਵਾਲ ਦੇ ਡਾਕੇ ਵਿਚ ਘਰ ਦੇ ਮਾਲਿਕ ਨੂੰ ਮਰਵਾਇਆ ਸੀ ਤੇ ਮੈਂ ਹੀ ਡਾਕਾ ਪੁਆਇਆ ਸੀ, ਹੁਣ ਉਸ ਮਰੇ ਹੋਏ ਦੀ ਰੂਹ ਮੈਨੂੰ ਤੰਗ ਕਰਦੀ ਹੈ। ਉਸ ਦੀ ਗਰਦਨ ਵਿਚ ਚੋਟ ਲੱਗਣ ਨਾਲ ਹੀ ਉਹ ਮਰਿਆ ਸੀ ਤੇ ਮੈਨੂੰ ਭੀ ਬਹੁਤੀ ਤਕਲੀਫ ਗਰਦਨ ਵਿਚ ਹੀ ਹੈ। ਮੈਂ ਬੜੇ ਭਿਆਨਕ ਕਸ਼ਟ ਵਿਚ ਹਾਂ।' ਉਸ ਦੀ ਹਾਲਤ ਬੜੀ ਤਰਸ ਯੋਗ ਤੇ ਇਬਰਤਨਾਕ ਸੀ। ਸਾਰੇ ਸਿੰਘਾਂ ਨੂੰ ਦਾਸ ਨੇ ਬੇਨਤੀ ਕੀਤੀ ਕਿ ਏਸ ਦੇ ਨਮਿਤ ਸਭ ਸਿੰਘ ਸੁਖਮਨੀ ਸਾਹਿਬ ਦੇ ਪਾਠ ਕਰਨ ਤੇ ਘਟ ਤੋਂ ਘਟ ਇਕ ਪਾਠ ਹਰ ਇਕ ਸਜਣ ਜ਼ਰੂਰ ਕਰੇ ਤੇ ਬਾਕੀ ਜਿਤਨੇ ਕੋਈ ਕਰ ਸਕੇ, ਤੇ ਏਸ ਦੇ ਨਮਿਤ ਅਰਦਾਸ ਭੀ ਕੀਤੀ ਜਾਏ।

ਅਗਲੇ ਦਿਨ ਸਭ ਸਿੰਘਾਂ ਨੇ ਸੁਖਮਨੀ ਸਾਹਿਬ ਦੇ ਪਾਠ ਕਰਕੇ ਅਰਦਾਸੇ ਸੋਧੇ। ਏਸ ਦਿਨ ਅਫ਼ਸਰਾਂ ਨੇ ਸਾਰੇ ਸਿੰਘਾਂ ਦੀ ਹੀ ਉਸ ਨਾਲ ਬਾਰੀ ਬਾਰੀ ਮੁਲਾਕਾਤ ਭੀ ਕਰਾ ਦਿਤੀ। ਇਸ ਤੋਂ ਅਗਲੇ ਦਿਨ ਉਹ ਚਲਾਣਾ ਕਰ ਗਿਆ, ਜੇਲ੍ਹ ਵਾਲਿਆਂ ਉਸ ਦੀ ਲੋਥ ਨੂੰ ਬਾਹਰ ਲੈ ਜਾ ਕੇ ਐਵੇਂ ਹੀ ਇਕ ਪਾਸੇ ਜੰਗਲ ਵਿਚ ਸੁਟ ਦਿਤਾ। ਜਦ ਅਸੀਂ ਇਹ ਗਲ ਸੁਣੀ ਤਾਂ ਸੁਪ੍ਰੰਟੈਂਡੈਂਟ

ਨੂੰ ਪੁਛਿਆ ਕਿ ਤੁਸੀਂ ਉਸ ਦੀ ਲੋਥ ਨੂੰ ਕਿਉਂ ਰੋਲਿਆ, ਉਸ ਦਾ ਸਸਕਾਰ ਕਿਉਂ ਨਹੀਂ ਕੀਤਾ ਗਿਆ ? ਤਾਂ ਉਹ ਟਾਲੇ ਵਾਲੇ ਕਰਨ ਲਗੇ ਤੇ ਏਸ ਗਲ ਦੀ ਪੜਤਾਲ ਕਰਨ ਲਗੇ ਕਿ ਏਹਨਾਂ ਨੂੰ ਪਤਾ ਕਿਵੇਂ ਲਗ ਗਿਆ। ਅਸੀਂ ਆਈ. ਜੀ. ਨੂੰ ਭੀ ਰਪੋਟ ਕੀਤੀ ਪਰ ਉਸ ਭੀ ਕੁਛ ਪ੍ਰਵਾਹ ਨਾ ਕੀਤੀ, ਉਹ ਭੀ ਸਗੋਂ ਏਸੇ ਤਫਤੀਸ਼ ਵਿਚ ਪੈ ਗਿਆ ਕਿ ਕੈਦੀਆਂ ਨੂੰ ਪਤਾ ਕਿਵੇਂ ਲਗਾ।

(ਨੋਟ—ਭਾਈ ਕੇਹਰ ਸਿੰਘ ਸਬੰਧੀ ਪੜ੍ਹੋ ਪੁਸਤਕ ਅਣਡਿਠੀ ਦੁਨੀਆਂ)

१८

# ਮਦਰਾਸ ਹਾਤੇ ਦੀਆਂ ਜੇਲ੍ਹਾਂ ਨੂੰ ਚਾਲੇ

ਮੇਜਰ ਕੁੱਕ ਨੇ ਖੁਸ਼ ਹੋਕੇ ਮੇਰੇ ਟਿਕਟ ਉਤੇ ਲਿਖ ਦਿਤਾ ਕਿ ਇਸ ਨੂੰ ਆਪਣੇ ਹੱਥੀਂ ਆਪ ਪ੍ਰਸ਼ਾਦੇ ਸਜਾਉਣ ਦਾ ਕਨਸੈਸ਼ਨ (ਅਧਿਕਾਰ) ਮਿਲਿਆ ਹੋਇਆ ਹੈ ਅਤੇ ਇਸ ਦੇ ਨਾਲ ਬਤੌਰ ਸਿਖ ਸੰਤ (Sikh Saint) ਦੇ ਸਲੂਕ ਕੀਤਾ ਜਾਂਦਾ ਰਿਹਾ ਹੈ। ਲੰਬੇ ਰਸਤੇ ਦੇ ਸਫਰ ਦੇ ਕਾਰਨ ਤੋਸ਼ੇ ਦੇ ਤੌਰ ਤੇ ਮਣ ਦੋ ਮਣ ਦੁੱਧ ਆਪੇ ਹੀ ਲੈ ਕੇ ਉਸ ਦਾ ਖੋਇਆ ਆਪਣੇ ਹੱਥੀਂ ਕੱਢ ਲੈਣ ਦਾ ਹੁਕਮ ਦੇ ਦਿਤਾ। ਖੂਬ ਖੋਏ ਬਣਾਏ ਗਏ।

ਇਕ ਆਨ ਵਿਚ ਮਦਰਾਸ ਪ੍ਰੈਜ਼ੀਡੈਂਸੀ ਦੇ ਤਿਆਰੇ ਬਜ ਗਏ। ਠੀਕ ਤ੍ਰੀਕ ਤਾਂ ਯਾਦ ਨਹੀਂ ਅਕਤੂਬਰ ੧੯੨੧ ਦਾ ਸਮਾਚਾਰ ਹੈ ਕਿ ਚਾਰ ਚਾਰ ਪੰਜ ਪੰਜ ਸਾਥੀਆਂ ਨੂੰ ਵੱਖੋ ਵੱਖ ਜੇਲ੍ਹਾਂ ਵਿਚ ਵੰਡਿਆ ਗਿਆ। ਪਰ ਐਥੋਂ ਚਲਾਣ ਸਭ ਦਾ ਇਕੱਠਾ ਹੀ ਹੋਇਆ। ਚਾਹੇ ਸਾਨੂੰ ਜੇਲ੍ਹ ਵਾਲਿਆਂ ਨੇ ਨਹੀਂ ਦਸਿਆ ਕਿ ਕਿਸ ਕਿਸ ਦਾ ਕੇਹੜੇ ਕੇਹੜੇ ਜੇਲ੍ਹ ਵਿਚ ਗੁਣਾ ਪਿਆ ਹੈ। ਪਰ ਸਾਨੂੰ ਪਤਾ ਲਗ ਹੀ ਗਿਆ ਕਿ ਵੰਡੇ ਇਸ ਤਰ੍ਹਾਂ ਪਏ ਹਨ—

**ਰਾਜ ਮੰਦਰੀ ਜੇਲ੍ਹ**—(੧) ਵੀਰ ਕਰਤਾਰ ਸਿੰਘ, (੨) ਭਾ: ਗੰਡਾ ਸਿੰਘ ਨਿਹੰਗ ਛੋਟਾ, (੩) ਭਾ: ਹਰਨਾਮ ਸਿੰਘ ਕਾਲਾ ਸੰਘਾ, (੪) ਭਾ: ਅਰਜਨ ਸਿੰਘ ਜਗਰਾਓਂ ਅਤੇ (੫) ਦਾਸ।

**ਖਾਸ ਮਦਰਾਸ ਜੇਲ੍ਹ**—(੧) ਭਾ: ਕਰਮ ਸਿੰਘ ਅਜਨੇਰ, (੨) ਭਾ: ਬਘੇਲ ਸਿੰਘ, (੩) ਭਾ: ਨਥਾ ਸਿੰਘ ਧੂੰਨ।

**ਬੁਲਾਰੀ**—(੧) ਭਾ: ਜਿੰਦਰ ਸਿੰਘ ਦੂਧਾ ਧਾਰੀ, (੨) ਭਾ: ਪਾਖਰ ਸਿੰਘ ਢੁਡੀਕੇ, (੩) ਭਾ: ਲਾਲ ਸਿੰਘ, (੪) ਭਾ: ਕੇਸਰ ਸਿੰਘ ਤੇ (੫) ਭਾ: ਕਿਰਪਾ ਸਿੰਘ।

**ਤ੍ਰਿਚਨਾਪਲੀ**—(੧) (ਸਿਰੀ ਮਾਨ ਜੀ) ਭਾ: ਗੁਜਰ ਸਿੰਘ, (੨) ਵੀਰ ਸੱਜਨ ਸਿੰਘ, (੩) ਭਾ: ਸੁੰਦਰ ਸਿੰਘ, (੪) ਭਾ: ਇੰਦਰ ਸਿੰਘ।

**ਵੈਲੂਰ**—(੧) ਸ੍ਰੀ ਮਾਨ ਭਾਈ ਹੀਰਾ ਸਿੰਘ, (੨) ਭਾ: ਹਰਨਾਮ ਸਿੰਘ ਕਾਮਾ ਗਾਟਾ ਮਾਰੂ (੩) ਭਾ: ਮਹਾਰਾਜ ਸਿੰਘ ।

**ਕੋਇਮਬਟੂਰ**—(੧) ਭਾ: ਦੱਲ ਸਿੰਘ, (੨) ਭਾ: ਹਰੀ ਸਿੰਘ ਕੱਕੜ (੩) ਭਾ: ਬਲਵੰਤ ਸਿੰਘ ।

ਅਸੀਂ ਤੇਈ ਦੇ ਤੇਈ ਸੱਜਣ ਅੱਡੋ ਅੱਡ ਥਾਈਂ ਛੇ ਜੱਥਿਆਂ ਵਿਚ ਵੰਡੇ ਗਏ । ਮਦਰਾਸ ਸੂਬੇ ਤਾਈਂ ਸਭ ਨੇ ਇਕੱਠੇ ਹੀ ਜਾਣਾ ਸੀ ਅਤੇ ਉਸ ਸੂਬੇ ਵਿਚ ਪਹੁੰਚ ਕੇ ਜਿਉਂ ਜਿਉਂ ਜੇਹੜਾ ਜੇਲ੍ਹ ਪਹਿਲਾਂ ਨੇੜੇ ਆਉਂਦਾ ਜਾਣਾ ਸੀ ਤਿਉਂ ਤਿਉਂ ਤਿਸ ਤਿਸ ਥਾਉਂ ਵਖੋ ਵੱਖ ਜੱਥਿਆਂ ਨੂੰ ਉਤਾਰੀ ਜਾਣਾ ਸੀ । ਹਜ਼ਾਰੀ ਬਾਗ ਜੇਲ੍ਹ ਤੋਂ ਹਜ਼ਾਰੀ ਬਾਗ ਰੋਡ ਸਟੇਸ਼ਨ ਤਾਈਂ ਲੈ ਜਾਣ ਲਈ ਸਾਡੇ ਵਾਸਤੇ ਦੋ ਲਾਰੀਆਂ ਹਜ਼ਾਰੀ ਬਾਗ ਸ਼ਹਿਰ ਦੀ ਬੰਗਾਲੀਆਂ ਦੀ ਕੰਪਨੀ ਨਾਲ ਮਿਸਟਰ ਮੀਕ ਨੇ ਮਿਣ ਮਿਥ ਕੇ ਪ੍ਰਬੰਧ ਕੀਤਾ, ਤਾਕਿ ਸਿੱਖਾਂ ਵਾਲੀ ਕੰਪਨੀ ਦੀਆਂ ਲਾਰੀਆਂ ਨ ਲਿਜਾਣੀਆਂ ਪੈਣ । ਓਧਰ ਵੀਰ ਸੋਹਣ ਸਿੰਘ ਜੀ ਹੋਰਾਂ ਦੇ ਹਿਰਦੇ ਵਿਚ ਪ੍ਰੇਮ ਸਿੱਕ ਸੀ ਕਿ ਸਿੰਘ ਸਾਡੀਆਂ ਲਾਰੀਆਂ ਲਿਹ ਜਾਣ । ਤੁਰਨ ਤੋਂ ਪਹਿਲਾਂ ਭਾ. ਸੋਹਣ ਸਿੰਘ ਜੀ ਨੂੰ ਪਤਾ ਲੱਗ ਗਿਆ ਕਿ ਪੰਜਾਬੀ ਵੀਰਾਂ ਦੇ ਚਲਾਣ ਨਮਿਤ ਹੀ ਲਾਰੀਆਂ ਦੀ ਮੰਗ ਦੂਜੀ ਕੰਪਨੀ ਪਾਸੋਂ ਹੋ ਚੁਕੀ ਹੈ, ਪ੍ਰੰਤੂ ਵੀਰ ਜੀ ਦੀ ਰਿਦੇ ਦੀ ਸੁਧ ਕਾਮਨਾ ਸਤਿਗੁਰੂ ਨੇ ਭਾਣਾ ਵਰਤਾ ਕੇ ਪੂਰੀ ਕਰ ਹੀ ਦਿਤੀ । ਨੇਤ ਐਸੀ ਹੋਈ ਕਿ ਉਸ ਸਮੇਂ ਉਸ ਕੰਪਨੀ ਪਾਸ ਕੋਈ ਲਾਰੀ ਤਿਆਰ (available) ਨਹੀਂ ਸੀ । ਹਾਰ ਕੇ ਸਿੰਘ ਹੋਰਾਂ ਦੀਆਂ ਲਾਰੀਆਂ ਹੀ ਲੈ ਜਾਣੀਆਂ ਪਈਆਂ । ਵੀਰ ਸੋਹਣ ਸਿੰਘ ਜੀ ਦੀਆਂ ਖੁਸ਼ੀਆਂ ਦਾ ਅੰਤ ਨਾ ਰਿਹਾ । ਤੁਰਨ ਤੋਂ ਪਹਿਲਾਂ ਹੀ ਜੇਲ੍ਹਰ ਮੀਕ ਨੇ ਸਾਰਿਆਂ ਨੂੰ ਡੰਡੇ ਬੇੜੀਆਂ ਨਾਲ ਜਕੜ ਕੇ ਨੂੜ ਦਿਤਾ ਅਤੇ ਹਥ-ਕੜੀਆਂ ਭੀ ਲਾਉਣ ਲਗਾ ਸੀ ਕਿ ਸੁਪ੍ਰੰਡੰਟੰਟ ਮੇਜਰ ਕੁੱਕ ਨੇ ਆ ਕੇ ਹਟਾ ਦਿਤਾ ਕਿ 'ਸਾਨੂੰ ਉਪਰੋਂ ਹਥ-ਕੜੀਆਂ ਲਾਉਣ ਦਾ ਕੋਈ ਹੁਕਮ ਨਹੀਂ ਆਇਆ । ਬੇੜੀਆਂ ਸਾਧਾਰਨ ਰਹਿਣ ਦਿਓ, ਹੁਣ ਲਗ ਜੁ ਗਈਆਂ ਹਨ ।'

## ਤੁਰਨ ਸਮੇਂ ਦਾ ਵੈਰਾਗ ਮਈ ਨਜ਼ਾਰਾ

ਜੇਲ੍ਹ ਤੋਂ ਬਾਹਰ ਮੋਟਰ ਲਾਰੀਆਂ ਖੜੀਆਂ ਸਨ, ਜਦ ਅਸੀਂ ਬਾਹਰ ਸਵਾਰ ਹੋਣ ਲਈ ਨਿਕਲੇ ਤਾਂ ਸਾਰਾ ਜੇਲ੍ਹ ਅਮਲਾ ਅਤੇ ਉਨ੍ਹਾਂ ਦੇ ਪਰਵਾਰ ਸਾਨੂੰ ਚੜ੍ਹਦਿਆਂ ਹੋਇਆਂ ਨੂੰ ਵੇਖਣ ਲਈ ਇਕੱਠੇ ਹੋ ਗਏ । ਸੈਂਕੜੇ ਸਿਪਾਹੀ ਅਤੇ ਉਨ੍ਹਾਂ ਦੇ ਘਰ ਬਾਰੀ ਆਣ ਉਥੇ ਜਮ੍ਹਾ ਹੋਏ । ਹਮਦਰਦ ਰੂਹਾਂ ਸਾਧੂ ਰਾਧਾ ਸਿੰਘ ਜੀ ਆਦਿ ਦੀਆਂ ਬਿਰਹੇ ਜੁਦਾਈ ਕਰਿ ਭੁੱਬਾਂ ਨਿਕਲ ਗਈਆਂ,

ਕਠੋਰ ਤੋਂ ਕਠੋਰ ਮਾਣੂ ਭੀ ਮੋਮ ਹੋਏ ਖੜੇ ਸਨ। ਮੋਟਰਾਂ ਵਿਚ ਚੜ੍ਹਨ ਸਾਰ ਹੀ ਸਾਰੀ ਸੰਗਤ ਅਰਦਾਸੇ ਲਈ ਖਲੋ ਗਈ। ਅਰਦਾਸਾ ਕਰਨ ਦਾ ਹੁਕਮ ਦਾਸ ਨੂੰ ਹੋਇਆ। ਸਤਿਗੁਰੂ ਨੇ ਆਪ ਹੀ ਅਰਦਾਸ ਕਰਾਈ, ਅਤੀਅੰਤ ਹੀ ਅਧਿਭੁਤ ਕਲਾ ਵਰਤਾਈ। ਸਮਾਪਤੀ ਪਸਚਾਤ ਦੇਖਾਂ ਤਾਂ ਸਾਰੀ ਸੰਗਤ ਸਜਲ ਨੇਤ੍ਰ ਸੀ। ਇਕ ਸੰਨਾਟੇ ਦਾ ਆਲਮ ਛਾਇਆ ਹੋਇਆ ਸੀ। ਪੰਜ ਜੈਕਾਰੇ ਗਜਾਏ ਗਏ ਅਤੇ ਸ਼ਬਦ ਕੀਰਤਨ ਦੀ ਧੁਨੀ ਗੂੰਜ ਉਠੀ। ਵੇਖਣ ਵਾਲੀ ਸਾਰੀ ਲੁਕਾਈ ਹਲੂਣੀ ਗਈ। ਸਾਡੇ ਨਾਲ ਲਾਰੀਆਂ ਵਿਚ ਬੈਠੇ ਮਿਲਿਟਰੀ ਪੁਲੀਸ ਦੇ ਨੰਗੀਆਂ ਸੰਗੀਨਾਂ ਵਾਲੇ ਗੋਰਖਿਆਂ ਨੇ ਸੰਗੀਨਾਂ ਨਾਲ ਸਲਾਮੀ ਉਤਾਰੀ। ਜਿੰਨੇ ਕੁ ਅਸੀਂ ਸੀ ਉੱਨੇ ਕੁ ਹੀ ਗੋਰਖੇ ਸਿਪਾਹੀ ਸਨ ਅਤੇ ਇਕ ਦੇਸੀ ਇੰਨਸਪੈਕਟਰ ਉਨ੍ਹਾਂ ਦਾ ਇੰਚਾਰਜ ਸੀ ਅਤੇ ਸਾਡਾ ਸਾਰਿਆਂ ਦਾ ਚਾਰਜ ਇਕ ਗੋਰੇ ਇੰਨਸਪੈਕਟਰ ਪੁਲਿਸ ਦੇ ਸਪੁਰਦ ਸੀ। ਏਹ ਗੋਰਾ ਇੰਨਸਪੈਕਟਰ ਬੜਾ ਹੀ ਨਰਮ ਈਸਾਈ ਮਿਸ਼ਨਰੀ ਸੀ। ਏਸ ਨੇ ਸਾਡੇ ਨਾਲ ਚੰਗਾ ਸਲੂਕ ਕਰਨ ਦਾ ਯਕੀਨ ਦਿਵਾਇਆ। ਪਹਿਲਾ ਸਬੂਤ ਉਸ ਨੇ ਆਪਣੇ ਨੇਕ ਹੋਣ ਦਾ ਏਹ ਦਿਤਾ ਕਿ ਸਾਡੇ ਨਿੱਤ ਨੇਮ ਦੇ ਗੁਟਕੇ ਬੰਦ ਬੰਡਲਾਂ ਵਿਚੋਂ ਕਢਵਾ ਕੇ ਸਾਡੇ ਗਾਤ੍ਰੀਂ ਪਵਾ ਦਿਤੇ।

ਹਜ਼ਾਰੀ ਬਾਗ ਸ਼ਹਿਰ ਵਿਚ ਉਹਨੀਂ ਦਿਨੀਂ ਪੰਜਾਬ ਤੋਂ ਸ੍ਰੀ ਮਤੀ ਸਰਲਾ ਦੇਵੀ ਲੈਕਚਰ ਕਰਨ ਲਈ ਆਈ ਹੋਈ ਸੀ। ਸੋ ਸ਼ਹਿਰ ਵਾਲਿਆਂ ਨੇ ਉਸ ਦਿਨ ਮੀਟਿੰਗ ਕਰਨ ਦਾ ਉਸ ਸੜਕ ਦੇ ਕਿਨਾਰੇ ਪ੍ਰਬੰਧ ਕੀਤਾ ਜੋ ਜੇਲ੍ਹ ਤੋਂ ਸਟੇਸ਼ਨ ਵਲ ਨੂੰ ਜਾਂਦੀ ਸੀ। ਉਹਨੀਂ ਦਿਨੀਂ ਮੁਲਕ ਵਿਚ ਬੜਾ ਹੀ ਜੋਸ਼ ਖ਼ਰੋਸ਼ ਸੀ। ਪ੍ਰੰਤੂ ਸੀ. ਆਈ. ਡੀ. ਵਾਲਿਆਂ ਨੂੰ ਤਾਂ ਪਤਾ ਹੀ ਸੀ। ਉਹ ਮੀਟਿੰਗ ਅਸਥਾਨ ਤਾਂ ਲਾਂਭੇ ਕਰ ਹੀ ਨਹੀਂ ਸਕਦੇ ਸਨ, ਮੋਟਰਾਂ ਨੂੰ ਹੀ ਜਿਨ੍ਹਾਂ ਵਿਚ ਅਸੀਂ ਸਵਾਰ ਸੀ ਦੂਜੀ ਸੜਕੇ ਵਿੰਗੇ ਰਸਤੇ ਲੰਘਾ ਦਿਤਾ। ਸਾਰੇ ਦੇਸ਼ ਭਗਤ ਉਡੀਕਦੇ ਹੀ ਰਹਿ ਗਏ। ਬੜੇ ਨਿਰਾਸ ਹੋਏ ਹੋਣਗੇ, ਸਾਨੂੰ ਭੀ ਬੜੀ ਨਿਰਾਸਤਾ ਹੋਈ। ਸਾਡੀਆਂ ਲਾਰੀਆਂ ਉਨ੍ਹਾਂ ਨੇ ਮੀਟਿੰਗ ਅਸਥਾਨ ਕੋਲ ਖੜੀਆਂ ਕਰ ਲੈਣੀਆਂ ਮਿਥੀਆਂ ਹੋਈਆਂ ਸਨ, ਪਰ ਸੀ. ਆਈ. ਡੀ. ਵਾਲੇ ਪਹਿਲਾਂ ਹੀ ਤਾੜ ਗਏ। ਬਿਹਾਰੀ ਭੁਜੰਗੀ ਲੁਕਨੇ ਹੋਰੀਂ ਨਿਕੂ ਫੌਜਾਂ ਦੂਰ ਤਾਈਂ ਲਾਰੀਆਂ ਦੇ ਪਿਛੇ ਤਕਦੀਆਂ ਛਪਨ ਹੋ ਗਈਆਂ। ਵੀਰ ਸੋਹਣ ਸਿੰਘ ਵਾਲੀ ਲਾਰੀ ਵਿਚ ਅਸੀਂ ਸਜ ਗਏ। ਐਨ ਵੀਰ ਸੋਹਣ ਸਿੰਘ ਨੇ ਆਪਣੇ ਪਾਸ ਹੀ ਮੇਰੇ ਵਾਸਤੇ ਸੀਟ ਰੀਜ਼ਰਵ ਰਖ ਲਈ ਅਰ ਅੱਜ ਦਿਲ ਦੇ ਜਿਗਰੀਆਂ ਦੇ ਖੁਲ੍ਹੀਆਂ ਜੱਫੀਆਂ ਪਾ ਪਾ ਮੇਲੇ ਹੋਏ। ਸਭਨਾਂ ਦੇ ਜਿਹਰੇ ਉਤੇ ਗਜ ਗਜ ਲਾਲੀਆਂ ਚੜ੍ਹੀਆਂ ਹੋਈਆਂ ਸਨ। ਐਸਾ ਭਾਸਦਾ

ਸੀ ਕਿ ਕੋਈ ਜੰਞ ਚੜ੍ਹੀ ਜਾਂਦੀ ਹੈ, ਲੋਕੀਂ ਦੇਖ ਕੇ ਹੈਰਾਨ ਸਨ ਕਿ ਇਹਨਾਂ ਨੂੰ ਦੇਸੀਂ ਪ੍ਰਦੇਸੀਂ ਬੱਧੇ ਜਾਣ ਦਾ ਫਿਕਰ ਹੀ ਨਹੀਂ। ਸਭ ਦੇ ਚਿੱਤ ਵਿਚ ਏਹ ਨਿਸਚਾ ਹੋ ਗਿਆ ਕਿ ਇਨ੍ਹਾਂ ਦਾ ਚਲਾਣ ਪੰਜਾਬ ਨੂੰ ਹੋਇਆ ਹੈ, ਓਥੇ ਜਾ ਕੇ ਏਹ ਰਿਹਾ ਹੋ ਜਾਣਗੇ।

ਬਰਸਾਂ ਬੱਧੀ ਜੇਲ੍ਹਾਂ ਦੀ ਚਾਰ ਦੀਵਾਰੀ ਵਿਚ ਦਿਨ ਰਾਤ ਬੰਦ ਹੋਏ ਰਹਿੰਦਿਆਂ ਨੂੰ ਅਜ ਖੁਲ੍ਹੀਆਂ ਪਉਣਾਂ ਬਾਹਰ ਦੀਆਂ ਲਗੀਆਂ, ਮਾਨੋ ਬਹਿ-ਸ਼ਤਾਂ ਦੀਆਂ ਸੈਰਾਂ ਹੋਈਆਂ।

## ਠੰਡੇ ਪਹਾੜੀ ਦੇਸ ਦੇ ਸੁਹਾਵਣੇ ਨਜ਼ਾਰੇ

ਚਾਰ ਚੁਫੇਰੇ ਸੁਬਜ਼ਾ ਜ਼ਾਰ ਅਤੇ ਕੁਦਰਤੀ ਲਹਿਲਹਾਂਵਦੀ ਅਦੁਤੀ ਬਹਾਰ ਬੱਝੀ ਹੋਈ। ਕਿਤੇ ਹਰੀਆਵਲੇ ਖੇਤ ਕਿਤੇ ਚੌਤਰਫੇ ਪਰਬਤਾਂ ਦੀ ਪਾਂਤੋ-ਪਾਂਤ ਕਤਾਰ, ਕਿਤੇ ਦੂਰ ਤਾਈਂ ਸੰਘਣੇ ਜੰਗਲ ਅਤੇ ਲਹਿਲਹਾਉਂਦੇ ਬਿਰਛਾਂ ਦੇ ਝੁੰਡਾਂ ਦੇ ਝੁੰਡ। ਨੌ ਬਹਾਰੀ ਫੁਹਾਰਾਂ ਦੇ ਪਵਨ ਝਕੋਲੇ ਮੋਟਰ ਲਾਰੀਆਂ ਵਿਚ ਬੈਠਿਆਂ ਨੂੰ ਠੰਡੇ ਠਾਰ ਕਰੀ ਜਾਣ। ਨੀਲੰਬਰੀ ਅਕਾਸ਼ ਪੁਲਾੜ ਜ਼ਮੁਰਦੀ ਪਹਾੜਾਂ ਦੇ ਉਪਰ ਦੀ ਅਤੇ ਵਿਚ ਦੀ ਅਜਬ ਫਬੀ ਛਬੀ ਸ਼ਾਨ ਦਿਖਾ ਰਿਹਾ ਸੀ। ਕੁਦਰਤੀ ਕਾਇਨਾਤ ਵੇਖ ਵੇਖ ਕਾਦਰੀ ਰੰਗਾਂ ਵਿਚ ਹੋਰ ਵੀ ਮਹਿਵ ਹੋ ਹੋ ਜਾਈਦਾ ਸੀ। ਵੀਰ ਸੋਹਣ ਸਿੰਘ ਜੀ ਪਾਸ ਬੈਠੇ ਇਸ ਰਸ ਮਗਨਤਾ ਨੂੰ ਹੋਰ ਵੀ ਵਧਾਈ ਜਾਂਦੇ ਸੀ ਅਤੇ ਇਸ ਦੇਸ ਦੀ ਵਸੋਂ ਵਰਤੋਂ ਦੀਆਂ ਰਮਜ਼ਾਂ ਸੁਣਾਇ ਸੁਣਾਇ ਉਸ ਕੁਦਰਤੀ ਅਨੰਦ ਰਸ ਨੂੰ ਹੋਰ ਵੀ ਵਧਾ ਰਹੇ ਸਨ। ਵੀਰ ਸੋਹਣ ਸਿੰਘ ਜੀ ਨੇ ਗੁਪਤ ਸੇਵਾ ਅਰਪਨ ਕਰਨ ਲਈ ਅਤਿਸੈ ਕਰਕੇ ਮਜਬੂਰ ਕੀਤਾ ਅਤੇ ਉਹ ਹਮਦਰਦੀ ਦਿਖਾਈ ਜੋ ਅੰਤਲੇ ਸੁਆਸਾਂ ਤਕ ਯਾਦ ਰਹੇਗੀ। ਅਸੀਂ ਏਸ ਸੇਵਾ ਦੇ ਬਦਲੇ ਕਿਤੇ ਵੀ ਨਹੀਂ ਦੇ ਸਕਦੇ।

ਅੱਧ ਵਿਚ ਜਾ ਕੇ ਅਰਥਾਤ ਹਜ਼ਾਰੀ ਬਾਗ ਤੋਂ ਬੀਸ ਕੁ ਮੀਲ ਦੇ ਫ਼ਾਸਲੇ ਤੇ ਮੋਟਰ ਲਾਰੀਆਂ ਖੜੀਆਂ ਕੀਤੀਆਂ ਗਈਆਂ। ਏਥੇ ਛੋਟਾ ਜਿਹਾ ਇਕ ਜੰਗਲੀ ਪਿੰਡ ਸੀ ਅਤੇ ਕੁਛ ਦੁਕਾਨਾਂ ਐਨ ਸੜਕ ਉਪਰ ਹੀ ਸਨ। ਆਰਾਮ ਕਰਨ ਹਿਤ ਠਹਿਰੇ, ਪਰ ਇਤਨੇ ਵਿਚ ਹੀ ਓਥੇ ਨਗਰ ਨਿਵਾ-ਸੀਆਂ ਦਾ ਤਕੜਾ ਇਕੱਠ ਹੋ ਗਿਆ। ਉਹਨਾਂ ਨੂੰ ਕਿਸੇ ਬਿਧ ਪਤਾ ਲਗ ਗਿਆ ਕਿ ਇਹ ਦੇਸ਼ ਭਗਤਾਂ ਦੀਆਂ ਫੌਜਾਂ ਚਲਾਣ ਹੋਈਆਂ ਜਾ ਰਹੀਆਂ ਹਨ। ਦਮੜਿਆਂ ਦੀਆਂ ਥੈਲੀਆਂ ਉਦਾਲੇ ਲਈ ਫਿਰਨ, ਬੜਾ ਹੀ ਪੁੱਜ ਕੇ ਪ੍ਰੇਮ ਕੀਤਾ, ਬੱਚੇ ਬੱਚੇ ਵਿਚ ਦੇਸ਼ ਭਗਤੀ ਦਾ ਪ੍ਰੇਮ। ਅਸੀਂ ਦੇਸ਼ ਦੀ ਇਹ ਦਸ਼ਾ ਦੇਖ ਕੇ ਬੜੇ ਨਿਹਾਲ ਹੋਏ। ਇਕ ਹਿੰਦੂ ਦੇਸ਼-ਭਗਤ ਨੇ

**ਰਾਹ ਵਿਚ ਇਕ ਪਿੰਡ ਵਾਲਿਆਂ ਨੇ ਥੈਲੀਆਂ ਪੇਸ਼ ਕੀਤੀਆਂ**

ਮੱਲੋ ਮੱਲੀ ਸੌ ਦਮੜੇ ਦੀ ਥੈਲੀ ਅਰਪਨ ਕਰ ਹੀ ਦਿਤੀ। ਵੀਰ ਪਿਆਰੇ ਭਾਈ ਸੋਹਣ ਸਿੰਘ ਨੇ ਜਦ ਦੇਖਿਆ ਕਿ ਉਹ ਟਲਦਾ ਹੀ ਨਹੀਂ ਤਾਂ ਸੌ ਦਮੜੇ ਦਾ ਨੋਟ ਆਪਣੇ ਪਾਸੋਂ ਕਢ ਕੇ ਉਸ ਨੂੰ ਸੌ ਦਮੜਿਆਂ ਦੇ ਬਦਲੇ ਫੜਾ ਦਿਤਾ, ਉਹ ਲਵੇ ਨਾ ਤੇ ਵੀਰ ਹੋਰੀ ਦੇਣੋਂ ਨਾ ਹਟਣ। ਓੜਕ ਅਧੋ ਅਧ ਹਿੱਸਾ ਮਿਲਾਉਣ ਦਾ ਫੈਸਲਾ ਹੋਇਆ। ਸਾਨੂੰ ਭੀ ਸੰਕੋਚ ਸੀ। ਅਸੀਂ ਬਥੇਰੇ ਵਾਹਣੇ ਵਾਹੇ ਪਰ ਉਹ ਇਕ ਨਾ ਸੁਣਨ। ਲਈਦੇ ਦੇਈਦੇ ਵੀਰ ਸੋਹਣ ਸਿੰਘ ਜੀ ਜੈ ਬਿਜੈ ਪਾ ਹੀ ਗਏ। ਉਥੋਂ ਸਵਾਰ ਹੋ ਕੇ ਲਾਰੀਆਂ ਵਿਚ ਹੀ ਲਹਿਰੇ ਲੈਂਦੇ ਹੋਏ ਹਜ਼ਾਰੀ ਬਾਗ ਰੋਡ ਰੇਲਵੇ ਸਟੇਸ਼ਨ ਦੇ ਨੇੜੇ ਜਾ ਪੁਜੇ। ਰਸਤੇ ਵਿਚ ਵੀਰ ਸੋਹਣ ਸਿੰਘ ਜੀ ਨੇ 'ਪਾਰਸ ਨਾਥ' ਪਹਾੜ ਦੇ ਰਮਣੀਕ ਦਰਸ਼ਨ ਦੂਰੋਂ ਹੀ ਕਰਾਏ ਅਤੇ ਉਸ ਸਬੰਧੀ ਸੰਖੇਪ ਸਮਾਚਾਰ ਭੀ ਦਸੇ। ਵੀਰ ਸੋਹਣ ਸਿੰਘ ਜੀ ਨੇ ਬੜੀ ਤੀਬਰ ਇਛਿਆ ਪ੍ਰਗਟ ਕੀਤੀ ਕਿ 'ਜਦੋਂ ਗੁਰੂ ਨੇਤ ਅਨੁਸਾਰ ਬੰਦ ਖਲਾਸੀਆਂ ਪ੍ਰਾਪਤ ਹੋ ਜਾਣ ਤਾਂ ਕੀਰਤਨੀ ਜਥਾ ਲੈ ਕੇ ਏਧਰ ਆਵੋ। ਏਧਰ ਪਿੰਡਾਂ ਦੇ ਪਿੰਡ ਗੁਰਮਤਿ ਗ੍ਰਹਿਣ ਕਰਨ ਨੂੰ ਤਿਆਰ ਹਨ। ਖਾਸ ਕਰ 'ਪਾਰਸ ਨਾਥ' ਪਹਾੜ ਉਤੇ ਤਾਂ ਬੜੀ ਸੁਖੈਨ ਸਹਿਜਤਾ ਸੇਤੀ ਗੁਰੂ ਨਾਨਕ ਸਾਹਿਬ ਜੀ ਦੇ ਨਿਰਮਲ ਖਾਲਸਾ ਪੰਥ ਦਾ ਸਿੱਕਾ ਜੰਮ ਸਕਦਾ ਹੈ। ਓਥੇ ਦੇ ਵਸਨੀਕ ਜੈਨੀ ਹਨ। ਪਰ ਗੁਰੂ ਨਾਨਕ ਸਾਹਿਬ ਜੀ ਉਪਰ ਬੜੀ ਅਪਾਰ ਸ਼ਰਧਾ ਰਖਦੇ ਹਨ।'

ਇਸ ਪ੍ਰਕਾਰ ਗੁਰੂ ਨਾਨਕ ਸਾਹਿਬ ਜੀ ਦੀ ਪ੍ਰਭਾਵ ਸ਼ਾਲੀ ਮਹਿਮਾ ਕੀਰਤੀ ਦੇ ਸ਼ਬਦ ਸੁਣਦੇ ਸੁਣਦੇ ਧੁਰ ਸਟੇਸ਼ਨ ਤੇ ਜਾ ਪਹੁੰਚੇ। ਅਗੇ ਜਾਂਦਿਆਂ ਨੂੰ ਢਕੋ-ਢਕੀ ਸਾਰੇ ਸਟੇਸ਼ਨ ਦੇ ਉਦਾਲੇ ਮਿਲਟਰੀ ਪੁਲਿਸ ਦੀਆਂ ਗਾਰਦਾਂ ਫਾਲਨ ਹੋਈਆਂ ਖੜੋਤੀਆਂ ਸਨ। ਜਦੋਂ ਪੁਲਿਸ ਸੁਪ੍ਰਿੰਟੈਂਡੈਂਟ ਸਾਹਮਣੇ ਆਇਆ ਤਾਂ ਵੀਰ ਜਿੰਦਰ ਸਿੰਘ ਜੀ ਗੱਜ ਕੇ ਉਸ ਨੂੰ ਬੋਲੇ, 'ਸਲਾਮੀ ਲਓ......।' ਉਹ ਸਮਝਿਆ ਤਾਂ ਕੁਛ ਨਾ ਪਰ ਸਾਡੇ ਮੂਹਰੇ ਮੂਹਰੇ ਤੁਰ ਪਿਆ। ਅਸੀਂ ਪਲੇਟ ਫਾਰਮ ਤੇ ਜਾਣ ਲਈ ਲਾਈਨ-ਕਰਾਸੀ ਪੁਲ

**ਹਜ਼ਾਰੀ ਬਾਗ ਸਟੇਸ਼ਨ ਪਰ ਪਹੁੰਚਣਾ**

ਉਤੋਂ ਦੀ ਚੜ੍ਹ ਰਹੇ ਸੀ, ਨਾਲੇ ਸ਼ਬਦ ਪੜ੍ਹਦੇ ਜਾਂਦੇ ਸੀ। ਪੁਲ੍ਹ ਚੜ੍ਹਨ ਸਮੇਂ ਸੁਪ੍ਰਿੰਟੈਂਡੈਂਟ ਬੋਲਿਆ, 'ਜੋੜੀ ਜੋੜੀ ਦੀ ਫਾਰਮ ਬਣਾਓ', ਭਲਾ ਖਾਲਸਾ ਕੀਰਤਨ ਕਰਦਾ ਹੋਇਆ ਇਹਨਾਂ ਫੜੀਆਂ ਫ਼ਾਰਮਾਂ ਵਲ ਕਦ ਧਿਆਨ ਦਿੰਦਾ ਸੀ। ਆਪਣੀਆਂ ਸ਼ਬਦ ਦੀਆਂ ਮੌਜਾਂ

ਵਿਚ ਮਿਹਲਦਾ ਮਸਤ ਮੈਗਲ (ਹਾਥੀ) ਦੀ ਨਿਆਈਂ ਬੇਪ੍ਰਵਾਹ ਚਲਿਆ ਜਾ ਰਿਹਾ ਸੀ। ਕਿਸੇ ਨੇ ਗੁਮੇਹ ਹੀ ਨਾ ਕੀਤੀ ਕਿ ਕੌਣ ਕੀ ਆਖਦਾ ਹੈ। ਉਸ ਨੇ ਇਸ ਗਲੇ ਆਪਣੀ ਬੜੀ ਹੀਣਤ ਮੰਨੀ ਅਤੇ ਸਭ ਤੋਂ ਮੂਹਰੇ ਜਾ ਰਹੇ ਇਕ ਸਾਥੀ ਨੂੰ ਮੋਢਿਓਂ ਫੜ ਕੇ ਅਟਕਾਉਣ ਲਗਾ ਕਿ ਸਾਡੇ ਸਾਰੇ ਸਾਥੀ ਕੜਕਵੀਂ ਆਵਾਜ਼ ਨਾਲ ਗੱਜ ਕੇ ਪਏ ਕਿ 'ਖਬਰਦਾਰ ਜੇ ਹੱਥ ਲਾਇਆ ਹੈ,' ਅਤੇ ਵੀਰ ਕਰਤਾਰ ਸਿੰਘ ਜੀ ਨੇ ਉਸ ਨੂੰ ਚੰਗੀ ਤਰ੍ਹਾਂ ਤਾੜ ਕੇ ਸਮਝਾਇਆ। ਜਦੋਂ ਗਲ ਵਿਗੜੀ ਦੇਖੀ ਤਾਂ ਮੈਨੂੰ ਕਹਿਣ ਲਗਾ ਕਿ 'ਇਹਨਾਂ ਨੂੰ ਕਿਵੇਂ ਸ਼ਾਂਤਿ ਕਰੋ।' ਮੈਂ ਉਸ ਨੂੰ ਆਖਿਆ, 'ਜ਼ਬਾਨੀ ਜੋ ਕੁਛ ਕਹਿਣਾ ਹੈ ਸੋ ਆਖੋ ਵੇਖੋ, ਹੱਥੋ-ਪਾਈ ਨਾ ਕਰੋ। ਤੁਸੀਂ ਤਾਂ ਮੁਹੱਜ਼ਬ ਕੌਮ ਵਿਚ ਹੋਣ ਦਾ ਦਾਵਾ ਕਰਦੇ ਹੋ, ਕਿਆ ਇਹੋ ਤੁਹਾਡੀ ਤਹਿਜ਼ੀਬ ਹੈ ?'

ਖੈਰ ! ਇਸ ਪ੍ਰਕਾਰ ਉਸ ਨੂੰ ਸਮਝਾ ਕੇ ਫੇਰ ਮੈਂ ਆਪਣੇ ਵੀਰਾਂ ਨੂੰ ਠੰਢੇ ਕੀਤਾ। ਉਹ ਮੇਰਾ ਬੜਾ ਸ਼ੁਕਰ ਗੁਜ਼ਾਰ ਹੋਇਆ, ਪਰ ਹੁਣ ਇਕ ਹੋਰ ਪੁਆੜਾ ਪੈ ਗਿਆ। ਜਿਹੜਾ ਡੱਬਾ ਸਾਡੇ ਲਈ ਉਹਨਾਂ ਰੀਜ਼ਰਵ ਕਰ ਰਖਿਆ ਸੀ ਉਸ ਵਿਚ ਸੀਖਾਂ ਆਦਿਕ ਲਾਉਣ ਦੀ ਤਕੜਾਈ ਤਾਂ ਚੰਗੀ ਕੀਤੀ ਹੋਈ ਸੀ ਪਰ ਉਸ ਵਿਚ ਟੱਟੀ ਪਿਸ਼ਾਬ ਲਈ ਕੋਈ ਭੀ ਜਗ੍ਹਾ ਨਹੀਂ ਸੀ ਰਖੀ ਹੋਈ। ਅਸੀਂ ਓਥੇ ਹੀ ਡਟ ਗਏ ਅਤੇ ਚਲਣੋ ਖੜ ਗਏ ਕਿ ਜਦ ਤਾਈਂ ਗੱਡੀ ਨਹੀਂ ਬਦਲੇਗੀ ਯਾ ਟੱਟੀ ਪਿਸ਼ਾਬ ਦਾ ਕੋਈ ਬੰਦੋਬਸਤ ਨਹੀਂ ਬਣੇਗਾ ਅਸੀਂ ਇਸ ਗੱਡੀ ਵਿਚ ਪੈਰ ਨਹੀਂ ਪਾਉਣਾ, ਚਾਹੇ ਲਖ ਯਤਨ ਕਰ ਲਵੋ। ਸਾਨੂੰ ਲੋਹੇ ਲਾਖੇ ਹੋਏ ਖੜਿਆਂ ਨੂੰ ਦੇਖ ਕੇ ਸਭ ਠਠੰਬਰ ਗਏ, ਕਿਸੇ ਨੂੰ ਕੁਛ ਕਹਿਣ ਦਾ ਹੌਸਲਾ ਨਹੀਂ ਪੈ ਸਕਿਆ। ਫੇਰ ਤਾਂ ਸਾਡੀ ਚੜ੍ਹ ਮਚੀ। ਅਸੀ ਸੁਪ੍ਰੰਟੰਡੰਟ ਨੂੰ ਖੂਬ ਧਰਕੇ ਦਬੱਲਿਆ ਕਿ ਇਹੋ ਤੁਹਾਡਾ ਇੰਤਜ਼ਾਮ ਹੈ, ਏਸੇ ਵਾਸਤੇ ਇਤਨਾ ਤਾਂਘੜਦੇ ਸੀ। ਉਹ ਬੜਾ ਹੀ ਸ਼ਰਮਿੰਦਾ ਹੋਇਆ ਅਤੇ ਸ਼ਰਮੋਂ-ਕੁਸ਼ਰਮੀਂ ਹੋਰ ਤਾਂ ਉਸ ਨੂੰ ਕੁਛ ਨਾ ਔੜਿਆ, ਜੇਲ੍ਹ ਵਾਲਿਆਂ ਉਤੇ ਹੀ ਇਹ ਕਸੂਰ ਥਪਿਆ ਕਿ ਸਭ ਕਸੂਰ ਜੇਲ੍ਹ ਵਾਲਿਆਂ ਦਾ ਹੈ ਉਹਨਾਂ ਨੇ ਇੰਤਜ਼ਾਮ ਕਰਨਾ ਸੀ। ਅਸੀਂ ਆਖਿਆ,'ਚਲੋ ਸਾਨੂੰ ਵਾਪਸ ਹੀ ਲੈ ਚਲੋ ! ਅਸੀਂ ਆਪ ਹੀ ਜੇਲ੍ਹ ਵਾਲਿਆਂ ਨਾਲ ਸਮਝਾਂਗੇ।'

**ਸੁਪ੍ਰੰਟੰਡੰਟ**—ਮੈਨੂੰ ਵਾਪਸ ਲੈ ਜਾਣ ਦਾ ਹੁਕਮ ਨਹੀਂ, ਰੇਲ ਚਾੜ੍ਹਨ ਦਾ ਹੀ ਹੈ।

**ਅਸੀਂ**—ਪਰ ਅਸੀਂ ਚੜ੍ਹੀਏ ਕਿਥੇ ? ਸਾਨੂੰ ਕਿਸੇ ਹੋਰ ਡੱਬੇ ਵਿਚ ਚੜ੍ਹਾ ਦੇਵੋ।

**ਸੁਪ੍ਰੰਟੰਡੰਟ**—ਹੋਰ ਕਿਸੇ ਡੱਬੇ ਵਿਚ ਕਿਵੇਂ ਚੜ੍ਹਾ ਦੇਵਾਂ ? ਓਥੇ ਸੀਖਾਂ ਨਹੀਂ ਲੱਗੀਆਂ ਹੋਈਆਂ, ਨਾਲੇ ਏਹੋ ਡੱਬਾ ਤੁਹਾਡੀ ਨਮਿਤ ਰੀਜ਼ਰਵ ਹੈ। ਹੁਣ ਹੋਰ ਖਾਲੀ ਕਰਾਉਣਾ ਵੀ ਔਖਾ ਹੈ।

**ਅਸੀਂ**—ਫੇਰ ਇਸ ਵਿਚ ਹੀ ਟੱਟੀ ਪਿਸ਼ਾਬ ਦਾ ਇੰਤਜ਼ਾਮ ਕਰਾ ਦੇਵੋ।

**ਸੁਪ੍ਰੰਟੰਡੰਟ**—ਏਹ ਭੀ ਹੁਣ ਹੋਣਾ ਬਹੁਤ ਔਖਾ ਹੈ।

**ਅਸੀਂ**—ਸੁਪ੍ਰੰਟੰਡੰਟ ਬਣਨਾ ਹੀ ਸੌਖਾ ਹੈ ! ਸਾਡੀ ਔਖ ਵਲ ਵੀ ਖਿਆਲ ਕਰੋ ਕਿ ਕਿੰਨਾ ਲੰਬਾ ਸਫਰ ਹੈ ਅਤੇ ਕਿੰਨੇ ਦਿਨ ਸਾਨੂੰ ਇਸ ਡੱਬੇ ਵਿਚ ਤੜੇ ਰਹਿਣਾ ਪੈਣਾ ਹੈ, ਟੱਟੀ ਪਿਸ਼ਾਬ ਕੀਤੇ ਬਿਨਾਂ ਸਾਡਾ ਕਿਵੇਂ ਗੁਜ਼ਾਰਾ ਹੋਵੇਗਾ ?

ਇਕ ਦੇਸੀ ਇੰਸਪੈਕਟਰ ਜੋ ਸਾਡੇ ਨਾਲ ਹੀ ਜਾਣ ਵਾਲਾ ਸੀ ਬੋਲਿਆ— ਕਿ ਪਿਸ਼ਾਬ ਤਾਂ ਸੀਖਾਂ ਥਾਣੀਂ ਖੜੇ ਹੋ ਕੇ ਵੀ ਕੀਤਾ ਜਾ ਸਕਦਾ ਹੈ।

ਅਸੀਂ ਕਈ ਜਣੇ (ਇਕੋ ਕੜਕਵੀਂ ਆਵਾਜ਼ ਨਾਲ) ਬੋਲੇ—'ਅਸੀਂ ਬੇ-ਸ਼ਰਮ ਜਾਂ ਪਸ਼ੂ ਨਹੀਂ ਕਿ ਇਕ ਦੂਜੇ ਦੇ ਸਾਹਮਣੇ ਨੰਗੇ ਹੋ ਕੇ ਪਿਸ਼ਾਬ ਕਰ ਸਕਦੇ ਹਾਂ। ਭਲਾ ਪਿਸ਼ਾਬ ਤਾਂ ਕਰ ਹੀ ਲਈਏ, ਟੱਟੀ ਕਿਥੇ ਅਤੇ ਕਿਵੇਂ ਕਰਾਂਗੇ ? ਤੁਹਾਨੂੰ ਏਹ ਉਲਟੀ ਗਲ ਕਿਉਂ ਸੁੱਝੀ ? ਅਸੀਂ ਤਾਂ ਤੁਹਾਡੇ ਸੁਪ੍ਰੰਟੰਡੰਟ ਨਾਲ ਬਾਤ ਕਰ ਰਹੇ ਹਾਂ, ਅਤੇ ਉਹ ਇਸ ਤਕਲੀਫ ਨੂੰ ਪ੍ਰਤੀਤ ਕਰ ਚੁਕਾ ਹੈ, ਪਰ ਉਸ ਨੂੰ ਇਸ ਵੇਲੇ ਇਸ ਦਾ ਚੰਗਾ ਹੱਲ ਨਹੀਂ ਸੁਝਦਾ ਕਿਉਂਕਿ ਆਮ ਰੇਲ ਡਬਿਆਂ ਵਿਚ ਸੀਖਾਂ ਨਹੀਂ ਲਗੀਆਂ ਹੁੰਦੀਆਂ ਅਤੇ ਇਸ ਸਟੇਸ਼ਨ ਉਤੇ ਸੀਖਾਂ ਵਾਲਾ ਇਸ ਵਕਤ ਹੋਰ ਡੱਬਾ ਨਹੀਂ ਲਗ ਸਕਦਾ। ਤੁਹਾਡੇ ਦਿਮਾਗ ਵਿਚੋਂ ਇਸ ਦਾ ਚੰਗਾ ਹਲ ਨਿਕਲ ਸਕਦਾ ਹੈ ਤਾਂ ਆਪਣੇ ਸੁਪ੍ਰੰਟੰਡੰਟ ਨੂੰ ਕਢਕੇ ਦਸੋ ਤਾਂ ਕਿ ਤੁਹਾਡੀ ਸਫਾਰਸ਼ ਕਰ ਦੇਵੇ ਅਤੇ ਤੁਹਾਡੀ ਤਰੱਕੀ ਹੋ ਜਾਵੇ, ਐਵੇਂ ਵਾਧੂ ਫਜ਼ੂਲ ਗਲਾਂ ਵਿਚ ਕੀ ਫਾਇਦਾ ?'

ਏਥੇ ਗਲ ਬਹੁਤ ਵਿਗੜ ਚਲੀ ਸੀ ਕਿ ਉਹ ਸ਼ਰੀਫ ਮਿਸ਼ਨਰੀ ਗੋਰਾ ਇੰਨਸਪੈਕਟਰ ਜਿਸ ਨੇ ਕਿ ਸਾਡੇ ਨਾਲ ਜਾਣਾ ਸੀ ਅਤੇ ਜਿਸ ਦਾ ਚਾਰਜ ਸੀ, ਵਿਚ ਪੈ ਗਿਆ। ਉਹ ਨਰਮੀ ਅਤੇ ਭਲਮਣਸਊ ਨਾਲ ਬੋਲਿਆ

**ਗੋਰੇ ਇੰਸਪੈਕਟਰ ਦੀ ਦਲੇਰੀ**

ਕਿ 'ਇਸ ਵਿਚ ਪੰਜਾਬੀ ਸਿਖ ਭਾਈ ਹਕ ਬਜਾਨਬ ਹਨ। ਵਾਕਈ ਏਹ ਸਾਡਾ ਕਸੂਰ ਹੈ, ਭਾਵੇਂ ਰੇਲਵੇ ਵਾਲਿਆਂ ਦਾ ਭਾਵੇਂ ਪੋਲੀਸ ਦਾ, ਪਰ ਇਸ ਭੁੱਲ ਦਾ ਕੁਫਾਰਾ ਹੁਣ ਹੋਰ ਕਿਸੇ ਬਿਧ ਭੀ ਨਹੀਂ ਭਰਿਆ ਜਾ ਸਕਦਾ। ਮੈਂ ਆਪਣੀ ਜ਼ੁਮੇਂਵਾਰੀ ਉਤੇ ਤੁਹਾਨੂੰ ਏਵੇਂ ਜਿਵੇਂ ਏਸੇ

ਡਬੇ ਵਿਚ ਲੈ ਜਾਣਾ ਹੈ ਅਤੇ ਤੁਹਾਨੂੰ ਕੋਈ ਤਕਲੀਫ ਭੀ ਨਹੀਂ ਹੋਣ ਦੇਣੀ। ਤੁਸੀਂ ਸਤਿਨਾਮ ਆਖ ਕੇ ਏਸੇ ਡਬੇ ਵਿਚ ਬੈਠ ਜਾਓ, ਮੈਂ ਵੀ ਏਸੇ ਡਬੇ ਵਿਚ ਬੈਠਾਂਗਾ। ਮੈਂ ਤੁਹਾਨੂੰ ਅਣਖੀ ਬਚਨ (word of honour) ਦਿੰਦਾ ਹਾਂ ਕਿ ਜਿਥੇ ਭੀ ਜਦੋਂ ਭੀ, ਜਿਸ ਸਟੇਸ਼ਨ ਉਤੇ ਤੁਸੀਂ ਮੈਨੂੰ ਕਹੋਗੇ ਮੈਂ ਉਥੇ ਹੀ ਤੁਹਾਨੂੰ ਗੱਡੀ ਖੋਲ੍ਹ ਕੇ ਅਤੇ ਪਲੇਟ ਫਾਰਮ ਤੇ ਉਤਾਰ ਕੇ ਜਾਂ ਦੂਜੀ ਗਡੀ ਵਿਚ ਲੈ ਜਾ ਕੇ ਟੱਟੀ ਪਿਸ਼ਾਬ ਕਰਾ ਦਿਆ ਕਰਾਂਗਾ। ਟੱਟੀ ਪਿਸ਼ਾਬ ਸਬੰਧੀ ਰੰਚਕ ਵੀ ਤਕਲੀਫ ਕਿਸੇ ਨੂੰ ਨਹੀਂ ਹੋਣ ਦੇਵਾਂਗਾ। ਮੈਂ ਜਾਣਦਾ ਹਾਂ ਕਿ ਤੁਸੀਂ ਗੁਰੂ ਕੇ ਸਿਖ ਬੜੇ ਧਰਮੀ ਬੰਦੇ ਹੋ, ਤੁਸੀਂ ਹਰ ਪ੍ਰਕਾਰ ਮੇਰੀ ਇਜ਼ਤ ਰਖੋਗੇ। ਜਦੋਂ ਮੈਂ ਤੁਹਾਡੇ ਨਾਲ ਅੱਛਾ ਸਲੂਕ ਕਰਾਂਗਾ ਤਾਂ ਤੁਸੀਂ ਭੀ ਮੇਰੀ ਪੈਜ ਰਖੋਗੇ।'

ਇਸ ਸ਼ਰੀਫ ਮਿਸ਼ਨਰੀ ਗੋਰੇ ਇੰਸਪੈਕਟਰ ਦੀ ਗੱਲ ਉਤੇ ਸਾਨੂੰ ਯਕੀਨ ਆ ਗਿਆ ਕਿ ਏਹ ਜ਼ਰੂਰ ਆਪਣੇ ਬਚਨਾਂ ਨੂੰ ਪਾਲੇਗਾ ਕਿਉਂਕਿ ਅਗੇ ਵੀ ਇਸ ਨੇ ਆਪਣੀ ਜ਼ੁੰਮੇਂਵਾਰੀ ਉਤੇ ਸਾਡੇ ਨਿਤਨੇਮ ਦੇ ਗੁਟਕੇ ਦਿਵਾ ਕੇ ਆਪਣੀ ਨੇਕ ਨਿਹਾਦੀ ਦਾ ਸਬੂਤ ਦਿਤਾ ਸੀ। ਇਸ ਦੀ ਨੇਕ ਨੀਅਤੀ ਇਸ ਦੇ ਚਿਹਰੇ ਤੋਂ ਹੀ ਟਪਕਦੀ ਸੀ। ਪੁਲਿਸ ਸੁਪ੍ਰੰਟੰਡੰਟ ਵੀ ਹੱਲ ਲੱਭਾ ਸਮਝ ਕੇ ਖੁਸ਼ ਹੋਇਆ ਅਤੇ ਕਹਿਣ ਲਗਾ ਕਿ :

'ਅਬ ਬਹੁਟ੍ਰ ਅਚਾ ਹੋ ਜਾਏਗਾ, ਗਾਰੀ ਮੇਂ ਬੈਟ ਜਾਉ, ਹਮ ਕੋ ਬਰਾ ਅਫਸੋਸ ਹੈ ਕਿ ਰੇਲਵੇ ਵਾਲੋਂ ਨੇ ਇਸ ਬਾਟ ਕਾ ਖਿਆਲ ਨਹੀਂ ਕੀਆ। ਖੈਰ ਪਾਡਰੀ ਸਾਹਿਬ ਤੁਮਾਰੇ ਸਾਥ ਅਚਾ ਸਲੂਕ ਕਰੇਗਾ।'

ਅਸੀਂ ਮਿਸ਼ਨਰੀ ਇੰਸਪੈਕਟਰ ਦੇ ਹੀ ਦਿਤੇ ਕੌਲ ਨੂੰ ਮੁਖ ਰਖ ਕੇ ਗਡੀ ਵਿਚ ਬੈਠ ਗਏ ਤਾਂ ਸਭ ਨੇ ਸ਼ੁਕਰ ਮਨਾਇਆ ਕਿ ਸੋਹਣਾ ਤਸੱਲੀ ਵਾਲਾ ਸਮਝੌਤਾ ਹੋ ਗਿਆ।

**ਗੱਡੀ ਦਾ ਚਲਣਾ**

ਸਾਡੇ ਭੂਤਨੀ ਤੇ ਸਵਾਰ ਹੋਣ ਦੀ ਡੇਰ ਸੀ ਕਿ ਭੂਤਨੀ ਭਕ ਭਕ ਕਰਦੀ ਚਲ ਪਈ। ਅਗਲੇ ਸਟੇਸ਼ਨ ਤੇ ਹੀ ਉਸ ਸ਼ੁਭ ਨੀਤ ਵਾਲੇ ਬਚਨ ਪਾਲ ਗੋਰੇ ਇੰਸਪੈਕਟਰ ਨੇ ਸਾਡੇ ਡਬੇ ਦੇ ਬੂਹੇ ਖੋਲ੍ਹ ਦਿਤੇ ਅਤੇ ਹਾਜਤ ਰਫਾਈ ਕਰਨ ਲਈ ਖੁਲ੍ਹ ਦੇ ਦਿਤੀ, ਪਰ ਅਜੇ ਸਾਡੇ ਵਿਚੋਂ ਕਿਸੇ ਨੂੰ ਭੀ ਲੋੜ ਨਹੀਂ ਸੀ, ਇਸ ਵਾਸਤੇ ਕੋਈ ਭੀ ਨਾ ਉਤਰਿਆ,

**ਸਫ਼ਰ ਦਾ ਹਾਲ**

ਪਰ ਉਹ ਵਿਚਾਰਾ ਬਚਨਾਂ ਦਾ ਪੂਰਾ ਹਰੇਕ ਸਟੇਸ਼ਨ ਤੇ ਸਾਨੂੰ ਪੁੱਛ ਲਵੇ। ਗੱਲ ਕੀ ਜਿਸ ਜਿਸ ਸਟੇਸ਼ਨ ਤੇ ਜਿਸ ਕਿਸੇ ਨੂੰ ਕਿਸੇ ਪ੍ਰਕਾਰ ਦੀ ਹਾਜਤ ਹੋਵੇ ਸੋ ਉਤਰ ਕੇ ਰਫ਼ਾ ਕਰ ਆਵੇ। ਉਹ ਵਿਚਾਰਾ ਬਿਲਕੁਲ ਹੁੱਤ ਨਾ ਕਰੇ,

ਹਾਲਾਂਕਿ ਹਰੇਕ ਸਟੇਸ਼ਨ ਉਤੇ ਜਦ ਗੱਡੀ ਖੜੇ ਤਾਂ ਸੈਂਕੜੇ ਹੀ ਆਦਮੀਆਂ ਦੇ ਝੁੰਡਾਂ ਦੇ ਝੁੰਡ ਸਾਡੀ ਗੱਡੀ ਨੂੰ ਆ ਕੇ ਘੇਰ ਲੈਣ ਅਤੇ ਸਾਡੇ ਵਿਚ ਆ ਕੇ ਖਲਤ ਮਲਤ ਹੋ ਜਾਣ ਪਰ ਓਹ ਕਿਸੇ ਨੂੰ ਨਾ ਹੋੜੇ। ਫਲਾਂ, ਮੇਵਿਆਂ, ਮਿਠਿ-ਆਈਆਂ ਦੇ ਅੰਬਾਰ ਲਗ ਜਾਵਣ ਅਤੇ ਲੋਕੀ ਮਾਇਆ ਦੀਆਂ ਥੈਲੀਆਂ ਨਛਾਵਰ ਕਰਨ ਲਈ ਸਾਡੇ ਉਦਾਲੇ ਚੁਕੀ ਫਿਰਨ। ਅਸੀਂ ਅੰਗੀਕਾਰਤਾ ਦੇ ਥਾਉਂ ਧੰਨਵਾਦੀ ਅਸੀਸ ਲੋਰੀ ਦੇ ਛਡੀਏ। ਖ਼ੂਬ ਮੁਲਕ ਦੀਆਂ ਖੁਲ੍ਹੀਆਂ ਖਬਰਾਂ, ਅਖਬਾਰ ਸਾਨੂੰ ਦੇ ਦੇ ਜਾਣ, ਓਹ ਕਿਸੇ ਨੂੰ ਨਾ ਵਰਜੇ। ਅਸੀਂ ਦੇਸ਼ ਦੀ ਦਸ਼ਾ ਪਲਟੀ ਦੇਖ ਦੇਖ ਦੰਗ ਹੋ ਜਾਈਏ। ਕਿਥੇ ਉਹ ਦਿਨ ਕਿ ਜਦ ਅਸੀਂ ੧੯੧੭ ਵਿਚ ਮੁਲਤਾਨੋਂ ਹਜ਼ਾਰੀ ਬਾਗ ਚਲਾਨ ਕੀਤੇ ਜਾ ਰਹੇ ਸਾਂ, ਓਦੋਂ ਕੋਈ ਸਿਖ ਭੀ ਸਾਡੀ ਗੱਡੀ ਦੇ ਨੇੜੇ ਨਾ ਢੁਕੇ, ਸਗੋਂ ਸਾਡੀ ਸ਼ਕਲ ਦੇਖਕੇ ਹੀ ਦੂਰੋਂ ਭੱਜ ਜਾਣ ਅਤੇ ਕਿਥੇ ਅਜ ੧੯੨੧ ਸਾਲ ਦੀਆਂ ਦੇਸ਼ ਲਹਿਰਾਂ। ਬੱਚੇ ਬੱਚੇ ਵਿਚ ਅਕਹਿ ਜੋਸ਼ ਦੇਸ਼ ਭਗਤੀ ਦਾ ਫੁਟ ਫੁਟ ਪਵੇ। ਬੜਾ ਚਿਤ ਪ੍ਰਸੰਨ ਹੋਇਆ, ਸਾਰੀਆਂ ਕਦੂਰਤਾਂ ਦੂਰ ਹੋ ਗਈਆਂ। ਬਾਹਰੋਂ ਸਾਰੇ ਦੇਸ਼ ਭਗਤ ਏਹੋ ਵਧਾਈਆਂ ਦੇਣ ਕਿ ਇਹ ਸਭ ਤੁਹਾਡੀਆਂ ੧੯੧੪-੧੫ ਵਾਲੇ ਦੇਸ਼ ਭਗਤਾਂ ਦੀਆਂ ਕਮਾਈਆਂ ਨੂੰ ਹੀ ਫਲ ਲਗ ਰਹੇ ਹਨ ਕਿ ਮੁਲਕ ਦੀ ਅਜ ਏਹ ਖੁਲ੍ਹ ਡੁਲ੍ਹਵੀਂ ਚੜ੍ਹਦੀ ਕਲਾ ਹੈ। ਹਰ ਨਵੇਂ ਸਟੇਸ਼ਨ ਤੇ ਨਵੇਂ ਜੋਸ਼, ਨਵੇਂ ਰੰਗ ਅਤੇ ਵੱਧ ਤੋਂ ਵੱਧ ਦੇਸ਼ ਭਗਤੀ ਦੀਆਂ ਦਰਦ ਭਰੀਆਂ ਹਮਦਰਦੀਆਂ, ਬੜੇ ਖੁਲ੍ਹੇ ਡੁਲ੍ਹੇ ਆਨੰਦ ਮੇਲੇ ਹੋਏ। ਅਸੀਂ ਉਸ ਆਪਣੇ ਇੰਚਾਰਜ ਗੋਰੇ ਇੰਸਪੈਕਟਰ ਦੀ ਖੁਸ਼ ਖੁਲਕੀ ਉਪਰ ਬੜੇ ਹੀ ਪ੍ਰਸੰਨ ਹੋਏ।

**ਇਕ ਵਡੇ ਸਟੇਸ਼ਨ ਪਰ ਲੰਗਰ ਸਜਾਣਾ**

ਫਿਰ ਇਕ ਜੰਕਸ਼ਨੀ ਸਟੇਸ਼ਨ ਉਤੇ ਗੱਡੀ ਨੇ ਕਈ ਘੰਟੇ ਠਹਿਰਨਾ ਸੀ। ਉਥੇ ਉਹਨਾਂ ਸਟੇਸ਼ਨ ਤੋਂ ਕੁਛ ਦੂਰ ਦੇ ਫਾਸਲੇ ਤੇ ਖੁਲ੍ਹੇ ਖੇਤਾਂ ਵਿਚ ਹੀ ਸਾਡੀ ਗੱਡੀ ਤੁੜਵਾ ਕੇ ਖੜੀ ਕਰ ਦਿਤੀ ਅਤੇ ਸਾਨੂੰ ਖੁਲ੍ਹ ਦੇ ਦਿਤੀ ਕਿ ਉਤਰ ਕੇ ਆਪਣੇ ਪ੍ਰਸ਼ਾਦੇ ਆਪਣੀਂ ਹੱਥੀਂ ਸਜਾਓ। ਸਾਡੇ ਵਿਚੋਂ ਦੋ-ਤਿੰਨ ਸਜਣ ਦੋ ਸਿਪਾਹੀਆਂ ਨੂੰ ਨਾਲ ਲੈ ਕੇ ਬਜ਼ਾਰੋਂ ਰਸਦ ਲੈ ਆਏ। ਉਹਨਾਂ ਦੇ ਆਉਂਦਿਆਂ ਨੂੰ ਚੁੱਲ੍ਹੇ ਪੁਟ ਕੇ ਤਿਆਰੀਆਂ ਕੀਤੀਆਂ ਗਈਆਂ ਅਤੇ ਲਾਂਗਰੀ ਸੱਜਣ ਲੰਗਰ ਸਜਾਉਣ ਨੂੰ ਤਤਪਰ ਹੋ ਗਏ। ਕੋਈ ਜਲ ਲਿਆਵੇ, ਕੋਈ ਲਕੜਾਂ ਢੋਵੇ, ਮਿੰਟਾਂ ਵਿਚ ਲੰਗਰ ਸਜਣ ਦੇ ਸਾਮਾਨ ਇਕੱਤ੍ਰ ਹੋ ਗਏ। ਇਤਨੇ ਨੂੰ ਹੀ ਇਕ ਬਿਰਧ ਸਿੰਘ ਸਜਣ ਗੁਰਮੁਖ ਸਫੈਦ ਅਤੇ ਭਾਰੇ ਦਾੜ੍ਹੇ ਵਾਲਾ (ਜੋ ਰੇਲਵੇ ਡੀਪਾਰਟ-

ਮੈਂਟ ਦਾ ਇਕ ਠੇਕੇਦਾਰ ਸੀ) ਅਸਾਨੂੰ ਦੇਖ ਕੇ ਉਥੇ ਆਇਆ ਅਤੇ ਗੱਜ ਕੇ ਫਤਹਿ ਆ ਗਜਾਈ। ਸਾਨੂੰ ਦੇਖ ਕੇ ਖਿੜ ਗਿਆ ਅਤੇ ਅਤੀ ਉਤਸ਼ਾਹ ਸਹਿਤ ਨਿਮਰੀ ਭੂਤ ਹੋ ਕੇ ਆਖਣ ਲੱਗਾ—'ਕੋਈ ਸੇਵਾ ਦਾਸ ਦੇ ਲਾਇਕ।' ਅਸੀਂ ਉਸ ਦਾ ਇਸ ਹਮਦਰਦੀ ਪ੍ਰਥਾਇ ਧੰਨਵਾਦ ਕੀਤਾ, ਪਰੰਤੂ ਉਹ ਮਲੋ ਜ਼ੋਰੀ ਕੜਾਹ ਪ੍ਰਸ਼ਾਦ ਸਜਾਉਣ ਲਈ ਰਸਦਾਂ ਅਤੇ ਕੜਾਹੀ ਤਵਾ ਆਦਿ ਬਰਤਨ ਵੀ ਸ਼ਹਿਰੋਂ ਲੈ ਹੀ ਆਏ। ਅਫਸੋਸ ਕਿ ਸਾਨੂੰ ਉਸ ਬਿਰਧ ਬਜ਼ੁਰਗ ਦਾ ਨਾਂ ਭੁਲ ਗਿਆ ਅਤੇ ਐਡਰੈਸ ਭੀ ਯਾਦ ਨਹੀਂ, ਰੇਲਵੇ ਸਟੇਸ਼ਨ ਦਾ ਨਾਂ ਭੀ ਭੁਲ ਗਿਆ। ਭਾਣੇ ਅੰਦਰ ਜਿਥੇ ਇਹ ਅਨੰਦ ਮੇਲਾ ਹੋਣਾ ਸੀ ਹੋਇਆ। ਖ਼ੂਬ ਸੰਤੁਸ਼ਟ ਹੋ ਕੇ ਗੱਫੇ ਲੱਗੇ। ਦੇਗਾਂ ਖ਼ੂਬ ਖੁਲ੍ਹੀਆਂ ਸਜੀਆਂ ਸਨ। ਓਸ ਬਿਰਧ ਸਿੰਘ ਸੱਜਣ ਨੇ ਅਗਲੇਰੇ ਆਉਣ ਵਾਲੇ ਸਟੇਸ਼ਨੀਂ ਘੁੱਗ ਸ਼ਹਿਰਾਂ ਦੇ ਨਿਵਾਸੀ ਸਿੰਘਾਂ ਪ੍ਰਤੀ ਤਾਰਾਂ ਫੇਰ ਦਿਤੀਆਂ। ਜਿਹੜੇ ਸਟੇਸ਼ਨ ਤੇ ਅਸੀਂ ਜਾਈਏ ਤਿਥੇ ਹੀ ਦੋ ਚਾਰ ਦਸ ਸਿੰਘ ਸੁਆਗਤ ਨੂੰ ਮੌਜੂਦ ਅਤੇ ਹੋਰ ਮੱਤਾਂ ਦੇ ਦੇਸ਼ ਭਗਤ ਭੀ ਤਕੜੀ ਗਿਣਤੀ ਵਿਚ ਸਾਥ ਹੋਣ। ਇਕ ਦੋ ਸਿੰਘ ਤਾਂ ਸਾਡੇ ਨਾਲ ਹੀ ਗੱਡੀ ਵਿਚ ਚੜ੍ਹ ਜਾਣ ਅਤੇ ਹਰ ਸਟੇਸ਼ਨ ਉਤੇ ਸਾਨੂੰ ਦੇਸ਼ ਭਗਤੀ ਦੇ ਸਮੁੰਦਰ ਦੀਆਂ ਟਹਿਰਾਂ ਦਾ ਠਾਠਾਂ ਮਾਰਦਾ ਨਜ਼ਾਰਾ ਹੀ ਦਿਸੇ।

## ਖੜਗਪੁਰ ਸਟੇਸ਼ਨ ਤੇ ਸੰਗਤਾਂ ਦੇ ਮੇਲੇ ਤੇ ਅਨੰਦ ਕੁਲਾਹਲ

ਇਤਨੇ ਨੂੰ ਖੜਗਪੁਰ ਸਟੇਸ਼ਨ ਆ ਗਿਆ। ਏਥੇ ਆਕੇ ਤਾਂ ਅਕਾਲੀ ਸੰਗਤ ਦਾ ਸਮੁੰਦਰ ਹੀ ਸਟੇਸ਼ਨ ਤੇ ਆ ਕੇ ਠਾਠਾਂ ਮਾਰਨ ਲਗ ਪਿਆ। ਇਸ ਸ਼ਹਿਰ ਖੜਗਪੁਰ ਵਿਖੇ ਰੇਲਵੇ ਦੀ ਬੜੀ ਭਾਰੀ ਵਰਕਸ਼ਾਪ ਹੈ। ਪੰਜ ਛੇ ਹਜ਼ਾਰ ਕਿਰਤੀ ਸਿਖ ਏਥੇ ਕੰਮ ਕਰਦੇ ਸਨ, ਸਾਰੇ ਦੇ ਸਾਰੇ ਹੀ ਸਣ-ਟਬਰੇ ਉਲਟ ਕੇ ਆ ਪਏ। ਸਬੱਬ ਨਾਲ ਉਥੇ ਇਕ ਤਕੜੀ ਪੁਲੀਟੀਕਲ ਮੀਟਿੰਗ ਭੀ ਹੈਸੀ। ਸਿੰਘਾਂ ਮੀਟਿੰਗ ਵਿਚ ਸਾਡੇ ਆਉਣ ਦਾ ਜ਼ਿਕਰ ਕਰ ਦਿਤਾ। ਫੇਰ ਕੀ ਸੀ ਪੰਦਰਾਂ ਬੀਸ ਹਜ਼ਾਰ ਦਾ ਇਕੱਠ ਹਿੰਦੂ ਮੁਸਲਮਾਨ ਸਿੰਘਾਂ ਦਾ ਹੋ ਗਿਆ। ਉਹਨੀਂ ਦਿਨੀਂ ਇਤਫ਼ਾਕ ਦੀ ਬੜੀ ਲਹਿਰ ਬਹਿਰ ਸੀ। ਮੀਟਿੰਗ ਬਰਖ਼ਾਸਤ ਕਰਕੇ ਸਾਰੇ ਇਕੱਠੇ ਹੋ ਕੇ ਸਟੇਸ਼ਨ ਪਲੇਟ ਫਾਰਮ ਉਤੇ ਪੁਜ ਗਏ। ਪਲੇਟ ਫਾਰਮ ਉਤੇ ਤਿਲ ਸਿਟਣ ਨੂੰ ਥਾਉਂ ਨਾ ਮਿਲੇ। ਸਿੰਘ ਸੰਗਤਾਂ ਦੇ ਉਤਸ਼ਾਹ ਉਮਾਹ ਦਾ ਤਾਂ ਅੰਤ ਹੀ ਕੋਈ ਨਾ ਰਿਹਾ। ਅਸੀਂ ਸਾਰੇ ਹੀ ਗੱਡੀ ਤੋਂ ਉਤਰ ਕੇ ਉਸ ਠਾਠਾਂ ਮਾਰ ਰਹੇ ਸੰਗਤ ਸਰੋਵਰ ਵਿਚ ਰਲ ਕੇ ਘਿਉ ਖਿਚੜੀ ਹੋ ਗਏ। ਮਿਸ਼ਨਰੀ ਇੰਨਸਪੈਕਟਰ ਨੇ ਮੇਰੇ

ਪਾਸ ਆ ਕੇ ਕਿਹਾ ਕਿ 'ਆਪ ਨੇ ਮੇਰੀ ਪੈਜ ਰਖਣੀ ਹੈ, ਮੈਨੂੰ ਕੁਛ ਪਛਾਣ ਨਹੀਂ ਕਿ ਤੁਹਾਡੇ ਆਦਮੀ ਕਿਹੜੇ ਕਿਹੜੇ ਅਤੇ ਕਿਥੇ ਕਿਥੇ ਹਨ। ਤੁਹਾਡੇ ਹਥ ਮੇਰੀ ਪੱਤ ਹੈ। ਮੇਰਾ ਇੰਤਜ਼ਾਮ ਏਥੇ ਕੁਛ ਨਹੀਂ, ਚਾਹੇ ਸਾਰੇ ਹੀ ਗੁੰਮ ਹੋ ਜਾਣ ਚਾਹੇ ਭੱਜ ਜਾਣ, ਰਬ ਆਸਰੇ ਡੋਰੀ ਹੈ।' ਦਾਸ ਨੇ ਉਸ ਨੂੰ ਨਿਸਚਾ ਦਿਵਾਇਆ ਕਿ 'ਦਿਲ ਠਿਕਾਣੇ ਰਖੋ, ਤੁਹਾਡੀ ਸ਼ਰਾਫਤ ਨੂੰ ਸਭ ਸ਼ਰੀਫ ਹੋ ਕੇ ਹੀ ਵਰਤਣਗੇ। ਰਤਾ ਫਿਕਰ ਨਾ ਕਰੋ, ਰਬ ਆਸਰੇ ਸ਼ਾਕਰ ਹੋ ਰਹੋ।'

ਇਕ ਆਨ ਵਿਚ ਹੀ ਖੜਗਪੁਰੀ ਸਿੰਘਾਂ ਨੇ ਨਾਨਾ ਪ੍ਰਕਾਰੀ ਭੋਜਨ ਬਿੰਜਨ ਆਣ ਮੌਜੂਦ ਕੀਤੇ ਅਤੇ ਖਾਲਸੇ ਦੀਆਂ ਪੰਗਤਾਂ ਲਗ ਗਈਆਂ। ਰੱਜ ਰੱਜ ਭੋਜਨ ਭੁੰਚੇ। ਸਿਪਾਹੀਆਂ ਅਤੇ ਦੋਹਾਂ ਦੇਸੀ ਤੇ ਗੋਰੇ ਇੰਨਸਪੈਕਟਰਾਂ ਦੇ ਭੀ ਫਾਕੇ ਕੜਾਕੇ ਟੁਟੇ। ਜਿਉਂ ਧੁਰ ਹਜ਼ਾਰੀ ਬਾਗੋਂ ਤੁਰੇ ਸਾਂ ਕਿਸੇ ਸਰਕਾਰੀ ਆਦਮੀ ਨੂੰ ਕਿਸੇ ਥਾਉਂ ਕੱਖ ਭੀ ਖਾਣ ਨੂੰ ਨਹੀਂ ਮਿਲਿਆ ਸੀ। ਕੋਈ ਹਲਵਾਈ ਛਾਬੜੀ ਵਾਲਾ ਉਹਨਾਂ ਨੂੰ ਫਲ ਡਬਲ-ਰੋਟੀ, ਚਾਹ ਦੁਧ ਦੇਵੇ ਹੀ ਨਾ। ਸਰਕਾਰੀ ਆਦਮੀਆਂ ਦੇ ਨੇੜੇ ਹੀ ਨਾ ਆਵਣ ਅਤੇ ਸਰਕਾਰੀ ਆਦਮੀ ਸਾਨੂੰ ਛੱਡ ਕੇ ਸੌਦਾ ਖਰੀਦਣ ਜਾਣ ਵੀ ਨਾ। ਸਭ ਭੁੱਖਣ ਭਾਣੇ ਹੀ ਢਿਡ ਵਿਚ ਮੁਕੀਆਂ ਦੇਈ ਫਿਰਨ। ਸਭ ਦੀਆਂ ਆਂਦਰਾਂ ਕੁਲ ਹੂ ਵਿੱਲਾ ਪੜ੍ਹਨਿ। ਸਾਨੂੰ ਛਡ ਕੇ ਰੇਲਵੇ ਰੀਫਰੈਸ਼-ਮੈਂਟ ਰੂਮ ਵਿਚ ਜਾ ਨਾ ਸਕਣ ਕਿਉਂਕਿ ਡਿਊਟੀ ਤੋਂ ਵੇਹਲ ਨਹੀਂ ਸੀ। ਮੁਲਕ ਵਿਚ ਲਹਿਰ ਤੇ ਜੋਸ਼ ਦੇ ਕਾਰਣ ਛਾਬੜੀ ਵਾਲੇ ਉਹਨਾਂ ਨੂੰ ਸੌਦਾ ਨਾ ਦੇਣ। ਲੰਗਰ ਵਰਤਦਾ ਵੇਖ ਕੇ ਗੋਰਾ ਇੰਨਸਪੈਕਟਰ ਮੇਰੇ ਪਾਸ ਕਾਲਜਾ ਥੰਮੀ ਭਜਿਆ ਆਇਆ। ਆਪਣੀ ਅਤੇ ਆਪਣੇ ਅਮਲੇ ਦੀ ਭੁੱਖ ਦੋਖੀ ਵਾਲੀ ਸਭ ਵਿਥਿਆ ਸੁਣਾਈ ਤਾਂ ਅਸੀਂ ਉਹਨਾਂ ਦੀਆਂ ਪੰਗਤਾਂ ਵੀ ਲਵਾ ਦਿਤੀਆਂ ਅਤੇ ਗੋਰੇ ਸਾਹਿਬ ਨੂੰ ਡਬਲ ਰੋਟੀ, ਫਲ, ਚਾਹ ਦਿਵਾ ਦਿਤੀ। ਫੇਰ ਤਾਂ ਸਾਨੂੰ ਬੜੀਆਂ ਹੀ ਅਸੀਸਾਂ ਦੇਣ। ਏਥੇ ਕਈ ਘੰਟੇ ਗੱਡੀ ਖੜ੍ਹਨੀ ਸੀ, ਸੋ ਰੱਜ ਕੇ ਦਰਸ਼ਨ ਹੋਏ। ਕਾਂਗਰਸੀਆਂ ਦੇ ਰੇਲਵੇ ਪਲੇਟ ਫਾਰਮ ਪਰ ਹੀ ਲੈਕਚਰ ਹੋਣੇ ਆਰੰਭ ਹੋਏ। ਬੜੇ ਬੜੇ ਉੱਘੇ ਹਿੰਦੁਸਤਾਨੀ ਲੀਡਰ ਲੈਕਚਰਾਰ ਆਏ ਹੋਏ ਸਨ। ਸਾਰਾ ਸਟੇਸ਼ਨ ਹਜ਼ਾਰਾਂ ਹੀ ਲੋਕਾਂ ਨਾਲ ਘਿਰਿਆ ਪਿਆ ਸੀ ਅਤੇ ਵਿਚਾਲੇ ਅਸੀਂ ਇਕ ਮਿਕ ਹੋਏ ਵੇ ਸੀ।

ਸਾਡਾ ਰਹਿਰਾਸ ਦਾ ਸਮਾਂ ਹੋ ਗਿਆ। ਓਧਰ ਸ਼ਹਿਰ ਦੇ ਉੱਘੇ

ਸਰਕਾਰੀ ਅਫਸਰਾਂ ਨੂੰ ਪਤੇ ਜਾ ਹੋਏ। ਉਹਨਾਂ ਨੇ ਬੜਾ ਖ਼ਤਰਾ ਪ੍ਰਤੀਤ ਕੀਤਾ, ਫੌਰਨ ਸਪੈਸ਼ਲ ਇੰਜਨ ਲਾ ਕੇ ਸਾਡੀ ਗੱਡੀ ਤੋਰ ਦਿਤੀ ਅਤੇ ਗਜਦਿਆਂ ਜੈਕਾਰਿਆਂ ਵਿਚ ਤਿਆਰੇ ਹੋ ਗਏ। ਜਦ ਸਾਰੀਆਂ ਤੇਈ ਦੀਆਂ ਤੇਈ ਲਖ ਫੌਜਾਂ ਡੱਬੇ ਵਿਚ ਆਣ ਜਮ੍ਹਾਂ ਹੋਈਆਂ ਤਾਂ ਗੋਰੇ ਇੰਨਸਪੈਕਟਰ ਸਾਹਿਬ ਨੂੰ ਮੈਂ ਬੁਲਾ ਕੇ ਆਖਿਆ ਕਿ 'ਲਓ ਆਪਣੀ ਗਿਣਤੀ ਪੂਰੀ ਕਰ ਲਵੋ।' ਉਹ ਤੌਰੇ ਭੌਰੇ ਹੋਇਆ ਫਿਰੇ। ਐਸਾ ਘਾਬਰਿਆ ਕਿ ਉਸ ਪਾਸੋਂ ਗਿਣਤੀ ਹੀ ਪੂਰੀ ਨਾ ਹੋਵੇ। ਕਦੇ ਬਾਈ (੨੨) ਹੋ ਜਾਣ ਕਦੇ ਚੌਬੀ (੨੪) ਕਦੇ ਤੇਈ ਭੀ। ਤਿੰਨ ਚਾਰ ਵਾਰ ਜਦ ਐਸਾ ਹੋਇਆ ਤਾਂ ਮੈਨੂੰ ਆਖਣ ਲੱਗਾ, 'ਮੈਥੋਂ ਤੁਹਾਡੇ ਖਾਲਸੇ ਦੀ ਗਿਣਤੀ ਹੀ ਪੂਰੀ ਨਹੀਂ ਹੁੰਦੀ।' ਮੈਂ ਆਖਿਆ, 'ਖਾਲਸਾ ਗਿਣਤੀ ਮਿਣਤੀ ਵਿਚ ਨਹੀਂ ਆਉਂਦਾ। ਲੈ ਆਪਣੇ ਚਲਾਣ ਵਾਲੀ ਵਰੰਟ ਲਿਸਟ ਅਤੇ ਨਾਂ ਬੋਲੀ ਜਾਹ, ਅਸੀਂ ਇਕ ਇਕ ਕਰਕੇ ਬਾਹਰੋਂ ਅੰਦਰ (ਡੱਬੇ ਵਿਚ) ਹੋਈ ਜਾਂਦੇ ਹਾਂ।' ਅਸੀਂ ਡੱਬਿਓ ਉਤਰ ਕੇ ਏਸ ਤਰ੍ਹਾਂ ਉਸ ਦਾ ਘਰ ਪੂਰਾ ਕੀਤਾ ਤਾਂ ਉਸ ਵਿਚਾਰੇ ਦੀ ਜਾਨ ਵਿਚ ਜਾਨ ਆਈ। ਗੱਜਦੇ ਜੈਕਾਰਿਆਂ ਵਿਚ ਪਿਆਨੇ ਹੋਏ। ਗੱਡੀ ਵਿਚ ਬੈਠ ਕੇ ਰਹਿਰਾਸ ਦਾ ਪਾਠ ਹੋਇਆ। ਫੌਜਾਂ ਕੀਰਤਨ ਸੋਹਿਲਾ ਪੜ੍ਹ ਕੇ ਥਾਉਂ ਥਾਈਂ ਆਸਣ ਜਮਾ ਬੈਠੀਆਂ। ਰਾਤੋ-ਰਾਤ ਸਾਰਾ ਬੰਗਾਲ ਦਾ ਇਲਾਕਾ ਲੰਘ ਗਏ ਅਤੇ ਦਿਨ ਚੜ੍ਹਦੇ ਕਰਦੇ ਹੀ ਵਾਲਟੇਅਰ ਪਹੁੰਚ ਗਏ। ਏਥੇ ਮਦਰਾਸ ਹਾਤੇ ਦਾ ਇਲਾਕਾ ਆ ਗਿਆ।

## ਮਦਰਾਸ ਪੁਲਿਸ ਦੇ ਚਾਰਜ ਵਿਚ

ਵਾਲਟੇਅਰ ਸਟੇਸ਼ਨ ਉਤੇ ਮਦਰਾਸ ਪੁਲਿਸ ਸਾਡਾ ਚਾਰਜ ਲੈਣ ਲਈ ਖੜੀ ਸੀ। ਇਸ ਦਾ ਹੈਡ ਅਫਸਰ ਇਕ ਅਜਿਹਾ ਖੁਰਾਂਟ ਗੋਰਾ ਇੰਨਸਪੈਕਟਰ ਸੀ ਕਿ ਇਸ ਨੇ ਚਾਰਜ ਲੈਂਦੇ ਸਾਰ ਹੀ ਆਪਣਾ ਖੁਰਾਂਟਪੁਣਾ ਖਿਲਾਰਨਾ ਸ਼ੁਰੂ ਕਰ ਦਿਤਾ।

ਵਾਲਟੇਅਰ ਤੋਂ ਪਹਿਲਾਂ ਮਿਸ਼ਨਰੀ ਗੋਰੇ ਨਾਲ ਭੀ ਝੜਪ ਹੋ ਗਈ ਸੀ, ਕਿਉਂਕਿ ਇਕ ਬੜਾ ਮਾਨਨੀਕ ਖੱਦਰ ਪੋਸ਼ ਕਾਂਗਰਸੀ ਦੇਸ਼ ਭਗਤ ਫਲ ਫਲੋਹਾਰ ਆਦਿਕ ਭੇਟਾ ਲੈ ਕੇ ਸੰਗਤ ਵਲ ਨੂੰ ਵਧਿਆ ਤਾਂ ਇਸ ਨੇ ਉਸ ਨੂੰ ਧੱਕਾ ਮਾਰਿਆ। ਇਸ ਦੇ ਧੱਕਾ ਮਾਰਨ ਦੀ ਦੇਰ ਹੀ ਸੀ ਕਿ ਅਸੀਂ ਸਾਰੇ ਜਣੇ ਭਬਕ ਕੇ ਪਏ ਤਾਂ ਘਾਬਰ ਗਿਆ। ਪਰ ਉਸ ਦੀ ਕਿਸਮਤ ਨੂੰ ਓਥੇ ਅੰਗਰੇਜ਼ੀ 'ਹਿੰਦੂ' ਅਖਬਾਰ ਦਾ ਐਡੀਟਰ ਮਿਸਟਰ ਟੀ. ਪ੍ਰਕਾਸ਼ਮ ਆ ਕੇ ਵਿਚ ਪੈ ਗਿਆ। ਮਸਾਂ ਮਸਾਂ ਉਸ ਨੇ ਰਫ਼ਾ ਦਫ਼ੀ ਕਰਾਈ ਅਤੇ

ਓਹੀ ਫਲ ਫਲੋਹਾਰਨੀ ਭੇਟਾ ਕਰਵਾ ਦਿਤੀ। ਨਾਲੇ ਗੱਲੀਂ ਬਾਤੀਂ ਉਸ ਨੂੰ ਖੂਬ ਤਾੜਿਆ ਅਤੇ ਸ਼ਰਮਿੰਦਾ ਕੀਤਾ। ਖਾਸ ਕਰ ਕੇ ਜਦੋਂ ਮਿਸਟਰ ਪ੍ਰਕਾਸ਼ਮ ਨੇ ਉਸ ਦੇਸ਼ ਭਗਤ ਦੀ ਹੈਸੀਅਤ (ਦੁਨਿਆਵੀ ਪੋਜ਼ੀਸ਼ਨ) ਦੱਸੀ ਤਾਂ ਸੁਣ ਕੇ ਗੋਰੇ ਨੂੰ ਭੀ ਹੋਸ਼ ਆ ਗਈ।

**ਟੱਟੀ ਪਿਸ਼ਾਬ ਸਬੰਧੀ ਤਕਲੀਫ**

ਹੁਣ ਅਸੀਂ ਏਸ ਖੁਰਾਂਟ ਗੋਰੇ ਦੇ ਵਸ ਪਏ ਤਾਂ ਉਸ ਨੇ ਟੱਟੀ ਪਿਸ਼ਾਬ ਲਈ ਗੱਡੀ ਤੋਂ ਉਤਰਨ ਦੀ ਸਖਤ ਮਨਾਹੀ ਕਰ ਦਿਤੀ। ਸਾਡੇ ਡੱਬੇ ਨੂੰ ਜਿੰਦਰੇ ਲਗਵਾ ਦਿਤੇ, ਫੇਰ ਕਿਸੇ ਸਟੇਸ਼ਨ ਤੇ ਨਾ ਖੋਲ੍ਹਣ ਦਿਤੇ। ਹਰੇਕ ਸਟੇਸ਼ਨ ਪਰ ਆਪ ਬਾਹਰ ਨਿਕਲ ਕੇ ਖੜਾ ਹੋ ਜਾਵੇ, ਪਰ ਸਾਨੂੰ ਨਿਕਲਣ ਨਾ ਦੇਵੇ। ਸਾਥੋਂ ਅਲੱਗ ਇਕ ਖਾਨੇ ਵਿਚ ਜਾ ਬੈਠਿਆ ਕਰੇ ਜੋ ਸਾਡੇ ਡੱਬੇ ਦੇ ਲਾਗੇ ਹੀ ਸੀ। ਪਾਪੀ ਹਿਰਦੇ ਨੂੰ ਆਪਣਾ ਪਾਪ ਆਪ ਹੀ ਮਾਰ ਦਿੰਦਾ ਹੈ। ਕਈ ਵਾਰ ਸਾਡੇ ਜਬਰਜੰਗ ਸਾਥੀਆਂ ਦੀ ਇਹ ਸਲਾਹ ਹੋਈ ਕਿ ਉਸ ਤੋਂ ਚਾਬੀ ਖੋਹ ਲਈਏ ਪਰ ਉਹ ਭੀ ਮਹਾਂ ਖੁਰਾਂਟ ਸੀ, ਸਾਡੇ ਡੱਬੇ ਦੇ ਨੇੜੇ ਹੀ ਨਾ ਆਵੇ, ਖਬਰੇ ਸਾਡੇ ਸਾਥੀਆਂ ਦੀ ਅੱਖ ਪਛਾਣ ਗਿਆ। ਸਵੇਰ ਤੋਂ ਲੈ ਕੇ ਸ਼ਾਮ ਤਾਈਂ ਉਸ ਨੇ ਸਾਨੂੰ ਅਜਿਹੀ ਕੁੜਿੱਕੀ ਵਿਚ ਰਖਿਆ ਕਿ ਬਹੁਤ ਸਾਰੇ ਸਜਣ ਟੱਟੀ ਪਿਸ਼ਾਬ ਕਰਨ ਖੁਣੋਂ ਤੰਗ ਆ ਗਏ। ਡੀਸੈਂਟਰੀ ਦੇ ਬੀਮਾਰਾਂ ਦਾ ਤਾਂ ਬਹੁਤ ਹੀ ਬੁਰਾ ਹਾਲ ਹੋਇਆ। ਸਾਰਾ ਦਿਨ ਪਿਸ਼ਾਬ ਬੰਦ ਰਖਣਾ ਕੋਈ ਥੋੜੀ ਔਖ ਵਾਲੀ ਗਲ ਹੈ? ਇਸ ਕਾਰਨ ਅਸੀਂ ਛਕਣਾ ਛਕਾਉਣਾ ਅਤੇ ਜਲ ਪਾਨ ਕਰਨਾ ਭੀ ਛੱਡ ਦਿਤਾ, ਨਹੀਂ ਤਾਂ ਬਹੁਤ ਹੀ ਔਖੇ ਹੁੰਦੇ।

ਦਿਨ ਛਿਪੇ ਰਹਿਰਾਸ ਦੇ ਪਾਠ ਤੋਂ ਪਿਛੋਂ ਚਲੀ ਜਾਂਦੀ ਗੱਡੀ ਵਿਚ ਸਾਰੇ ਜਣੇ ਸਲਾਹ ਕਰਨ ਲਗੇ ਕਿ ਇਸ ਪਾਮਰ ਨੂੰ ਜ਼ਰੂਰ ਹੱਥ ਦਿਖਾਉਣੇ ਚਾਹੀਦੇ ਹਨ ਤਾਂ ਕਿ ਅਗੇ ਵਾਸਤੇ ਸਬਕ ਸਿਖ ਜਾਵੇ ਅਤੇ ਅਗੇ ਨੂੰ ਨਾ-ਵਾਜਬ ਤਕਲੀਫ ਕਿਸੇ ਨੂੰ ਦੇਣ ਸਬੰਧੀ ਕੰਨਾਂ ਨੂੰ ਹਥ ਲਾ ਲਵੇ। ਦਾਸ ਨੇ ਇਕ ਐਸਾ ਨੁਕਤਾ ਸੁਝਾਇਆ ਜੋ ਸਾਰਿਆਂ ਦੇ ਪਸਿੰਦ ਆ ਗਿਆ। ਉਹ ਇਹ ਸੀ ਕਿ 'ਹੁਣ ਰਾਤ ਨੂੰ ਨੌਂ ਬਜੇ ਵਖੋ ਵਖ ਸਟੇਸ਼ਨਾਂ ਤੇ ਸਾਡੇ ਵਿਚੋਂ ਵਖੋ ਵਖ ਜੱਥਿਆਂ ਨੂੰ ਨੀਯਤ ਕੀਤੀ ਵੰਡ ਅਨੁਸਾਰ ਵਖੋ ਵਖ ਜੇਲ੍ਹਾਂ ਵਿਚ ਲੈ ਜਾਣ ਲਈ ਉਤਾਰਨਗੇ ਤਾਂ ਤੁਸੀਂ ਉਤਰਨੋਂ ਆਕੀ ਹੋ ਜਾਓ, ਉਹ ਕਿਸ ਤਰ੍ਹਾਂ ? ਬਸ, ਜਦੋਂ ਵੀ ਸਾਡੇ ਵਿਚੋਂ ਕਿਸੇ ਨੂੰ ਉਤਾਰਨ ਲਈ ਜਿਸ ਕਿਸੇ ਦਾ ਨਾਂ ਪੁਕਾਰੇ, ਉਹ ਪੁਕਾਰ ਦਾ ਕੋਈ ਉਤਰ ਨਾ ਦੇਵੇ,

ਸਭ ਮਸਤ ਹੋ ਰਹੋ। ਆਪੇ ਹੀ ਬੋਲ ਬੋਲ ਕੇ ਹੰਭ ਜਾਵੇਗਾ। ਨਾਉਂ ਤਾਂ ਸਾਡਾ ਉਹ ਕਿਸੇ ਦਾ ਵੀ ਨਹੀਂ ਜਾਣਦਾ, ਨਾ ਹੀ ਮਦਰਾਸ ਦੇ ਪੁਲਿਸੀਏ ਹੀ ਜਾਣਦੇ ਹਨ। ਹਜ਼ਾਰੀ ਬਾਗ ਜੇਲ੍ਹ ਦੇ ਵਾਕਫ਼ ਕੇਵਲ ਦੋ ਹੀ ਸਿਪਾਹੀ ਸਾਡੇ ਨਾਲ ਹਨ, ਉਹ ਨਵੇਂ ਹੀ ਹਨ, ਉਹਨਾਂ ਵਿਚੋਂ ਭੀ ਕਿਸੇ ਨੂੰ ਪਤਾ ਨਹੀਂ ਕਿ ਸਾਡੇ ਵਿਚੋਂ ਕਿਸੇ ਦਾ ਕੀ ਨਾਉਂ ਹੈ।' ਇਹ ਮੰਤ੍ਰ ਸਾਰਿਆਂ ਨੇ ਹੀ ਪੱਕ ਪਕਾ ਲਿਆ ਅਤੇ ਸਾਥ ਹੀ ਜੇਲ੍ਹ ਨੰਬਰੀ ਕਪੜੇ ਵੀ ਵਟਾ ਦਿਤੇ, ਭਾਵ ਹਰ ਇਕ ਕਪੜਾ ਅੱਡੋ ਅੱਡ ਨੰਬਰਾਂ ਦਾ ਇਕ ਦੂਜੇ ਤੀਜੇ ਚੌਥੇ ਤੋਂ ਵਟਾ ਕੇ ਪਾ ਲਿਆ।

## ਰਾਜ ਮੰਦਰੀ ਸਟੇਸ਼ਨ ਤੇ ਨਿਰਾਲਾ ਮੋਰਚਾ

ਰਾਤ ਦੇ ਨੌਂ ਬਜੇ ਦੇ ਕਰੀਬ ਰਾਜਮੰਦਰੀ ਸਟੇਸ਼ਨ ਆ ਗਿਆ। ਅਸੀਂ ਪੰਜਾਂ ਸਿੰਘਾਂ ਨੇ ਉਥੇ ਉਤਰਨਾ ਸੀ। ਗੱਡੀ ਖੜ੍ਹਦੀ ਸਾਰ ਹੀ ਰਾਜਮੰਦਰੀ ਪੁਲਿਸ ਇੰਨਸਪੈਕਟਰ ਗੋਰਾ ਅਤੇ ਜੇਲ੍ਹ ਅਫ਼ਸਰ ਸਾਡੇ ਡੱਬੇ ਪਾਸ ਪਹੁੰਚ ਗਏ। ਏਧਰੋਂ ਸਾਡੇ ਇੰਚਾਰਜ ਇੰਨਸਪੈਕਟਰ ਸਾਹਿਬ ਭੀ ਉਹਨਾਂ ਨੂੰ ਜਾ ਮਿਲੇ। ਆਪਸ ਵਿਚ ਹੀ ਕਾਗਜ਼ ਪੱਤਰ ਵੇਖ ਚਾਖ ਕੇ ਇਕ ਗੋਰਾ ਅਫਸਰ ਵਾਰੋ ਵਾਰੀ ਸਾਡੇ ਪੰਜਾਂ ਸਿੰਘਾਂ ਦੇ ਨਾਂ ਪੁਕਾਰਨ ਲੱਗਾ ਅਤੇ ਹੁਕਮ ਦਿਤਾ ਕਿ ਜਿਸ ਦਾ ਨਾਂ ਪੁਕਾਰਿਆ ਜਾਂਦਾ ਹੈ ਉਹ ਗੱਡੀ ਤੋਂ ਬਾਹਰ ਆ ਜਾਵੇ। ਪਰ ਆਵੇ ਕੌਣ, ਸਾਡੇ ਵਿਚੋਂ ਤਾਂ ਕੋਈ ਕੁਸਕੇ ਹੀ ਨਾ, ਪਏ ਬਾਹਰ ਇਸ ਤਰ੍ਹਾਂ ਖੜੇ ਪੁਕਾਰਨ—

ਰੰਣਢਰ ਸਿੰਘ—ਚੁਪ। ਕਰਟਰ ਸਿੰਘ—ਚੁਪ। ਗੈਂਡਾ ਸਿੰਘ—ਚੁਪ। ਹਰਨਾਮ ਸਿੰਘ—ਚੁਪ। ਅਜਨ ਸਿੰਘ—ਚੁਪ। ਚੁਪ ਹੀ ਚੁਪ। ਬਸ ਇਉਂ ਪ੍ਰਤੀਤ ਹੋਵੇ ਕਿ ਸਾਡੇ ਡੱਬੇ ਵਿਚ ਬੁੱਤ ਹੀ ਬੁੱਤ ਧਰੇ ਹੋਏ ਸਨ। ਜਦ ਸਾਡਾ ਖੁਰਾਂਟ ਇੰਨਸਪੈਕਟਰ ਗੋਰਾ ਉੱਚੀ ਉੱਚੀ ਤਲੱਫਜ਼ ਕਈ ਤਰੀਕਿਆਂ ਨਾਲ ਬਣਾ ਬਣਾ ਕੇ ਬੋਲ ਬੋਲ ਥੱਕ ਗਿਆ ਅਤੇ ਸਾਡੇ ਵਲੋਂ ਚੁੱਪ ਤੋਂ ਬਿਨਾਂ ਕੋਈ ਉੱਤਰ ਨਾ ਮਿਲਿਆ ਤਾਂ ਰਾਜਮੰਦਰੀ ਪੁਲਿਸ ਦਾ ਗੋਰਾ ਇੰਨਸਪੈਕਟਰ ਜੋ ਪਹਿਲੇ ਨਾਲੋਂ ਕੁਛ ਚੰਗੀ ਹਿੰਦੁਸਤਾਨੀ ਬੋਲ ਸਕਦਾ ਸੀ ਵਧਿਆ ਅਤੇ ਸਾਡੀ ਲਿਸਟ ਹੱਥ ਵਿਚ ਲੈ ਕੇ ਆਪਣੇ ਜਾਣੇ ਠੀਕ ਠੀਕ ਨਾਮ ਪੁਕਾਰਨ ਲਗਾ। ਉਸ ਤੋਂ ਭੀ ਸੁਧ ਨਾਮ ਨਾ ਪੁਕਾਰੇ ਜਾਣ। ਗੱਲ ਕੀ ਤਲੱਫਜ਼ ਹੀ ਠੀਕ ਨਾ ਉਚਾਰ ਸਕੇ ਜੈਸਾ ਕਿ ਰਣਧੀਰ ਸਿੰਘ ਨੂੰ ਕਦੇ ਰੰਢਰ ਸਿੰਘ ਕਦੇ ਰਣਢੀਰ ਸਿੰਘ ਬੋਲੇ, ਕਰਤਾਰ ਸਿੰਘ ਨੂੰ ਕਦੇ ਕਰਟਾਰ ਸਿੰਘ ਕਦੇ ਕਾਰਟਰ ਸਿੰਘ ਬੋਲੇ। ਏਸੇ ਪ੍ਰਕਾਰ ਵਿਚਾਰਾ ਮੂੰਹ

ਪਾੜ ਪਾੜ ਥੱਕ ਰਿਹਾ। ਅਸੀਂ ਗੱਡੀਓਂ ਹੇਠਾਂ ਤਾਂ ਕੀ ਉਤਰਨਾ ਸੀ, ਸਾਡੇ ਵਿਚੋਂ ਕੋਈ ਆਵਾਜ਼ ਹੀ ਨਾ ਦੇਵੇ। ਸਾਰੇ ਗੋਰੇ ਅਫਸਰ ਦੋਹਾਂ ਜੇਲ੍ਹ ਸਿਪਾਹੀਆਂ ਦੇ ਉਦਾਲੇ ਹੋਏ ਕਿ ਹੁਣ ਤੁਸੀਂ ਇਹਨਾਂ ਦੇ ਨਾਮ ਦਸੋ ਅਤੇ ਰਾਜਮੰਦਰੀ ਜੇਲ੍ਹ ਵਿਚ ਜਾਣ ਵਾਲੇ ਪੰਜਾਂ ਸਿਖਾਂ ਨੂੰ ਛਾਂਟ ਕੇ ਡੱਬੇ ਵਿਚੋਂ ਕਢੋ ਜਾਂ ਸਾਨੂੰ ਹੱਥ ਹੀ ਲਾ ਲਾ ਕੇ ਦਸੋ। ਉਹ ਆਪ ਹੀ ਕੰਨਾਂ ਨੂੰ ਹੱਥ ਲਾਉਣ ਲਗੇ ਕਿ 'ਅਸੀਂ ਇਹਨਾਂ ਦੇ ਨਾਮ ਨਹੀਂ ਜਾਣਦੇ ਪਰ ਦਾਸ ਨੂੰ ਫੜ ਕੇ ਕਹਿਣ ਲਗੇ ਕਿ ਅਸੀਂ ਇਸ ਨੂੰ ਜਾਣਦੇ ਤਾਂ ਹਾਂ, ਇਸ ਨੂੰ ਸਾਧੂ ਜੀ! ਸਾਧੂ ਜੀ ਕਰ ਕੇ ਜੇਲ੍ਹ ਵਿਚ ਸਾਰੇ ਅਫਸਰ ਅਤੇ ਸਿਪਾਹੀ ਲੋਗ ਬੁਲਾਇਆ ਕਰਦੇ ਸੀ, ਹੋਰ ਅਸੀਂ ਨਾਮ ਇਸ ਦਾ ਭੀ ਨਹੀਂ ਜਾਣਦੇ।'

ਦੋਹਾਂ ਜੇਲ੍ਹ ਸਿਪਾਹੀਆਂ ਦਾ ਉਤਰ ਸੁਣ ਕੇ ਸਭ ਅਫਸਰਾਂ ਦੇ ਛੱਕੇ ਛੁੱਟ ਗਏ ਅਤੇ ਬੜੇ ਹੀ ਨਿਰਾਸ ਨਿਮੋਝਾਣੇ ਹੋ ਕੇ ਸਾਡੇ ਅਗੇ ਮਿੰਨਤਾਂ ਕਰਨ ਲਗੇ ਕਿ ਕ੍ਰਿਪਾ ਕਰਕੇ ਆਪੋਂ ਹੀ ਪੰਜ ਜਣੇ ਹੇਠਾਂ ਉਤਰ ਆਵੋ। ਪਲੇਟ ਫਾਰਮ ਉਤੇ ਤਕੜਾ ਇਕੱਠ ਹੋ ਗਿਆ। ਤਮਾਸ਼ਬੀਨ ਲੋਕਾਂ ਨੇ ਸਾਡੇ ਡੱਬੇ ਦੇ ਸਾਹਮਣੇ ਅਫਸਰਾਂ ਨੂੰ ਘੇਰਾ ਪਾ ਲਿਆ ਜਿਹਨਾਂ ਵਿਚ ਰਾਜਮੰਦਰੀ ਦੇ ਕਾਂਗਰਸੀ ਲੀਡਰ ਭੀ ਸ਼ਾਮਲ ਸਨ ਜੋ ਕਿ ਸਾਨੂੰ ਹੀ ਉਤਰਦਿਆਂ ਨੂੰ ਵੇਖਣ ਆਏ ਸੀ। ਜਦੋਂ ਪੂਰਾ ਇਕੱਠ ਹੋ ਗਿਆ ਤਾਂ ਡੱਬੇ ਦੇ ਅੰਦਰੋਂ ਬਾਰੀ ਵਿਚ ਦੀ ਪਲੇਟ ਫਾਰਮ ਤੇ ਖੜੇ ਸਾਰੇ ਸਰੋਤਿਆਂ ਨੂੰ ਸਨਮੁਖ ਹੋ ਕੇ ਵੀਰ ਕਰਤਾਰ ਸਿੰਘ ਨੇ ਅੰਗਰੇਜ਼ੀ ਵਿਚ ਰਸਤੇ ਦੇ ਸਾਰੇ ਅਤਿਆਚਾਰ ਅਤੇ ਬਦ ਸਲੂਕੀਆਂ ਜੋ ਜੋ ਉਸ ਖੁਰਾਂਟ ਸਾਹਿਬ ਨੇ ਕੀਤੀਆਂ ਸਨ ਸਭ ਡੱਕੋ ਡੱਕਾ ਉਘੇੜੀਆਂ ਤੇ ਸਾਡੀ ਚੁਪ ਦਾ ਕਾਰਣ ਸਾਰਿਆਂ ਨੂੰ ਸਮਝਾਇਆ ਗਿਆ। ਇੰਨਸਪੈਕਟਰ ਨੂੰ ਚਾਰ ਚੌਫੇਰਿਓਂ ਫਿਟਕਾਰਾਂ ਅਤੇ ਸ਼ੇਮ ਸ਼ੇਮ (shame shame) ਦੀ ਬੁਛਾੜ ਪੈਣ ਲਗੀ ਅਤੇ ਗੋਰੇ ਦੀ ਰੰਗਤ ਸ਼ਰਮ ਦੇ ਮਾਰੇ ਪੀਲੀ ਭੂਕ ਹੋ ਗਈ।

ਰਾਜਮੰਦਰੀ ਤੋਂ ਆਏ ਜ਼ੁਮੇਂਵਾਰ ਅਫਸਰਾਂ ਨੇ ਆਪਣੀ ਜ਼ੁਮੇਂਵਾਰੀ ਉਤੇ ਫੌਰਨ ਡੱਬੇ ਦੇ ਤਾਲੇ ਖੁਲ੍ਹਾ ਕੇ ਸਾਨੂੰ ਟੱਟੀ ਪਿਸ਼ਾਬ ਦੀ ਖੁਲ੍ਹ ਦਿਤੀ। ਸਭ ਨੇ ਯਥਾ ਸ਼ਕਤ ਹਾਜਤ-ਰਫਾਈ ਕੀਤੀ। ਕਈਆਂ ਨੂੰ ਤਾਂ ਕਬਜ਼ੀਆਂ ਹੀ ਹੋ ਗਈਆਂ, ਕਈਆਂ ਨੂੰ ਸਿਰ ਦਰਦੀਆਂ ਦੀ ਸ਼ਕਾਇਤ ਹੋ ਗਈ। ਅਸੀਂ ਮਿੰਟਾਂ ਵਿਚ ਹੀ ਫਾਰਗ ਹੋ ਕੇ ਸਾਰੇ ਦੇ ਸਾਰੇ ਫੇਰ ਡੱਬੇ ਵਿਚ ਹੀ ਆ ਵੜੇ। ਉਹ ਪੰਜਾਂ ਨੂੰ ਨਿਰਾਲੇ ਕਰਨ ਲਈ ਲੇਲ੍ਹੜੀਆਂ ਕੱਢਣ, ਅਸੀਂ ਕਿਸੇ ਦੀ ਸੁਣੀਏ ਹੀ ਨਾ। ਰਾਜਮੰਦਰੀ ਜੇਲ੍ਹ ਕਰਮਚਾਰੀ ਜੋ ਓਥੇ ਆਏ ਹੋਏ ਸਨ ਉਹ ਭੀ ਅਤੇ ਹੋਰ ਜ਼ੁਮੇਂਵਾਰ ਸਰਕਾਰੀ ਅਫਸਰ ਸਾਨੂੰ ਬਥੇਰਾ ਯਕੀਨ

ਦਿਵਾਉਣ ਕਿ ਹੁਣ ਤੁਹਾਡੇ ਨਾਲ ਬਦਸਲੂਕੀ ਨਹੀਂ ਹੋਵੇਗੀ, ਪਰ ਅਸੀਂ ਉਹਨਾਂ ਨੂੰ ਇਹੋ ਆਖੀਏ ਕਿ 'ਅਬ ਤੁਮਰੀ ਪਰਤੀਤਿ ਨ ਹੋਈ ॥'* ਉਹ ਸਾਰੇ ਜਣੇ ਉਸ ਇਨਸਪੈਕਟਰ ਨੂੰ ਲਾਅਨਤਾਂ ਪਾਉਣ। ਉਹ ਭੀ ਹੁਣ ਹੀਣਾ ਝੀਣਾ ਹੋ ਕੇ ਮਿੰਨਤਾਂ ਤਰਲੇ ਲਵੇ ਅਤੇ ਵਾਸਤੇ ਕੱਢੇ ਕਿ 'ਰੱਬ ਦੇ ਵਾਸਤੇ ਹੁਣ ਤੁਸੀਂ ਉੱਤਰ ਪਵੋ।' ਅਸੀਂ ਆਖਿਆ, 'ਹੁਣ ਆਪਣਾ ਆਰਡਰ ਪੂਰਾ ਹੀ ਰਖੋ। ਦਿਨ ਦਿਹਾੜੇ ਤਾਂ ਸਾਨੂੰ ਗੱਡੀਓਂ ਹੇਠਾਂ ਪੈਰ ਨਹੀਂ ਪਾਉਣ ਦਿਤਾ, ਹੁਣ ਤਾਂ ਰਾਤ ਪਈ ਹੋਈ ਹੈ, ਕਿਉਂ ਆਪਣਾ ਆਰਡਰ ਆਪ ਹੀ ਤੋੜਦੇ ਹੋ। ਆਪਣੇ ਆਰਡਰ ਦੀ ਪੂਛ ਘੁਟ ਕੇ ਫੜੀ ਰਖੋ, ਅਸੀਂ ਤੁਹਾਡੇ ਆਰਡਰ ਉਤੇ ਪੱਕੇ ਹੀ ਰਹਿਣਾ ਹੈ ਅਤੇ ਇਸ ਆਰਡਰ ਦੇ ਮਜ਼ੇ ਤੁਹਾਨੂੰ ਚਖਾਉਣੇ ਹਨ।' ਸਾਨੂੰ ਇਸ ਬਿਧ ਲੋਹੇ ਦੀ ਲੱਠ ਹੋਏ ਵੇਖ ਕੇ ਸਭ ਨਿਰਾਸ ਹੋ ਗਏ ਕਿ ਹੁਣ ਇਹ ਨਹੀਂ ਉਤਰਣਗੇ। ਗੱਡੀ ਇਸ ਸਟੇਸ਼ਨ ਉਤੇ ਖੜੀ ਨੂੰ ਭੀ ਪੌਣਾ ਘੰਟਾ ਹੋ ਚੁਕਿਆ ਸੀ, ਹਾਲਾਂ ਕਿ ਉਥੇ ਦਸ ਪੰਦਰਾਂ ਮਿੰਟ ਹੀ ਠਹਿਰਨੀ ਸੀ। ਹਾਰ ਹੰਭ ਕੇ ਮਜਬੂਰਨ ਗੱਡੀ ਤੋਰਨੀ ਹੀ ਪਈ ਅਤੇ ਖਾਲਸਾ ਜੈਕਾਰੇ ਗਜਾਉਂਦਾ ਤੇ ਭੂਤਨੀ ਤੇ ਖੜਾ ਚੜ੍ਹਾ ਭੂਤਨੀ ਸਵਾਰ ਹੀ ਰਿਹਾ, ਕੋਈ ਭੀ ਨਾ ਉਤਰਿਆ। ਤੇਈ ਦੀਆਂ ਤੇਈ ਲਖ ਫੌਜਾਂ ਗਜਦੀਆਂ ਵਜਦੀਆਂ ਧੁਰ ਮਦਰਾਸ ਜਾ ਉਤਰੀਆਂ।

ਸਾਰੇ ਤਾਰਾਂ ਫਿਰ ਗਈਆਂ ਕਿ ਪੰਜਾਬੀ ਸਿਖ ਇਸ ਬਿਧ ਆਕੀ ਹੋ ਗਏ। ਓਧਰ ਅੰਧਰਾ ਪ੍ਰਾਂਤ ਦੇ ਦੇਸ਼ ਭਗਤਾਂ ਨੇ ਭੀ ਸਾਰੇ ਖਬਰਾਂ ਧੁਮਾ ਦਿਤੀਆਂ ਕਿ ਭੈੜੇ ਸਲੂਕ ਤੇ ਜ਼ਬਰ ਜ਼ੋਰਾਂ ਦੇ ਕਾਰਣ ੧੯੧੪–੧੫ ਵਾਲੇ ਸਿਖ ਪੁਲੀਟੀਕਲ ਕੈਦੀਆਂ ਨੇ ਨਿਰਾਲੀ ਨਾਨ ਕੋਓਪ੍ਰੇਸ਼ਨ (ਨਾ ਮਿਲਵਰਤਨ-ਸਤਿਆਗ੍ਰਹਿ) ਕਰ ਦਿਖਾਈ ਅਤੇ ਜਰਵਾਣਿਆਂ ਨੂੰ ਸਬਕ ਸਿਖਣੀ ਸਜ਼ਾ ਦਿਤੀ।

## ਮਦਰਾਸ ਸਟੇਸ਼ਨ ਤੇ ਜੇਲ੍ਹ

ਮਦਰਾਸ ਸਟੇਸ਼ਨ ਉਤੇ ਭੀ ਅਸੀਂ ਆਪੇਂ ਨਾ ਉਤਰਦੇ ਪਰ ਉਥੇ ਜਾ ਕੇ ਉਹਨਾਂ ਸਾਡਾ ਡੱਬਾ ਹੀ ਟਰੇਨ ਨਾਲੋਂ ਕੱਟ ਦਿਤਾ ਅਤੇ ਬਾਹਰ ਪਲੇਟ ਫਾਰਮ ਉਤੇ ਦਰੀਆਂ ਐਉਂ ਵਿਛ ਗਈਆਂ ਜਿਵੇਂ ਕਿਸੇ ਜਨੇਤ ਦੀ ਆਗਤ ਭਾਗਤ ਕਰਨੀ ਹੁੰਦੀ ਹੈ। ਮਦਰਾਸ ਦੇ ਜੇਲ੍ਹ ਕਰਮਚਾਰੀ ਸਿਆਣਿਆਂ ਨੇ ਇਹ ਪ੍ਰਬੰਧ ਕੀਤਾ ਸੀ। ਅਸੀਂ ਦਰੀਆਂ ਉਤੇ ਸਜ ਗਏ। ਪਈਆਂ ਖਾਤਰਾਂ ਹੋਣ ਲਗੀਆਂ ਪਰ ਸਭ ਸਰਕਾਰੀ ਕਰਮਚਾਰੀ

---

* ਆਸਾ ਕਬੀਰ ਜੀਉ ਕੇ ਦੁਪਦੇ ; ੪੮੪

ਹੀ ਦਿਸਣ ਕਿਉਂਕਿ ਦੇਵ ਨੇਤ ਐਸੀ ਹੋਈ ਕਿ ਉਸ ਸਮੇਂ ਮਦਰਾਸ ਸਟੇਸ਼ਨ ਉਤੇ ਕੋਈ ਭੀ ਦੇਸ਼ ਭਗਤ ਨਾ ਦਿਸੇ। ਖ਼ੱਦਰ ਪੋਸ਼ੀ ਦਾ ਕਿਤੇ ਨਾਮ ਨਿਸ਼ਾਨ ਭੀ ਨਾ ਦਿਸੇ। ਸਭ ਥਾਈਂ ਬਦੇਸ਼ੀ ਸਾੜ੍ਹੀਆਂ ਵਾਲੇ ਐਧਰ ਉਧਰ ਮੂੰਹ ਚੁਕੀ ਫਿਰਨ, ਹਾਲਾਂਕਿ ਪਿਛਲੇ ਸਭ ਸਟੇਸ਼ਨਾਂ ਉਤੇ ਖੱਦਰ-ਪੋਸ਼ ਭਗਤਾਂ ਦੀ ਇਤਨੀ ਭਰਮਾਰ ਰਹਿੰਦੀ ਸੀ ਕਿ ਸਾਡੀ ਗੱਡੀ ਉਤੇ ਤਮਾਸ਼ਬੀਨਾਂ ਦੀ ਘਟਾ ਛਾ ਜਾਂਦੀ ਸੀ। ਖਾਸ ਸ਼ਹਿਰ ਮਦਰਾਸ ਦਾ ਇਹ ਹਾਲ ਦਿਸੇ ਕਿ ਮਾਨੋ ਉਥੇ ਦੇਸ਼ ਭਗਤੀ ਦਾ ਮੁਸ਼ਕ ਭੀ ਨਹੀਂ। ਸਾਨੂੰ ਜਿਸ ਪ੍ਰਕਾਰ ਪਲੋਸ ਪਲਾਸ ਕੇ ਅਤੇ ਮਿੰਨਤ ਸਮਾਜਤ ਕਰ ਕੇ ਸੈਂਟਰਲ ਜੇਲ੍ਹ ਮਦਰਾਸ ਵਿਚ ਲੈ ਗਏ, ਸੋ ਬੜੀ ਵਿਸਥਾਰਕ ਕਥਾ ਹੈ। ਜਿਸ ਦੇ ਦਸਣ ਤੋਂ ਪੁਸਤਕ ਦਾ ਆਕਾਰ ਵਧਣ ਦਾ ਡਰ ਹੈ।

ਜੇਲ੍ਹ ਵਿਚ ਲੈ ਜਾ ਕੇ ਸਾਨੂੰ ਇਕ ਖੁਲ੍ਹੇ ਦਾਲਾਨ ਵਿਚ ਉਤਾਰ ਦਿਤਾ। ਬੜੀਆਂ ਖਾਤਰਾਂ ਤੇ ਨਿਉਣੀਆਂ ਛਿਉਣੀਆਂ ਕਰਨ ਲਗੇ। ਅਸੀਂ ਸਵੇਰ ਤੋਂ ਲੈ ਕੇ ਤੀਜੇ ਪਹਿਰ ਤਕ ਉਥੇ ਹੀ ਬਿਰਾਜੇ। ਉਥੋਂ ਦਾ ਜੇਲ੍ਹਰ ਜੋ ਕਿ ਗੋਰਾ ਹੀ ਸੀ, ਬੜੀ ਹੀ ਖੁਸ਼ ਖੁਲਕੀ ਅਤੇ ਸ਼ਰਾਫਤ ਨਾਲ ਪੇਸ਼ ਆਇਆ। ਉਸ ਨੇ ਸਾਨੂੰ ਦਸਿਆ ਕਿ 'ਜਿਸ ਇੰਨਸਪੈਕਟਰ ਨੇ ਤੁਹਾਨੂੰ ਨਾਜਾਇਜ਼ ਤਕਲੀਫ ਦਿਤੀ ਹੈ ਉਸ ਦੀ ਕਰਨੀ ਦਾ ਫਲ ਅੱਜ ਹੀ ਮਿਲ ਗਿਆ ਹੈ। ਉਸ ਨੂੰ ਇਕ ਦਮ ਉਤਾਰੂ (degrade) ਕੀਤਾ ਗਿਆ ਹੈ ਅਤੇ ਰਾਜਮੰਦਰੀ ਤੋਂ ਐਥੇ ਤਕ ਸਾਰਿਆਂ ਦੇ ਲਿਆਉਣ ਦਾ ਤੇ ਮੁੜ ਉਥੇ ਲੈ ਜਾਣ ਦਾ ਸਮੇਤ ਗਾਰਦ ਦੇ ਖਰਚ ਭੀ ਉਸ ਜ਼ੁੰਮੇ ਮੜ੍ਹਿਆ ਗਿਆ ਹੈ। ਹੁਣ ਉਸ ਨੂੰ ਖਾਸੀ ਸਜ਼ਾ ਮਿਲ ਚੁਕੀ ਹੈ। ਮੇਰੀ ਹਾਲਤ ਅਤੇ ਮੇਰੇ ਸਿਰ ਪੈਣ ਵਾਲੀਆਂ ਮੁਸੀਬਤਾਂ ਨੂੰ ਮੁਖ ਰਖ ਕੇ ਮਿਹਰਬਾਨੀ ਕਰ ਕੇ ਆਪੇ ਹੀ ਆਪੋ ਆਪਣੇ ਜਥਿਆਂ ਦੇ ਨਾਂ ਦਸ ਦੇਵੋ, ਤਾਂ ਕਿ ਤੁਹਾਨੂੰ ਥਾਉਂ ਥਾਈਂ ਅਮਨ ਨਾਲ ਪਹੁੰਚਾਇਆ ਜਾਵੇ।'

ਸਾਡੀ ਦਲੀਲ ਸੀ ਕਿ ਹਜ਼ਾਰੀ ਬਾਗ ਜੇਲ੍ਹ ਦੇ ਜੇਲ੍ਹਰ ਮੀਕ ਸਾਹਿਬ ਨੂੰ ਭੀ ਕੁਛ ਸੇਕ ਲਗੇ ਜਿਸ ਨੇ ਇਹ ਕੋਝਾ ਇੰਤਜ਼ਾਮ ਕਰ ਕੇ ਇਤਨੀ ਤਕਲੀਫ ਸਾਨੂੰ ਦਿਤੀ, ਭਾਵ ਪਿਸ਼ਾਬ ਟੱਟੀ ਬਿਹੂਣ ਡੱਬਾ ਸਾਡੇ ਲਈ ਲਾ ਕੇ ਇਹ ਤਕਲੀਫ ਦਿਤੀ, ਪਰ ਮਦਰਾਸ ਜੇਲ੍ਹ ਦੇ ਗੋਰੇ ਅਫਸਰਾਂ ਨੇ ਸਾਡੇ ਨਾਲ ਸ਼ਰਾਫਤ ਭਰੇ ਸਲੂਕ ਦਾ ਵਰਤਾਉ ਕਰਕੇ ਸਾਨੂੰ ਠੰਡੇ ਕਰ ਲਿਆ। ਬੜੀ ਹੀ ਠੰਡੀ ਪਾਲਸੀ ਵਰਤੀ। ਸਾਡੀ ਖੁਸ਼ਨੂਦੀ ਲੈਣ ਖਾਤਰ ਸਾਡੇ ਕਾਲੇ ਪਾਣੀਓਂ ਵਾਪਸ ਆਏ ਚਿਰੀਂ ਵਿਛੁੰਨੇ ਭਰਾਵਾਂ ਨਾਲ ਸਾਡਾ ਖੁਲ੍ਹਮ-ਖੁਲ੍ਹਾ ਮੇਲ ਕਰਾ ਦਿਤਾ। ਅਸੀਂ ਖੂਬ ਪਰਸਪਰ ਬਰਸਾਂ ਬੱਧੀ ਵਿਛੋੜਿਆਂ ਪਿਛੋਂ ਗਲ ਮਿਲ

ਕੇ ਬੁਖਾਰ ਕਢੇ ਅਤੇ ਖੂਬ ਗਹਿਰੇ ਗਫਿਆਂ ਵਾਲੀਆਂ ਦੇਗਾਂ ਸਜੀਆਂ। ਪ੍ਰੇਮ ਛਾਂਦਿਆਂ ਦੀ ਲਹਿਰ ਬਹਿਰ ਸਵਾ ਪਹਿਰ ਹੁੰਦੀ ਰਹੀ। ਭਾਣੇ ਅੰਦਰ ਕਰਤਾਰ ਨੇ ਇਹ ਮੇਲੇ ਕਰਾਉਣੇ ਸਨ, ਭਾਣੇ ਅੰਦਰ ਹੀ ਸਤਿਆ ਗ੍ਰਹਿ ਸੁਝੀ, ਜਿਸ ਦੇ ਤੁਫੈਲ ਮਦਰਾਸ ਆ ਕੇ ਉਤਾਰੇ ਹੋਏ ਅਤੇ ਭਾਣੇ ਅੰਦਰ ਹੀ ਰਾਸਕੁਮਾਰੀ ਦੇ ਕੁਰਬੋ ਜੁਆਰ ਵੇਖਣ ਵਾਲਾ ਸੁਪਨ ਦ੍ਰਿਸ਼ਟਾਂਤ ਪੂਰਾ ਹੋਣਾ ਸੀ, ਜੋ ਵੀਰ ਕਰਤਾਰ ਸਿੰਘ ਜੀ ਨੇ ਯਾਦ ਕਰਾਇਆ ਕਿ ਹਜ਼ਾਰੀ ਬਾਗ ੧੯੨੦ ਤੋਂ ਪਹਿਲਾਂ ਭਾਈ ਅਤਰ ਸਿੰਘ ਜੀ ਸੰਜੋਗੀ-ਸਾਥੀਅੜੇ ਨੇ ਜਦੋਂ ਪੁਛਿਆ ਕਿ 'ਭਾਈ ਸਾਹਿਬ ਜੀ ਝਬਦੇ ਹੀ ਬੰਦ ਖਲਾਸੀਆਂ ਦੇ ਦ੍ਰਿਸ਼ਟਾਂਤ ਦਿਸਦੇ ਹਨ,' ਤਿਸ ਪਰ ਅਸਾਂ ਆਖਿਆ ਕਿ 'ਵੀਰ ਜੀ! ਤੁਸਾਡੇ ਦ੍ਰਿਸ਼ਟਾਂਤ ਭੀ ਸਹੀ ਹਨ, ਤੁਸੀਂ ਜ਼ਰੂਰ ਰਿਹਾ ਹੋ ਜਾਣਾ ਹੈ, ਪਰ ਅਸੀਂ ਤਾਂ ਅਜੇ ਰਾਸ-ਕੁਮਾਰੀ ਦੇ ਪਾਸੇ ਦੀ ਸੈਰ ਕਰਨੀ ਹੈ। ਸਾਨੂੰ ਤਾਂ ਇਉਂ ਹੀ ਦ੍ਰਿਸ਼ਟਾਂਤ ਦਿਖਾਈ ਦੇ ਰਹੇ ਹਨ।' ਸੋ ਵੀਰ ਅਤਰ ਸਿੰਘ ਤਾਂ ੧੯੨੦ ਦੀ ਖੁਲ੍ਹੀ ਛੋਟ (general clemency) ਵਿਚ ਹੀ ਛੁੱਟ ਗਏ ਅਤੇ ਸਾਡਾ ਰਾਸ-ਕੁਮਾਰੀ ਦੇ ਪਾਸੇ ਵਾਲਾ ਦ੍ਰਿਸ਼ਟਾਂਤ ਹੁਣ ਸੁਤੇ ਸਿਧ ਹੀ ਆਪਣੀ ਪੂਰਤੀ ਉਪਰ ਆ ਗਿਆ। ਸਚ ਮੁਚ ਦਾਸ ਨੂੰ ਯਾਦ ਭੀ ਨਹੀਂ ਸੀ। ਵੀਰ ਅਤਰ ਸਿੰਘ ਜੀ ਨਾਲ ਹੋਏ ਦ੍ਰਿਸ਼ਟਾਂਤ ਸਬੰਧੀ ਬਚਨ ਬਿਲਾਸ ਸਭ ਵਿਸਰ ਗਏ ਸਨ ਜੋ ਹੁਣ ਸ੍ਰੀ ਭਾਈ ਕਰਤਾਰ ਸਿੰਘ ਸਾਹਿਬ ਸਹਿਤ ਗੋਸ਼ਟ ਕਰਦਿਆਂ ਯਾਦ ਆਏ।

ਸੋ ਉਕਤ ਰਾਜਮੰਦਰੀ ਉਤਰਨੋਂ ਆਕੀ ਹੋਣ ਦਾ ਸਤਿਆ-ਗ੍ਰਹਿ ਮਤਾਂਤ ਭਾਣੇ ਅੰਦਰ ਸੁਤੇ ਸੁਫੁਰ ਹੀ ਸੀ। ਮਿਣਿਆ ਮਿਥਿਆ ਹੋਇਆ ਨਹੀਂ ਸੀ। ਸੋ ਇਹ ਸਭ ਕੁਛ ਭਾਣੇ ਅੰਦਰ ਹੀ ਹੋਣਾ ਸੀ। ਨਾ ਹੀ ਸਾਡੇ ਅੰਦਰ ਕਿਸੇ ਤੋਂ ਬਦਲਾ ਲੈਣ ਦੀ ਸਪਿਰਟ ਵਾਲੀ ਅੰਧ-ਨੀਅਤੀ ਗੰਢ ਹੀ ਸੀ। ਅਸੀਂ ਤਾਂ ਕੇਵਲ ਭੂਸਰੇ ਹੋਏ ਪਾਮਰਾਂ ਨੂੰ ਸੋਧਾ ਚਾੜ੍ਹਨਾ, ਸਬਕ ਦੇ ਕੇ ਸੁਮੱਤੇ ਲਾਉਣਾ ਹੀ ਲੋੜਦੇ ਸੀ। ਬਦਲਾ ਲੈਣਾ ਹੁੰਦਾ ਤਾਂ ਅਸੀਂ ਰਾਹ ਵਿਚ ਹੀ ਬਥੇਰੇ ਪਿੱਸੂ ਪਾ ਦਿੰਦੇ ਕਿਉਂਕਿ ਜਦੋਂ ਗੱਡੀ ਵਿਚ ਆਉਂਦਿਆਂ ਰਾਤ ਨੂੰ ਸਾਰੇ ਸਿਪਾਹੀ ਸਾਰਜੰਟ ਆਦਿਕ ਸੁਸਰੀ ਵਾਂਗੂੰ ਸਉਂ ਗਏ ਸਨ ਅਤੇ 'ਸ੍ਰੀਮਾਨ ਜੀ' ਦੇ ਖਾਲਸਈ ਖਿਤਾਬ ਵਾਲੇ ਸ੍ਰੀ ਭਾਈ ਗੁੱਜਰ ਸਿੰਘ, ਨਿਹੰਗ ਗੰਡਾ ਸਿੰਘ ਆਦਿਕ ਵੀਰਾਂ ਨੇ ਉਹਨਾਂ ਪਾਸੋਂ ਸਾਰੀਆਂ ਸੰਗੀਨਾਂ ਸੰਦੂਕਤੀ ਭਰੀਆਂ ਭਰਾਤੀਆਂ ਰਫਲਾਂ (ਬੰਦੂਕਾਂ) ਗੋਲੀ ਗਠੇ ਸਮੇਤ ਖਿਸਕਾ ਕੇ

**ਸਿਪਾਹੀਆਂ ਦੀਆਂ ਬੰਦੂਕਾਂ ਕਾਬੂ ਕਰਨੀਆਂ ਤੇ ਵਾਪਸ ਦੇਣੀਆਂ**

ਇਕੱਠੀਆਂ ਆਪਣੇ ਆਪਣੇ ਖਾਨੇ ਵਿਚ ਕਾਬੂ ਕਰਕੇ ਦਾਸ ਨੂੰ ਦਿਖਾ ਦਿਤੀਆਂ ਸਨ ਅਤੇ ਹਰਨ ਹੋਣ ਦਾ ਇਸ਼ਾਰਾ ਹੀ ਭਾਲਦੇ ਸਨ, ਪਰੰਤੂ ਦਾਸ ਨੇ ਉਨ੍ਹਾਂ ਪਾਸ ਬੇਨਤੀ ਕੀਤੀ ਸੀ ਕਿ 'ਅਸੀਂ ਕਿਸੇ ਤੋਂ ਬਦਲਾ ਇਸ ਭਾਂਤੇ ਨਹੀਂ ਲੈਣਾ। ਇਹ ਖਾਲਸਈ ਸਿਪਿਰਟ ਨਹੀਂ। ਇਸ ਸਮੇਂ ਸਾਰਾ ਦੇਸ ਤਾਂ ਘਰਾਂ ਨੂੰ ਛਡ ਕੇ ਜੇਲ੍ਹਾਂ ਨੂੰ ਧਾਈ ਕਰ ਰਿਹਾ ਹੈ, ਅਸੀਂ ਹੁਣ ਦੇਸ ਦੇਸ਼ਾਂਤਰੀ ਜੇਲ੍ਹਾਂ ਨੂੰ ਛਡ ਕੇ ਘਰਾਂ ਨੂੰ ਨਸਣ ਭਜਣ ਲਈ ਯਤਨ ਕਰੀਏ, ਇਹ ਖਾਲਸਈ ਸ਼ਾਨ ਦੇ ਸ਼ਾਇਆਂ ਨਹੀਂ। ਸਾਡੇ ਇਹਨਾਂ ਸਰਕਾਰੀ ਰਾਖੇ ਰਖਵਾਲਿਆਂ ਨੂੰ ਇਤਨੀ ਸ਼ਰਮਿੰਦਗੀ ਬਥੇਰੀ ਹੈ। ਉਹਨਾਂ ਨੂੰ ਇਕ ਇਕ ਨੂੰ ਜਗਾ ਕੇ ਹਰੇਕ ਦਾ ਆਪੋ ਆਪਣਾ ਰਫਲ ਗੋਲੀ ਗੱਠਾ ਉਹਨਾਂ ਨੂੰ ਸੌਂਪ ਦੇਵੋ।' ਸੋ ਐਸਾ ਹੀ ਕੀਤਾ ਗਿਆ ਸੀ, ਜਿਸ ਖਾਲਸਈ ਦਿਲਾਵਰੀ ਨੂੰ ਦੇਖ ਕੇ ਉਹ ਦੰਗ ਰਹਿ ਗਏ ਸਨ। ਸੋ ਖਾਲਸਈ ਦਿਲਾਵਰੀ ਸਹਿਨ ਸ਼ੀਲਤਾ ਵਾਲੀ ਸੂਰਮਗਤੀ ਵਿਚ ਵਧੀਕ ਹੈ, ਬਦਲਾ ਲਊ ਪਾਲਿਸੀ ਵਿਚ ਨਹੀਂ। ਇਸ ਪ੍ਰਕਾਰ ਦੀਆਂ ਵਿਚਾਰਾਂ ਵਿਚਾਰ ਕੇ ਅਸੀਂ ਮਦਰਾਸ ਜੇਲ੍ਹ ਅਤੇ ਅੰਧਰਾ ਸੂਬੇ ਦੇ ਪੁਲਿਸ ਅਫਸਰਾਂ ਨੂੰ ਆਪਣੇ ਨਾਮ ਦਸਣ ਲਈ ਸਹਿਮਤ ਹੋ ਗਏ।

ਉਹਨਾਂ ਅਫਸਰਾਂ ਨੇ ਭੀ ਸਾਰਾ ਮਾਮਲਾ ਖਾਲਸੇ ਦੇ ਰਹਿਮ ਉਤੇ ਹੀ ਛਡ ਦਿਤਾ। ਜਦੋਂ ਐਸੀ ਹੋ ਗਈ ਤਾਂ ਅਸਾਂ ਨੇ ਸਭ ਤੋਂ ਪਹਿਲਾਂ ਖਾਸ ਮਦਰਾਸ ਜੇਲ੍ਹ ਦੀ ਵੰਡ ਵਿਚ ਆਏ ਤਿੰਨੇ ਸਾਥੀਅੜੇ ਓਹਨਾਂ ਦੇ ਸਪੁਰਦ ਕਰ ਦਿਤੇ ਅਤੇ ਸਾਡੇ ਸਾਹਮਣੇ ਉਹਨਾਂ ਨੇ ਬੜੀ ਭਲਮਣਸਊ ਨਾਲ ਉਹਨਾਂ ਨੂੰ ਸੰਭਾਲਿਆ ਅਤੇ ਪੁਲੀਟੀਕਲ ਕੈਦੀਆਂ ਵਾਲੇ ਸਾਰੇ ਹਕੂਕ ਦੇ ਦਿਤੇ। ਬਸਤਰ ਆਦਿ ਖਾਧ ਖ਼ੁਰਾਕ ਦੇ ਸਾਰੇ ਸਾਮਾਨ ਸਾਡੇ ਸਾਹਮਣੇ ਮੁੱਹਈਆ ਕਰ ਦਿਤੇ ਤਾਂ ਫੇਰ ਖਾਲਸਾ ਭੀ ਪੰਘਰ ਪਿਆ, ਧੜਾ ਧੜ ਆਪੋ ਆਪਣੇ ਨਾਉਂ ਪੁਕਾਰਨੇ ਸ਼ੁਰੂ ਕਰ ਦਿਤੇ। ਨਾਵਾਂ ਦੀ ਪੁਕਾਰ ਸ਼ੁਮਾਰ ਹੁੰਦੇ ਸਾਰ ਵਖੋ ਵਖ ਨੀਯਤ ਜੇਲ੍ਹਾਂ ਨੂੰ ਨੀਯਤ ਕੀਤੇ ਜਥੇ ਤੋਰ ਦਿਤੇ ਗਏ।

੧੯

# ਰਾਜਮੰਦਰੀ ਜੇਲ੍ਹ ਵਿੱਚ

ਅਸੀਂ ਪੰਜੇ ਸੱਜਣ ਮਦਰਾਸ ਦੇ ਜਵਾਰ ਭਾਟੇ ਦੀ ਸੈਰ ਕਰਕੇ ਮੁੜ ਰਾਜਮੰਦਰੀ ਜਾ ਪਹੁੰਚੇ। ਲੈ ਜਾਣ ਵਾਲੇ ਐਤਕੀਂ ਦੇ ਗੋਰੇ ਪੁਲਿਸ ਅਫਸਰ ਨੇ ਹੱਥੀਂ ਛਾਵਾਂ ਕੀਤੀਆਂ। ਖਾਲਸੇ ਦੀ ਖੁਸ਼ਨੂਦੀ ਮਿਜ਼ਾਜ ਹਰ ਸਟੇਸ਼ਨ ਉਤੇ ਪੁੱਛਦਾ ਆਇਆ। ਰਾਜਮੰਦਰੀ ਸਟੇਸ਼ਨ ਤੋਂ ਉਤਾਰ ਕੇ ਸਾਨੂੰ ਗੁਦਾਵਰੀ ਦਾ ਖੁਲ੍ਹਾ ਇਸ਼ਨਾਨ ਕਰਾਇਆ ਕਿਉਂਕਿ ਰਾਜਮੰਦਰੀ ਉਤਰਦਿਆਂ ਨੂੰ ਪ੍ਰਭਾਤ ਹੋ ਗਈ ਸੀ। ਇਸ਼ਨਾਨ ਕਰਾਕੇ ਸਾਨੂੰ ਪੁਲਿਸ ਦੇ ਡਾਕ ਬੰਗਲੇ ਲੈ ਗਿਆ। ਓਥੇ ਪਹੁੰਚ ਕੇ ਅਸੀਂ ਨਿਤਨੇਮ ਬਾਣੀ ਦਾ ਪਾਠ ਕੀਤਾ। ਨਿਤਨੇਮ ਤੋਂ ਫ਼ਾਰਗ ਹੋਣ ਸਾਰ ਹੀ ਸਾਨੂੰ ਗੱਫੇ ਸਜਾਉਣ ਲਈ ਨਿਉਂਦਾ ਦਿਤਾ ਗਿਆ। ਸਭ ਸਾਜ ਸਾਮਾਨ ਰਾਸ਼ਣ ਦਾ ਆਣ ਮੌਜੂਦ ਕੀਤਾ। ਪੱਕੀਆਂ ਰਸਦਾਂ ਸ਼ਹੀਦੀ ਦੇਗਾਂ ਦੇ ਸਭ ਸਮਿਯਾਨ ਹਾਜ਼ਰ ਕੀਤੇ। ਫਲ ਫਲੋਹਾਰ, ਸਿਰਖਿੰਡੀ, ਸਮੁੰਦਰ, ਬਰਫ, ਲਸੌਨੇ ਜੋ ਚਾਹੋ ਸੋ ਬਣਾਓ। ਗੱਲ ਕੀ ਬੜੀ ਹੀ ਖਾਤਰ ਤਵਾਜ਼ਿਆ ਕੀਤੀ ਗਈ ਅਤੇ ਪੂਰਾ ਘਰ ਵਾਲਾ ਸਲੂਕ ਕੀਤਾ ਗਿਆ। ਹਰ ਪ੍ਰਕਾਰ ਸੰਤੁਸ਼ਟ ਹੋ ਕੇ ਅਤੇ ਮਨ ਭਾਉਂਦਾ ਬਿਸਰਾਮ ਕਰਕੇ ਰਾਜਮੰਦਰੀ ਜੇਲ੍ਹ ਵਲ ਇਕ ਬੈਲ ਗਡੀ ਤੇ ਸਵਾਰ ਹੋ ਕੇ ਖਾਲਸੇ ਨੇ ਕਮਰ ਕਸੇ ਕਰ ਦਿਤੇ। ਪੁਲਿਸ ਸਿਪਾਹੀ ਅਤੇ ਪੁਲਿਸ ਅਫਸਰ ਗੋਰਾ ਪੈਦਲ ਖਾਲਸੇ ਦੇ ਹਮ-ਰਕਾਬ ਆ ਰਹੇ ਸਨ। ਰਸਤੇ ਵਿਚ ਰਾਜਮੰਦਰੀ ਦੇ ਦੇਸ਼ ਭਗਤਾਂ ਨੂੰ ਪਤਾ ਲਗਿਆ ਤਾਂ ਇਕੱਠ ਕਰਕੇ ਆਣ ਉਦਾਲੇ ਹੋਏ। ਗੋਰੇ ਅਫਸਰ ਨੇ ਬਿਨੇ ਕਰ ਆਖਿਆ ਕਿ 'ਦਰਸ਼ਨ ਮੇਲੇ ਕਰ ਕਰ ਵਾਰੋ ਵਾਰੀ ਚਲਦੇ ਲਗੋ,' ਪਰ ਉਸ ਦੇ ਕਹੇ ਉਹ ਕਦੋਂ ਹਟਦੇ ਸਨ ? ਸਾਡੇ ਖੁਦ ਵਰਜਣ ਤੇ ਵਰਜ ਰਹਾਏ ਨਹੀਂ ਤਾਂ ਧੁਰ ਜੇਲ੍ਹ ਫ਼ਾਟਕ ਤਾਈਂ ਨਾਲ ਹੀ ਜਾਂਦੇ।

### ਇਕ ਅਜੀਬ ਘਟਨਾ

ਜਦੋਂ ਅੱਧ ਵਿਚਾਲੇ ਆਏ ਤਾਂ ਸੰਘਣੇ ਬਗੀਚੇ ਵਿਚੋਂ ਇਕ ਜੋਸ਼ੀਲਾ

ਮਦਰਾਸੀ ਦੌੜਿਆ ਆਉਂਦਾ ਨਜ਼ਰ ਪਿਆ। ਅਸੀਂ ਸਾਰਿਆਂ ਬੈਲ ਗਡੀ ਵਿਚ ਬੈਠਿਆਂ ਪਿਛੇ ਨੂੰ ਝਾਤੀ ਮਾਰੀ ਤਾਂ ਕੀ ਦੇਖਦੇ ਹਾਂ ਕਿ ਉਹ ਜੋਸ਼ੀਲਾ ਜਵਾਨ ਬੜੇ ਰੋਹ ਵਿਚ ਧਾਈ ਕਰੀ ਚਲਿਆ ਆ ਰਿਹਾ ਹੈ। ਉਸ ਦੇ ਹੱਥ ਵਿਚ ਛੁਰਾ ਭੀ ਹੈ। ਬੜਾ ਤੇਜ਼ ਅਤੇ ਚਮਕਦਾਰ ਹਥਿਆਰ ਨੰਗਾ ਕਰੀ ਅਤੇ ਉਭਾਰੀ ਗੋਰੇ ਅਫਸਰ ਦੀ ਗਰਦਨ ਤੇ ਸਵਾਰ ਹੁੰਦਾ ਹੋਇਆ ਆ ਰਿਹਾ ਹੈ। ਉਸ ਦੇ ਗ਼ਜ਼ਬਨਾਕ ਵਤੀਰੇ ਤੋਂ ਐਉਂ ਪ੍ਰਤੀਤ ਹੁੰਦਾ ਸੀ ਕਿ ਇਹ ਇਕ ਛਿਨ ਪਲ ਵਿਚ ਹੀ ਗੋਰੇ ਦਾ ਕੰਮ ਤਮਾਮ ਕਰ ਦੇਵੇਗਾ। ਗੋਰਾ ਅਫਸਰ ਆਪਣੇ ਖਿਆਲ ਵਿਚ ਹੀ ਦਬਾ ਦਬ ਤੁਰਿਆ ਜਾ ਰਿਹਾ ਸੀ। ਉਸ ਨੂੰ ਰੰਚਕ ਭੀ ਖਬਰ ਨਹੀਂ ਸੀ ਕਿ ਉਸ ਦੇ ਸਿਰ ਤੇ ਕਹਿਰ ਵਰਤਣ ਵਾਲਾ ਹੈ। ਦੇਵ ਨੇਤੇ ਅਸਾਡੀ ਨਿਗਾਹ ਐਨ ਵੇਲੇ ਸਿਰ ਇਸ ਝਾਕੇ ਵਲ ਪੈ ਗਈ, ਨਹੀਂ ਤਾਂ ਇਹ ਸਾਕਾ ਜ਼ਰੂਰ ਵਰਤ ਜਾਣਾ ਸੀ। ਐਨ ਓਸੇ ਛਿਨ ਉਸ ਜਹਾਦੀ ਦੀ ਨਜ਼ਰ ਦਾਸ ਦੀ ਨਜ਼ਰ ਨਾਲ ਲੜ ਗਈ। ਦਾਸ ਨੇ ਤੱਤ ਛਿਨ ਦੋਵੇਂ ਹਥ ਜੋੜ ਕੇ ਉਸ ਨੂੰ ਸਿਰ ਹਿਲਾਵੇਂ ਇਸ਼ਾਰੇ ਨਾਲ ਇਸ ਹਰਕਤ ਵਲੋਂ ਰੋਕਿਆ ਅਤੇ ਨਾਲ ਦੇ ਚੌਹਾਂ ਸਾਥੀਆਂ ਨੂੰ ਵੀ ਦਾਸ ਨੇ ਗੁਪਤੋ ਗੁਪਤੀ ਪ੍ਰੇਰਨਾ ਇਹ ਕੀਤੀ ਕਿ ਉਹ ਵੀ ਹਥ ਜੋੜਨ ਅਤੇ ਉਸ ਨੂੰ ਇਸ ਕਾਰੇ ਤੋਂ ਰੋਕਣ। ਸੋ ਸਾਰਿਆਂ ਨੇ ਤੱਤ ਛਿਨ ਇਕੋ ਵਾਰ ਹਥ ਜੋੜ ਕੇ ਉਸ ਨੂੰ ਪਿਛਾਹਾਂ ਪ੍ਰਤਣ ਲਈ ਗੋੜ ਇਸ਼ਾਰੇ ਕੀਤੇ। ਉਹ ਸਾਡੇ ਇਹਨਾਂ ਇਸ਼ਾਰਿਆਂ ਤੋਂ ਮੁਤਾਸਰ ਹੋ ਕੇ ਪਿੱਛੇ ਹਟ ਗਿਆ ਅਤੇ ਛੁਰਾ ਆਪਣੀ ਬਗਲ ਵਿਚ ਦਬਾ ਕੇ ਸੜਕ ਕਿਨਾਰੇ ਹੋ ਸੰਘਣੇ ਬਣ ਵਿਖੇ ਜਾ ਵੜਿਆ। ਜਾਂਦਾ ਜਾਂਦਾ ਹੱਸ ਕੇ ਸਾਨੂੰ ਨਮਸਕਾਰ ਭੀ ਕਰ ਗਿਆ। ਇਸ ਸਾਰੇ ਬ੍ਰਿਤਾਂਤ ਵਰਤਾਰੇ ਦਾ ਉਸ ਗੋਰੇ ਅਫਸਰ ਨੂੰ ਮਾਸਾ ਭੀ ਪਤਾ ਨਹੀਂ ਲੱਗਾ ਅਤੇ ਨਾ ਹੀ ਸਿਪਾਹੀਆਂ ਨੂੰ ਗੁਮੇਹ ਹੋਇਆ ਕਿ ਅਚਿੰਤੇ ਬਾਜ ਪੈਂਦੇ ਪੈਂਦੇ ਕਿਵੇਂ ਰਹਿ ਗਏ। ਅਸੀਂ ਭੀ ਕਰਤਾਰ ਦਾ ਹਜ਼ਾਰ ਹਜ਼ਾਰ ਸ਼ੁਕਰ ਕੀਤਾ, ਜਿਸ ਨੇ ਨਾ-ਹਕ ਖ਼ੂਨ ਖਰਾਬੇ ਤੋਂ ਖੈਰ ਗੁਜ਼ਾਰੀ। ਓਥੋਂ ਜੇਲ੍ਹ ਵੀ ਨੇੜੇ ਹੀ ਰਹਿ ਗਈ ਸੀ। ਲਈਦੇ ਦੇਈਦੇ ਵਾਹੋ ਦਾਹੀ ਜੇਲ੍ਹ ਗੇਟ ਦੇ ਸਿਰ ਤੇ ਜਾ ਹੀ ਪਹੁੰਚੇ।

## ਰਾਜਮੰਦਰੀ ਜੇਲ੍ਹ ਦੇ ਸਮਾਚਾਰ

ਜਾਣ ਸਾਰ ਅਸੀਂ ਬੜਾ ਸ਼ਰਮਸਾਰ ਹੋਣ ਵਾਲਾ ਨਜ਼ਾਰਾ ਦੇਖਿਆ। ਜੇਲ੍ਹ ਗੇਟੋਂ ਬਾਹਰ, ਬਾਹਰਲੀ ਕਮਾਣ ਵਿਚ ਕੰਮ ਲਈ ਜਾਣ ਵਾਲੇ ਕੈਦੀ ਕਾਲੇ ਧੂਸ ਰੰਗ ਵਾਲੇ ਨੰਗ ਮਲੰਗ ਬੇ-ਪੜਦ ਖੜੇ ਕੀਤੇ ਹੋਏ ਹਨ।

ਉਨ੍ਹਾਂ ਦੇ ਤੇੜ ਦੀਆਂ ਲੰਗੋਟੀਆਂ (ਕਪੀਨਾਂ) ਭੀ ਲੁਹਾਈਆਂ ਹੋਈਆਂ ਹਨ। ਜਰਵਾਣੇ ਉਨ੍ਹਾਂ ਦੀ ਬੜੀ ਬੇ-ਹਿਆਈ ਨਾਲ ਤਲਾਸ਼ੀ ਲੈ ਰਹੇ ਹਨ। ਇਹ ਭਿਆਨਕ ਨਜ਼ਾਰਾ ਅੱਠ ਸਾਲ ਪਹਿਲਾਂ ਦਾਸ ਨੇ ਬਾਹਰ ਹੁੰਦਿਆਂ ਸੁਪਨੰਤਰਿ ਝਾਕੀ ਵਿਚ ਦੇਖਿਆ ਸੀ ਜੋ ਅੱਜ ਪ੍ਰਤਖ ਹੋ ਗਿਆ। ਜੇਲ੍ਹ ਦੇ ਇਹ ਭਵਿਖਤੀ ਨਜ਼ਾਰੇ ਦੇਖੋ ਕਿਵੇਂ ਅੱਠ ਸਾਲ ਪਹਿਲਾਂ ਹੀ ਭਾਣੇ ਅੰਦਰ ਦ੍ਰਿਸ਼ਟੀ ਗੋਚਰ ਹੋਏ। ਚਾਹੇ ਸੁਪਨ ਸਾਰਖੇ ਹੀ ਹੋਏ ਪਰ ਏਨ੍ਹਾਂ ਦੇ ਪ੍ਰਤਖ ਹੋਣ ਵਿਚ ਭੀ ਕਸਰ ਬਾਕੀ ਨਾ ਰਹੀ। ਅੰਦਰ ਜਾਣ ਵਾਲਿਆਂ ਦੀ ਭੀ ਅਤੇ ਅੰਦਰੋਂ ਬਾਹਰ ਆਉਣ ਵਾਲੇ ਕੈਦੀਆਂ ਦੀ ਏਸ ਜ਼ਿੱਲਤ ਭਰੀ ਖੁਆਰੀ ਨਾਲ ਤਲਾਸ਼ੀ ਲਈ ਜਾਂਦੀ ਸੀ। ਅਸੀਂ ਗੁਰੂ ਆਸਰੇ ਚੜ੍ਹਦੀਆਂ ਕਲਾਂ ਵਿਚ ਨਿਧੜਕ ਅੰਦਰ ਜਾ ਵੜੇ। ਸਾਡੀ ਵਲ ਕਿਸੇ ਅੱਖ ਭਰ ਕੇ ਵੀ ਨਹੀਂ ਝਾਕਿਆ। ਸਾਡੀਆਂ ਪੁਸਤਕਾਂ ਦੇ ਬੰਡਲ, ਬਸਤਰ, ਬਿਸਤਰੇ ਸਭ ਸਰਕਾਰੀ ਸਿਪਾਹੀਆਂ ਦੇ ਮੋਢਿਆਂ ਉਤੇ ਲੱਦੇ ਹੋਏ ਸਨ। ਅਸੀਂ ਤਾਂ ਸਜੇ ਸਜਾਏ ਖਾਲਸਈ ਬਾਣਿਆਂ ਵਿਚ ਅੰਦਰ ਜਾ ਵਾਰਦ ਹੋਏ। ਜੇਲ੍ਹ ਕਰਮਚਾਰੀ ਸਾਡੇ ਚਿਹਰਿਆਂ ਵਲ ਬਿਤਰ ਬਿਤਰ ਝਾਕਣ, ਬਿਰ ਬਿਰ ਤਕਣ ਬੋਲ ਨਾ ਸਕਣ। ਜੇਲ੍ਹ ਦੇ ਸੈਂਟਰ ਵਿਚ ਹੀ ਜੇਲ੍ਹਰ ਦਾ ਦਫਤਰ ਸੀ ਅਤੇ ਉਪਰਲੀ ਮੰਜ਼ਲ ਵਿਚ ਸੁਪ੍ਰੰਟੰਡੰਟ ਦਾ ਆਫ਼ਿਸ ਸੀ। ਸਾਨੂੰ ਹੇਠਲੇ ਬਰਾਂਡੇ ਵਿਚ ਜਾ ਬਿਠਾਇਆ। ਅਸੀਂ ਬੈਂਚਾਂ ਮੱਲ ਲਈਆਂ, ਓਥੇ ਦਾ ਚੀਫ਼ ਹੈਡ ਵਾਰਡਰ ਹੈਰਾਨ ਹੋਇਆ ਸਾਡੇ ਵਲ ਤੱਕੀ ਜਾਵੇ।

ਜੇਲ੍ਹ ਦਸਤੂਰ ਅਨੁਸਾਰ ਸਾਡੇ ਵਾਸਤੇ ਪੰਜ ਵਰਦੀਆਂ, ਬਰਤਨ ਤੇ ਬਿਸਤਰੇ ਆ ਗਏ, ਜਿਨ੍ਹਾਂ ਨੂੰ ਵੇਖ ਕੇ ਅਸੀਂ ਹੈਰਾਨ ਹੋ ਗਏ ਅਤੇ ਖਾਲਸਈ ਬੋਲਿਆਂ ਵਿਚ ਹੀ ਤਾਬੜ ਤੋੜ ਮਤੇ ਸੋਧ ਲਏ ਕਿ ਐਥੇ ਤਾਂ ਸਖ਼ਤ ਮੋਰਚੇ ਲਾਉਣੇ ਪੈਣਗੇ। ਪਹਿਲਾਂ ਇਹ ਦੱਸਣਾ ਜ਼ਰੂਰੀ ਹੈ ਕਿ ਮਦਾਰਸ ਦੇ ਜੇਲ੍ਹ ਕਾਨੂੰਨ ਅਨੁਸਾਰ ਹਰ ਇਕ ਕੈਦੀ ਨੂੰ ਵਰਦੀ ਤੇ ਬਿਸਤਰੇ ਹੇਠ ਲਿਖੇ ਅਨੁਸਾਰ ਮਿਲਦੇ ਹਨ—

**ਵਰਦੀ**—ਤੜਾਗੀ (ਕਪੀਨ), ਇਕ ਨਿੱਕਰ, ਇਕ ਕੁੜਤਾ ਅਤੇ ਟੋਪੀ, ਇਕ ਰੁਮਾਲ, ਭਾਂਡੇ ਦੋ ਮਿੱਟੀ ਦੇ-ਇਕ ਕੂੰਜਾ ਜਿਸ ਵਿਚ ਇਕ ਸੇਰ ਕੱਚਾ ਪਾਣੀ ਪੈ ਜਾਵੇ-ਇਕ ਖਾਸ ਨਮੂਨੇ ਦਾ-ਹਰ ਇਕ ਨੂੰ ਇਕੋ ਸਾਈਜ਼ ਦਾ ਮਿਲਦਾ ਸੀ ਤੇ ਦੂਜਾ ਇਕ ਪਿਆਲਾ ਜਿਸ ਨੂੰ ਕਿ ਉਹ ਚਿੱਪਾ ਬੋਲਦੇ ਸਨ।

**ਬਿਸਤਰਾ**—ਇਕ ਮੁੰਜ ਦੀ ਪੱਟੀ ਅਤੇ ਇਕ ਕੰਬਲ।

ਇਹਨਾਂ ਸਾਰੀਆਂ ਚੀਜ਼ਾਂ ਨੂੰ ਪੰਜਾਬ ਦਸਤੂਰ ਦੇ ਉਲਟ ਅਤੇ ਖਾਸ ਕਰਕੇ ਸਿਖੀ ਅਸੂਲਾਂ ਵਿਰੁਧ ਸਮਝ ਕੇ ਅਸੀਂ ਪਹਿਲਾਂ ਹੱਥ ਮਿੱਟੀ ਦੇ

ਭਾਂਡਿਆਂ ਉਤੇ ਹੀ ਉਠਾਇਆ। ਸਾਰਿਆਂ ਨੇ ਇਕ ਹੱਥ ਵਿਚ ਕੁੱਜਾ ਅਤੇ ਦੂਜੇ ਵਿਚ ਪਿਆਲਾ ਫੜ ਕੇ ਜ਼ੋਰ ਨਾਲ ਪੱਕੇ ਫ਼ਰਸ਼ ਉਤੇ ਪਟਕਾ ਮਾਰਿਆ ਅਤੇ ਕੜਾਕਾ ਪੈਂਦੇ ਸਾਰ ਹੀ ਅਸੀਂ ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾ ਦਿਤਾ। ਭਾਂਡੇ ਤੋੜਨ ਅਤੇ ਜੈਕਾਰਾ ਗਜਾਉਣ ਦਾ ਨਵਾਂ ਹੀ ਕੰਮ ਦੇਖ ਕੇ ਹੈਡ ਵਾਰਡਰ ਹੈਰਾਨ ਹੋ ਗਿਆ ਅਤੇ ਸਾਡੀ ਓਰ ਬਿਰ ਬਿਰ ਤੱਕੀ ਜਾਵੇ। ਭਾਂਡਿਆਂ ਦੇ ਕੜਾਕੇ ਅਤੇ ਜੈਕਾਰੇ ਦੀ ਗੂੰਜ ਨੇ ਜੇਲ੍ਹਰ ਦੀ ਸੁਰਤੀ ਵੀ ਜੋ ਕਿ ਸਾਡੇ ਹਿਸਟਰੀ ਟਿਕਟ ਪੜ੍ਹ ਰਿਹਾ ਸੀ, ਉਚਾਟ ਕਰ ਦਿਤੀ। ਵੇਖਣ ਲਈ ਬਾਹਰ ਨਿਕਲਿਆ ਤਾਂ ਕੀ ਵੇਖਦਾ ਹੈ ਕਿ ਅਸੀਂ ਹੈਡ ਵਾਰਡਰ ਤੋਂ ਬਿਸਤਰਿਆਂ ਅਤੇ ਬਸਤਰਾਂ ਨੂੰ ਅੱਗ ਲਾਉਣ ਵਾਸਤੇ ਤੀਲਾਂ ਮੰਗ ਰਹੇ ਹਾਂ ਅਤੇ ਉਹ ਅਗੋਂ ਮਦਰਾਸੀ ਬੋਲੀ ਵਿਚ ਹੀ ਕੁਝ ਜੇਲ੍ਹਰ ਨੂੰ ਬੋਲਿਆ।

ਚੀਫ਼ ਹੈਡ ਵਾਰਡਰ ਨੇ ਸਾਨੂੰ ਆਖਿਆ ਕਿ ਜੇਲ੍ਹਰ ਸਾਹਿਬ ਬਹੁਤ ਖਫ਼ਾ ਹੋ ਗਏ ਹਨ, ਇਸ ਵਾਸਤੇ ਤੁਹਾਡੇ ਵਿਚੋਂ ਗਲ ਬਾਤ ਕਰਨ ਵਾਸਤੇ ਇਕ ਜਾਣਾ ਅੰਦਰ ਚਲੇ ਜੋ ਕਿ ਅੰਗਰੇਜ਼ੀ ਬੋਲ ਸਕਦਾ ਹੋਵੇ ਕਿਉਂਕਿ ਜੇਲ੍ਹਰ ਸਾਹਿਬ ਹਿੰਦੁਸਤਾਨੀ (ਪੰਜਾਬੀ-ਉਰਦੂ) ਨਹੀਂ ਸਮਝ ਸਕਦੇ। ਸੋ ਵੀਰ ਕਰਤਾਰ ਸਿੰਘ ਜੀ ਅੰਦਰ ਗਏ।

ਪਹਿਲਾਂ ਉਨ੍ਹਾਂ ਭਾਂਡਿਆਂ ਦੇ ਤੋੜਨ ਬਾਬਤ ਪੁਛਿਆ ਤਾਂ ਸਿੱਖੀ ਅਤੇ ਪੰਜਾਬੀ ਦਸਤੂਰ ਮੂਜਬ ਜੇਲ੍ਹਰ ਨੂੰ ਸਪਸ਼ਟ ਕਰ ਦਿਤਾ ਗਿਆ ਕਿ 'ਅਸੂਲਨ ਮਿੱਟੀ ਦਾ ਭਾਂਡਾ ਅਸੀਂ ਇਕ ਵਾਰ ਹੀ ਖਾ ਪੀ ਕੇ ਭੰਨ ਛਡਿਆ ਕਰਾਂਗੇ। ਸੋ ਜੇ ਤੁਸੀਂ ਸਾਨੂੰ ਹਰ ਇਕ ਨੂੰ ਕਈ ਕਈ ਭਾਂਡੇ ਹਰ ਰੋਜ਼ ਭੰਨਣ ਨੂੰ ਦੇ ਸਕਦੇ ਹੋ ਤਾਂ ਸਾਨੂੰ ਕੋਈ ਉਜ਼ਰ ਨਹੀਂ। ਅਸੀਂ ਮਦਰਾਸੀ ਕੈਦੀਆਂ ਵਾਂਗੂ ਏਹਨਾਂ ਵਿਚ ਖਾਣ ਤੇ ਏਹਨਾਂ ਨਾਲ ਹੀ ਟੱਟੀ ਵਾਲੇ ਹਥ ਧੋਣ ਨੂੰ ਤਿਆਰ ਨਹੀਂ। ਬਾਕੀ ਰਹੀ ਕਪੜਿਆਂ ਦੀ। ਕੁੜਤਾ ਅਤੇ ਨਿੱਕਰ ਤਾਂ ਅਸੀਂ ਵਰਤ ਲਵਾਂਗੇ ਪਰ ਨਾਲ ਹੀ ਕਛਹਿਰੇ ਅਤੇ ਪਗੜੀਆਂ ਪੰਜਾਬ ਗਵਰਨਮੈਂਟ ਦੇ ਨਵੇਂ ਘੜੇ ਕਾਨੂੰਨ ਅਨੁਸਾਰ ਅਸੀਂ ਲੈ ਕੇ ਹੀ ਛਡਾਂਗੇ, ਉਮੈਦ ਹੈ ਤੁਹਾਡੇ ਪਾਸ ਕਾਗਜ਼ਾਂ ਪੱਤਰਾਂ ਵਿਚ ਬਿਹਾਰ ਉੜੀਸਾ ਜੇਲ੍ਹ ਖਾਨੇ ਵਾਲਿਆਂ ਲਿਖ ਹੀ ਭੇਜਿਆ ਹੋਣਾ ਹੈ।' ਇਕ ਕਾਪੀ ਜੇਲ੍ਹਰ ਨੇ ਇਸ ਕਾਨੂੰਨ ਦੀ ਦਿਖਾਈ ਜੋ ਕਿ ਮਦਰਾਸ ਜੇਲ੍ਹ ਮੈਨੂਅਲ ਵਿਚ ਲਾਉਣ ਵਾਸਤੇ ਆਈ ਪਈ ਸੀ ਪਰ ਉਹ ਸਮਝ ਨਹੀਂ ਸਕਦਾ ਸੀ ਕਿ ਕਛਹਿਰਾ, ਕ੍ਰਿਪਾਨ ਆਦਿ ਕਿਸ ਬਲਾ ਦਾ ਨਾਂ ਹੈ। ਸੋ ਵੀਰ ਕਰਤਾਰ ਸਿੰਘ ਨੇ ਕਛਹਿਰੇ, ਕ੍ਰਿਪਾਨ ਆਦਿ ਵਿਖਾ ਕੇ ਉਸ ਨੂੰ ਯਕੀਨ ਕਰਵਾਇਆ।

ਹਰ ਇਕ ਜੇਲ੍ਹ ਵਿਚ ਕੈਦੀ ਉਤੇ ਪਹਿਲਾਂ ਰੋਅਬ ਦਾਬ ਪਾਉਣ

ਵਾਸਤੇ ਬਿਲਾ ਵਜਾ ਹੀ ਨਾਜਾਇਜ਼ ਹਬਕ ਦਬਕ ਕੀਤੀ ਜਾਂਦੀ ਹੈ। ਪਰ ਸਾਡੇ ਸਾਥੀਆਂ ਵਿਚੋਂ ਕੋਈ ਡਰਨ ਵਾਲਾ ਨਹੀਂ ਸੀ। ਜੇਲ੍ਹਰ ਨੇ ਸਾਡੀਆਂ ਪਹਿਲੀਆਂ ਹੀ ਵਰਦੀਆਂ, ਭਾਂਡੇ, ਬਿਸਤਰੇ, ਕਿਤਾਬਾਂ ਸਾਡੇ ਕੋਲ ਹੀ ਰਹਿਣ ਦਿਤੇ ਅਤੇ ਸਾਨੂੰ ਅੱਡੋ ਅੱਡ ਬਲਾਕਾਂ ਵਿਚ ਬੰਦ ਕਰਕੇ ਕਰੜੇ ਪਹਿਰੇ ਲਾ ਦਿਤੇ ਤਾ ਕਿ ਇਹ ਪੰਜੇ ਆਪੋ ਵਿਚ ਕੋਈ ਸਲਾਹ ਮਤਾ ਨਾ ਪਕਾ ਲੈਣ। ਪਰ ਓਥੇ ਮਤੇ ਅਤੇ ਸਲਾਹਾਂ ਪਕਾਉਣ ਦੀ ਭਲਾ ਲੋੜ ਹੀ ਕੀ ਸੀ ? ਜੇਲ੍ਹ ਯੂਨੀਵਰਸਟੀ ਤੋਂ ਪੀ. ਐਚ. ਡੀ. ਦੀਆਂ ਡਿਗਰੀਆਂ ਅਸੀਂ ਸਾਰੇ ਹੀ ਲੈ ਚੁਕੇ ਸੀ ਜੋ ਕਿ ਜੇਲ੍ਹ ਹਿਸਟਰੀ ਟਿਕਟਾਂ ਵਾਲੀਆਂ ਲਿਖਤਾਂ ਤੋਂ ਅਫਸਰ ਪੜ੍ਹ ਸਕਦੇ ਸਨ ਅਰਥਾਤ ਹਰ ਕਿਸਮ ਦੀਆਂ ਜੇਲ੍ਹ ਸਜ਼ਾਵਾਂ ਅਸੀਂ ਭੁਗਤ ਚੁਕੇ ਸੀ।

ਕੋਠੀਆਂ ਵਿਚ ਪੁਜ ਕੇ ਸਾਨੂੰ ਇਕ ਨਵੀਂ ਝਾਕੀ ਦਿਸੀ। ਓਹ ਇਹ ਸੀ ਕਿ ਪਹਿਲਾਂ ਤਾਂ ਹਰ ਇਕ ਕੈਦੀ ਟੱਟੀ ਪਿਸ਼ਾਬ ਵਾਲਾ ਭਾਂਡਾ ਆਪ ਹੀ ਚੁੱਕ ਕੇ ਟੱਟੀਆਂ ਤਾਈਂ ਲੈ ਜਾਂਦਾ ਅਤੇ ਪਾਣੀ ਪੀਣ ਵਾਲੇ ਮਟਕੇ ਵਿਚ ਹੱਥ ਧੋਣ ਨੂੰ ਪਾਣੀ ਵੀ ਭਰ ਲੈਂਦਾ। ਫੇਰ ਇਕ ਖੁਲ੍ਹੇ ਕਮਰੇ ਵਿਚ ਸਾਹਮਣੀ ਕੰਧ ਵਲ ਮੂੰਹ ਕਰ ਕੇ ਅਤੇ ਪਿਠ ਬੂਹੇ ਵਲ ਕਰ ਕੇ ਜਿਥੇ ਕਿ ਹੋਰ ਕੈਦੀ ਟੱਟੀ ਜਾਣ ਲਈ ਵਾਰੀ ਦੇ ਉਡੀਕਵਾਨ ਖੜੇ ਹੁੰਦੇ ਹਨ, ਟੱਟੀ ਬੈਠਦਾ ਹੈ। ਅਸੀਂ ਸਾਰੇ ਹੀ ਆਪੋ ਆਪਣਿਆਂ ਬਲਾਕਾਂ ਵਿਚੋਂ ਖੋਲ੍ਹੇ ਗਏ। ਪਹਿਲਾਂ ਤਾਂ ਅਸੀਂ ਸਾਰਿਆਂ ਨੇ ਰਾਤ ਦੇ ਟੱਟੀ ਪਿਸ਼ਾਬ ਵਾਲੇ ਭਾਂਡੇ ਹੀ ਨਾ ਚੁਕੇ। ਕੂੰਜਿਆਂ ਦੇ ਥਾਉਂ ਤਸਲਿਆਂ ਵਿਚ ਪਾਣੀ ਲੈ ਤੁਰੇ। ਜਦ ਟੱਟੀ ਹੋਣ ਦਾ ਨਜ਼ਾਰਾ ਡਿਠਾ ਤਾਂ ਅਸੀਂ ਅਜਿਹੇ ਕਮਰੇ ਵਿਚ ਕੈਦੀਆਂ ਜਾਂ ਪਹਿਰੇ ਵਾਲੇ ਖੜਿਆਂ ਤੋਂ ਟੱਟੀ ਫਿਰਨੋਂ ਇਨਕਾਰ ਕਰਕੇ ਵਾਪਸ ਕੋਠੀਆਂ ਨੂੰ ਹੀ ਮੁੜ ਆਏ। ਸਾਰੇ ਬਲਾਕਾਂ ਦੇ ਸਿਪਾਹੀਆਂ ਨੇ ਰਪੋਟਾਂ ਕਰ ਦਿਤੀਆਂ ਤਾਂ ਜੇਲ੍ਹਰ ਨੇ ਹੁਕਮ ਦਿਤਾ ਕਿ ਬਲਾਕ ਦੇ ਕਿਸੇ ਖੂੰਜੇ ਜਿਥੇ ਇਹ (ਪੜਦਾ) ਮੁਨਾਸਬ ਸਮਝਣ ਟੱਟੀ ਪਿਸ਼ਾਬ ਕਰ ਲੈਣ ਅਤੇ ਭੰਗੀ ਸਫਾਈ ਕਰੇ।

ਪਹਿਲੇ ਦਿਨ ਤਾਂ ਰੋਟੀ ਮਦਰਾਸੀ ਕੈਦੀਆਂ ਵਾਲੀ ਹੀ ਸਾਡੀਆਂ ਕੋਠੀਆਂ ਦੇ ਸਾਹਮਣੇ ਮਿੱਟੀ ਦੇ ਬਰਤਨ ਵਿਚ ਪਾ ਕੇ ਹੀ ਰਖ ਗਏ। ਅਸੀਂ ਕਿਸੇ ਨੇ ਉਸ ਵਲ ਤਕਿਆ ਹੀ ਨਾ। ਤਿੰਨਾਂ ਘੰਟਿਆਂ ਪਿਛੋਂ ਆਪੇ ਹੀ ਚੁੱਕ ਕੇ ਦਫਤਰ ਲੈ ਗਏ ਅਤੇ ਅਫਸਰਾਂ ਨੂੰ ਰਪੋਟ ਹੋ ਗਈ ਕਿ ਪੰਜੇ ਨਵੇਂ ਆਏ ਪੰਜਾਬੀ ਰੋਟੀ ਖਾਣੋਂ ਇਨਕਾਰੀ ਹਨ। ਦੂਜੇ ਦਿਨ ਮਦਰਾਸੀ

ਲੰਗਰ ਵਿਚੋਂ ਹੀ ਇਕ ਮਦਰਾਸੀ ਲਾਂਗਰੀ ਦੇ ਹੱਥੀਂ ਟੁੱਟੀਆਂ ਫੁਟੀਆਂ ਕੱਚੀਆਂ ਭੁਜੀਆਂ ਰੋਟੀਆਂ ਪਕਾ ਕੇ ਰਖ ਗਏ। ਉਹ ਵੀ ਪਹਿਲੇ ਦਿਨ ਵਾਂਗੂ ਚੁੱਕ ਕੇ ਲੈ ਗਏ। ਤੀਜੇ ਦਿਨ ਸਾਨੂੰ ਮੈਡੀਕਲ ਅਫਸਰ ਦੇ ਡਾਕਟਰੀ ਮੁਲਾਹਜ਼ੇ ਵਾਸਤੇ ਪੇਸ਼ ਕੀਤਾ ਗਿਆ ਤਾਂ ਉਹ ਵਜ਼ਨ ਤੁਲਾ ਤੁਲਾ ਮੁਸ਼ੱਕਤਾਂ ਲਿਖਣ ਲਗਾ। ਉਸ ਨੇ ਸਾਰਿਆਂ ਵਾਸਤੇ ਰੱਸੀ ਵੱਟਣ ਨੂੰ ਢੇਰੇ ਅਤੇ ਕੇੜੇ ਦੀ ਸਣ ਸਾਡੇ ਅਗੇ ਰਖਵਾ ਦਿਤੀ। ਸਾਡੇ ਵਿਚੋਂ ਦਾਸ ਅਤੇ ਵੀਰ ਕਰਤਾਰ ਸਿੰਘ ਅੰਗਰੇਜ਼ੀ ਬੋਲੀ ਸਮਝ ਸਕਦੇ ਸੀ। ਜਦ ਵੀਰ ਕਰਤਾਰ ਸਿੰਘ ਦੀ ਵਾਰੀ ਆਈ ਤਾਂ ਉਹ ਮੈਡੀਕਲ ਅਫਸਰ ਨੂੰ ਬੋਲਿਆ ਕਿ 'ਇਕ ਤੀਲੀ ਵੀ ਸਾਨੂੰ ਦੇਵੋ ਤਾ ਕਿ ਤੁਹਾਡਾ ਕੰਮ ਵੀ ਖਤਮ ਕਰ ਕੇ ਅਸੀਂ ਵਾਪਸ ਕੋਠੀਆਂ ਵਿਚ ਬੰਦ ਜਾ ਹੋਈਏ। ਤਿੰਨ ਦਿਨ ਤੋਂ ਤੁਹਾਨੂੰ ਅਜੇ ਤਾਈਂ ਇਹ ਰਪੋਟ ਨਹੀਂ ਅਪੜੀ ਕਿ ਸਾਡੀ ਰੋਟੀ ਦਾ ਪ੍ਰਬੰਧ ਨਹੀਂ ਕੀਤਾ, ਕੰਮ ਦੇਣਾ ਤੁਹਾਨੂੰ ਯਾਦ ਰਹਿ ਗਿਆ ਹੈ ?'

ਚੌਥੇ ਦਿਨ ਮੈਨੂੰ ਅੰਗਰੇਜ਼ੀ ਜਾਣਦਾ ਕਰ ਕੇ ਦਾਸ ਦੇ ਹਿਸਟਰੀ ਟਿਕਟ ਨੂੰ ਵੇਖ ਕੇ ਕਿ ਇਹ ਆਪਣੇ ਪ੍ਰਸ਼ਾਦੇ ਆਪ ਹੀ ਸਜਾਉਂਦੇ ਰਹੇ ਹਨ, ਦਫਤਰ ਵਿਚ ਬੁਲਾਇਆ ਕਿ ਤੁਸੀਂ ਜਾ ਕੇ ਸੁੱਕਾ ਰਾਸ਼ਨ ਲੈ ਕੇ ਪ੍ਰਸ਼ਾਦੇ ਸਜਾ ਲਉ। ਤਾਂ ਮੈਂ ਇਹ ਸੋਚ ਕੇ ਕਿ ਦਾਸ ਦੇ ਚਾਰੇ ਵੀਰ ਤਿੰਨ ਦਿਨ ਤੋਂ ਹੀ ਕੜਾਕੇ ਕੀਤੀ ਬੈਠੇ ਹਨ, ਆਖਿਆ ਕਿ 'ਮੇਰੇ ਸਾਥੀ ਭੀ ਭੁੱਖੇ ਬੈਠੇ ਹਨ ਪਹਿਲਾਂ ਉਨ੍ਹਾਂ ਦਾ ਪ੍ਰਬੰਧ ਕਰੋ, ਦਾਸ ਨੂੰ ਪਿਛੋਂ ਜਦੋਂ ਤੁਹਾਡਾ ਦਿਲ ਚਾਹੇ ਹੁਕਮ ਦੇ ਦੇਣਾਂ,' ਤਾਂ ਜੇਲ੍ਹਰ ਬੋਲਿਆ ਕਿ 'ਉਨ੍ਹਾਂ ਵਿਚੋਂ ਕਿਸੇ ਇਕ ਨੂੰ ਲੈ ਜਾਓ।' ਜੇਲ੍ਹਰ ਤਾਂ ਚਾਹੁੰਦਾ ਸੀ ਕਿ ਥੋੜੀ ਕੈਦ ਵਾਲਾ ਸਾਥੀ ਗੈਂਡਾ ਸਿੰਘ ਖਾਪੜ ਖੇੜੀ ਪ੍ਰਸ਼ਾਦੇ ਪਕਾਉਣ ਜਾਵੇ ਪਰ ਉਹ ਅੰਗਰੇਜ਼ੀ ਬੋਲੀ ਸਮਝ ਨਹੀਂ ਸਕਦਾ ਸੀ। ਸੋ ਦਾਸ ਨੇ ਵੀਰ ਕਰਤਾਰ ਸਿੰਘ ਦਾ ਨਾਮ ਹੀ ਦਸ ਛਡਿਆ।

ਮੈਨੂੰ ਬੰਦ ਕਰ ਕੇ ਵੀਰ ਕਰਤਾਰ ਸਿੰਘ ਨੂੰ ਕਢਾ ਕੇ ਦਫਤਰ ਵਿਚ ਸਦਿਆ ਤਾਂ ਓਹਨਾਂ ਨੇ ਉਤਰ ਦਿਤਾ ਕਿ ਪਹਿਲਾਂ ਸਾਡੇ ਸੰਤ ਸਾਥੀ ਨੂੰ ਹੀ (ਦਾਸ ਨੂੰ) ਕਢਿਆ ਜਾਏ। ਜੇਲ੍ਹਰ ਕਹੇ ਕਿ ਉਸੀ ਨੇ ਕਿਹਾ ਹੈ ਕਿ ਕਰਤਾਰ ਸਿੰਘ ਨੂੰ ਲੈ ਜਾਓ, ਪਰ ਵੀਰ ਕਰਤਾਰ ਸਿੰਘ ਦਫਤਰੋਂ ਸਿੱਧਾ ਨਾ ਤੁਰਿਆ ਤਾਂ ਜੇਲ੍ਹਰ ਨੇ ਮੇਰੇ ਬਲਾਕ ਵਿਚ ਮੈਥੋਂ ਪੁਛਣ ਵਾਸਤੇ ਭੇਜ ਦਿਤਾ। ਸੋ ਦਾਸ ਦੇ ਕਹਿਣ ਨਾਲ ਵੀਰ ਕਰਤਾਰ ਸਿੰਘ ਦੋ ਦਿਨ ਚੌਹਾਂ ਸਾਥੀਆਂ ਦੇ ਪ੍ਰਸ਼ਾਦੇ ਰੁੱਖੇ ਸੁੱਖੇ ਪਕਾ ਕੇ ਲਿਆਉਂਦਾ ਅਤੇ ਵਰਤਾਉਂਦਾ ਰਿਹਾ ਪਰ ਦਾਸ ਕੜਾਕੇ ਹੀ ਰਿਹਾ।

ਛੇਵੇਂ ਦਿਨ ਮਦਰਾਸ ਆਈ. ਜੀ. ਦੇ ਹੁਕਮ ਆਏ ਤੋਂ ਦਾਸ ਨੂੰ ਵੀ ਪ੍ਰਸ਼ਾਦੇ ਸਜਾਉਣ ਦੀ ਖੁਲ੍ਹ ਮਿਲੀ।

ਇਸ ਜੇਲ੍ਹ ਦੇ ਤਿੰਨੇ ਗੋਰੇ ਅਫਸਰ ਬੜੇ ਹੀ ਸ਼ਰੀਫ ਅਸੀਲ ਸੁਭਾਉ ਦੇ ਡਿਠੇ। ਜੇਲ੍ਹਰ, ਸੁਪ੍ਰੰਟੈਂਡੰਟ ਅਤੇ ਮੈਡੀਕਲ ਅਫਸਰ ਤਿੰਨੇ ਹੀ ਭਾਵੇਂ ਗੋਰੀ ਕੌਮ ਦੇ ਬੰਦੇ ਸਨ ਪਰ ਬੜੇ ਹੀ ਭਲੇ ਮਾਣਸ ਲੋਕ ਸਨ। ਸਾਡੇ ਨਾਲ ਤਾਂ ਉਹਨਾਂ ਬੜਾ ਹੀ ਸ਼ਰੀਫਾਨਾ ਸਲੂਕ ਕੀਤਾ। ਉਹਨਾਂ ਨੂੰ ਰਸਤੇ ਦੀ ਸਾਰੀ ਘਟਨਾ ਦਾ ਪਤਾ ਲਗ ਚੁਕਾ ਸੀ ਕਿ ਕਿਵੇਂ ਪਹਿਲੋਂ ਈਸਾਈ ਮਿਸ਼ਨਰੀ ਇੰਚਾਰਜ ਗੋਰੇ ਇੰਨਸਪੈਕਟਰ ਨੇ ਸਾਡੇ ਨਾਲ ਚੰਗਾ ਵਰਤਾਉ ਕੀਤਾ ਅਤੇ ਕਿਵੇਂ ਅਸੀਂ ਉਸ ਨਾਲ ਚੰਗੇ ਵਰਤੇ। ਮਦਰਾਸ ਹਾਤੇ ਵਿਚ ਪੁੱਜ ਕੇ ਅੜਬੈਲ ਗੋਰੇ ਇੰਨਸਪੈਕਟਰ ਨੇ ਕਿਵੇਂ ਭੈੜਾ ਸਲੂਕ ਕੀਤਾ ਅਤੇ ਉਸ ਦੀ ਬਦਸਲੂਕੀ ਸਹਾਰ ਕੇ ਅਸੀਂ ਉਸ ਨੂੰ ਕਿਵੇਂ ਦਾਖੂ ਦਾਣਾ ਦਿਵਾਇਆ। ਇਹ ਸਭ ਹਾਲਾਤ ਏਨ੍ਹਾਂ ਨੂੰ ਪਹਿਲਾਂ ਹੀ ਪਹੁੰਚ ਚੁਕੇ ਸਨ ਅਤੇ ਜਦੋਂ ਏਨ੍ਹਾਂ ਨੇ ਸਾਡੇ ਹਿਸਟਰੀ ਟਿਕਟ ਮੁਲਾਹਜ਼ਾ ਕੀਤੇ ਤੇ ਓਹਨਾਂ ਉਤੇ ਜਦ ਇਕ ਇਕ ਨੂੰ ਸੌ ਸੌ ਸਜ਼ਾਵਾਂ ਮਿਲੀਆਂ ਲਿਖੀਆਂ ਦੇਖੀਆਂ ਤਾਂ ਉਹਨਾਂ ਨੂੰ ਯਕੀਨ ਹੋ ਗਿਆ ਕਿ ਜੇਲ੍ਹ ਅਫਸਰ ਨਾਹੱਕ ਹੀ ਇਨ੍ਹਾਂ ਨੂੰ ਤੰਗ ਕਰਦੇ ਰਹੇ ਹਨ। ਪਹਿਲਾਂ ਛੇੜਖਾਨੀ ਜੇਲ੍ਹ ਅਫਸਰਾਂ ਵਲੋਂ ਹੀ ਹੁੰਦੀ ਰਹੀ ਹੈ, ਤਾਹੀਓਂ ਇਹ ਪਿਛੋਂ ਉਹਨਾਂ ਨੂੰ ਡੂਮਣਾ ਮਖੀਰ ਬਣ ਕੇ ਚਿਮੜਦੇ ਰਹੇ ਹਨ। ਆਪੋਂ ਪਹਿਲਾਂ ਕਿਸੇ ਨਾਲ ਵਾਧਾ ਨਹੀਂ ਕਰਦੇ ਅਤੇ ਅਣਹੋਏ ਦਾਬਿਆਂ ਨਾਲ ਦਬਦੇ ਨਹੀਂ, ਸਗੋਂ ਦੂਣ ਸਵਾਏ ਭੜਕਦੇ ਹਨ। ਓਹਨਾਂ ਤੇਹਾਂ ਗੋਰੇ ਅਫ਼ਸਰਾਂ ਨੇ ਕੌਂਸਲ ਕਰਕੇ ਅਸਾਨੂੰ ਸਾਰਿਆਂ ਨੂੰ ਆਪਣੇ ਸਾਹਮਣੇ ਬੁਲਾਇਆ ਅਤੇ ਸਾਫ ਸਿਧਰੇ ਪਧਰੇ ਲਫਜ਼ਾਂ ਵਿਚ ਕਹਿ ਸੁਣਾਇਆ ਕਿ 'ਐਥੋਂ ਦੇ ਜੇਲ੍ਹ ਹਾਕਮ ਤੁਹਾਡੇ ਨਾਲ ਪੂਰਾ ਸ਼ਰੀਫਾਨਾ ਵਰਤਾਓ ਕਰਨਗੇ, ਅਸੀਂ ਆਸ ਰਖਦੇ ਹਾਂ ਕਿ ਤੁਸੀਂ ਸਾਡੇ ਨਾਲ ਭਲੇਮਾਣਸਾਂ ਵਾਂਗੂੰ ਵਰਤੋਗੇ। ਸਾਨੂੰ ਯਕੀਨ ਹੋ ਚੁਕਾ ਹੈ ਕਿ ਜੇਲ੍ਹਾਂ ਵਿਚ ਤੁਹਾਡੇ ਨਾਲ ਬਹੁਤ ਬਹੁਤ ਵਧੀਕੀਆਂ ਹੋਈਆਂ ਅਤੇ ਨਾ-ਹੱਕ ਹੋਈਆਂ। ਐਥੇ ਤੁਹਾਨੂੰ ਕੋਈ ਤਕਲੀਫ ਨਹੀਂ ਦਿਤੀ ਜਾਵੇਗੀ, ਆਸ਼ਾ ਹੈ ਕਿ ਤੁਸੀਂ ਵੀ ਸਾਨੂੰ ਕੋਈ ਦੁਖ ਨਹੀਂ ਦਿਓਗੇ।' ਅਸੀਂ ਆਖਿਆ 'ਜਦੋਂ ਤੁਸੀਂ ਸਾਨੂੰ ਕੋਈ ਦੁਖ ਨਹੀਂ ਦੇਵੋਗੇ ਤਾਂ ਸਾਡਾ ਕੋਈ ਸਿਰ ਫਿਰਿਆ ਹੋਇਆ ਹੈ ਕਿ ਅਸੀਂ ਤੁਹਾਨੂੰ ਨਾ-ਹੱਕ ਦੁਖੀ ਕਰਾਂਗੇ, ਤੁਸੀਂ ਨਿਸ਼ੰਗ ਪਰਖ ਪ੍ਰਤਿਆ ਕੇ ਦੇਖ ਲਵੋ।'

## ਜੇਲ੍ਹ ਵਾਲਿਆਂ ਨਾਲ ਸਮਝੌਤਾ

ਫੇਰ ਉਨ੍ਹਾਂ ਸਾਥੋਂ ਸਾਡੀਆਂ ਜ਼ਰੂਰੀ ਲੋੜਾਂ ਪੁਛੀਆਂ। ਅਸੀਂ ਆਖਿਆ ਕਿ ਪਹਿਲਾਂ ਤਾਂ ਅਸੀਂ ਆਪਣਾ ਲੰਗਰ ਆਪ ਸਜਾਵਾਂਗੇ, ਜੋ ਉਨ੍ਹਾਂ ਨੇ ਬੜੀ ਖ਼ੁਸ਼ੀ ਨਾਲ ਮੰਨਜ਼ੂਰ ਕਰ ਲਿਆ। ਐਸਾ ਕਰਨ ਵਿਚ ਉਨ੍ਹਾਂ ਨੂੰ ਇਹ ਆਸਾਨੀ ਹੋਈ ਕਿ ਉਸ ਜੇਲ੍ਹ ਵਿਚ ਪੰਜਾਬੀ ਖਾਣਾ ਬਣਦਾ ਹੀ ਨਹੀਂ ਸੀ। ਮਦਰਾਸੀ ਖਾਣਾ ਰਾਗੀ ਤੇ ਚਾਉਲ ਹੀ ਬਣਦੇ ਸਨ। ਕਣਕ ਦੀਆਂ ਰੋਟੀਆਂ ਤਾਂ ਤਿਲੰਗੀ ਦੇਸ਼ ਮਦਰਾਸ ਵਿਚ ਪਕਾਉਣੀਆਂ ਹੀ ਨਹੀਂ ਜਾਣਦੇ, ਉਹਨਾਂ ਨੂੰ ਤਾਂ ਆਟਾ ਭੀ ਗੁੰਨ੍ਹਣਾ ਨਹੀਂ ਆਉਂਦਾ। ਆਮ ਲੰਗਰ ਵਿਚ ਇਹ ਨਵਾਂ ਰਾਹ ਚਲਾਉਣਾ ਜੇਲ੍ਹ ਅਫਸਰਾਂ ਲਈ ਅਤੀ ਕਠਨ ਸੀ। ਅਸੀਂ ਰਾਗੀ ਆਦਿਕ ਖਾਣਾ ਮੰਜ਼ੂਰ ਨਹੀਂ ਕਰਦੇ ਸੀ, ਨਾ ਹੀ ਖੰਧੇ ਰਲਣਾ ਚਾਹੁੰਦੇ ਸੀ, ਇਸ ਕਰ ਕੇ ਜੇਲ੍ਹ ਅਫਸਰਾਂ ਨੇ ਇਹੋ ਮਸਲ੍ਹਤ ਸਮਝੀ ਕਿ ਅਸੀਂ ਆਪੇ ਹੀ ਪ੍ਰਸ਼ਾਦੇ ਸਜਾ ਕੇ ਆਪੇ ਹੀ ਛਕੀਏ। ਦੂਜੀ ਗਲ ਅਸੀਂ ਉਹਨਾਂ ਤੋਂ ਇਹ ਮੰਨਵਾਈ ਕਿ ਅਸੀਂ ਬਸਤਰ ਜੇਲ੍ਹ ਦੀ ਬਣੀ ਹੋਈ ਲਕੀਰ (ਧਾਰੀ ਵਾਲੇ) ਵਾਲੇ ਕਪੜੇ ਦੇ ਦਸਤਾਰੇ ਅਤੇ ਕਛਹਿਰੇ ਨਹੀਂ ਪਹਿਨਾਂਗੇ। ਉਹਨਾਂ ਸਾਊ ਅਫਸਰਾਂ ਨੇ ਇਹ ਸ਼ਰਤ ਭੀ ਮੰਨ ਲਈ। ਤੀਜੀ ਅਸੀਂ ਇਹ ਆਖੀ ਕਿ ਅਸੀਂ ਕੰਮ ਦਾ ਡੱਕਾ ਨਹੀਂ ਤੋੜਨਾ। ਦਬਾਉ ਈਨ ਮੰਨ ਕੇ ਕੋਈ ਕੰਮ ਨਹੀਂ ਕਰਨਾ, ਆਪਣੀ ਮਨ ਮਰਜ਼ੀ ਭਾਵੇਂ ਕੁਛ ਕਰਦੇ ਹੀ ਰਹੀਏ। ਤਿਸ ਪਰ ਉਹ ਜ਼ਰਾ ਔਖੇ ਹੋਏ ਤੇ ਕਹਿਣ ਲਗੇ ਕਿ 'ਅਸੀਂ ਕੰਮ ਦਾ ਜ਼ੋਰ ਤਾਂ ਨਹੀਂ ਦਿੰਦੇ ਪਰ ਤੁਹਾਨੂੰ ਇਸ ਹਾਲਤ ਵਿਚ ਕੋਠੀਆਂ ਵਿਚ ਬੰਦ ਰਹਿਣਾ ਪਏਗਾ।' ਇਸ ਪਰ ਅਸੀਂ ਆਖਿਆ ਕਿ 'ਸਾਨੂੰ ਪਹਿਲਾਂ ਹੀ ਪਤਾ ਹੈ ਕਿ ਤੁਸੀਂ ਸਾਡੇ ਵਾਸਤੇ ਪੰਜਾਬ ਗਵਰਨਮੈਂਟ ਦੇ ਇਸ਼ਾਰੇ ਨਾਲ ਪਹਿਲਾਂ ਹੀ ਪੱਕਾ ਫੈਸਲਾ ਕਰ ਛਡਿਆ ਹੈ ਕਿ ਤੁਸਾਂ ਸਾਨੂੰ ਕੋਠੀਆਂ ਤੋਂ ਬਾਹਰ ਨਹੀਂ ਕਢਿਆ ਕਰੋਗੇ। ਏਸੇ ਅੜ ਕਰਕੇ ਅਸੀਂ ਕੰਮ ਨੂੰ ਹੱਥ ਨਹੀਂ ਲਾਉਣਾ। ਸਾਨੂੰ ਕੋਠੀਆਂ ਦਾ ਇਹ ਵਸੇਬਾ ਮਨਜ਼ੂਰ ਹੈ। ਭਜਨ ਗੁਫਾਵਾਂ ਅੰਦਰ ਰਹਿਣਾ ਹੀ ਸਾਡੇ ਮਸਤਕ ਦਾ ਲੇਖ ਲਿਖਿਆ ਹੋਇਆ ਹੈ। ਜੇਲ੍ਹ ਯਾਤ੍ਰਾ ਏਵੇਂ ਹੀ ਨਿਭਣੀ ਹੈ।' ਇਹਨਾਂ ਮੋਟੀਆ ਮੋਟੀਆਂ ਗੱਲਾਂ ਦੇ ਤਸਫੀਏ ਹੋ ਕੇ ਸਾਨੂੰ ਪੰਜਾਂ ਨੂੰ ਹੀ ਇਕ ਬਲਾਕ ਵਿਚ ਕੋਲੋ ਕੋਲੀ ਪੰਜ ਕੋਠੀਆਂ ਦੇ ਦਿਤੀਆਂ ਗਈਆਂ।

## ਜੇਲ੍ਹ ਵਿਚ ਖਾਲਸਈ ਲੰਗਰ

ਲੰਗਰ ਲਈ ਕੋਠਾ ਛਪਰ ਅਲੱਗ ਹੀ ਸਾਜ ਦਿਤਾ ਗਿਆ, ਜਿਸ ਵਿਚ

ਚੁੱਲ੍ਹੇ ਚੁਰਾਂ ਚੂਨੇ ਗੱਚ ਬਣਵਾ ਦਿਤੀਆਂ ਗਈਆਂ। ਬਰਤਨ ਆਦਿਕ ਭੀ ਸਾਰੇ ਸਾਮਾਨ ਮੁਹੱਈਆ ਕਰ ਦਿਤੇ ਗਏ। ਦਾਸ ਦਾ ਟਿਕਟ ਦੇਖ ਕੇ ਮੇਜਰ ਕੁੱਕ ਦੇ ਸਫਾਰਸ਼ੀ ਰੀਮਾਰਕਾਂ ਅਨੁਸਾਰ ਦਾਸ ਨੂੰ ਆਪਣਾ ਪ੍ਰਸ਼ਾਦਾ ਸਰਬ-ਲੋਹੀ ਬਰਤਣਾਂ ਵਿਚ ਅਲੱਗ ਸਜਾਉਣ ਦੀ ਆਗਿਆ ਦੇ ਦਿਤੀ ਗਈ। ਕੜਾਹੀ ਪਰਾਤ ਆਦਿਕ ਸਰਬ–ਲੋਹ ਦੇ ਜ਼ਰੂਰੀ ਬਰਤਣ ਬਣਵਾ ਦਿਤੇ। ਸੋ ਅਸੀਂ ਦੋਈ ਸੱਜਣ ਦਾਸ ਤੇ ਭਾਈ ਗੰਡਾ ਸਿੰਘ ਇਕੱਠੇ ਹੀ ਲੰਗਰ ਵਿਚ ਕੰਮ ਕਰਨ ਲਗ ਗਏ। ਦਾਲ ਭਾਜਾ ਤਾਂ ਦਾਸ ਨੇ ਸਾਰਿਆਂ ਦਾ ਇਕੱਠਾ ਹੀ ਸਰਬ-ਲੋਹ ਦੀ ਕੜਾਹੀ ਵਿਚ ਸਜਾ ਲੈਣਾ ਅਤੇ ਪਰਸ਼ਾਦਿਆਂ ਦੀ ਤਾਉਣ ਭਾਈ ਗੰਡਾ ਸਿੰਘ ਨਿਹੰਗ ਥਾਪੜ ਖੇੜੀ ਨੇ ਸਭ ਦੀ ਤਿਆਰ ਕਰਨੀ। ਦਾਸ ਨੇ ਪਿਛੋਂ ਆਪਣੇ ਦੋ ਪਰਸ਼ਾਦੇ ਓਸ ਲੋਹ ਉਤੇ ਗੇੜ ਲੈਣੇ। ਮੇਰਿਆਂ ਪਰਸ਼ਾਦਿਆਂ ਲਈ ਪਹਿਲਾਂ ਸਰਬ–ਲੋਹ ਦੀ ਛੋਟੀ ਥਾਲੀ ਸੀ ਜਿਸ ਵਿਚ ਆਟਾ ਗੁੰਨ੍ਹਣ ਦੀ ਔਖ ਸੀ, ਕੰਮ ਬਹੁਤ ਵਧ ਜਾਂਦਾ ਸੀ। ਪਾਣੀ ਢੋਣ ਦਾ ਕੰਮ ਭੀ ਦਾਸ ਦੇ ਹੀ ਜ਼ੁੰਮੇ ਸੀ। ਲੱਕੜ ਬਾਲਣ ਪਾੜਣ ਦਾ ਕੰਮ ਨਿਹੰਗ ਸਿੰਘ ਦੇ ਜ਼ੁੰਮੇ ਸੀ। ਥੋੜੇ ਚਿਰ ਪਿਛੋਂ ਕੰਮ ਇਸ ਬਿਧ ਘਟ ਵੀ ਗਿਆ, ਜੈਸਾ ਕਿ ਲੱਕੜੀਆਂ ਪਾੜੀਆਂ ਪੜਾਈਆਂ ਮਿਲ ਜਾਇਆ ਕਰਨ ਅਤੇ ਪਿੱਤਲ ਦੀ ਪਰਾਤ ਭੀ ਆਟਾ ਗੁੰਨ੍ਹਣ ਲਈ ਨਵੀਂ ਮੰਗਵਾ ਦਿਤੀ ਗਈ, ਕਿਉਂਕਿ ਸਾਡੇ ਲੰਗਰ ਵਿਚ ਪਹਿਲੇ ਮੁਕੱਦਮੇ ਵਾਲੇ ਤਿੰਨ ਹੋਰ ਸਾਥੀ ਭੀ ਜੋ ਕਾਲੇ ਪਾਣੀਆਂ ਤੋਂ ਇਸ ਜੇਲ੍ਹ ਵਿਚ ਭੇਜੇ ਗਏ ਸੀ, ਸਾਨੂੰ ਸ਼ਾਮਲ ਕਰਨੇ ਪਏ ਜੋ ਹੁਣ ਤਾਈਂ ਜੇਲ੍ਹ ਲੰਗਰ ਵਾਲੀ ਤਿਲਗੂ ਖ਼ੁਰਾਕ ਖਾ ਹੀ ਔਖੇ ਸੌਖੇ ਹੋ ਕੇ ਦਿਨ ਕਟੀ ਕਰ ਰਹੇ ਸਨ। ਜਦ ਸਾਨੂੰ ਓਹਨਾਂ ਦਾ ਪਤਾ ਲਗਾ ਕਿ ਇਸ ਜੇਲ੍ਹ ਵਿਚ ਸਾਡੇ ਹੋਰ ਸਾਥੀ ਭੀ ਹਨ ਅਤੇ ਉਹ ਬੜੇ ਔਖੇ ਹਨ ਤਾਂ ਅਸੀਂ ਅਫਸਰਾਂ ਨੂੰ ਕਹਿ ਕੇ ਉਹਨਾਂ ਨੂੰ ਭੀ ਆਪਣੇ ਬਲਾਕ ਵਿਚ ਹੀ ਮੰਗਵਾ ਲਿਆ ਅਤੇ ਆਪਣੇ ਲੰਗਰ ਵਿਚ ਹੀ ਓਹਨਾਂ ਦਾ ਪ੍ਰਸ਼ਾਦਾ ਭੀ ਤਿਆਰ ਕਰਨ ਲਗ ਪਏ। ਏਹਨਾਂ ਵਿਚੋਂ ਦੋ ਸਾਥੀ ਤਾਂ ਭਾਈ ਖੁਸ਼ਹਾਲ ਸਿੰਘ ਪੱਧਰੀ ਅਤੇ ਭਾਈ ਕੇਹਰ ਸਿੰਘ ਚੋਟੀਆਂ ਵਾਲੇ ਸਿੰਘ ਸੱਜਣ ਸਨ ਅਤੇ ਤੀਜਾ ਸਾਥੀ ਪ੍ਰਿਥੀ ਸਿੰਘ ਰਾਜਪੂਤ ਬੱਚਾ ਸੀ ਜੋ ਭਗੌੜੇ ਹੋਣ ਦੇ ਕਾਰਨ ਫਾਂਸੀ ਦੀ ਕੋਠੀਆਂ ਵਿਚੋਂ ਇਕ ਕੋਠੀ ਵਿਚ ਹੀ ਬੰਦ ਰਖਿਆ ਹੋਇਆ ਸੀ। ਅਸੀਂ ਉਸ ਨੂੰ ਓਥੋਂ ਕਢਵਾ ਕੇ ਆਪਣੇ ਵਿਚ ਲਿਔਣ ਦੀ ਬੜੀ ਕੋਸ਼ਿਸ਼ ਕੀਤੀ ਪਰ ਉਹ ਕਾਰਗਰ ਨਾ ਹੋਈ। ਥੋੜੇ ਦਿਨਾਂ ਪਿਛੋਂ ਪੰਡਤ ਜਗਤ ਰਾਮ ਭੀ ਮਦਰਾਸ ਜੇਲ੍ਹ ਤੋਂ ਬਦਲ ਕੇ ਸਾਡੇ ਪਾਸ ਆ ਗਏ। ਏਨ੍ਹਾਂ ਨੂੰ ਵੀ ਸਾਡੇ ਬਲਾਕ ਵਿਚ ਰਹਿਣ ਦੀ

ਇਜਾਜ਼ਤ ਦਿਤੀ ਗਈ। ਇਸ ਪ੍ਰਕਾਰ ਅਸੀਂ ਪੰਜਾਬੀ ਲੰਗਰ ਵਿਚ ਇਕੱਠੇ ਹੋ ਗਏ।

ਜੇਲ੍ਹ ਕਾਇਦਿਆਂ ਅਨੁਸਾਰ ਬਾਰਾਂ ਛਟਾਂਕ ਫੀ ਆਦਮੀ- ਮੈਦਾ ਮਿਲ ਜਾਇਆ ਕਰੇ ਅਤੇ ਸਬਜ਼ੀ ਭਾਜੀ ਮੂੰਹ ਮੰਗਵੀਂ ਜਿਸ ਕਿਸਮ ਦੀ ਲੋੜ ਹੋਵੇ ਦੋਵੇਂ ਡੰਗ ਸਜਰੀ ਮਿਲ ਜਾਂਦੀ ਸੀ। ਮੂੰਗੀ ਅਤੇ ਮਾਂਹ ਦੀਆਂ ਦੋਵੇਂ ਦਾਲਾਂ ਖਾਸ ਤੌਰ ਤੇ ਬਾਜ਼ਾਰੋਂ ਧੋਤੀਆਂ ਧੁਤਾਈਆਂ ਮੰਗਾ ਦਿੰਦੇ ਸਨ। ਗੱਲ ਕੀ ਖਾਣ ਪੀਣ ਵਾਲੀ ਗੱਲ ਦੀ ਥੁੜ ਨਾ ਰਹਿਣ ਦਿਤੀ ਗਈ, ਜੋ ਮੰਗੀਏ ਹਾਜ਼ਰ ਕਰ ਦਿੰਦੇ। ਔਂਸ ਦੋ ਦੋ ਔਂਸ ਜੀਅ ਪ੍ਰਤੀ ਪੰਜਵਾਂ (ਘਿਉ) ਖੁਲ੍ਹਾ ਵਰਤੀਏ। ਚਾਹਟਾ ਛਕਣ ਵਾਲਿਆਂ ਲਈ ਅੱਧ ਸੇਰ ਸਮੁੰਦਰ (ਦੁਧ) ਡਬਿਆਂ ਵਾਲਾ ਅਤੇ ਦਾਸ ਨੂੰ ਅੱਧ ਸੇਰ ਦੁਧ ਹੱਥੀਂ ਚੋ ਲੈਣ ਦੀ ਖੁਲ੍ਹ ਹੋ ਗਈ। ਸਿਰਖਿੰਡੀ (ਚੀਨੀ, ਖੰਡ) ਭੀ ਛਟਾਂਕ ਛਟਾਂਕ ਭਰ ਮਿਲ ਜਾਇਆ ਕਰੇ। ਮਿਰਚ ਮਸਾਲਾ (ਜ਼ੀਰਾ, ਲੌਂਗ, ਇਲਾਚੀ, ਦਾਰਚੀਨੀ) ਵਖ ਮੰਗਵਾ ਕੇ ਦਿਆ ਕਰਨ। ਗੱਲ ਕੀ ਖਾਲਸੇ ਦੀ ਅਤੀ ਅਤੁੱਟ ਦੇਗ ਵਰਤਣ ਲਗ ਪਈ, ਸਾਥੋਂ ਮੁੱਕੇ ਨਾ, ਅਤੁੱਟ ਵਰਤਾਰੇ ਗਰੀਬ ਤਿਲੰਗੂਆਂ ਨੂੰ ਵਰਤਾਏ ਜਾਣ, ਫੇਰ ਭੀ ਤੋਟ ਨਾ ਆਵੇ। ਐਸੀ ਬਰਕਤ ਖਾਲਸਈ ਲੰਗਰ ਵਿਚ ਹੋ ਗਈ ਕਿ ਗ਼ਰੀਬ ਸਿਪਾਹੀ ਨੂੰ ਵੀ ਛਾਂਦੇ ਵਰਤ ਜਾਣ। ਜੇਲ੍ਹ ਅਫਸਰਾਂ ਨੇ ਬੜਾ ਖੁਸ਼ ਹੋਣਾ। ਕੜਾਹ ਪ੍ਰਸ਼ਾਦ ਭੀ ਹਫਤੇ ਵਿਚ ਇਕ ਦੋ ਵਾਰ ਸਜਾ ਲੈਣਾ ਅਤੇ ਵਰਤਦਾ ਛਾਂਦਾ ਹਾਜ਼ਰ ਬਾਸ਼ਾਂ ਨੂੰ ਦੇ ਦੇਣਾ, ਭਾਵੇਂ ਕੋਈ ਆਵੇ। ਕਦੇ ਕਦਾਈਂ ਜੇਲ੍ਹਰ, ਡਿਪਟੀ ਜੇਲ੍ਹਰ ਅਤੇ ਸੁਪ੍ਰੰਟੈਂਡੈਂਟ, ਮੈਡੀਕਲ ਅਫਸਰਾਂ ਨੂੰ ਭੀ ਕੜਾਹ ਪ੍ਰਸ਼ਾਦ, ਪ੍ਰਸ਼ਾਦੇ ਤੇ ਚਾਹ ਛਕਾ ਦੇਣੀ ਤਾਂ ਉਨ੍ਹਾਂ ਬੜਾ ਹੀ ਨਿਹਾਲ ਹੋਣਾ। ਗੱਲ ਕੀ ਰਾਜ ਮੰਦਰੀ ਜੇਲ੍ਹ ਅੰਦਰ ਖਾਲਸਈ ਰਾਜ ਸੁਰਾਜ ਅਸੀਂ ਮਾਣਿਆ। ਗੁਰਪੁਰਬ ਸਮੇਂ ਖਾਲਸਈ ਦੇਗਾਂ ਕੜਾਹ ਪ੍ਰਸ਼ਾਦ ਦੀਆਂ ਸਜਾਉਣ ਦੀ ਖੁਲ੍ਹ ਹੋ ਗਈ।

ਨਾ-ਮਿਲਵਰਤਣ ਦੀ ਲਹਿਰ ਏਨ੍ਹੀਂ ਦਿਨੀਂ ਬੜੇ ਜ਼ੋਰਾਂ ਉਤੇ ਸੀ। ਕਾਂਗਰਸ ਦੇ ਕੈਦੀਆਂ ਨਾਲ ਜੇਲ੍ਹ ਭਰ ਗਿਆ। ਦੋ ਤਿੰਨ ਸੌ ਦੇ ਕਰੀਬ ਕਾਂਗਰਸੀ ਤੇ ਅੰਧਰਾ ਦੇ ਵਖੋ ਵਖ ਜ਼ਿਲਿਆਂ ਦੇ ਬੜੇ ਬੜੇ ਨਾਮੀ ਗ੍ਰਾਮੀਂ ਲੀਡਰ ਭੀ ਇਸ ਜੇਲ੍ਹ ਅੰਦਰ ਆ ਗਏ। ਉਹ ਬਿਚਾਰੇ ਬਥੇਰੇ ਤਰਲੇ ਲੈਣ ਕਿ ਚੰਗਾ ਖਾਣਾ ਦਾਣਾ ਮਿਲੇ ਅਤੇ ਚੰਗਾ ਸਲੂਕ ਹੋਵੇ,. ਪਰ ਜੇਲ੍ਹ ਵਾਲੇ ਉਨ੍ਹਾਂ ਨੂੰ ਪੁਛਣ ਹੀ ਨਾ, ਪਏ ਲੇਲ੍ਹੜੀਆਂ ਕਢਦੇ ਫਿਰਨ। ਜਿਉਂ ਜਿਉਂ ਏਹ ਲੇਲ੍ਹੜੀਆਂ ਕਢਣ ਤਿਉਂ ਤਿਉਂ ਜੇਲ੍ਹ ਵਾਲੇ ਹੋਰ ਕਰੜੇ ਹੁੰਦੇ ਜਾਣ। ਜਿਨ੍ਹਾਂ ਬਾਹਰ ਚੰਗਾ ਚੋਖਾ ਖਾਧਾ ਅਤੇ ਬੈਰਿਸਟਰੀਆਂ, ਕੌਂਸਲਾਂ ਦੀਆਂ

ਮੈਂਬਰੀਆਂ ਕੀਤੀਆਂ ਹੋਣ, ਭਲਾ ਉਨ੍ਹਾਂ ਤੋਂ ਰਾਗੀ (ਸਰ੍ਹੋਂ ਵਰਗੇ ਕਾਲੇ ਰੰਗ ਦੇ ਦਾਣੇ ਹੁੰਦੇ ਹਨ ਜੋ ਮਦਰਾਸ ਵਿਚ ਗਰੀਬ ਜ਼ਾਤ ਵਾਲੇ ਖਾਸ ਵਰਤਦੇ ਹਨ) ਅਤੇ ਕੱਚੇ ਭੁੰਨੇ ਚਾਉਲ ਕਿਵੇਂ ਖਾਧੇ ਜਾਣ ? ਕਈਆਂ ਦੀ ਤਾਂ ਖਾਲਸੇ ਨੇ ਸੰਭਾਲ ਪ੍ਰਤਿਪਾਲ ਕੀਤੀ। ਉਨ੍ਹਾਂ ਵਿਚਾਰਿਆਂ ਨੂੰ ਜਦ ਨਿੰਬੂ ਅਚਾਰ ਜਾਂ ਖੰਡ ਦੀ ਲੋੜ ਪਏ ਤਾਂ ਇਕ ਹਮਦਰਦ ਡਾਕਟਰ ਵੈਨਕੈਟਰਾਂਮਨ (ਜੋ ਕਿ ਜੇਲ੍ਹ ਹਸਪਤਾਲ ਦਾ ਇੰਨਚਾਰਜ ਸੀ) ਪਾਸ ਪੁਜਣ ਅਤੇ ਉਸ ਤੋਂ ਥੋੜੀ ਮੰਗ ਕੇ ਲੈ ਆਉਣ।

ਉਸ ਨੇ ਕਈ ਵਾਰ ਕਾਂਗਰਸੀ ਲੀਡਰਾਂ ਨੂੰ ਆਖਿਆ ਕਿ 'ਮੈਂ ਜੋ ਕੁਛ ਭੀ ਮੇਰੇ ਅਖਤਿਆਰ ਹੈ ਦੇਈ ਜਾਵਾਂਗਾ, ਪਰ ਮੈਨੂੰ ਤੁਹਾਡੇ ਤਰੀਕੇ ਚੰਗੇ ਨਹੀਂ ਲਗਦੇ। ਪੰਜਾਬੀ ਸਿੱਖ ਪਹਿਲਾਂ ਗਿਣਤੀ ਦੇ ਪੰਜ ਹੀ ਸਨ। ਉਨ੍ਹਾਂ ਸਭ ਕੁਛ ਮਨਜ਼ੂਰ ਕਰਵਾ ਲਿਆ ਹੈ। ਤੁਸੀਂ ਤਾਂ ਪੰਜ ਛੇ ਸੌ ਦੀ ਗਿਣਤੀ ਵਿਚ ਹੋ। ਬੜੀ ਸ਼ਰਮ ਦੀ ਗੱਲ ਹੈ ਕਿ ਇਤਨੇ ਇਲਮਦਾਰ ਹੋ ਕੇ ਤੁਸੀਂ ਭੋਰਾ ਭੋਰਾ ਚੀਜ਼ਾਂ ਵਾਸਤੇ ਲੇਲ੍ਹੜੀਆਂ ਕੱਢਦੇ ਫਿਰਦੇ ਹੋ। ਇਕ ਜਾਨ ਹੋ ਕੇ ਜੋ ਚਾਹੋ ਮਨਾ ਸਕਦੇ ਹੋ। ਤੁਹਾਡੇ ਵਿਚੋਂ ਹੀ ਇਕ ਦੋ ਮੁਸਲਮਾਨ ਨਾ-ਮਿਲਵਰਤਣੀ ਕੈਦੀਆਂ ਨੇ ਪੰਜਾਬੀ ਖਾਣਾ ਅਤੇ ਕਪੜੇ ਤਿੰਨ-ਤਿੰਨ ਚਾਰ-ਚਾਰ ਦਿਨ ਹੀ ਭੁਖ ਹੜਤਾਲ ਕਰਕੇ ਲੈ ਲਏ ਹਨ, ਪਰ ਤੁਸੀਂ ਸਭ ਕੁਝ ਦੇਖਦੇ ਸਮਝਦੇ ਹੋਏ ਭੀ ਮੋਰਚੇ ਲਾ ਕੇ ਹਮੇਸ਼ਾਂ ਦਾ ਟੈਂਟਾ ਕਿਉਂ ਨਹੀਂ ਮੁਕਾ ਦਿੰਦੇ।' ਉਨ੍ਹਾਂ ਵਿਚੋਂ ਆਪਣੇ ਵਾਲੰਟੀਅਰਾਂ ਦੀ ਕਮਜ਼ੋਰ ਦਿਲੀ ਨੂੰ ਦਸਕੇ ਇਕ ਲੀਡਰ ਬੋਲਿਆ—'ਕੀ ਕਰੀਏ ! ਸਾਡੇ ਨੌਜਵਾਨ ਛੋਕਰੇ ਤਾਂ ਚਾਰ ਘੰਟੇ ਦੀ ਭੁਖ ਹੜਤਾਲ ਭੀ ਨਹੀਂ ਸਹਿ ਸਕਦੇ। ਜਦ ਸੁਪ੍ਰੰਟੰਡੰਟ ਨੇ ਮੂਰਤੀ ਨਾਮੇ ਲੜਕੇ ਦੇ ਚਪੇੜ ਮਾਰੀ ਸੀ ਤਾਂ ਅਸੀਂ ਸਾਰਿਆਂ ਨੇ ਭੁਖ ਹੜਤਾਲ ਕਰ ਦਿਤੀ। ਅਸੀਂ ਖਾਣਾ ਤਾਂ ਮੋੜ ਬੈਠੇ ਪਰ ਸਾਡੇ ਅਧੋਂ ਬਹੁਤੇ ਸਾਥੀਆਂ ਨੇ ਕੁਝ ਪੰਜਾਬੀਆਂ ਤੋਂ ਅਤੇ ਕੁਝ ਮਦਰਾਸੀ ਕੈਦੀਆਂ ਤੋਂ ਖਾਣਾ ਚੋਰੀ ਮੰਗਾ ਕੇ ਖਾ ਲਿਆ ਅਤੇ ਜੇਲ੍ਹਰ ਨੇ ਕਈਆਂ ਦੀਆਂ ਚੋਰੀ ਹਾਂਡੀਆਂ ਚਾੜ੍ਹੀਆਂ ਹੀ ਆ **ਫੜੀਆਂ**। ਜੇਲ੍ਹਰ ਨੇ ਸਾਨੂੰ ਖਾਸ ਕਰਕੇ ਲੀਡਰਾਂ ਨੂੰ ਬੜਾ ਹੀ ਸ਼ਰਮਿੰਦਾ ਕੀਤਾ।

'ਅਸੀਂ ਪੰਡਤ ਜਗਤ ਰਾਮ ਰਾਹੀਂ ਪੰਜਾਬੀ ਸਿੱਖਾਂ ਨੂੰ ਵੀ ਭੁਖ ਹੜਤਾਲ ਕਰਨ ਸਬੰਧੀ ਪ੍ਰੇਰਿਆ ਪਰ ਉਨ੍ਹਾਂ ਕਿਹਾ ਕਿ ਪਹਿਲਾਂ ਤੁਸੀਂ ਕਾਂਗਰਸੀ ਕੈਦੀ ਪੰਜ-ਛੇ ਦਿਨ ਹੜਤਾਲ ਰਖੋ ਤਾਂ ਅਸੀਂ ਸ਼ਾਮਲ ਹੋ ਜਾਵਾਂਗੇ। ਸਾਥ ਹੀ ਉਹਨਾਂ ਏਹ ਪੁਛ ਕੀਤੀ ਸੀ ਕਿ ਤੁਸਾਡੇ ਵਿਚੋਂ ਮਹੀਨਿਆਂ ਬੱਧੀ ਭੁਖ ਹੜਤਾਲ ਵਿਚ ਕੇਹੜਾ ਕੇਹੜਾ ਸਾਥ ਦੇਣਗੇ ਅਤੇ ਦੋ ਚਾਰ ਮਹੀਨੇ ਕਿੰਨੇ ਕੁ

ਕੱਟਣਗੇ। ਜਾਂ ਅਸਾਂ ਪੜਤਾਲ ਕੀਤੀ ਤਾਂ ਪਤਾ ਲਗਾ ਕਿ ਸਾਡੇ ਵਿਚੋਂ ਹਫਤਾ ਭਰ ਵੀ ਕੱਟਣ ਦੀ ਹਾਮੀ ਬਹੁਤ ਘਟ ਉਂਗਲੀਆਂ ਉਤੇ ਗਿਣਤੀ ਜੋਗੇ ਹੀ ਭਰ ਸਕਦੇ ਸਨ ; ਪਰ ਉਹਨਾਂ ਪੰਜਾਬੀਆਂ ਦੇ ਟਿਕਟਾਂ ਤੋਂ ਪਤਾ ਚਲਦਾ ਹੈ ਕਿ ਸਾਰੇ ਪੰਜਾਬੀ—ਕੀ ਹਿੰਦੁਸਤਾਨੀ ਕੀ ਕਾਲੇ ਪਾਣੀ ਜੇਲ੍ਹਾਂ ਵਿਚ-ਭੁਖ ਹੜਤਾਲਾਂ ਕਰ ਚੁਕੇ ਹਨ ਅਤੇ ਭੁਖ ਹੜਤਾਲਾਂ ਭੀ ਮਹੀਨਿਆਂ ਬੱਧੀ ਅਤੇ ਜਦ ਵੀ ਹਟੇ ਕਿਸੇ ਮੰਗ ਨੂੰ ਪੂਰਾ ਕਰਕੇ ਹੀ ਹਟੇ। ਏਹ ਭੀ ਚੰਗਾ ਹੋਇਆ ਕਿ ਪੰਜਾਬੀ ਕੈਦੀਆਂ ਨੇ ਸਾਡੇ ਨਾਲ ਭੁਖ ਹੜਤਾਲ ਨਾ ਕੀਤੀ, ਨਹੀਂ ਤਾਂ ਅਸੀਂ ਕਾਂਗਰਸੀ ਲੀਡਰ ਅਜ ਉਨ੍ਹਾਂ ਨੂੰ ਮੂੰਹ ਦਿਖਾਉਣ ਜੋਗੇ ਨਾ ਰਹਿੰਦੇ।'

ਇਸ ਜੇਲ੍ਹ ਦਾ ਸੁਪ੍ਰੰਟੰਡੰਟ ਬੜਾ ਨੇਕ ਅਤੇ ਚਰਚ ਦੇ ਟਰਸਟੀਆਂ ਵਿਚੋਂ ਇਕ ਧਾਰਮਿਕ ਆਦਮੀ ਹੈ। ਜਦ ਪੰਜਾਬੀਆਂ ਨੇ ਉਸ ਨੂੰ ਜਾ ਕੇ ਆਖਿਆ ਕਿ ਆਪ ਨੇ ਚਪੇੜ ਨਹੀਂ ਸੀ ਮਾਰਨੀ ਕਿਉਂਕਿ ਮੂਰਤੀ ਇਕ ਬੱਚਾ ਹੀ ਹੈ, ਜੇ ਭਲਾ ਉਹ ਤੁਹਾਡੇ ਉਂਗਲ ਹੀ ਲਾ ਦੇਂਦਾ ਤਾਂ ਆਮ ਕੈਦੀਆਂ ਵਿਚ ਤੁਹਾਡੀ ਬੜੀ ਬੇਇਜ਼ਤੀ ਹੋ ਜਾਂਦੀ। ਉਸ ਨੇ ਆਪਣੀ ਗਲਤੀ ਮੰਨ ਲਈ ਅਤੇ ਇਕ-ਦੋ ਪੰਜਾਬੀ ਭਾਈਆਂ ਦੇ ਸਾਹਮਣੇ ਹੀ ਮੂਰਤੀ ਤੋਂ ਇਕ ਤਰ੍ਹਾਂ ਦੀ ਮੁਆਫੀ ਮੰਗ ਲਈ ਅਤੇ ਮਾਮਲਾ ਦੂਜੇ ਦਿਨ ਹੀ ਖਤਮ ਹੋ ਗਿਆ। ਬੜੇ ਬੜੇ ਰੰਗ ਮੁਜ਼ਾਹਰੇ ਹੋਏ।

ਕੀ ਕੀ ਵਰਨੀਏਂ, ਸਾਰੇ ਹਾਲ ਦਸੇ ਜਾਣ ਤਾਂ ਹਜ਼ਾਰਾਂ ਹੀ ਪੱਤ੍ਰ ਭਰ ਜਾਣ। ਟਾਂਵੀਆਂ ਟਾਂਵੀਆਂ ਗੱਲਾਂ ਹੀ ਬਸ ਦਸਣੀਆਂ ਹਨ ਜੋ ਅਵੱਸ਼ ਦਸਣ ਯੋਗ ਹਨ। ਕਈ ਬੜੇ ਨਾਮਵਰ ਉਘੇ ਮਦਰਾਸੀਆਂ ਅਤੇ ਅੰਧਰਾ ਦੇਸ ਦੇ ਆਗੂਆਂ ਸ਼ੰਭਾ ਮੂਰਤੀ, ਸੀਤਾ ਰਾਮ ਸ਼ਾਸਤ੍ਰੀ, ਡਾਕਟਰ ਸੁਬਰਮੋਨੀਅਮ, ਵੰਕੇਟਾਪਾਦਿਆ ਕੰਡੂ, ਰਾਮਾ ਰਾਉ ਆਦਿ ਦੇ ਮੇਲੇ ਹੋਏ, ਜੋ ਸਾਡੀ ਉਮਰ ਕੈਦ ਦੇ ਹਾਲਾਤ ਸੁਣ ਸੁਣ ਅਤੇ ਸਾਡੇ ਹਿਸਟਰੀ ਟਿਕਟ ਦੇਖ ਦੇਖ ਕੇ ਹੀ ਠਠੰਬਰ ਜਾਣ ਅਤੇ ਉਹਨਾਂ ਦੇ ਲੂੰ ਕੰਡੇ ਖੜੇ ਹੋ ਜਾਣ। ਕਈ ਵਿਦਵਾਨ ਗਰੈਜੂਏਟਾਂ ਨੇ ਸਾਡੇ ਹਿਸਟਰੀ ਟਿਕਟਾਂ ਦੀਆਂ ਹਰਫ ਹਰਫ ਨਕਲਾਂ ਉਤਾਰੀਆਂ ਅਤੇ ਜਾਂਦੇ ਹੋਏ ਆਪਣੇ ਨਾਲ ਹੀ ਲੈ ਗਏ। ਸਾਨੂੰ ਉਹਨਾਂ ਸਜਣਾਂ ਦੇ ਨਾਉਂ ਭੀ ਓਦੋਂ ਯਾਦ ਸਨ ਪਰ ਹੁਣ ਭੁਲ ਗਏ। ਇਹ ੧੯੨੨ ਸਾਲ ਦਾ ਜ਼ਿਕਰ ਹੈ। ਸਾਨੂੰ ਬਾਹਰ ਪੰਜਾਬ ਦੀਆਂ ਪੰਥਕ ਖਬਰਾਂ ਭੀ ਖਾਸੀਆਂ ਮਿਲਣ ਲਗੀਆਂ।

## ਮੁਲਾਕਾਤ*

ਅਸਾਡੀ ਮੁਲਾਕਾਤ ਲਈ ਸ਼ਰੋਮਣੀ ਕਮੇਟੀ ਵਲੋਂ ਭੇਜੇ ਹੋਏ ਜਥੇਦਾਰ ਭਾਈ ਤੇਜਾ ਸਿੰਘ ਜੀ ਚੂਹੜਕਾਣਾ ਅਤੇ ਇਕ ਗਰੈਜੂਏਟ ਨੌਜਵਾਨ ਭਾਈ ਅਮਰ ਸਿੰਘ ਬੋਲਾਨੀ ਦੋ ਸੱਜਣ ਅਚਣਚੇਤ ਹੀ ਆ ਗਏ। ਉਨ੍ਹਾਂ ਨੂੰ ਜੇਲ੍ਹ ਅਫਸਰਾਂ ਨੇ ਸਿੱਧਾ ਜੇਲ੍ਹ ਅੰਦਰ ਹੀ ਲੈ ਆਂਦਾ ਅਤੇ ਜੇਲ੍ਹ ਅੰਦਰ ਜੱਫੀਆਂ ਪਾ ਪਾ ਮੁਲਾਕਾਤਾਂ ਹੋਈਆਂ। ਬੜੀਆਂ ਖੁਲ੍ਹੀਆਂ ਤੇ ਰੱਜਵੀਆਂ ਤੇ ਮਨ ਭਾਉਂਦੀਆਂ ਮੁਲਾਕਾਤਾਂ ਅਫਸਰਾਂ ਨੇ ਕਰਵਾਈਆਂ। ਉਹਨਾਂ ਨੇ

*ਜਨਵਰੀ ੧੯੨੨ ਵਿਚ ਸਿੱਖ ਲੀਗ ਵਲੋਂ ਭਾਈ ਤੇਜਾ ਸਿੰਘ ਚੂਹੜਕਾਣਾ ਤੇ ਸਰਦਾਰ ਅਮਰ ਸਿੰਘ ਜੀ, ਕਾਲੇ ਪਾਣੀ ਤੇ ਹਜ਼ਾਰੀ ਬਾਗ ਤੋਂ ਆਏ ਹੋਏ ਮਦਰਾਸ ਹਾਤੇ ਦੇ ਜੇਲ੍ਹਾਂ ਵਿਚ ਬੰਦ ਸਿੰਘ ਕੈਦੀਆਂ ਨਾਲ ਮੁਲਾਕਾਤ ਕਰਨ ਲਈ ਗਏ ਸਨ। ਇਹ ਸੱਜਣ ੨੨ ਦਸੰਬਰ ੧੯੨੧ ਨੂੰ ਅੰਮ੍ਰਿਤਸਰੋਂ ਰਵਾਨਾ ਹੋਏ। ਏਹਨਾਂ ਨੇ ਬੰਬਈ ਤੇ ਇਹਾਤਾ ਮਦਰਾਸ ਦਾ ਦੌਰਾ ਕਰਕੇ ਸਿੰਘਾਂ ਨਾਲ ਮੁਲਾਕਾਤ ਕੀਤੀ। ਤੇ ਭਾਈ ਤੇਜਾ ਸਿੰਘ ਜੀ ਵਲੋਂ 'ਪ੍ਰਦੇਸੀ ਖਾਲਸਾ' ਅਖਬਾਰ ਦੇ ੧੩ ਮਾਰਚ ਤੋਂ ਲੈ ਕੇ ੧੮ ਮਾਰਚ ੧੯੨੨ ਦੇ ਪਰਚਿਆਂ ਵਿਚ 'ਕਾਲੇ ਪਾਣੀ ਅਰ ਹਜ਼ਾਰੀ ਬਾਗ ਦੇ ਸਿੰਘਾਂ ਦੇ ਦਰਦਨਾਕ ਸਮਾਚਾਰ' ਦੀ ਸੁਰਖੀ ਹੇਠ ਇਕ ਬਿਆਨ ਛਪਿਆ, ਜਿਸ ਦੇ ਤੀਜੇ ਅੰਕ ਵਿਚ 'ਰਾਜ ਮੰਦਰੀ ਦੇ ਹਾਲ' ਦੀ ਸੁਰਖੀ ਹੇਠ ਸਮਾਚਾਰ ਇਉਂ ਦਰਜ ਹਨ—

ਏਥੇ ਅਸੀਂ ੧੧ ਜਨਵਰੀ ੧੯੨੨ ਨੂੰ ਪੁਜੇ। ਇਥੇ ਸ੍ਰੀ ਮਾਨ ਪੰਥ ਰਤਨ ਭਾਈ ਰਣਧੀਰ ਸਿੰਘ ਜੀ, ਭਾਈ ਖੁਸ਼ਹਾਲ ਸਿੰਘ ਜੀ, ਭਾਈ ਗੰਡਾ ਸਿੰਘ ਜੀ, ਭਾਈ ਕਰਤਾਰ ਸਿੰਘ ਜੀ (ਕੈਨੇਡੀਅਨ ਚੰਦ ਨਿਵਾਸੀ), ਭਾਈ ਅਰਜਨ ਸਿੰਘ ਜੀ (ਜਗਰਾਉਂ) ਭਾਈ ਕੇਹਰ ਸਿੰਘ ਜੀ, ਭਾਈ ਪ੍ਰਿਥੀ ਸਿੰਘ ਜੀ, ਭਾਈ ਜਗਤ ਰਾਮ ਜੀ ਸਨ। ਏਨ੍ਹਾਂ ਸੱਜਣਾਂ ਨੇ ਜਿਸ ਦਿਨ ਤੋਂ ਇਸ ਜੇਲ੍ਹ ਵਿਚ ਆਏ, ਕੰਮ ਨਹੀਂ ਸੀ ਕੀਤਾ। ਜੇਲ੍ਹ ਦੇ ਹਾਕਮਾਂ ਨੇ ਸਾਨੂੰ ਆਖਿਆ, ਇਹ ਕੰਮ ਨਹੀਂ ਕਰਦੇ, ਉਪਰੋਂ ਹੁਕਮ ਆਇਆ ਹੈ ਕਿ ਕੰਮ ਕਰਾਓ। ਅਸਾਂ ਕਿਹਾ ਪਿਆਰ ਨਾਲ ਜੋ ਹੋ ਸਕੇ ਕਰਾਓ। ਪ੍ਰਿਥੀ ਸਿੰਘ ਅੱਡ ਬੰਦ ਸੀ। ਪੁਛਣ ਤੋਂ ਪਤਾ ਲਗਾ ਕਿ ਅਫਸਰ ਆਏ ਤੋਂ ਖੜਾ ਨਹੀਂ ਹੁੰਦਾ। ਇਹ ਵੀ ਪਤਾ ਲਗਾ ਕਿ ਪ੍ਰਿਥੀ ਸਿੰਘ ਨੂੰ ਬੈਂਤ ਭੀ ਲਾਏ ਗਏ ਹਨ। ਅਸਾਂ ਆਖਿਆ, 'ਭਾਈ ਪ੍ਰਿਥੀ ਸਿੰਘ ਜੀ! ਜੋ ਦੂਜੇ ਵੀਰ ਕਰਦੇ ਹਨ, ਤੁਸੀਂ ਵੀ ਓਵੇਂ ਕਰੋ, ਇਕੱਲੇ ਰਹਿਣਾ ਚੰਗਾ ਨਹੀਂ।' ਪ੍ਰਿਥੀ ਸਿੰਘ ਰੋ ਪਿਆ ਤੇ ਆਖਿਆ ਕਿ 'ਮੈਂ ਆਪ ਦਾ ਹੁਕਮ ਮੰਨਣ ਲਈ ਤਿਆਰ ਹਾਂ ਪਰ ਇਨ੍ਹਾਂ ਮੇਰੇ ਨਾਲ ਕੋਈ ਕਸਰ ਬਾਕੀ ਨਹੀਂ ਛਡੀ। ਮੈਂ ਹੁਣ ਵੀ ਇਨ੍ਹਾਂ ਦੀ ਹਰ ਤਰ੍ਹਾਂ ਦੀ ਸਖਤੀ ਝਲਣ ਲਈ ਤਿਆਰ ਹਾਂ, ਪਰ ਜੋ ਆਪ ਆਖੋ ਸਿਰ ਮੱਥੇ ਤੇ ਪ੍ਰਵਾਨ ਹੈ।' ਇਹ ਗੱਲਾਂ ਪ੍ਰਿਥੀ ਸਿੰਘ ਦੀ

ਅੰਦਰ ਹੀ ਸਾਡੀ ਪੰਗਤ ਵਿਚ ਭੋਜਨ ਬਿੰਜਨ, ਕੜਾਹ ਪ੍ਰਸ਼ਾਦ, ਤਸ਼ਮਈ ਆਦਿਕ ਛਕੇ। ਜੇਲ੍ਹ ਘਰ ਵਿਚ ਪ੍ਰਾਹੁਣੇ ਆਇਆਂ ਦੀ ਸੋਹਣੀ ਪ੍ਰਾਹੁਣਚਾਰੀ ਹੋਈ। ਉਹਨਾਂ ਦੀ ਜ਼ਬਾਨੀ ਦੇਸ਼ ਪੰਜਾਬ ਅਤੇ ਖਾਲਸਾ ਪੰਥ ਦੀਆਂ ਚੜ੍ਹ-ਦੀਆਂ ਕਲਾਂ ਵਾਲੇ ਸਮਾਚਾਰ ਸੁਣ ਸੁਣ ਕੇ ਸਾਨੂੰ ਗਜ ਗਜ ਲਾਲੀਆਂ ਚੜ੍ਹ ਗਈਆਂ। ਜਥੇਦਾਰ ਤੇਜਾ ਸਿੰਘ ਚੂਹੜਕਾਣੀਏ ਤਾਂ ਅਜਿਹੇ ਪੰਥ ਐਜ ਮੌਜ ਦੇ ਨਸ਼ੇ ਵਿਚ ਪ੍ਰਤੀਤ ਹੁੰਦੇ ਸਨ ਕਿ ਉਹਨਾਂ ਦੇ ਮੂੰਹੋਂ ਸਾਰੀਆਂ ਗੱਲਾਂ ਦੱਸਣੀਆਂ ਹੀ ਦੁੱਭਰ ਸਨ, ਕਿਉਂਕਿ ਜਦ ਅਸੀਂ ਪ੍ਰਸ਼ਨ ਕਰੀਏ

---

ਕੋਠੀ ਅਗੇ ਹੋਈਆਂ। ਫੇਰ ਮੈਂ ਜੇਲ੍ਹ ਅਫਸਰ ਨੂੰ ਆਖਿਆ ਕਿ ਪ੍ਰਿਥੀ ਸਿੰਘ ਨੂੰ ਦੂਜਿਆਂ ਦੇ ਨਾਲ ਇਕੱਠਿਆਂ ਰਹਿਣ ਦਿਓ।

ਸੁਪ੍ਰੰਟੰਡੈਂਟ—ਚੰਗਾ, ਜੋ ਤੁਸੀਂ ਆਖੋ ਮੈਨੂੰ ਮੰਨਜ਼ੂਰ ਹੈ, ਪਰ ਡਾਕਟਰ ਨੇ ਇਸ ਨੂੰ ਪਾਗਲ ਖਾਨੇ ਭੇਜਣ ਲਈ ਲਿਖਿਆ ਹੈ।

ਫੇਰ ਭਾਈ ਰਣਧੀਰ ਸਿੰਘ ਜੀ ਨੇ ਆਖਿਆ—'ਭਾਈ ਹੋਰੀਂ ਅਸਾਡੇ ਪਾਸੋਂ ਰੋਟੀ ਖਾਣ।'

ਸੁਪ੍ਰੰਟੰਡੈਂਟ ਨੇ ਕਿਹਾ—'ਚੰਗਾ, ਰੋਟੀ ਤੁਸੀਂ ਤਿਆਰ ਕਰੋ, ਫੇਰ ਉਹ ਵੀ ਅੰਦਰ ਆ ਜਾਣਗੇ, ਨਾਲੇ ਡਾਕਟਰ ਆ ਜਾਵੇਗਾ ਤੇ ਪ੍ਰਿਥੀ ਸਿੰਘ ਦਾ ਫੈਸਲਾ ਇਨ੍ਹਾਂ ਦੇ ਸਾਹਮਣੇ ਕੀਤਾ ਜਾਵੇਗਾ।'

ਭਾਈ ਜੀ (ਭਾਈ ਰਣਧੀਰ ਸਿੰਘ ਜੀ) ਨੇ ਮੈਨੂੰ ਆਖਿਆ—'ਇਹ ਵੀ ਬੜਾ ਚੰਗਾ ਹੋਇਆ ਕਿ ਤੁਹਾਡੇ ਆਉਣ ਨਾਲ ਪ੍ਰਿਥੀ ਸਿੰਘ ਪਾਗਲ ਖਾਨੇ ਜਾਣੋਂ ਬਚ ਜਾਵੇਗਾ।'

ਫੇਰ ਅਸੀਂ ਜੇਲ੍ਹੋਂ ਬੇਨੇ ਜਾਣ ਲਗੇ ਤਾਂ ਭਾਈ ਜੀ ਨੇ ਜੇਲ੍ਹਰ ਨੂੰ ਕਿਹਾ ਕਿ ਏਨ੍ਹਾਂ ਨੂੰ ਦੁਧ ਪੀ ਲੈਣ ਦਿਓ। ਜੇਲ੍ਹਰ ਮੰਨ ਗਿਆ। ਬਸ ਫੇਰ ਕੀ ਸੀ, ਭਾਈ ਜੀ ਨਾਲੇ ਸਾਡੇ ਲਈ ਦੁਧ ਠੰਡਾ ਕਰਨ, ਨਾਲੇ ਸਿਰ ਫੇਰਨ ਤੇ ਆਖਣ ਅਜ ਹੋਰ ਮਸਤੀ ਚੜ੍ਹੀ ਹੈ ਜੋ ਕਈ ਮਹੀਨੇ ਰਹੇਗੀ। ਕਦੇ ਮੇਰੇ ਪੈਰਾਂ ਵਲ ਹੱਥ ਕਰਨ ਤੇ ਕਦੇ ਭਾਈ ਅਮਰ ਸਿੰਘ ਜੀ ਵਲ। ਅਸੀਂ ਬਥੇਰੇ ਹੱਥ ਜੋੜੀਦੇ ਕਿ ਤੁਸੀਂ ਮਹਾਂ ਪੁਰਸ਼ ਹੋ, ਇਸ ਤਰ੍ਹਾਂ ਨਾ ਕਰੋ, ਪਰ ਭਾਈ ਜੀ ਆਖਣ ਸਾਨੂੰ ਅਜ ਸੱਤਾਂ ਸਾਲਾਂ ਪਿਛੋਂ ਖਾਲਸੇ ਨੇ ਯਾਦ ਕੀਤਾ ਹੈ। ਆਪ ਨੇ ਦਰਸ਼ਨ ਦਿਤੇ ਹਨ। ਇਤਿਆਦਿਕ ਪ੍ਰੇਮ ਭਰੇ ਬਚਨ ਕਰਕੇ ਦੁਧ ਛਕ ਕੇ ਜੇਲ੍ਹੋਂ ਬਾਹਰ ਚਲੇ ਗਏ ਤੇ ਭਾਈ ਸਾਹਿਬ ਹੋਰ ਸਿੰਘਾਂ ਸਮੇਤ ਪ੍ਰਸ਼ਾਦੇ ਸਜਾਉਣ ਲਗ ਪਏ। ਸਾਰਾ ਕੰਮ ਬਾਰਾਂ ਬਜੇ ਤਕ ਹੋਇਆ। ਉਪਰੰਤ ਤਿੰਨ ਬਜੇ ਸੁਪ੍ਰੰਟੰਡੈਂਟ ਤੇ ਡਾਕਟਰ ਸਾਰੇ ਆ ਗਏ ਤੇ ਸਾਨੂੰ ਸਦਿਆ। ਉਪਰ ਲਿਖੇ ਮੁਲਾਜ਼ਮ ਖੜੇ ਰਹੇ ਤੇ ਅਸੀਂ ਸਾਰੇ ਵੀਰ ਰਲ ਕੇ ਪ੍ਰਸ਼ਾਦ ਛਕਣ ਲਗ ਪਏ। ਕੋਈ ਘੰਟੇ ਦੇ ਲਗਭਗ ਰੋਟੀ ਖਾਂਦਿਆਂ ਲਗਾ ਤੇ ਗੱਲਾਂ ਬਾਤਾਂ ਭੀ ਰੱਜ ਕੇ ਕੀਤੀਆਂ। ਇਸ ਵੇਲੇ ਜੋ ਖੁਸ਼ੀ ਉਨ੍ਹਾਂ ਸਿੰਘਾਂ ਨੂੰ ਸੀ, ਉਹ ਓਹੀ ਜਾਣਦੇ ਸਨ। ਫੇਰ ਬਾਹਰ

ਤੇ ਨਾਨਾ ਭਾਂਤੀ ਪੰਥਕ ਹਾਲ ਪੁਛੀਏ, ਬਸ ਉਹ ਬਹੁਤਾ ਇਹੋ ਆਖਣ ਕਿ ਕੀ ਪੁਛਣਾ ਹੈ, ਪੇਖਿਆ ਹੀ ਪ੍ਰਮਾਣ ਹੈ, ਤੁਸੀਂ ਖੁਦ ਬਾਹਰ ਆ ਕੇ ਦੇਖ ਲੈਣਾ ਹੈ। ਤੁਸੀਂ ਅੱਜ ਛੁੱਟੇ ਕਿ ਕੱਲ ਛੁੱਟੇ। ਮਸਾਂ ਤਰਦੀਆਂ ਤਰਦੀਆਂ ਗਲਾਂ ਦੀ ਹੀ ਪੁਛ ਗਿਛ ਕੀਤੀ, ਪਰ ਸਾਨੂੰ ਤਾਂ ਪਤਾ ਸੀ ਕਿ ਸਾਨੂੰ ਹਾਲੇ ਕੀਹਨੇ ਛਡਣਾ ਹੈ। ਨਾ ਕੋਈ ਛੁਡਾਏ ਨਾ ਛੁਟੀਏ, ਸਾਡੇ ਵਿਚੋਂ ਟਾਂਵੇਂ ਹੀ ਛੁਟਣਗੇ। ਇਹ ਸੱਜਣ ਕੁਛ ਧਾਰਮਿਕ ਪੁਸਤਕ ਵੀ ਦੇ ਗਏ ਅਤੇ ਕੁਛ ਮਾਇਆ ਦੇਣ ਨੂੰ ਭੀ ਆਖਣ ਲਗੇ ਕਿ ਜਮਾਂ ਕਰਾ ਜਾਈਏ। ਅਸੀਂ ਆਖਿਆ ਐਥੇ ਕੋਈ ਥੁੜ੍ਹੋਂ ਥੋੜੀ ਹੈ? ਤੁਸੀਂ ਆਪਣੀ ਅੱਖੀਂ ਦੇਖ ਚੱਲੇ ਹੋ, ਖਾਲਸੇ ਦੀ ਜੇਲ੍ਹ ਜੰਗ ਅੰਦਰ ਤਲਵਾਰ ਪਾਈ ਹੋਈ ਹੈ। ਇਸ ਬਿਧ ਖੂਬ ਮੁਲਾਕਾਤਾਂ ਦੀ ਡੰਝ ਲਹੀ। ਜਾਂਦਿਆਂ ਜਾਂਦਿਆਂ ਜਾਣ ਲਗਿਆਂ ਦਾਸ ਨੇ ਭਾਈ ਤੇਜਾ ਸਿੰਘ ਨੂੰ ਆਖਿਆ ਕਿ ਤੁਸੀਂ ਜੇਲ੍ਹ ਅਫਸਰਾਂ ਪਾਸ ਸਫਾਰਸ਼ ਕਰੋ ਕਿ ਸਾਥੀ ਰਾਜਪੂਤ ਪ੍ਰਿਥੀ ਸਿੰਘ ਨੂੰ, ਜੋ ਸਾਥੋਂ ਅੱਲਗ ਫਾਂਸੀ ਦੀ ਕੋਠੀ ਵਿਚ ਬੰਦ ਰਖਿਆ ਹੋਇਆ ਹੈ, ਉਸ ਨੂੰ ਭੀ ਸਾਡੇ ਨਾਲ ਰਲਾ ਦੇਣ।

---

ਆਏ ਤੇ ਸੁਪ੍ਰੰਟੰਡੰਟ ਅਰ ਡਾਕਟਰ ਨਾਲ ਗੱਲ ਬਾਤ ਸ਼ੁਰੂ ਹੋਈ। ਅਖੀਰ ਲੰਮੀ ਚੌੜੀ ਗੱਲ ਬਾਤ ਪਿਛੋਂ ਫੈਸਲਾ ਹੋਇਆ ਤੇ ਪ੍ਰਿਥੀ ਸਿੰਘ ਉਸ ਵੇਲੇ ਸਾਰਿਆਂ ਸੱਜਣਾਂ ਨਾਲ ਓਥੇ ਹੀ ਰਹਿ ਪਿਆ, ਤੇ ਅਸੀਂ ਬੁਲਾਰੀ ਦੇ ਜੇਲ੍ਹ ਵਲ ਰਵਾਨਾ ਹੋਏ। ਇਥੇ ਭਾਈ ਊਧਮ ਸਿੰਘ ਜੀ, ਭਾਈ ਪਾਖਰ ਸਿੰਘ ਜੀ, ਜਿੰਦਰ ਸਿੰਘ ਜੀ ਸਾਧੂ, ਭਾਈ ਕ੍ਰਿਪਾ ਸਿੰਘ ਜੀ, ਭਾਈ ਕਰਮ ਸਿੰਘ ਜੀ, ਭਾਈ ਪਾਲ ਸਿੰਘ ਜੀ, ਭਾਈ ਲਾਲ ਸਿੰਘ ਜੀ, ਭਾਈ ਬਿਸ਼ਨ ਸਿੰਘ ਜੀ ਅਤੇ ਭਾਈ ਚੰਨਣ ਸਿੰਘ ਜੀ ਸਨ।

ਸਾਨੂੰ ਜਾਂਦਿਆਂ ਨੂੰ ਹੀ ਮਿਲਣ ਦੀ ਆਗਿਆ ਮਿਲ ਗਈ। ਸੁਪ੍ਰੰਟੰਡੰਟ ਬੜਾ ਸ਼ਰੀਫ ਆਦਮੀ ਸੀ, ਚੰਗੀ ਖੁਲ੍ਹੀ ਮੁਲਾਕਾਤ ਹੋਈ। ਪ੍ਰਸ਼ਾਦੇ ਇਥੇ ਭੀ ਸਿੰਘਾਂ ਨੇ ਜੇਲ੍ਹ ਵਿਚ ਸਜਾਏ ਤੇ ਅਸਾਂ ਛਕੇ। ੩ ਘੰਟੇ ਲਗ ਗਏ। ਸਾਰਿਆਂ ਵੀਰਾਂ ਦਾ ਦੁਖ ਇਹ ਸੀ ਕਿ ਨਾ ਸਾਨੂੰ ਰਾਜਸੀ ਕੈਦੀ ਮੰਨਦੇ ਹਨ ਨਾ ਦੂਜੇ। ਸਾਡੇ ਨਾਲ ਰਾਜਸੀ ਕੈਦੀਆਂ ਵਾਲਾ ਸਲੂਕ ਨਹੀਂ ਕੀਤਾ ਜਾਂਦਾ ਤੇ ਖਾਣਾ, ਚਿੱਠੀ, ਕਿਤਾਬ ਕੋਈ ਚੀਜ਼ ਨਹੀਂ ਮਿਲਦੀ। ਸੁਪ੍ਰੰਟੰਡੰਟ ਭੀ ਇਹੋ ਆਖਦੇ ਸਨ ਕਿ ਜੋ ਸਾਨੂੰ ਗੌਰਮਿੰਟ ਦਾ ਹੁਕਮ ਹੈ, ਅਸੀਂ ਓਸ ਤੋਂ ਚੰਗਾ ਸਲੂਕ ਕਰਦੇ ਹਾਂ।

'ਆਟਾ ਮਿਲਣ ਦਾ ਹੁਕਮ ਹੈ, ਸੋ ਵੀ ਦੋ ਦਿਨ ਕਣਕ, ਦੋ ਦਿਨ ਮੱਕੀ, ਦੋ ਦਿਨ ਜੁਆਰ ਇਤਿਆਦਿ। ਅਸੀਂ ਰੋਜ਼ ਕਣਕ ਦਿੰਦੇ ਹਾਂ। ਦੁਧ ਮਿਠਾ ਕੁਝ ਮਿਲਣ ਦਾ ਹੁਕਮ ਨਹੀਂ, ਪੂਰੀ ਮੁਸ਼ੱਕਤ ਲੈਣ ਦਾ ਹੁਕਮ ਹੈ।'

[ਅਖਬਾਰ 'ਪ੍ਰਦੇਸੀ ਖਾਲਸਾ' ਅੰਮ੍ਰਿਤਸਰ ਸਫਾ ੪,
ਪਰਚਾ ੧੮, ਮਾਰਚ ੧੯੨੨]

ਜੇਲ੍ਹ ਅਫਸਰ ਉਸ ਸਮੇਂ ਤਿੰਨੇ ਹੀ ਸਾਡੇ ਸਾਹਮਣੇ ਖੜੇ ਸਨ। ਸੋ ਉਸੇ ਵਕਤ ਉਨ੍ਹਾਂ ਨੇ ਇਜਾਜ਼ਤ ਦੇ ਦਿਤੀ ਅਤੇ ਰਾਜਪੂਤ ਵੀਰ ਨੂੰ ਭੀ ਸਾਡੇ ਵਾਲੇ ਬਲਾਕ ਵਿਚ ਲੈ ਆਂਦਾ ਗਿਆ। ਮੌਕਾ ਤਾੜ ਕੇ ਜੇਲ੍ਹ ਅਫਸਰਾਂ ਨੇ ਭੀ ਸਾਡੇ ਮੁਲਾਕਾਤੀਆਂ ਤੋਂ ਇਹ ਮੰਗ ਕੀਤੀ ਕਿ 'ਏਨ੍ਹਾਂ ਸਾਰੇ ਸਜਣਾਂ ਨੂੰ ਮਨਾ ਜਾਓ ਕਿ ਥੋੜਾ ਬਹੁਤ ਮਨ-ਇਛਤ ਅਤੇ ਮਨ-ਰੁੱਚਤ ਕੰਮ ਕਰਨ ਲਈ ਹੱਥ ਹਲਾ ਛਡਿਆ ਕਰਨ ਤਾਂ ਅਸੀਂ ਏਨ੍ਹਾਂ ਨੂੰ ਦਿਨ ਭਰ ਖੁਲ੍ਹਾ ਰਖਣ ਲਈ ਹਾਵੀ ਹੋ ਜਾਵੀਏ। ਅਸੀਂ ਏਨ੍ਹਾਂ ਨੂੰ ਖੁਲ੍ਹੇ ਰਖਣ ਦਾ ਇਕ ਬਹਾਨਾ ਹੀ ਲੋੜਦੇ ਹਾਂ, ਹੋਰ ਕੰਮ ਕੁੰਮ ਅਸੀਂ ਏਨ੍ਹਾਂ ਤੋਂ ਕੋਈ ਨਹੀਂ ਲੈਣਾ। ਅਗੇ ਦਿਨ ਭਰ ਕੋਠੀਆਂ ਅੰਦਰ ਤਾੜੀ ਰਖਣਾ ਸਾਨੂੰ ਏਨ੍ਹਾਂ ਨਾਲ ਵਹਿਸ਼ੀਆਨਾ ਸਲੂਕ ਮਹਿਸੂਸ ਹੁੰਦਾ ਹੈ।' ਸੋ ਜਥੇਦਾਰ ਦਾ ਹੰਮਾਂ ਰਖਣ ਲਈ ਅਸੀਂ ਇਹ ਗਲ ਮੰਨ ਲਈ ਤਾਂ ਕਾਰਖਾਨੇ ਵਿਚ ਬਾਹਰ ਕੰਮ ਕਰਨ ਲਈ ਥਾਉਂ ਥਾਂਈ ਸਾਰੇ ਸਾਥੀਆਂ ਨੂੰ ਕੱਢ ਦਿਤਾ।

ਦੋ ਜਣੇ ਤਾਂ ਅਸੀਂ ਅਗੇ ਲੰਗਰ ਵਿਚ ਰਹਿੰਦੇ ਹੀ ਸੀ, ਦੋ ਜਣੇ ਹੋਰ ਦਰਜ਼ੀ ਦਾ ਕੰਮ ਸਿੱਖਣ ਲਾ ਦਿਤੇ। ਦੋਂਹ ਨੂੰ ਹਸਪਤਾਲ ਬੀਮਾਰਾਂ ਦੀ ਸੇਵਾ ਕੰਪੌਂਡਰੀ ਆਦਿਕ ਕਰਨ ਭੇਜ ਦਿਤਾ। ਸਹਿਜ ਭਾਈ ਨੂੰ ਲੜਕਿਆਂ ਨੂੰ ਹਿੰਦੀ ਪੜ੍ਹਾਉਣ ਲਾ ਦਿਤਾ ਅਤੇ ਵੀਰ ਕਰਤਾਰ ਸਿੰਘ ਜੀ ਆਪਣੀ ਮੌਜ ਨਾਲ ਹੀ ਜਿਲਦ ਸਾਜ਼ੀ ਦਾ ਕੰਮ ਕਰਨ ਲਗ ਗਏ। ਇਸ ਬਿਧ ਸੁਖ ਸਾਂਦ ਸੇਤੀ ਬਤੀਤਣ ਲਗੀ। ਸਾਡੇ ਇਸ਼ਨਾਨ ਕਰਨ ਹਿਤ ਵਖਰਾ ਹੀ ਸਰਬ ਲੋਹੀ ਪੰਪ ਲਗਵਾ ਦਿਤਾ ਗਿਆ ਜੋ ਸਾਡੇ ਹਾਤੇ ਅੰਦਰ ਹੀ ਸੀ। ਪੰਪ ਦੇ ਥੱਲੇ ਬੈਠ ਕੇ ਇਸ਼ਨਾਨ ਕਰਨ ਅਤੇ ਕਪੜੇ ਧੋਣ ਵਾਸਤੇ ਸੀਮੈਂਟ ਦਾ ਫ਼ਰਸ਼ ਲਗਵਾ ਦਿਤਾ ਅਤੇ ਪੰਪ ਨੂੰ ਜਿੰਦਰਾ ਲਾ ਕੇ ਕੁੰਜੀ ਸਾਡੇ ਸਪੁਰਦ ਕੀਤੀ ਗਈ ਤਾ ਕਿ ਕੋਈ ਇਖਲਾਕੀ ਜਾਂ ਹੋਰ ਪੁਲੀਟੀਕਲ ਕੈਦੀ ਉਸ ਪੰਪ ਨੂੰ ਨਾ ਵਰਤੇ। ਟੱਟੀਆਂ ਦੀ ਹਾਲਤ ਮੈਂ ਪਿਛੇ ਦੱਸ ਚੁਕਾ ਹਾਂ ਕਿ ਰਾਜ ਮੰਦਰੀ ਜੇਲ੍ਹ ਵਿਚ ਬਹੁਤ ਹੀ ਖ਼ਰਾਬ ਸੀ। ਅੱਡ ਅੱਡ ਸਾਰੇ ਬਲਾਕਾਂ ਵਿਚ ਇਕ ਇਕ ਕਮਰਾ ਬਣਾਇਆ ਹੋਇਆ ਸੀ। ਭਾਵੇਂ ਥਲਿਓਂ ਸੀਮੈਂਟ ਦਾ ਫਰਸ਼ ਸੀ ਪਰ ਓਥੇ ਬੇ-ਸ਼ਰਮੀ ਨਾਲ ਬੈਠਣ ਦਾ ਤਰੀਕਾ ਵੀ ਪਿਛੇ ਦੱਸ ਆਏ ਹਾਂ। ਸਾਡਾ ਇਹ ਮੋਰਚਾ ਤਾਂ ਪਹਿਲਾਂ ਹੀ ਸਰ ਹੋ ਗਿਆ ਸੀ ਤੇ ਜੇਲ੍ਹ ਵਾਲਿਆਂ ਨੇ ਸਾਡੇ ਬਲਾਕ ਵਿਚ ਤਾਂ ਪੜਦੇ ਦਾਰ ਟੱਟੀਆਂ ਬਣਵਾ ਹੀ ਦਿਤੀਆਂ ਸਨ। ਸਹਿਜੇ ਸਹਿਜੇ ਇਸ ਤਜਵੀਜ਼ ਨੂੰ ਸਾਰੀ ਜੇਲ੍ਹ ਵਿਚ ਹੀ ਜਾਰੀ ਕਰ ਦਿਤਾ ਅਤੇ ਆਈ. ਜੀ. ਦੇ ਆਉਣ ਪਰ ਖ਼ਾਸ ਇਸ ਗਲ ਤੇ ਪੰਡਤ ਜਗਤ ਰਾਮ ਤੇ ਸਾਥੀਆਂ ਨੇ ਜ਼ੋਰ ਦਿਤਾ ਕਿ ਸਾਰੇ ਮਦਰਾਸ ਹਾਤੇ

ਦੇ ਜੇਲ੍ਹਾਂ ਅੰਦਰ ਇਹੋ ਸਿਸਟਮ ਜਾਰੀ ਹੋ ਜਾਵੇ ਤੇ ਉਸ ਨੇ ਮੰਨ ਲਿਆ।

ਮਦਰਾਸ ਜੇਲ੍ਹਾਂ ਵਿਚ ਦਾਲ ਭਾਜੀ ਇਕੱਠੀ ਹੀ ਰਲਵੀਂ ਪਕਾ ਕੇ ਦਿੱਤੀ ਜਾਂਦੀ ਸੀ। ਸਾਡੇ ਵਾਂਗੂੰ ਇਕ ਵਕਤ ਦਾਲ ਅਤੇ ਦੂਜੇ ਵੇਲੇ ਭਾਜੀ ਨਹੀਂ ਚਾੜ੍ਹਦੇ। ਦੋਵੀਂ ਵਕਤ ਦਾਲ ਭਾਜੀ ਦਾ ਗੁਤਾਵਾ ਕਰ ਦਿੰਦੇ ਹਨ ਅਤੇ ਵਿਚ ਇਮਲੀ ਜ਼ਰੂਰ ਵਰਤੀ ਜਾਂਦੀ ਹੈ। ਸਾਨੂੰ ਵੀ ਇਮਲੀ ਦੇਣ ਲਗੇ, ਅਸੀਂ ਉਹ ਵਾਪਸ ਕਰ ਦਿਤੀ ਅਤੇ ਆਖਿਆ ਕਿ ਅਸੀਂ ਇਸ ਦੇ ਚਾਹਕ ਨਹੀਂ, ਤਾਂ ਜੇਲ੍ਹ ਅਫਸਰਾਂ ਨੇ ਇਸ ਦੇ ਥਾਉਂ ਸਾਨੂੰ ਨਿੰਬੂ ਆਚਾਰ ਪਾਉਣ ਵਾਸਤੇ ਬਾਹਰੋਂ ਮੰਗਵਾ ਦਿਤੇ। ਅੰਬਾਂ ਦੀ ਰੁਤ ਆਈ ਤਾਂ ਜੇਲ੍ਹ ਕਾਨੂੰਨ ਅਨੁਸਾਰ ਸੁਪ੍ਰੰਟੰਡੰਟ ਨੂੰ ਅਖਤਿਆਰ ਸੀ ਕਿ ਉਹ ਜੇਲ੍ਹ ਬਾਗ ਦੇ ਅੰਬਾਂ ਨੂੰ ਦਾਲ ਵਿਚ ਪਾ ਕੇ ਭਾਜੀ ਦੇ ਥਾਉਂ ਪਕਵਾ ਕੇ ਕੈਦੀਆਂ ਨੂੰ ਦੇ ਸਕਦਾ ਹੈ। ਪਰ ਅਸੀਂ ਉਹ ਵੀ ਨਾ-ਮਨਜ਼ੂਰ ਕੀਤਾ ਤਾਂ ਜੇਲ੍ਹ ਅਫਸਰਾਂ ਨੇ ਸਾਡੇ ਵਾਸਤੇ ਹਫਤੇ ਵਿਚ ਤਿੰਨ ਵਾਰ ਇਕ ਇਕ ਅੰਬ ਜੀ ਪ੍ਰਤੀ ਬੰਬਈ ਦੇ ਅੰਬ ਮੰਗਵਾ ਦੇਣ ਦੀ ਮਨਜ਼ੂਰੀ ਦੇ ਦਿਤੀ ਜੋ ਕਿ ਇਕ ਇਕ ਸੇਰ ਪਕੇ ਦਾ ਹੁੰਦਾ ਸੀ। ਬੜੇ ਮਿਠੇ ਰਸ-ਭਰੇ ਅੰਬ ਹੁੰਦੇ ਸਨ। ਅਸੀਂ ਇਹਨਾਂ ਦੀਆਂ ਗੁਠਲੀਆਂ ਆਪੋ ਆਪਣੀਆਂ ਕੋਠੀਆਂ ਦੇ ਅਗੇ ਬੀਜ ਦਿਤੀਆਂ ਅਤੇ ਪਾਣੀ ਪਾਉਂਦੇ ਰਹੇ। ਉਹ ਥੋੜੇ ਹੀ ਦਿਨਾਂ ਵਿਚ ਤਕੜੇ ਅੰਬ ਦੇ ਬ੍ਰਿਛ ਬਣ ਗਏ। ਅੰਬਾਂ ਦੇ ਦਰਖਤ ਹੁਣ ਤਾਈਂ ਉਸ ਜੇਲ੍ਹ ਵਿਚ ਸਾਡੀ ਯਾਦਗਾਰ ਖੜੀ ਹੈ ਅਤੇ ਫਲ ਦਿੰਦੇ ਹਨ। ਪਪੀਤਾ ਫਲ ਭੀ ਓਥੇ ਬਹੁਤ ਭੁੰਚਿਆ। ਗੱਲ ਕੀ ਸਾਡਾ ਰਾਜ ਮੰਦਰੀ ਜੇਲ੍ਹ ਅੰਦਰ ਰਾਜ ਸੁਰਾਜ ਹੀ ਬਣਿਆ ਰਿਹਾ। ਸਾਰੀ ਜੇਲ੍ਹ ਦੇ ਅਫਸਰ ਸਾਥੋਂ ਖੁਸ਼ ਰਹੇ ਅਤੇ ਉਹਨਾਂ ਭੀ ਸਾਨੂੰ ਸੁਖੀ ਹੀ ਰਖਿਆ, ਕੋਈ ਗੜਬੜ ਨਹੀਂ ਕੀਤੀ ਨਾ ਹੀ ਉਹਨਾਂ ਕੋਈ ਗੜਬੜੀ ਕਰਨ ਦਾ ਸਾਨੂੰ ਮੌਕਾ ਹੀ ਦਿਤਾ, ਸਲੂਕ ਜੋ ਅੱਛਾ ਰਖਦੇ ਸਨ। ਬਸ ਉਥੇ ਇਕ ਹੀ ਉਖਿਆਈ ਸੀ, ਓਥੇ ਗਰਮੀ ਬਹੁਤ ਸੀ, ਰਾਤਾਂ ਨੂੰ ਕੋਠੀਆਂ ਵਿਚ ਤੜੇ ਰਹਿਣਾ ਪੈਂਦਾ ਸੀ! ਦਸੰਬਰ ਜਨਵਰੀ ਦੇ ਮਹੀਨੇ ਭੀ ਮਸਾਂ ਇਕ ਕੰਬਲ ਦਾ ਪਾਲਾ ਹੁੰਦਾ ਸੀ। ਪਰ ਹਵਾ ਪਾਣੀ ਉਥੋਂ ਦਾ ਸਾਡੇ ਮਾਫਕ ਆ ਗਿਆ। ਦਾਸ ਦਾ ਵਜ਼ਨ (ਤੋਲ) ੧੨੦ ਤੋਂ ੧੬੦ (ਇਕ ਸੌ ਸਠ) ਪੌਂਡ ਇਕ ਸਾਲ ਅੰਦਰ ਹੀ ਹੋ ਗਿਆ ਅਤੇ ਸਰੀਰ ਭੀ ਰਿਸ਼ਟ ਪੁਸ਼ਟ ਹੋ ਗਿਆ।

**ਖਾਲਸਈ ਅੰਬਾਂ ਦੀ ਯਾਦਗਾਰ**

ਲੰਗਰ ਸਜਾਉਂਦੇ ਖਾਸੀ ਕਸਰਤ ਭੀ ਹੋ ਜਾਂਦੀ। ਦੂਰੋਂ ਸਰਬ ਲੋਹ

ਦੇ ਡੋਲ ਪਾਣੀ ਦੇ ਭਰ ਭਰ ਆਪਣੇ ਲੰਗਰ ਵਿਚ ਢੋਣੇ ਪੈਂਦੇ ਸਨ। ਸਵੇਰ ਤੋਂ ਬਾਰਾਂ ਬਜੇ ਤਾਈਂ ਲੰਗਰ ਸਜਾਉਣ ਦੀ ਘਾਲ ਹੀ ਘਾਲਦੇ ਰਹਿਣਾ। ਅਜੇ ਬਰਤਨਾਂ ਨੂੰ ਸੋਧਾ ਚਾੜ੍ਹਨ (ਮਾਂਜਣ) ਦੀ ਸੇਵਾ ਮੱਲੋ ਮੱਲੀ ਖੋਹ ਕੇ ਦੂਜੇ ਸਜਣਾਂ ਨੇ ਲੈ ਲੈਣੀ। ਡੋਲ ਦੇ ਕਿਨਾਰਿਆਂ ਨੂੰ ਤਾਂ ਖਾਪੜ ਖੇੜੀ ਨਿਹੰਗ ਗੰਡਾ ਸਿੰਘ ਕਿਸੇ ਨੂੰ ਹੱਥ ਨਹੀਂ ਲਾਉਣ ਦਿੰਦਾ ਸੀ। ਉਸ ਨੂੰ ਐਸੇ ਪ੍ਰੇਮ ਨਾਲ ਸੋਧਾ ਚਾੜ੍ਹਨਾ ਕਿ ਹਮੇਸ਼ਾ ਡੋਲ ਤੇ ਕੜਾਹੀਆਂ ਚਾਂਦੀ ਵਾਂਗੂ ਚਿਲਕਦੇ ਰਿਹਾ ਕਰਨ। ਬਾਕੀ ਬਾਸਣਾਂ ਦੀ ਮਾਂਜਣ ਸੇਵਾ ਸਾਰਿਆਂ ਰਲ ਮਿਲ ਕੇ ਕਰ ਲੈਣੀ। ਇਸ ਤਰ੍ਹਾਂ ਸੁਧਾਈ ਅਤੇ ਛਕ ਛਕਾਈ ਕਰਕੇ ਮਸਾਂ ਇਕ ਦੋ ਬਜੇ ਤਾਈਂ ਵੇਹਲ ਹੁੰਦੀ। ਬਸ, ਫੇਰ ਅਗਲੀ ਸਵੇਰ ਤਾਈਂ ਛੁਟੀ ਹੋ ਜਾਂਦੀ ਕਿਉਂਕਿ ਅਸੀਂ ਲੰਗਰ ਅਠ ਪਹਿਰਾ ਹੀ ਸਜਾਇਆ ਕਰਦੇ ਸੀ। ਆਥਣ ਨੂੰ ਭੀ ਪ੍ਰਸ਼ਾਦੇ ਦੁਪਹਿਰ ਵਾਲੇ ਮਿੱਠੇ ਕਰਕੇ ਛਕਣੇ ਜੋ ਸੱਚ ਮੁੱਚ ਬੜੇ ਮਿੱਠੇ ਲਗਣੇ। ਇਸੇ ਕਰਕੇ ਖਾਲਸਈ ਬੋਲੇ ਅੰਦਰ ਬੇਹੇ ਪ੍ਰਸ਼ਾਦਿਆਂ ਦਾ ਨਾਂ ਮਿੱਠੇ ਪ੍ਰਸ਼ਾਦੇ ਪ੍ਰਸਿੱਧ ਹੈ। ਵੇਹਲੇ ਸਮੇਂ ਵਿਚ ਦਾਸ ਨੇ ਗੁਰਮਤਿ ਸਬੰਧੀ ਅਨਿਕ ਪ੍ਰਕਾਰੀ ਵਿਸ਼ਿਆਂ ਉਤੇ ਪੁਸਤਕਾਂ ਲਿਖਣੀਆਂ ਪੜ੍ਹਨੀਆਂ। ਦਾਸ ਨੂੰ ਏਥੇ ਲਿਖਣ ਪੜ੍ਹਨ ਦਾ ਪੂਰਾ ਸਾਮਾਨ ਸਰਕਾਰੀ ਤੌਰ ਤੇ ਮਿਲ ਗਿਆ ਹੋਇਆ ਸੀ। ਇਥੋਂ ਹੀ ਗਿਆਨੀ ਨਾਹਰ ਸਿੰਘ ਪ੍ਰਤਿ ਐਬਟਾਬਾਦ ਤੇ ਹੋਰ ਜੀਵਨ ਸਮਾਚਾਰ ਤੇ ਜੇਲ੍ਹਾਂ ਦੇ ਬ੍ਰਿਤਾਂਤ ਵਖੋ ਵਖ ਪਾਤੀਆਂ ਰਾਹੀਂ ਲਿਖ ਕੇ ਪਠਾਏ। ਗੁਰਮਤਿ ਬਿਬੇਕ ਦਾ ਖਰੜਾ ਏਸੇ ਜੇਲ੍ਹ ਵਿਚ ਹੀ ਤਿਆਰ ਕੀਤਾ। ਉਸ ਦਾ ਸੁਧ ਉਤਾਰਾ ਕਰਨ ਹੀ ਲਗੇ ਸਾਂ ਕਿ ਇਤਨੇ ਨੂੰ ਚਾਲਿਆਂ ਦੇ ਬਿਗਲ ਵੱਜ ਗਏ। ਅਚਣਚੇਤ ਹੀ ਤਿਆਰੇ ਹੋ ਗਏ। ਤਿਆਰੀਆਂ ਦੇ ਕੁਛ ਦਿਨ ਪਹਿਲਾਂ ਦਾਸ ਨੇ ਰਾਤਰੀ ਸਮੇਂ ਪੂਰਬ ਜਨਮ ਝਾਕੀ ਦਾ ਇਕ ਦ੍ਰਿਸ਼ਟਾਂਤ ਦੇਖਿਆ ਜੋ ਮੇਰੇ ਹਿਰਦੇ ਤੇ ਉਕਰਿਆ ਗਿਆ। ਦਿਨ ਚੜ੍ਹਦੇ ਹੀ ਦਾਸ ਨੇ ਉਸ ਨੂੰ ਵੀਰ ਕਰਤਾਰ ਸਿੰਘ ਪ੍ਰਤੀ ਵਰਨਣ ਕੀਤਾ। ਉਸ ਵਿਚ ਕੁਝ ਭਵਿਖਤ ਨਜ਼ਾਰਾ ਭੀ ਹੋਣਹਾਰਾ ਸੀ। ਵੀਰ ਕਰਤਾਰ ਸਿੰਘ ਜੀ ਅਜਿਹੇ ਵਿਯਨਜ਼ (ਨਜ਼ਾਰਿਆਂ) ਦੇ ਬੜੇ ਮੋਅਤਕਿਦ (ਭਰੋਸਾ ਰਖਣ ਵਾਲੇ) ਸਨ। ਉਹਨਾਂ ਦ੍ਰਿੜ੍ਹ ਗੱਠ ਬੰਨ੍ਹ ਲਈ ਕਿ ਇਹ ਵਰਤਾਰਾ ਪੱਕ ਪ੍ਰਤੀਤ ਵਰਤ ਕੇ ਹੀ ਰਹੇਗਾ। ਪੂਰਬ ਜਨਮ ਝਾਕੀ ਦਾ ਉਕਤ ਸੀਨ ਸੰਖੇਪ ਮਾਤਰ ਇਸ ਬਿਧ ਹੈ—

'ਦਾਸ ਇਕ ਰਾਜ ਘਰਾਣੇ ਅੰਦਰ ਰਾਜ ਕੁਮਾਰ ਹੈ। ਅਜੇ ਬਾਲ ਬਰੇਸ ਹੀ ਹੈ, ਕੋਈ ਪਹਾੜੀ ਇਲਾਕਾ ਹੀ ਭਾਸਦਾ ਹੈ। ਹੋਲੀਆਂ ਖੇਡਣ ਵਾਲੀ ਬਹਾਰੀ ਮੌਸਮ ਹੈ। ਪਹਾੜੀ ਧਰਤੀ ਬੜੀ ਅਸਚਰਜ ਹੈ ਅਤੇ ਇਕਾਂਤ

ਕੰਦਰੀ ਗੁਫਾਵਾਂ ਅੰਦਰ ਕਿਤੇ ਕਿਤੇ ਤਪੱਸੀ ਸਾਧੂ ਰਿਖੀਸ਼ਰ ਭੀ ਰਹਿੰਦੇ ਸਨ। ਦਾਸ ਆਪਣੇ ਜਮਾਂਦਰੂ ਸਾਧ ਸੇਵਾ ਚੇਟਕੀ ਸੁਭਾਵ ਦੇ ਅਨੁਸਾਰ ਨਿਤਾ-ਪ੍ਰਤਿ ਉਕਤ ਪਹਾੜੀ ਕੰਦ੍ਰਾਵਾਂ ਵਿਖੇ ਫਲ ਫਲੋਹਾਰ, ਸਮੁੰਦਰ ਦੇ ਮਟਕੇ ਸਿਪਾਹੀਆਂ ਸੇਵਾਦਾਰਾਂ ਦੇ ਸਿਰਾਂ ਤੇ ਚੁਕਾ ਕੇ ਲੈ ਜਾਇਆ ਕਰਦਾ ਸੀ ਅਤੇ ਆਪਣੇ ਹੱਥੀਂ ਭਾਂਤ ਭਾਂਤੀ ਗੁਫਾ ਨਿਵਾਸੀ ਤਪੱਸੀਆਂ ਪ੍ਰਤੀ ਉਨ੍ਹਾਂ ਦੀ ਯਥਾ ਰੁਚੀ ਛਾਂਦੇ ਵਰਤਾਇਆ ਕਰਦਾ ਸੀ।

'ਇਕ ਦਿਨ ਦੇਵ ਨੇਤ ਐਸੀ ਹੋਈ ਕਿ ਦਾਸ ਆਪਣੇ ਬਾਕੀ ਸਾਥੀਆਂ ਸੰਗ ਹੋਲੀ ਖੇਡਦਾ ਪਿਚਕਾਰੀ ਹੱਥ ਵਿਚ ਫੜੀ ਦੁਰਾਡੀਆਂ ਪਹਾੜੀ ਘਾਟੀਆਂ ਅੰਦਰ ਬਿਚਰਦਾ ਹੋਇਆ ਲੰਘ ਗਿਆ। ਦੁਧ, ਫਲੋਹਾਰ, ਬਰਦਾਰੀ ਭਿਰਤ ਜਨ ਭੀ ਸੰਗ ਸਾਥ ਹੀ ਸਨ। ਬਿਚਰਦੇ ਬਿਚਰਦੇ ਇਕ ਕੰਦਰਾ ਵਿਖੇ ਇਕ ਕਰੰਗ ਮੂਰਤੀ ਤਪੱਸੀ ਦਾ ਬੁਤ ਜਿਹਾ ਨਜ਼ਰੀ ਪਿਆ ਜੋ ਨਿਰਾ ਕਾਰੰਗਾ ਹੀ ਕਾਰੰਗਾ ਹੱਡੀਆਂ ਦਾ ਢਾਂਚਾ ਹੀ ਰਹਿ ਗਿਆ ਹੋਇਆ ਸੀ, ਸੁਕੜਿਆ ਹੋਇਆ ਸਮਾਧ ਸੁਕੜੰਜ ਹੀ ਸੀ। ਸਾਹ ਸਤ ਉਸ ਦੇ ਅੰਦਰ ਕੋਈ ਆਉਂਦਾ ਜਾਂਦਾ ਨਹੀਂ ਸੀ ਜਾਪਦਾ। ਮ੍ਰਿਤਕ ਮੜ੍ਹਾ ਸਰੀਰ ਹੀ ਮੂਰਤੀ ਮਾਨ ਸੀ। ਦਾਸ ਉਹਨੂੰ ਦੇਖ ਕੇ ਸਹਿਮਿਆਂ, ਬੜਾ ਤ੍ਰਾਸਮਾਨ ਹੋਇਆ। ਤਰਸ ਆਇਆ ਤੇ ਕਰਣਾ ਰਸ ਛਾ ਗਿਆ। ਮਨ ਵਿਚ ਬੜੀ ਹੀ ਲਾਲਸਾ ਏਹ ਉਪਜੀ ਕਿ ਕਿਵੇਂ ਵੀ ਏਹ ਜੀਉਂਦਾ ਹੋ ਜਾਵੇ। ਖਾਧ ਖੁਰਾਕ ਖੁਣੋਂ ਬਿਚਾਰਾ ਖੁਰ ਖਪ ਗਿਆ। ਇਥੇ ਤਾਈ ਕਦੇ ਪਹੁੰਚ ਕਿਸੇ ਆਦਮ ਜ਼ਾਦ ਦੀ ਹੋਈ ਹੀ ਨਹੀਂ ਤਾਂ ਕਿਵੇਂ ਏਸ ਨੂੰ ਪੋਸਨ ਪੇਖਣ ਦਾ ਸਰੰਜਾਮ ਬਣਦਾ? ਪਰ ਫੇਰ ਨਿਰੋਲ ਨਿਰਾਸਤਾ ਪਸਚਾਤ ਇਕ ਆਸਾ ਭਰਿਆ ਰੁਮਕਾ ਆਇਆ ਜਿਸ ਨੇ ਫੁਹਨਾ ਰੁਮਕਾਇਆ ਕਿ ਅਜ ਜੋ ਇਧਰ ਤੇਰਾ ਫੇਰਾ ਪਵਾਇਆ ਹੈ ਇਹ ਇਸ ਨੂੰ ਸੁਰਜੀਤ ਕਰਨ ਹਿਤ ਪਵਾਇਆ ਹੈ। ਅਜੇ ਇਸ ਵਿਚ ਜਿੰਦ ਜਾਨ ਦਾ ਰੁਮਕਾ ਬਾਕੀ ਹੈ। ਆਸ ਬੱਝ ਗਈ ਕਿ ਜੇ ਇਸ ਦੇ ਅੰਦਰ ਕਿਵੇਂ ਦੁਧ ਦਾ ਅਹਾਰ ਪਾਇਆ ਜਾਵੇ ਤਾਂ ਇਹ ਜ਼ਰੂਰ ਨੌਂ-ਬਰ-ਨੌਂ ਹੋ ਜਾਵੇ। ਇਸ ਫੁਰਨੇ ਦਾ ਫੁਰਨਾ ਸੀ ਕੀ ਇਕ ਦਮ ਦੁਧ ਦੀ ਪਿਚਕਾਰੀ ਭਰ ਕੇ ਦਾਸ ਨੇ ਇਸ ਦੇ ਮੂੰਹ ਵਿਚ ਮਾਰਨੀ ਚਾਹੀ ਤਾਂ ਮੂੰਹ ਅਗੇ ਦੰਦੀਜਿਆ ਹੋਇਆ। ਅਜੇਹੀ ਦੰਦਣ ਪਈ ਹੋਈ ਸੀ ਕਿ ਦੁਧ ਅੰਦਰ ਜਾਣ ਦਾ ਕੋਈ ਰਾਹ ਨਾ ਦਿਸੇ।

'ਦਾਸ ਨੇ ਨਾਲ ਹੀ ਸਿਪਾਹੀਆਂ ਵਲ ਇਸ਼ਾਰਾ ਕੀਤਾ ਕਿ ਕਿਵੇਂ ਦੰਦਣ ਖੋਲ੍ਹੋ। ਉਸਦਾ ਸਰੀਰ ਪੱਥਰ ਵਾਂਗੂੰ ਪਥਰਾਇਆ ਅਤੇ ਲੋਹੇ ਵਾਂਗੂੰ ਆਕੜਿਆ ਪਿਆ ਸੀ। ਦੰਦਲ ਭੰਨੋ ਦਾ ਆਖਣਾ ਹੀ ਸੀ ਕਿ ਸਿਪਾਹੀਆਂ ਪੱਥਰ ਮਾਰ ਕੇ

ਉਸਦੇ ਸਾਹਮਣੇ ਦੇ ਦੰਦ ਤੋੜ ਘੱਤੇ ਅਤੇ ਦਾਸ ਨੇ ਦੁਧ ਭਰੀ ਪਿਚਕਾਰੀ ਉਸ ਦੇ ਅੰਦਰ ਘਤਿ ਮਾਰੀ। ਦੁਧ ਪੀੜ ਅਤੇ ਦੰਦ ਪੀੜ ਹੋਣ ਕਰਕੇ ਉਸ ਦੇ ਦਿਮਾਗ ਵਿਚ ਚੜ੍ਹੇ ਹੋਏ ਸੁਆਸ ਪਰਾਣ ਹਿਠਾਹਾਂ ਉਤਰੇ ਅਤੇ ਸੁਰਤਿ ਖੁਲ੍ਹਣ ਸਾਰ ਉਸਨੇ ਸਰਾਫ ਦੇਣੇ ਸ਼ੁਰੂ ਕਰ ਦਿਤੇ : 'ਮੈਂ ਤੇਰੇ ਬਾਪ ਦਾ ਰਾਜ ਭਾਗ ਲੈਣ ਵਾਸਤੇ ਇਹ ਘੋਰ ਤਪੱਸਿਆ ਕੀਤੀ। ਜਾਹ ! ਤੈਂ ਮੇਰੀ ਤਪੱਸਿਆ ਵਿਚ ਭੰਗ ਪਾਇਆ ਹੈ। ਜੇ ਮੇਰੀ ਮਨੋ-ਕਾਮਨਾ ਪੂਰੀ ਨਹੀਂ ਹੋਈ ਤਾਂ ਤੇਰਾ ਰਾਜ ਭਾਗ ਵਿਰਸਾ ਭੀ ਨਸ਼ਟ ਹੋ ਜਾਇਗਾ ਅਤੇ ਮੈਂ ਤੇਰਾ ਬਦਲਾ ਅਗਲੇ ਜਨਮ ਵਿਚ ਲਵਾਂਗਾ।' ਇਸ ਪ੍ਰਕਾਰ ਦੇ ਕੋਪ ਭਰੇ ਕੁਬਚਨ ਉਚਾਰ ਉਸ ਨੇ ਮੇਰੀ ਓਰ ਰੋਹ ਵਿਚ ਆ ਕੇ ਤ੍ਰਿਸੂਲ ਚਲਾਈ ਜੋ ਖ਼ਬਰ ਨਹੀਂ ਉਸ ਪ੍ਰਾਸ ਓਦੋਂ ਕਿਥੋਂ ਆ ਗਈ। ਮੇਰੀ ਤਾਂ ਸੁਤੇ ਹੀ ਰਖਿਆ ਹੋ ਗਈ ਪਰ ਨਿਸ਼ਾਨਾ ਉਸ ਦਾ ਮੇਰੀ ਓਰ ਸੀ। ਮੇਰੇ ਤ੍ਰਿਸੂਲ ਨਾ ਲਗਾ, ਇਕ ਸਿਖਾਹੀ ਦੀ ਲੱਤ ਉਤੇ ਜਾ ਲਗਾ ਅਤੇ ਪੱਟ ਕੋਲੋਂ ਉਸ ਦੀ ਲੱਤ ਲਾਹ ਕੇ ਸੁਟ ਦਿਤੀ। ਤਿਸ ਪਰ ਇਹ ਸੀਨ ਤਾਂ ਅਲੋਪ ਹੋ ਗਿਆ ਪਰ ਇਸ ਡਰਾਪ ਸੀਨ ਦੇ ਹੁੰਦਿਆਂ ਹੀ ਦੂਜੀ ਝਾਕੀ ਦਾ ਪਰਦਾ ਚੁਕਿਆ ਗਿਆ ਜੋ ਏਸੇ ਜਨਮ ਦਾ ਵਰਤਨਹਾਰ ਝਾਕਾ ਪ੍ਰਤੀਤ ਹੁੰਦਾ ਸੀ।

'ਓਹੋ ਤਪੱਸੀ ਲਤੋਂ ਲੰਗੜਾ ਹੋਇਆ ਪਰ ਬੜੀ ਰਿਸ਼ਟ ਪੁਸ਼ਟ ਹੈਂਕੜ ਵਿਚ ਹੈਂਕੜਿਆ ਹੋਇਆ ਆਪਣੇ ਲਾਉ ਲਸ਼ਕਰ ਨੂੰ ਲਈ ਮੇਰੇ ਸਾਹਮਣੇ ਆਣ ਖਲੋਤਾ। ਮੈਂ ਉਸ ਨੂੰ ਆਖਿਆ ਕਿ ਬੱਸ, ਤੇਰੀ ਤਪੱਸਿਆ ਦਾ ਫਲ ਤੈਨੂੰ ਇਹੋ ਹੈਂਕੜ ਬਾਜ਼ੀ ਹੀ ਮਿਲੀ ? ਇਹ ਲੱਤ ਕਿਸ ਤੋਂ ਕਟਵਾਈ ਹੈ ? ਉਸ ਨੇ ਆਖਿਆ ਕਿ 'ਜਿਸ ਦੀ ਮੈਂ ਕੱਟੀ ਸੀ ਉਸ ਨੇ ਹੁਣ ਮੇਰੀ ਕੱਟ ਦਿਤੀ। ਫ਼ਰਕ ਸਿਰਫ ਏਤਨਾ ਹੈ ਕਿ ਮੈਂ ਉਸ ਦੀ ਤ੍ਰਿਸੂਲ ਨਾਲ ਕੱਟੀ ਸੀ, ਉਸਨੇ ਗੋਲੀ ਮਾਰਕੇ ਆਰੀ ਕਰ ਦਿਤੀ ਅਤੇ ਮੈਨੂੰ ਖੁਦ ਕਟਾਉਣੀ ਪਈ। ਇਹ ਤਾਂ ਅਦਲੇ ਦਾ ਬਦਲਾ ਹੈ, ਹੁਣ ਤੂੰ ਭੀ ਤਿਆਰ ਹੋ ਜਾ, ਤੈਥੋਂ ਭੀ ਹੁਣ ਮੈਂ ਆਪਣਾ ਪੂਰਬ ਕਰਮੀ ਬਦਲਾ ਲੈਣਾ ਹੈ।' ਮੈਂ ਆਖਿਆ, ਅਛਾ ਭਈ ਤੂੰ ਆਪਣਾ ਰਿਣ ਭੀ ਲਾਹ ਲੈ। ਏਨਾਂ ਸੁਣ ਉਸ ਨੇ ਮੈਨੂੰ ਜਕੜ ਜਕੜਵਾ ਲਿਆ ਅਤੇ ਮੇਰੇ ਮੂੰਹ ਵਿਚ ਮਲੋ ਜ਼ੋਰੀ ਕੋਈ ਲੰਮਾ ਲੰਮਾ ਸੰਦ ਪਾ ਕੇ ਅਜੇ ਮੇਰੇ ਹਲਕ ਤਾਈਂ ਹੀ ਉਤਾਰਿਆ ਸੀ ਕਿ ਮੇਰੀ ਜਾਗ ਖੁਲ੍ਹ ਗਈ।'

ਸੀਨ ਸਮਾਧੀ ਤੋਂ ਸਾਵਧਾਨਤਾ ਹੋਈ ਤਾਂ ਦਾਸ ਨੂੰ ਇਉਂ ਪ੍ਰਤੀਤ ਹੋਵੇ ਕਿ ਮਾਨੋ ਏਹ ਵਰਤਾਰਾ ਪ੍ਰਤੱਖ ਵਰਤੇਗਾ। ਵੀਰ ਕਰਤਾਰ ਸਿੰਘ ਨੂੰ ਜਦੋਂ

ਏਹ ਵਿਥਿਆ ਸੁਣਾਈ ਤਾਂ ਉਸ ਨੇ ਕਹਿ ਸੁਣਾਇਆ ਕਿ ਤਿਆਰ ਰਹੋ, ਝਬਦੇ ਹੀ ਸਾਂਗ ਵਰਤੇਗਾ। ਦਾਸ ਨੇ ਆਖਿਆ, ਅਛਾ ਜੋ ਕਰੇ ਕਰਤਾਰ, ਭਾਣਾ ਮਿਠਾ ਕਰਿ ਮਨਾਏ ਸਤਿਗੁਰੂ। ਵੀਰ ਕਰਤਾਰ ਸਿੰਘ ਜੀ ਨੂੰ ਰਾਜ ਮੰਦਰੀ ਤੋਂ ਚਾਲੇ ਪਾਉਣ ਸਬੰਧੀ ਦਿਨ ਤਿਥ ਘੜੀ ਦਾ ਪਹਿਲਾਂ ਚਮਤਕਾਰ ਹੋ ਚੁਕਾ ਸੀ। ਏਹ ਭੀ ਉਸ ਸ਼ੁਧ ਆਤਮ ਵੀਰ ਦੇ ਹਿਰਦੇ ਅੰਦਰ ਪ੍ਰਤੀ-ਬਿੰਬ ਪੈ ਚੁਕਾ ਸੀ ਕਿ ਅਸੀਂ ਦੋਹਾਂ ਨੇ ਅਜੇ ਢੇਰ ਚਿਰ ਤਾਂਈ ਇਕੋ ਜੇਲ੍ਹ ਅੰਦਰ ਇਕਠੇ ਰਹਿਣਾ ਹੈ ਅਤੇ ਚਾਲੇ ਭੀ ਇਕੱਠਿਆਂ ਦੇ ਪੈਣੇ ਹਨ। ਉਹੋ ਗਲ ਹੋਈ ਕਿ ਦੂਜੇ ਦਿਨ ਅਜੇ ਲੰਗਰ ਤਿਆਰ ਹੀ ਕੀਤਾ ਸੀ ਕਿ ਆ ਹਾਕ ਪਈ ਕਿ 'ਚਾਲੇ ਪਾਉਣ ਲਈ ਤੁਰਤ ਫੁਰਤ ਤਿਆਰ ਹੋ ਜਾਓ।' ਚਾਲੇ ਵਾਲਿਆਂ ਦੀ ਲਿਸਟ ਵਿਚ ਸਾਡੇ ਦੋਹਾਂ ਦੇ ਨਾਂ ਪੁਕਾਰੇ ਗਏ। ਅਸੀਂ ਚਾਰੇ ਜਣੇ—ਦਾਸ, ਵੀਰ ਕਰਤਾਰ ਸਿੰਘ, ਪ੍ਰਿਥੀ ਸਿੰਘ ਅਤੇ ਪੰਡਤ ਜਗਤ ਰਾਮ—ਪ੍ਰਸ਼ਾਦੇ ਛਕ ਕੇ ਸੁਪ੍ਰੰਟੰਡੰਟ ਦੇ ਦਫ਼ਤਰ ਜਾ ਖੜੋਤੇ। ਸਾਨੂੰ ਸੁਣਾ-ਇਆ ਗਿਆ ਕਿ ਆਪੋ ਆਪਣੇ ਬਿਸਤਰੇ ਬੋਰੀਏ ਬੰਨ੍ਹ ਕੇ ਤਿਆਰ ਹੋ ਜਾਉ ਤੁਹਾਡੇ ਵਿਚੋਂ ਪਹਿਲੇ ਤਿੰਨ ਜਣੇ ਤਾਂ ਨਾਗਪੁਰ ਸੈਂਟਰਲ ਜੇਲ੍ਹ ਜਾਣਗੇ ਅਤੇ ਚੌਥੇ ਦਾ ਚਲਾਣ ਜਬੱਲ-ਪੁਰ ਜੇਲ੍ਹ ਨੂੰ ਜਾਵੇਗਾ। ੧੯੨੨ ਈਸਵੀ ਸੰਮਤ ਤੇ ਨਵੰਬਰ ਮਹੀਨੇ ਦੇ ਆਖਰੀ ਦਿਨ ਸਨ। ਤਰੀਕ ਪਕੀ ਤਾਂ ਮੇਰੇ ਯਾਦ ਨਹੀਂ। ਬੜੇ ਸਨਮਾਨ ਪੂਰਬਕ ਜੇਲ੍ਹ ਵਾਲਿਆਂ, ਖਾਸ ਕਰ ਕੇ ਮਿਸਟਰ ਬਰਾਊਨ ਜੇਲ੍ਹਰ ਅਤੇ ਮਿਸਟਰ ਡੇਵਸ ਸੁਪ੍ਰੰਟੰਡੰਟ ਨੇ ਆਪਣੀ ਖੁਸ਼ਨੂਦ ਮਿਜ਼ਾਜ਼ੀ ਵਜੋਂ ਦਾਸ ਨੂੰ ਬਸੰਤੀ ਦਸਤਾਰੇ ਦਾ ਸਿਰੋਪਾਓ ਦਿਤਾ ਅਤੇ ਸਭਨਾਂ ਲਈ ਨਵੇਂ ਪੁਸ਼ਾਕੇ ਸਾਦੇ ਲੱਠੇ ਦੇ ਬਣਵਾਕੇ ਦਿਤੇ ਅਤੇ ਮਿਸਟਰ ਡੇਵਸ ਸੁਪ੍ਰੰਟੰਡੰਟ ਨੇ ਦਾਸ ਦੇ ਹਿਸਟਰੀ ਟਿਕਟ ਉਤੇ ਸੁੰਦਰ ਸਿਫਾਰਸ਼ੀ ਰੀਮਾਰਕਸ ਭੀ ਲਿਖੇ ਕਿ ਇਸ ਨੂੰ ਇਕ ਸਿਖ ਸਾਧੂ ਦੀ ਹੈਸੀਅਤ ਵਿਚ ਆਪਣਾ ਭੋਜਨ ਆਪਣੇ ਹੱਥੀਂ ਤਿਆਰ ਕਰਨ ਦਾ ਖਾਸ ਹੱਕ ਦਿਤਾ ਹੋਇਆ ਹੈ ਤੇ ਪਹਿਲੇ ਜੇਲ੍ਹ ਵਿਚ ਭੀ ਦਿਤਾ ਜਾਂਦਾ ਰਿਹਾ ਹੈ ਤੇ ਅਗੇ ਨੂੰ ਭੀ ਦਿਤਾ ਜਾਣਾ ਚਾਹੀਦਾ ਹੈ। ਇਸ ਦਾ ਵਰਤਾਉ ਸਾਡੇ ਨਾਲ ਬੜਾ ਹੀ ਸ਼ਰੀਫਾਨਾ ਰਿਹਾ ਹੈ, ਆਦਿ।

## ਚਿੱਠੀ ਨੰਬਰ ੯, ਰਾਜਮੰਦਰੀ ਮਿਤੀ ੧੧ ਜੁਲਾਈ ੧੯੨੨

੧ ੴ ਵਾਹਿਗੁਰੂ ਜੀ ਕੀ ਫਤਹ ॥

ਮੇਰੇ ਪਿਆਰੇ ਵੀਰ ਸ੍ਰੀਮਾਨ ਭਾਈ ਨਾਹਰ ਸਿੰਘ ਜੀ,

ਆਪ ਦਾ ਪ੍ਰੇਮ ਪੱਤ੍ਰ ਤਾਂ ਦਾਸ ਨੂੰ ਕਈ ਦਿਨਾਂ ਦਾ ਪੁੱਜ ਚੁਕਾ ਹੈ,

ਪਰੰਤੂ ਦਾਸ ਆਪ ਨੂੰ ਛੇਤੀ ਉਤਰ ਨਹੀਂ ਦੇ ਸਕਿਆ। ਏਸ ਵਿਚ ਕੋਈ ਸੰਦੇਹ ਨਹੀਂ ਕਿ ਆਪ ਆਪਣੇ ਪ੍ਰੇਮ ਵਿਚ ਦਾਸ ਨੂੰ ਆਪਣਾ ਨਿਜ ਸਮਾਚਾਰ ਆਪ ਪ੍ਰਤੀ ਲਿਖ ਭੇਜਣ ਨੂੰ ਵਾਹੋ ਦਾਹ ਲਿਖੀ ਜਾਂਦੇ ਹੋ ਪਰ ਮੈਂ ਕੀ ਕਰਾਂ ? ਮੈਨੂੰ ਅੰਦਰੋਂ ਪ੍ਰੇਰਣਾ ਨਹੀਂ ਹੁੰਦੀ, ਅਤੇ ਉਛਾਲਾ ਨਹੀਂ ਉਠਦਾ। ਆਪ ਦੀ ਨਿਰਾਸਤਾ ਵਲ ਜਦ ਚਿਤਵਦਾ ਹਾਂ ਤਾਂ ਆਪਣੇ ਆਪ ਨੂੰ ਬੜਾ ਅਪ੍ਰਾਧੀ ਸਮਝਦਾ ਹਾਂ, ਪਰ ਮੈਨੂੰ ਥਹੁ ਪਤਾ ਨਹੀਂ ਲਗਦਾ ਕਿ ਕੀ ਕੁਛ ਲਿਖਾਂ ਤੇ ਕਿਥੋਂ ਲੜੀ ਫੜਾਂ। ਆਪ ਬੀਤੀ ਨੂੰ ਜੇ ਲਿਖਣ ਲਗਾਂ ਤਾਂ ਖਬਰ ਨਹੀਂ ਕਿ ਕਿਤਨੇ ਕੁ ਪੁਸਤਕ ਲਿਖ ਮਾਰਾਂ ਪਰ ਮੈਂ ਕੀ ਕਰਾਂ ਮੈਨੂੰ ਉਠਾਓ ਨਹੀਂ ਉਠਦਾ, ਅਤੇ ਤੁਸੀਂ ਆਪਣੀ ਝੀਣੀ ਬਾਣ ਨਹੀਂ ਛਡਦੇ ਅਤੇ ਛੇਤੀ ਛੇਤੀ ਕਰੀ ਜਾਂਦੇ ਹੋ। ਜਿਉਂ ਜਿਉਂ ਕਾਹਲੇ ਪੈਂਦੇ ਹੋ ਤਿਉਂ ਤਿਉਂ ਢਿਲ ਪੈਂਦੀ ਜਾਂਦੀ ਹੈ। ਐਧਰ ਅਤੀ ਤੀਬਰ ਪ੍ਰੇਰਣਾ ਏਹ ਹੋਈ ਹੈ ਕਿ 'ਗੁਰਮਤਿ ਬਿਬੇਕ'* ਨਾਮੇ ਪੁਸਤਕ ਦਾ ਖਰੜਾ ਲਿਖਕੇ ਛੇਤੀ ਤਿਆਰ ਕਰ ਦੇਵਾਂ। ਸੋ ਮੈਂ ਹੁਣ ਇਸ ਖਰੜੇ ਦੇ ਲਿਖਣ ਵਿਚ ਲੱਗਾ ਹੋਇਆ ਹਾਂ। ਸੱਤਰ ਪੰਨੇ ਤਿਆਰ ਹੋ ਚੁਕੇ ਹਨ। ਆਸ਼ਾ ਹੈ ਕਿ ਘਟ ਤੋਂ ਘਟ ਪੰਜ ਸੌ ਪੰਨੇ ਦਾ ਖਰੜਾ ਜ਼ਰੂਰ ਤਿਆਰ ਹੋ ਜਾਊ। ਹੁਣ ਮੈਨੂੰ ਏਧਰੋਂ ਉਖੜ ਕੇ ਹੋਰ ਕਿਤੇ ਵਲ ਲੱਗਨ ਦੀ ਲਗਨ ਹੀ ਨਹੀਂ ਉਪਜਦੀ। ਆਸ਼ਾ ਹੈ ਕਿ ਆਪ ਦਾਸ ਨੂੰ ਖਿਮਾਂ ਕਰੋਗੇ ਕਿ ਦਾਸ ਆਪ ਨੂੰ ਨਿਰਾਸ ਕਰ ਰਿਹਾ ਹੈ। ਪਰ ਮੈਨੂੰ ਆਪ ਦੀ ਇਸ ਬੇ-ਰਹਿਮੀ ਉਤੇ ਭੀ ਬੜਾ ਸ਼ੋਕ ਤੇ ਅਫਸੋਸ ਹੈ। ਆਪ ਬਹੁਤਾ ਸਾਰਾ ਭਾਰ ਨਾ ਪਾਓ। ਸੰਖੇਪ ਮਾਤ੍ਰ ਨਿਖੇੜਵਾਂ ਸਮਾਚਾਰ ਉਮੰਗ ਤੇ ਤਰੰਗ ਉਠਣ ਪਰ ਲਿਖ ਸਕਦਾ ਹਾਂ। ਪਰ ਮੈਨੂੰ ਦਸੋ ਭੀ ਹੁਣ ਕੇਹੜਾ ਹੋਰ ਜ਼ਰੂਰੀ ਬ੍ਰਿਤਾਂਤ ਰਹਿੰਦਾ ਹੈ ਜੋ ਆਪ ਪਾਸ ਨਹੀਂ ਪੁਜਾ। ਮੈਂ ਤਾਂ ਆਪਣੇ ਜਾਣੇ ਆਪ ਦਾ ਲੋੜਿਆ ਬ੍ਰਿਤਾਂਤ ਲਿਖ ਕੇ ਸਭ ਭੇਜ ਚੁਕਾ ਹਾਂ। ਪਰ ਅਜੇ ਆਪ ਹੋਰ ਹੋਰ ਕਹੀ ਜਾਂਦੇ ਹੋ। ਆਪ ਦਸੋ ਤਾਂ ਸਹੀ ਕਿ ਕੇਹੜਾ ਕੇਹੜਾ ਬ੍ਰਿਤਾਂਤ ਆਪ ਪਾਸ ਪੁਜਾ ਹੈ ਤੇ ਕੇਹੜਾ ਕੇਹੜਾ ਬਾਕੀ ਹੈ। ਫੇਰ ਜੇ ਉਮਾਹ ਤੇ ਉਤਸ਼ਾਹ ਉਠਿਆ ਤਾਂ ਆਪ ਦੇ ਹੁਕਮ ਦੀ ਤਾਮੀਲ ਹੋ ਜਾਵੇਗੀ, ਨਹੀਂ ਤਾਂ ਮੈਨੂੰ ਮੁਆਫ਼ ਕਰਨਾ ਜੀ।

ਹੁਣ ਮੈਂ ਆਗਿਆ ਮੰਗਦਾ ਹਾਂ ਅਤੇ ਆਪ ਨੂੰ ਫਤਹ ਬੁਲਾਉਂਦਾ ਹਾਂ। ਮੇਰੇ ਅੰਦਰ ਹੁਣ ਕਰਕ ਜੇਹੀ ਕਲੇਜੇ ਵਿਚ ਪੈਂਦੀ ਹੈ ਤੇ ਮੈਨੂੰ ਬਿਹਬਲ

* 'ਗੁਰਮਤਿ ਬਿਬੇਕ' ਨਾਮੇ ਪੁਸਤਕ ਭਾਈ ਸਾਹਿਬ ਰਚਿਤ ਹੋਰ ਪੁਸਤਕਾਂ ਸਮੇਤ ਛਪ ਚੁੱਕੀ ਹੈ।

ਕਰੀ ਜਾਂਦੀ ਹੈ। ਅੱਛਾ ਜੀ ਹੁਣ ਖੁਸ਼ੀਆਂ। ਸਤਿ ਸ੍ਰੀ ਅਕਾਲ।

ਰਣਧੀਰ ਸਿੰਘ

## ਰਾਜਮੰਦਰੀ ਜੇਲ੍ਹ ਵਿਚ ਨਿੱਤ ਦਾ ਪ੍ਰੋਗਰਾਮ

੧ ੴ ਵਾਹਿਗੁਰੂ ਜੀ ਕੀ ਫਤਹ॥

ਮੇਰੇ ਪ੍ਰਮ ਪਿਆਰੇ ਵੀਰ ਸ੍ਰੀਮਾਨ ਭਾਈ ਨਾਹਰ ਸਿੰਘ ਜੀ*

੧੧ ਬਜੇ ਤਾਈਂ ਲੰਗਰ ਦੀ ਸੇਵਾ ਵਿਚ ਰਹੀਦਾ ਹੈ। ਫੇਰ ਗੱਫੇ ਲਾ ਕੇ ਦੋ ਬਜੇ ਤਾਈਂ ਕੁਛ ਆਰਾਮ ਕਰੀਦਾ ਹੈ। ੧੨ ਤਾਂ ਗੱਫੇ ਛਕਣ ਛਕਾਉਣ ਵਿਚ ਹੀ ਬਜ ਜਾਂਦੇ ਹਨ। ਦੋ ਘੰਟੇ ਆਰਾਮ ਕਰਕੇ ਮੈਦਾਨੇ ਜਾ ਕੇ ਤੇ ਇਸ਼ਨਾਨ ਸੋਧ ਕੇ ਤਿੰਨ ਬਜੇ ਤੋਂ ਪੰਜ ਬਜੇ ਤਾਈਂ ਸਮਾਂ ਲਿਖਣ ਦਾ ਮਿਲਦਾ ਹੈ। ਸਾਰੇ ਦਿਨ ਵਿਚ ਦੋ ਘੰਟੇ ਮਿਲਦੇ ਹਨ। ੫ ਤੋਂ ੬ ਬਜੇ ਤਾਈਂ ਟਹਿਲਣਾ ਭੀ ਹੋਇਆ। ਛੇ ਸਵਾ ਛੇ ਬਜਦੇ ਨਾਲ ਬੰਦ ਹੋਈਦਾ ਹੈ। ਅਠ ਬਜੇ ਤਾਈਂ ਰਹਿਰਾਸ ਸਾਹਿਬ ਅਤੇ ਹੋਰ ਬਾਣੀ ਨਾਮ ਦੇ ਪ੍ਰੇਮ ਨੇਮ ਤੋਂ ਫਾਰਗ ਹੋਈਦਾ ਹੈ। ਅਠ ਤੋਂ ਦਸ ਬਜੇ ਤਾਈਂ ਫੇਰ ਲਿਖਾਈ ਦਾ ਸਮਾਂ ਮਿਲਦਾ ਹੈ। ਭਾਵੇਂ ਸਾਢੇ ਨੌਂ ਬਜੇ ਹੀ (ਲੈਂਪ) ਬੱਤੀ ਬੁਝਾ ਦੇਣੀ ਜ਼ਰੂਰੀ ਹੈ, ਪਰ ਧ੍ਰੂ ਘੜੀਸ ਕੇ ਕਈ ਵਾਰ ੧੧ ਬਜੇ ਤਾਈਂ ਲਿਖੀ ਜਾਈਦਾ ਹੈ। ਦੋ ਬਜੇ ਉਠ ਕੇ ਫੇਰ ਸਾਵਧਾਨ ਹੋਣਾ ਹੋਇਆ, ਦਿਨ ਚੜ੍ਹਦੇ ਤਾਈਂ ਸੱਚੀ ਕਾਰ ਵਿਚ ਜੁਟ ਕੇ ਸਮੇਂ ਨੂੰ ਸਫਲਾ ਕਰਨ ਦਾ ਅਵਸਰ ਮਿਲਦਾ ਹੈ। ੬ ਵਜਦੇ ਨਾਲ ਖੁਲ ਜਾਈਦਾ ਹੈ। ਅਤੇ ਖੁਲ ਕੇ ਸੋਚ ਇਸ਼ਨਾਨ ਕਰਕੇ ਲੰਗਰ ਅਸਥਾਨ ਵਿਖੇ ਚਲੇ ਜਾਈਦਾ ਹੈ। ਬਸ ਉਥੋਂ ਫੇਰ ੧੧ ਬਜੇ ਆਈਦਾ ਹੈ, ਇਉਂ ਸਮਾਪਤ ਹੋ ਗਈ ਮੇਰੀ ੨੪ ਘੰਟਿਆਂ ਦੀ ਵੰਡ। ਬਸ, ਦਿਨ ਰਾਤ ਵਿਚੋਂ ਕੇਵਲ ੪ ਘੰਟੇ ਲਿਖਾਈ ਦੇ ਹਨ। ਏਨ੍ਹਾਂ ਚੌਹਾਂ ਘੰਟਿਆਂ ਵਿਚ ਹੀ ਸੰਦੇਸਿਆਂ ਦੇ ਉਤਰ ਦੇਣੇ ਹੋਏ। ਅਜੇ ਆਪ ਸਾਰਖੇ ਸੱਜਣਾਂ ਦੀਆਂ ਸ਼ਕਾਇਤਾਂ ਰਹਿੰਦੀਆਂ ਹਨ। ਦਿਨੇ ਜਦੋਂ ਪੈ ਕੇ ਪ੍ਰਸ਼ਾਦਾ ਸਿਧਾ ਕਰੀਦਾ ਹੈ ਤਾਂ ਉਦੋਂ ਪਏ ਪਏ ਹੀ ਆਈਆਂ ਪਾਤੀਆਂ ਨੂੰ ਪੜ੍ਹੀਦਾ ਹੈ, ਅਤੇ ਸਾਥੀਆਂ ਦੇ ਬਚਨ ਬਿਲਾਸਾਂ ਦਾ ਉਤਰ ਭੀ ਉਦੋਂ ਪਏ ਪਏ ਹੀ ਦੇਈਦਾ ਹੈ। ਗੁਰੂ ਕਰੇ ਕਿ ਆਪ ਦੀ ਆਗਿਆ ਪਾਲਣ ਨਮਿਤ ਉਤਸ਼ਾਹ ਦੀ ਤਰੰਗ ਛੇਤੀ ਹੀ ਉਠੇ ਤਾਕਿ ਆਪ ਦੀ ਤ੍ਰੀਬਰ ਇੱਛਾ ਅਨੁਸਾਰ ਰਹਿੰਦਾ ਸਮਾਚਾਰ ਏਸੇ ਮਹੀਨੇ ਵਿਚ ਹੀ ਅਪੜਾ

* ਚਿੱਠੀ ਨੰ: ੧੦ ਰਾਜਮੰਦਰੀ ਮਿਤੀ ੨੯ ਅਕਤੂਬਰ ੧੯੨੨

ਸਕਾਂ। ਗੁਰੂ ਕੇ ਬਾਜ਼ ਦਾ ਸੰਦੇਸਾ ਤਾਂ ਆਪ ਨੇ ਸੁਣਾਇਆ ਪਰ ਗੁਰੂ ਕੇ ਘੋੜੇ ਦਾ ਸਦੇਸਾ ਅਜੇ ਤਾਈਂ ਨਹੀਂ ਆਇਆ ਜੋ ਆਉਣਾ ਚਾਹੀਦਾ ਸੀ।

'ਧੰਨ ਗੁਰੂ ਦਸਮੇਸ ਪਿਤਾ ਰੱਖ ਲੈ ਪੰਥ ਦੀ ਲਾਜ'

ਪੰਥ ਦੇ ਅਸਹਿ ਤਸੀਹਿਆਂ ਨੂੰ ਸੁਣ ਸੁਣ ਕੇ ਅਸਾਡਾ ਤਸੀਹੇ ਸਹਿ ਸਹਿ ਕੇ ਪਥਰਾਇਆ ਹਿਰਦਾ ਭੀ ਕੰਬ ਉਠਦਾ ਹੈ। ਪ੍ਰੇਰਕ ਗੁਰੂ ਆਪਣੇ ਅਗਾਧ ਭਾਣੇ ਅਨੁਸਾਰ ਹੀ ਸਾਰੀ ਕਾਰ ਵਰਤਾ ਰਿਹਾ ਹੈ। ਗੁਰੂ ਦਸਮੇਸ਼ ਜੀ ਦੀ ਸ਼ਾਨ ਵਿਚ ਤੌਹੀਨ ਦੇ ਪਦ ਬੋਲਣ ਹਾਰੇ ਆਪਣੀਆਂ ਜੜ੍ਹਾਂ ਆਪ ਪੁੱਟ ਰਹੇ ਹਨ। ਪਰ ਧੰਨ ਹੈ ਖਾਲਸਾ ਜੀ ਦਾ ਜਿਗਰਾ ਜੋ ਜਰੀ ਜਾਂਦਾ ਹੈ। ਜਿਤਨੀ ਜੀਰਾਂਦ ਹੋਵੇਗੀ ਇਤਨੀ ਗੁਰੂ ਸਾਹਿਬ ਤੁੱਠ ਕੇ ਛੇਤੀ ਸਾਰ ਲੈਣਗੇ ਅਤੇ ਆਪ ਸਹਾਈ ਹੋਣਗੇ।

ਦਾਸ—
ਰਣਧੀਰ ਸਿੰਘ

ਨੋਟ—ਐਬਟਾਬਾਦ ਦੇ ਪ੍ਰਸੰਗ ਅਰਥਾਤ ਚਿੱਠੀ ਨੰ: ੧ ਤੋਂ ਲੈ ਕੇ ਦਸ ਤਕ ਪਿਛੇ ਛਪ ਚੁਕੀਆਂ ਚਿੱਠੀਆਂ ਭਾਈ ਸਾਹਿਬ ਨੇ ਰਾਜਮੰਦਰੀ ਜੇਲ੍ਹ (ਹਾਤਾ ਮਦਰਾਸ) ਤੋਂ ਲਿਖਕੇ ਭੇਜੀਆਂ ਸਨ।

(ਸੰਪਾਦਿਕ)

## ੨੦

# ਨਾਗਪੁਰ ਜੇਲ੍ਹ ਨੂੰ ਚਾਲੇ

ਦਾਸ ਨੂੰ ਲੰਮੇ ਪੰਧ ਦਾ ਖਿਆਲ ਕਰਕੇ ਸੁਪ੍ਰੰਟੈਂਡੰਟ ਨੇ ਪੰਜੀਰੀ ਸਜਾ ਕੇ ਨਾਲ ਲੈ ਜਾਣ ਦਾ ਖੁਸ਼ਾ (ਮੰਨਜ਼ੂਰੀ) ਦੇ ਦਿਤਾ। ਖੁਲੀ ਰਸਦ ਸਿਰਖਿੰਡੀ ਅਤੇ ਪੰਜਵਾਂ ਮੈਦੇ ਮੇਵਿਆਂ ਦੀ ਦੇ ਦਿਤੀ। ਸੋ ਦਾਸ ਨੇ ਪੰਜੀਰੀ ਸਜਾ ਕੇ ਸਰਬਲੋਹ ਦੀ ਛੋਟੀ ਕੜਾਹੀ ਭਰ ਲਈ, ਉਪਰੋਂ ਸਰਬ ਲੋਹ ਥਾਲੇ ਨਾਲ ਕੱਜ ਲਈ ਤੇ ਆਸਣ ਵਿਚ ਲਪੇਟ ਕੇ ਆਪਣੇ ਬਗਲੇ ਮਾਰੀ। ਪੰਧਾਊਆਂ ਦੇ ਤਿਆਹੇ ਬੱਝ ਗਏ ਅਤੇ ਪਿਛੇ ਰਹੇ ਵੀਰਾਂ ਨਾਲ ਵੈਰਾਗ ਜੁਦਾਈਆਂ ਦੀਆਂ ਗਲਫੱੜੀਆਂ ਪਾਈਆਂ, ਛੁੱਟਣ ਵਿਚ ਨਾਂ ਆਉਣ। ਵੈਰਾਗ ਉਮਡਾਈਆਂ ਅੱਖੜੀਆਂ ਉਛੱਲਿ ਉੱਛਲਿ ਪਵਨਿ। ਜੇਲ੍ਹ ਕਰਮਚਾਰੀ ਤੇ ਮਦਰਾਸੀ ਕਾਂਗਰਸੀ ਕੈਦੀ, ਸਿੰਘਾਂ ਦਾ ਬਿਰਹੋਂ ਵੈਰਾਗ ਪਿਆਰ ਵੇਖ ਵੇਖ ਹੈਰਾਨ ਹੋਵਨਿ। ਏਤਨੇ ਨੂੰ ਸਾਨੂੰ ਵਿਦਾ ਕਰਨ ਲਈ ਜੇਲ੍ਹ ਅਫਸਰ ਉਤਾਵਲੇ ਹੋਇ ਗਏ। ਮਿਸਟਰ ਡੇਵਸ ਨੇ ਆਖਰੀ ਐਡਰੈਸ ਖੜੇ ਖੜੋਤੇ ਹੀ ਦਿਤਾ ਅਤੇ ਅਖੀਰ ਵਿਚ ਆਖਿਆ ਕਿ 'ਦੇਖੋ ਅਸੀਂ ਤੁਹਾਡੇ ਨਾਲ ਪੂਰਨ ਮਿਤ੍ਰਾਨਾ ਸਲੂਕ ਕੀਤਾ ਹੈ ਜੋ ਇਨਸਾਨੀ ਫਿਤ੍ਰਰਤ ਲਈ ਲਾਜ਼ਮੀ ਸੀ। ਤੁਸੀਂ ਵੀ ਸਾਡੇ ਨਾਲ ਸ਼ਰੀਫਾਨਾ ਵਰਤਾਉ ਕੀਤਾ ਹੈ। ਜਿਤਨਾ ਚਿਰ ਤੁਸੀਂ ਐਥੇ ਰਹੇ ਅਸੀਂ ਤੁਸਾਨੂੰ ਕੈਦੀ ਕਦੇ ਨਹੀਂ ਜਾਤਾ ਅਤੇ ਹੁਣ ਅਸੀਂ ਤੁਹਾਨੂੰ ਕੈਦੀਆਂ ਦੀ ਨਿਆਈਂ ਐਥੋਂ ਨਹੀਂ ਤੋਰਦੇ; ਨਾ ਹੀ ਤੁਹਾਡਾ ਲਿਬਾਸ ਪਹਿਰਾਵਾ ਕੈਦੀਆਂ ਵਾਲਾ ਹੈ, ਨਾਂ ਹੀ ਕੈਦੀਆਂ ਵਾਲੇ ਕੈਦ ਬੰਧਨ ਤੁਹਾਡੇ ਉਤੇ ਲਾਏ ਗਏ ਹਨ, ਨਾ ਬੇੜੀ ਨਾ ਹਥਕੜੀ। ਸਾਨੂੰ ਪੂਰਨ ਨਿਸਚਾ ਹੈ ਕਿ ਤੁਸੀਂ ਸਾਡੀ ਪੈਜ ਰਖੋਗੇ'। ਫੇਰ ਮੇਰੇ ਵਲ ਮੁਖਾਤਬ ਹੋ ਕੇ ਆਖਿਆ ਕਿ 'ਤੁਸੀਂ ਇਸ ਰਾਜਪੂਤ ਪ੍ਰਿਥੀ ਸਿੰਘ ਦੀ ਜ਼ਿੰਮੇਵਾਰੀ ਲੈਂਦੇ ਹੋ ਕਿ ਇਸ ਨੂੰ ਭੀ ਖੁਲ੍ਹੇ ਹੀ, ਬਿਨਾਂ ਬੇੜੀ ਹਥਕੜੀ ਦੇ ਬੰਧਨਾਂ ਤੋਂ ਹੀ ਤੁਹਾਡੇ ਨਾਲ ਤੋਰ ਦਿਤਾ ਜਾਵੇ ?' ਕਿਉਂਕਿ ਉਹ ਉਸ ਨੂੰ ਆਦੀ ਭਗਉੜਾ ਸਮਝਦੇ ਹੋਏ ਉਸ ਤੋਂ ਡਰਦੇ ਸਨ, ਕਿ ਕਿਤੇ ਫੇਰ ਨਾ ਚੰਦ ਚਾੜ੍ਹ ਦੇਵੇ। ਦਾਸ ਨੂੰ ਜ਼ਿੰਮੇਵਾਰੀ ਲੈਣ ਦੀ ਕੀ

ਲੋੜ ਸੀ, ਆਪਣੀ ਫਸੀ ਆਪੇ ਪਏ ਨਿਬੇੜਨ। ਸੋ ਦਾਮ ਨੇ ਉੱਕਾ ਹੀ ਸਿਰ ਫੇਰ ਦਿਤਾ। ਉਨ੍ਹਾਂ ਭਲੇ ਪੁਰਸ਼ਾਂ ਖਾਸ ਕਰ ਸ਼ਰੀਫ ਸੁਪ੍ਰੰਟੰਡੰਟ ਨੇ ਸ਼ਰੀਫਾਨਾਂ ਤੌਰ ਪਰ ਆਪੇ ਹੀ ਉਸ ਰਾਜਪੂਤ ਬੱਚੇ ਪਾਸੋਂ ਪਰਤੱਗਿਆ ਪਰਤਿਸ਼ਟੀ ਬਚਨ (word of honour) ਮੰਗਿਆ ਅਤੇ ਸਾਡੇ ਸਾਰਿਆਂ ਦੇ ਸੌਂਹੇ ਸਪਸ਼ਟ ਆਖ ਦਿਤਾ ਕਿ 'ਅਸੀਂ ਤੈਨੂੰ ਪਰਤਿਸ਼ਟ ਪੰਜਾਬੀ ਰਾਜਪੂਤ ਸਮਝ ਕੇ ਤੈਥੋਂ ਪ੍ਰਤੱਗਿਆ ਪ੍ਰਤਿਸ਼ਟੀ ਬਚਨ ਮੰਗਦੇ ਹਾਂ ਕਿ ਤੂੰ ਉਨ੍ਹਾਂ ਸਹੂਲਤਾਂ ਅਤੇ ਰਿਆ-ਇਤਾਂ ਨੂੰ ਜੋ ਕਿ ਅਸੀਂ ਸ਼ਰੀਫ ਪੰਜਾਬੀ ਦੀ ਹੈਸੀਅਤ ਵਿਚ ਤੇਰੇ ਬਚਨ ਉਤੇ ਇਤਬਾਰ ਕਰਕੇ ਤੈਨੂੰ ਦਿੰਦੇ ਹਾਂ-ਅਰਥਾਤ ਬਿਨਾਂ ਹਥਕੜੀ ਬੇੜੀ ਦੇ ਏਨ੍ਹਾਂ ਤੇਰੇ ਪੰਜਾਬੀ ਭਰਾਵਾਂ ਦੇ ਨਾਲ ਖੁਲ੍ਹਾ ਖੁਲਾਸਾ ਕਰਕੇ ਤੋਰਦੇ ਹਾਂ—ਉੱਕਾ ਹੀ ਉਲੰਘਣ ਨਹੀਂ ਕਰੇਂਗਾ।' ਰਾਜਪੂਤ ਬੱਚੇ ਨੇ ਸਾਡੇ ਸਾਰਿਆਂ ਦੇ ਸਨਮੁਖ ਬਿਨਾਂ ਸੰਕੋਚ ਦੇ ਪਰਤੱਗਿਆ ਪਰਤਿਸ਼ਟੀ ਬਚਨ ਦੇ ਦਿਤਾ। ਏਸ ਬਚਨ ਤੇ ਭਿੱਜ ਧਿੱਜ ਕੇ ਚਾਲਾਣ ਪੁਲਿਸ ਇੰਨਸਪੈਕਟਰ ਨੇ ਭੀ ਹਥਕੜੀ ਬੇੜੀ ਲਾਉਣ ਵੇਲੇ ਸੰਕੋਚ ਕੀਤੀ। ਐਥੋਂ ਤਾਈਂ ਕਿ ਦਿਖਾਵੇ ਮਾਤਰ ਭੀ ਹਥਕੜੀ ਉਹਨਾਂ ਆਪਣੇ ਕੋਲ ਨਾ ਰਖੀ ਅਤੇ ਮਹਿਜ਼ ਅਰਦਲੀਆਂ ਦੀ ਹੈਸੀਅਤ ਵਿਚ ਸਾਡੇ ਨਾਲ ਹੋ ਪਏ। ਇਕ ਗੋਰਾ ਇੰਨਸਪੈਕਟਰ ਅਤੇ ਇਕ **ਦੇਸੀ**; ਉਨ੍ਹਾਂ ਦੋਹਾਂ ਦੇ ਨਾਲ ਪੰਜ ਸਿਪਾਹੀ ਪੁਲਿਸ ਵਰਦੀਆਂ ਵਿਚ, ਜੋ ਸਾਡੇ ਅਸਬਾਬ ਪੁਸਤਕਾਂ ਆਦਿ ਦਾ ਬੋਝ ਬਿਸਤਰਾ ਚੁਕਦੇ ਸਨ। ਗਲ ਕੀ ਅਸੀਂ ਸਾਰਾ ਅਸਬਾਬ ਉਨ੍ਹਾਂ ਦੇ ਸਿਰ ਉਤੇ ਚੁਕਵਾ ਕੇ ਬੜੀ ਆਨ ਸ਼ਾਨ ਨਾਲ ਤੁਰੇ। ਤੁਰਨ ਲਗਿਆਂ ਜੇਲ੍ਹ ਅੰਦਰਲੇ ਦੇਸ਼ ਭਗਤ ਸਜਲ ਨੇਤਰਾਂ ਸਹਿਤ ਸਾਨੂੰ ਵਿਦਾ ਕਰਨ ਲਈ ਜੇਲ੍ਹ ਗੇਟ ਤਾਈਂ ਨਾਲ ਹੀ ਆਏ। ਕਿਸੇ ਹਟਕੇ ਹੋੜੇ ਨਹੀਂ। ਰਾਜ ਮੰਦਰੀ ਜੇਲ੍ਹ ਅਤੇ ਜੇਲ੍ਹ ਵਾਸੀ ਦੇਸ਼ ਭਗਤਾਂ ਨੂੰ ਆਖਰੀ ਅਲਵਿਦਾ ਆਖ ਕੇ ਅਸੀਂ ਨਵੰਬਰ ੧੯੨੨ ਦੇ ਅਖੀਰ ਵਿਚ ਓਥੋਂ ਮੁਸਾਫਰ ਹੋ ਤੁਰੇ।

ਜੇਲ੍ਹੋਂ ਬਾਹਰ ਨਿਕਲਦਿਆਂ ਨੂੰ ਸਟੇਸ਼ਨ ਤਾਈਂ ਲੈ ਜਾਣ ਲਈ ਬੈਲ ਗੱਡੀ ਹਾਜ਼ਰ ਸੀ, ਸਵਾਰ ਹੋ ਕੇ ਸਟੇਸ਼ਨ ਤੇ ਪਹੁੰਚੇ। ਓਥੇ ਪਹੁੰਚਦਿਆਂ ਨੂੰ ਰਾਜ ਮੰਦਰੀ ਸ਼ਹਿਰ ਦੇ ਨਿਵਾਸੀ ਦੇਸ਼ਭਗਤਾਂ ਦਾ ਇਕੱਠ ਉਸੇ ਵੇਟਿੰਗ ਰੂਮ ਦੇ ਉਦਾਲੇ ਹੋਇਆ ਖੜਾ, ਜਿਥੇ ਕੁਛ ਕਿੰਚਤ ਕਾਲ ਠਹਿਰ ਕੇ ਅਸੀਂ ਗੱਡੀ ਨੂੰ ਉਡੀਕਣਾ ਸੀ। ਫਲ, ਮੇਵੇ, ਮਠਿਆਈਆਂ ਲੈ ਲੈ ਕੇ ਪ੍ਰੇਮੀ ਦੇਸ਼-ਭਗਤ ਸਾਨੂੰ ਪ੍ਰੇਮ ਭੁਗਤਾਂ ਭੁੰਚਾਉਣ ਲਈ ਲੱਕ ਬੰਨ੍ਹ ਖੜੋਤੇ। ਅਸੀਂ ਜ਼ਰਾ ਭੀ ਚੂੰ-ਚਰਾਂ ਨਾ ਕਰ ਸਕੇ। ਭਲਾ ਪ੍ਰੇਮ ਵਲਵਲਿਆਂ ਮੂਹਰੇ ਕੌਣ ਹੁੱਤ ਕਰੇ। ਮੇਜ਼ਾਂ ਕੁਰਸੀਆਂ ਤਾਂ ਵੇਟਿੰਗ ਰੂਮ ਵਿਚ ਸਨ ਹੀ, ਸੋ ਮੇਜ਼ਾਂ ਉੱਤੇ ਉਹਨਾਂ ਨੇ ਅਨਿਕ ਪ੍ਰਕਾਰ ਦੇ ਖਾਣੇ ਸੰਵਾਰ ਸੰਵਾਰ ਕੇ ਭੁੰਚਣ ਹਾਰਿਆਂ ਨੂੰ ਰਜਿ ਰਜਾ ਕੇ ਭੋਜਨ

ਖੁਆਏ। ਦਾਸ ਨੇ ਭੀ ਆਪਣਾ ਆਸਣ ਵਿਛਾ ਲਿਆ ਅਤੇ ਕੁਛ ਫਲ ਮੇਵਿਆਂ ਦਾ ਇਸ਼ਨਾਨ ਕਰਾ ਰੁਚੀ ਅਨੁਸਾਰ ਆਹਾਰ ਕੀਤਾ । ਇਕ ਬਿਰਧ ਦੇਸ਼ ਭਗਤ ਮਾਤਾ ਨੇ (ਜੋ ਕਿ ਇਕ ਦੇਸ਼ ਭਗਤ ਡਾਕਟਰ ਸੁਬਰਮੇਨੀਅਮ ਦੀ ਮਾਂ ਸੀ ਅਤੇ ਦੇਸ਼ ਭਗਤ ਡਾਕਟਰ ਉਸ ਵਕਤ ਜੇਲ੍ਹ ਯਾਤਰਾ ਕਰ ਰਹੇ ਸਨ) ਬੜੀ ਵਧ ਚੜ੍ਹ ਕੇ ਸੇਵਾ ਕੀਤੀ। ਪੁਲਿਸ ਵਾਲੇ ਭੀ ਮੋਮ ਹੋਏ ਬੈਠੇ, ਰਤਾ ਨਾ ਕੁਸਕਣ। ਇਸ ਨੁਕਲ ਸ਼ੁਗਲ ਤੋਂ ਫ਼ਾਰਗ ਹੋ ਕੇ ਉਥੇ ਹੀ ਪ੍ਰਸਪਰ ਦੇਸ਼ ਭਗਤੀ ਸਬੰਧੀ ਵਾਰਤਾਲਾਪ ਹੋਣ ਲੱਗ ਪਏ। ਅੰਧਰਾ ਦੇਸ਼ ਦੇ ਕਈ ਪਰਸਿੱਧ ਲੀਡਰ ਲੈਕਚਰਾਰ ਭੀ ਸਫਰ ਕਰਦੇ ਕਰਦੇ ਸੁਤੇ ਹੀ ਆ ਗਏ, ਜਿਨ੍ਹਾਂ ਵਿਚੋਂ ਇਕ ਦਾ ਨਾਮ ਸਤਿਆ ਮੂਰਤੀ ਹੀ ਯਾਦ ਹੈ । ਉਨ੍ਹਾਂ ਨੇ ਆਪਣਾ ਕੰਮ ਲੈਕਚਰ ਬਾਜ਼ੀ ਦਾ ਸ਼ੁਰੂ ਕਰ ਦਿਤਾ। ਵਿਚੇ ਸਾਡਾ ਜ਼ਿਕਰ ਸ਼ੁਰੂ ਕਰ ਦਿਤਾ। ਸਾਡੇ ਵਿਚੋਂ ਭੀ ਪੰਡਤ ਜਗਤ ਰਾਮ ਅਤੇ ਰਾਜਪੂਤ ਪ੍ਰਿਥੀ ਸਿੰਘ ਨੇ ਯਥਾ ਰੁਚਤ ਤਬਾ ਅਫ਼ਸਾਨੀਆਂ ਕੀਤੀਆਂ। ਓੜਕ ਗੱਡੀ ਆਉਣ ਦਾ ਸਮਾਂ ਆ ਗਿਆ। ਅਸੀਂ ਕਮਰ ਕ-ਸੇ ਕਰ ਤਿਆਰ ਹੋ ਖੜੋਤੇ। ਇਕ ਦੋ ਦੇਸ਼ ਭਗਤ ਤਾਂ ਸਾਡੇ ਨਾਲ ਹੀ ਸਵਾਰ ਹੋ ਗਏ ਜੋ ਦੂਰ ਤਾਈਂ ਸਾਡੇ ਨਾਲ ਹੀ ਰਹੇ। ਸਿਕੰਦਰਾਬਾਦ ਜਾ ਕੇ ਥੋੜਾ ਹਾਲਟ ਹੋਇਆ, ਓਥੇ ਇਸ਼ਨਾਨ ਪਾਠ ਕਰ ਕੇ ਫੇਰ ਕੂਚ ਦਾ ਸਾਜ ਸਾਜਿਆ ਗਿਆ। ਨਾਮ ਖੁਮਾਰੀ ਦੇ ਨਸ਼ੇ ਵਿਚ ਮਸਤ ਮਖਮੂਰ ਹੋਇਆਂ ਨੂੰ ਸੈਆਂ ਕੋਹਾਂ ਦੇ ਪੰਧ ਐਵੇਂ ਅੱਖ ਫਰਕਣ ਵਿਚ ਹੀ ਮੁੱਕ ਗਏ।

## ਹਜ਼ੂਰ ਸਾਹਿਬ ਦੇ ਸਟੇਸ਼ਨ ਦਾ ਚਮਤਕਾਰ

ਓਦੋਂ ਹੀ ਪਤਾ ਲਗਾ ਕਿ ਨਾਦੇੜ ਸਟੇਸ਼ਨ ਆ ਗਿਆ ਤੇ ਬਾਹਰੋਂ ਏਹ ਹੋਕਰਾ ਆਇਆ, 'ਨਾਦੇੜ ਸਟੇਸ਼ਨ ਤੇ ਉਤਰਨੇ ਵਾਲਾ' ਤਾਂ ਸੁਰਤੀ ਬਾਹਰ ਮੁਖੀ ਹੋਈ। ਅੱਖ ਉਘੜੀ ਤਾਂ ਕੀ ਦੇਖਦਾ ਹਾਂ ਕਿ ਰਾਤ ਪੈ ਗਈ ਹੈ, ਕੋਈ ਨੌਂ ਕੁ ਬਜੇ ਦਾ ਵਕਤ ਹੋਣਾ ਹੈ, ਗੱਡੀ ਖੜੋਤੀ ਹੋਈ ਹੈ । ਇਕ ਵਾਰ ਫੇਰ ਕੰਨਾਂ ਵਿਚ ਗੂੰਜ ਪਈ ਕਿ 'ਨਾਦੇੜ ਸਟੇਸ਼ਨ ਕੇ ਉਤਰਨੇ ਵਾਲਾ'। ਏਸ ਗੂੰਜ ਦਾ ਕੰਨੀ ਪੈਣਾ ਹੀ ਸੀ ਕਿ ਸਰੀਰ ਦੀ ਸੁੱਧ ਬੁੱਧ ਭੁੱਲ ਗਈ। ਧੜੰਮ ਕਰਕੇ ਸਾਰਾ ਸੂਖਮ ਸਰੀਰ (ਐਸਟਰਲ ਬਾਡੀ, astral body) ਮੂਧੇ ਮੂੰਹ ਪਲੇਟ ਪਾਰਮ ਤੇ ਜਾ ਪਿਆ। ਸਥੂਲ ਸਰੀਰ ਲੋਥ ਵਾਂਗੂੰ ਗੱਡੀ ਵਿਚ ਹੀ ਲੰਮਾ ਪਿਆ ਰਿਹਾ। ਸੁਤੇ ਹੀ ਏਜ਼ਦੀ ਹੁਕਮ ਅਨੁਸਾਰ ਮੁਖ ਇਸ਼ਟ ਸਨਮੁਖੀ ਹੋ ਗਿਆ। ਇਕ ਅੱਖ ਦੇ ਫਰਕਣ ਵਿਚ ਅਨਿਕ ਪਰਕਾਰੀ ਅਲੌਕਿਕ ਨਜ਼ਾਰੇ ਚਮਤਕਾਰੇ ਦਿੱਬ ਨੈਣਾਂ ਦੇ ਸੌਂਹੇ ਹੋ ਗੁਜ਼ਰੇ। ਅਕਾਸ਼ ਮੰਡਲ ਵਿਚ

ਚਾਰ ਚੁਫੇਰੇ ਅਮਿਉ ਸਰੋਵਰ ਠਾਠਾਂ ਮਾਰ ਰਿਹਾ ਸੀ, ਅਰਥਾਤ ਅਮਰੀ ਅੰਮ੍ਰਿਤ ਵੇਲੇ ਦਾ ਪੌਹ ਫੁਟਾਲਾ ਹੋ ਰਿਹਾ ਹੈ। ਇਸ ਅਮੀ ਸਮੁੰਦਰ ਦੇ ਆਰ ਪਾਰ ਸਿਰੀ ਅਬਚਲ ਨਗਰ ਦੀ ਜਾਗਤ-ਜੋਤ ਜਗਮਗ ਜਗਮਗ ਕਰ ਰਹੀ ਹੈ। ਪਰਕਰਮਾ ਕਰਨ ਨੂੰ ਉਮਾਹੇ ਉਠ ਰਹੇ ਹਨ; ਪਰ ਕਰ ਨਹੀਂ ਸਕੀਦੀ। ਕਿਸੇ ਪਿਆਰ ਭਰੇ, ਹੱਥ ਨੇ ਉਠਾਇਆ ਅਤੇ ਕੰਨਾਂ ਵਿਚ ਪਿਆਰ ਲੋਰੀ ਸੁਣਾਈ ਕਿ 'ਉਠੋ ਹੋਸ਼ ਕਰੋ। ਅਜੇ ਹੁਕਮ ਨਹੀਂ ਯਾਤਰਾ ਦਾ, ਭਾਣੇ ਅੰਦਰ ਫੇਰ ਯਾਤਰਾ ਨਸੀਬ ਹੋਵੇਗੀ, ਸੋ ਭਾਣਾ ਮਿਠਾ ਕਰ ਮੰਨੋ।'

ਪੂਰੀ ਸਾਵਧਾਨਤਾ ਹੋਈ ਤਾਂ ਫੇਰ ਉਸੇ ਪੰਧ ਦੇ ਪੰਧਾਊ ਤੁਰੇ ਜਾਂਦੇ ਹਾਂ। ਗੋਰੇ ਇੰਨਸਪੈਕਟਰ ਨੂੰ ਜਦੋਂ ਪੁਛ ਪੜਤਾਲ ਪਿਛੋਂ ਪਤਾ ਲਗਾ ਕਿ ਏਨ੍ਹਾਂ (ਸਿਖਾਂ) ਦਾ ਯਾਤਰਾ ਧਾਮ ਸੀ ਜਿਸ ਦੇ ਕਾਰਨ ਏਹ ਬਿਹਬਲਤਾ ਵਿਆਕੁਲਤਾ ਵਾਪਰੀ ਤਾਂ ਉਸ ਦਾ ਹਿਰਦਾ ਬੜਾ ਹੀ ਦ੍ਰਵੀ ਭੂਤ ਹੋਇਆ ਅਤੇ ਉਸ ਨੇ ਆਖਿਆ ਕਿ 'ਜੇਕਰ ਸਿਕੰਦਰਾਬਾਦ ਸਟੇਸ਼ਨ ਤੇ ਤੁਸੀਂ ਮੈਨੂੰ ਆਖ ਦਿੰਦੇ ਕਿ ਏਹ ਯਾਤਰਾ ਧਾਮ ਸਾਡੇ ਰਸਤੇ ਵਿਚ ਹੀ ਆਉਣਾ ਹੈ ਤਾਂ ਮੈਂ ਦਸ ਘੰਟੇ ਲਈ ਤੁਹਾਨੂੰ ਖੁਦ ਆਪਣੇ ਅਖਤਿਆਰ ਨਾਲ ਏਥੇ ਉਤਾਰ ਕੇ ਤੁਹਾਨੂੰ ਪੂਰੀ ਯਾਤਰਾ ਕਰਵਾ ਦਿੰਦਾ ਪਰ ਅਫਸੋਸ ਕਿ ਹੁਣ ਫਿੱਕੇ ਅਵਸਰ ਬਣੇ, ਮੈਂ ਕੁਛ ਨਹੀਂ ਕਰ ਸਕਦਾ।' ਅਸੀਂ ਉਸ ਦੀ ਇਤਨੀ ਹਮਦਰਦੀ ਦੇ ਹੀ ਮਸ਼ਕੂਰ ਇਜ਼ਹਾਰ ਕੀਤੇ, ਪ੍ਰੰਤੂ ਹਸਰਤ ਭਰੇ ਸੋਜ਼ਸ਼ੀ ਹਿਰਦੇ ਨੂੰ ਵੈਰਾਗ ਪੂਰਤ ਭਰੇ ਭਕੁੰਨੇ ਲਈ ਸਰਦ ਆਹਾਂ (ਠੰਡੇ ਹਉਕੇ) ਭਰਦੇ ਹੀ ਚਲੇ ਜਾ ਰਹੇ ਹਾਂ। ਏਸ ਹਸਰਤ ਭਰੀ ਵੈਰਾਗ ਬਿਰਤੀ ਵਿਚ ਤੁਰੀ ਜਾਂਦੀ ਰੇਲ ਗੱਡੀ ਵਿਚ ਬੈਠੇ ਬਿਠਾਇਆਂ ਨੇ ਇਕ ਹਸਰਤ ਆਮੇਜ਼ ਪੱਤਰ ਗਿਆਨੀ ਨਾਹਰ ਸਿੰਘ ਜੀ ਨੂੰ ਲਿਖਿਆ।*

## ਪ੍ਰਿਥੀ ਸਿੰਘ ਦਾ ਭੱਜਣਾ00

ਇਸ ਤਰ੍ਹਾਂ ਫੁੜਕਦੇ ਲੁੜਕਦੇ ਸੀ. ਪੀ. ਦੇ ਅਲਾਕੇ ਵਿਚ ਆ ਅੱਪੜੇ। ਅਜੇ ਨਾਗਪੁਰ ਪਹੁੰਚੇ ਹੀ ਨਹੀਂ ਸੀ ਕਿ ਵਾਰਧਾ ਸਟੇਸ਼ਨ ਲੰਘ ਕੇ ਚਲਦੀ ਗੱਡੀ ਵਿਚੋਂ ਸਾਥੀ ਪ੍ਰਿਥੀ ਸਿੰਘ ਛਾਲ ਮਾਰ ਗਿਆ। ਰਾਤ੍ਰੀ ਦਾ ਸਮਾਂ ਸੀ,

---

*ਦੇਖੋ ਚਿਠੀ ਨੰ: ੧੨, ਇਸ ਕਾਂਡ ਦੇ ਅਖੀਰਲੇ ਹਿਸੇ ਵਿਚ।

00ਪ੍ਰਿਥੀ ਸਿੰਘ ਬੇਟਾ ਸ਼ਾਦੀ ਰਾਮ ਪਿੰਡ ਸਾਂਬੂ ਲਾਲੜੂ ਅਲਾਕਾ ਕਾਲਕਾ ਰਿਆਸਤ ਪਟਿਆਲਾ, ਯੂਨਾਈਟਡ ਸਟੇਟਸ ਅਮਰੀਕਾ ਤੋਂ ੧੯੧੪ ਦੇ ਅਗਸਤ ਸਤੰਬਰ ਵਿਚ ਹਿੰਦੁਸਤਾਨ ਪਹੁੰਚਿਆ। ੮ ਦਸੰਬਰ ੧੯੧੪ ਨੂੰ ਅੰਬਾਲੇ ਵਿਚ ਫੜਿਆ ਗਿਆ, ਗ੍ਰਿਫਤਾਰੀ ਵੇਲੇ ਇਸ ਦੀ ਥਾਣੇਦਾਰ ਨਾਲ ਲੜਾਈ ਹੋਈ; ਲੜਦੇ-

ਸਾਰੇ ਪੁਲਿਸੀ ਸਾਡੇ ਉਤੇ ਅਮੰਨਾ ਕਰਕੇ ਨਿੱਸਲ ਅਤੇ ਬੇ-ਫਿਕਰ ਹੋ ਕੇ ਸੌਂ ਰਹੇ ਸਨ। ਚਾਰੇ ਬਾਰੋ ਬਾਰੀ ਪੁਲਿਸੀਏ ਜਾਗਤ ਪਹਿਰਾ ਦੇ ਰਹੇ ਸਨ, ਪਰ ਉਨ੍ਹਾਂ ਦੇ ਦਿਲ ਵਿਚ ਖਟਕਾ ਕੋਈ ਨਹੀਂ ਸੀ ਕਿ ਸਾਡੇ ਵਿਚੋਂ ਕੋਈ ਨੱਸ ਭੱਜ ਜਾਏਗਾ, ਇਸ ਕਰਕੇ ਉਹ ਅਵੇਸਲੇ ਅਤੇ ਲਾ-ਪਰਵਾਹ ਜਿਹੇ ਹੋ ਰਹੇ ਸਨ। ਦੇਸੀ ਇੰਨਸਪੈਕਟਰ ਦੇ ਪਹਿਰੇ ਵਿਚ ਇਹ ਵਕੂਆ ਹੋਇਆ। ਉਹ ਭੀ ਸਣੇ ਪਹਿਰੇਦਾਰਾਂ ਦੇ ਸੌਂ ਗਿਆ। ਗੋਰੇ ਇੰਨਸਪੈਕਟਰ ਦੇ ਚਿੱਤ ਵਿਚ ਸਿਰਫ ਪ੍ਰਿਥੀ ਸਿੰਘ ਦੇ ਨਮਿਤ ਹੀ ਹੌਲ ਸੀ। ਉਹ ਸੁੱਤਾ ਸੁੱਤਾ ਉਭੜਵਾਹਿਆ ਉਠਿਆ ਅਤੇ ਪ੍ਰਿਥੀ ਸਿੰਘ ਨੂੰ ਦੇਖਣ ਲੱਗਾ ਤਾਂ ਕੀ ਦੇਖਦਾ ਹੈ ਕਿ ਉਹ ਤਾਂ ਹੈ ਹੀ ਨਹੀਂ। ਬੜਾ ਹੈਰਾਨ ਹੋਇਆ, ਉਸ ਨੇ ਸਾਰਿਆਂ ਨੂੰ ਜਗਾਇਆ। ਦਾਸ ਨੂੰ ਵੀਰ ਕਰਤਾਰ ਸਿੰਘ ਨੇ ਟੁੰਬਿਆ ਅਤੇ ਆਖ ਸੁਣਾਇਆ ਕਿ ਪ੍ਰਿਥੀ ਸਿੰਘ ਤਾਂ ਚੰਪਤ ਹੋ ਗਿਆ। ਮੇਰੇ ਮੂੰਹੋਂ ਪੈਂਦੇ

---

ਲੜਦੇ ਦੋਨੋ ਬੇਹੋਸ਼ ਹੋ ਗਏ। ਫੇਰ ਗ੍ਰਿਫਤਾਰ ਕੀਤਾ ਗਿਆ। ੧੩ ਸਤੰਬਰ ੧੯੧੫ ਨੂੰ ਪਹਿਲੇ ਮੁਕੱਦਮਾ ਸਾਜ਼ਸ਼ ਲਾਹੌਰ ਵਿਚ ਇਸ ਨੂੰ ਫਾਂਸੀ ਦੀ ਸਜ਼ਾ ਹੋਈ, ਤੇ ਥਾਣੇਦਾਰ ਨਾਲ ਲੜਨ ਪਿਛੇ ਦਸ ਸਾਲ ਦੀ ਕੈਦ ਵਖਰੀ ਹੋਈ ਸੀ। ਫਾਂਸੀ ਦੀ ਸਜ਼ਾ ਪਿਛੋਂ ਟੁੱਟ ਕੇ ਉਮਰ ਕੈਦ ਰਹਿ ਗਈ ਸੀ, ਫੇਰ ਇਹ ਕਾਲੇ ਪਾਣੀ ਗਿਆ, ਉਥੋਂ ਮਦਰਾਸ ਜੇਲ੍ਹ ਵਿਚ ਲਿਆਂਦਾ ਗਿਆ, ਇਥੇ ਇਹ ਪਹਿਲੀ ਵਾਰ ਭੱਜਿਆ ਪਰ ਦੂਜੇ ਦਿਨ ਫੜਿਆ ਗਿਆ। ਫੇਰ ਵਾਰਧਾ (ਸੀ. ਪੀ.) ਸਟੇਸ਼ਨ ਤੇ ੩੦ ਨਵੰਬਰ ਤੇ ੧ ਦਸੰਬਰ ਦੀ ਦਰਮਿਆਨੀ ਰਾਤ ਨੂੰ ਭੱਜਿਆ। ਉਪਰੰਤ ਗੁਰਮੁਖ ਸਿੰਘ ਨਾਲ਼ ਕਾਬਲ, ਰੂਸ ਆਦਿ ਥਾਵਾਂ ਵਿਚ ਫਿਰਦਾ ਰਿਹਾ। ੧੮ ਮਈ ੧੯੩੮ ਨੂੰ ਸਵੇਰੇ ਬੰਬਈ ਸ਼ਹਿਰ ਵਿਚ ਜੁਹੂ ਨਾਮੇ ਜਗ੍ਹਾ ਪਰ ਇਸ ਨੇ ਆਪਣੇ ਆਪ ਨੂੰ ਮਹਾਤਮਾ ਗਾਂਧੀ ਦੇ ਸਪੁਰਦ ਕਰ ਦਿਤਾ। ਮਹਾਤਮਾ ਨੇ ਅਲਾਕਾ ਗਿਰਦ ਨਿਵਾਹ ਬੰਬਈ ਦੇ ਡਿਸਟ੍ਰਿਕਟ ਮੈਜਿਸਟਰੇਟ ਨੂੰ ਲਿਖਿਆ ਕਿ ਪ੍ਰਿਥੀ ਸਿੰਘ ਮੇਰੇ ਪਾਸ ਆ ਗਿਆ ਹੈ, ਮੈਂ ਉਸ ਦੀ ਰਿਹਾਈ ਲਈ ਸਰਕਾਰ ਹਿੰਦ ਨਾਲ ਲਿਖਾ ਪੜ੍ਹੀ ਕਰਨੀ ਹੈ ਜੇ ਤੁਸੀਂ ਉਸ ਨੂੰ ਕਾਨੂੰਨੀ ਤੌਰ ਪਰ ਖੁਲ੍ਹਾ ਨਹੀਂ ਛਡ ਸਕਦੇ ਤਾਂ ਆ ਕੇ ਗ੍ਰਿਫਤਾਰ ਕਰ ਸਕਦੇ ਹੋ। ੧੯ ਮਈ ੧੯੩੮ ਨੂੰ ਦਿਨ ਦੇ ੧ ਬਜੇ ਡਿਸਟ੍ਰਿਕਟ ਮੈਜਿਸਟਰੇਟ ਨੇ ਸੁਪ੍ਰੰਟੈਂਡੰਟ ਪੁਲਿਸ ਸਮੇਤ ਆ ਕੇ ਪ੍ਰਿਥੀ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਤੇ ਮਹਾਤਮਾ ਨੂੰ ਦਸਿਆ ਕਿ ਉਸ ਨਾਲ 'ਏ' ਕਲਾਸ ਦੇ ਕੈਦੀਆਂ ਵਾਲਾ ਸਲੂਕ ਕੀਤਾ ਜਾਵੇਗਾ। ਇਸ ਨੇ ਓਦੋਂ ਕਿਹਾ ਸੀ ਕਿ ਮੈਂ ਮਹਾਤਮਾ ਗਾਂਧੀ ਦੇ ਸਤਿਆਗ੍ਰਹਿ ਦਾ ਹਾਮੀ ਹਾਂ ਤੇ ਤਸ਼ੱਦਦ ਦੇ ਉਲਟ ਹਾਂ। ਮਹਾਤਮਾ ਗਾਂਧੀ ਦੀ ਸਿਫਾਰਸ਼ ਨਾਲ ਇਹ ਰਿਹਾ ਕਰ ਦਿਤਾ ਗਿਆ। ਪਰ ਇਸ ਨੇ ਕੁਝ ਮਹੀਨਿਆਂ ਪਿਛੋਂ ਫੇਰ ਐਲਾਨ ਕਰ ਦਿਤਾ ਕਿ ਮੈਂ ਸ਼ਾਂਤਮਈ ਦਾ ਕਾਇਲ ਨਹੀਂ।

ਸੱਟ ਇਹੋ ਬੋਲ ਨਿਕਲੇ ਕਿ ਇਹ ਗੱਲ ਉਸ ਨੇ ਪੁੱਜ ਕੇ ਮਾੜੀ ਕੀਤੀ। ਪਰਤਗਿਆ ਪਰਤਿਸ਼ਟੀ ਬਚਨ ਦੇ ਕੇ ਉਸ ਨੂੰ ਐਸਾ ਕੰਮ ਕਦਾਚਿੰਤ ਨਹੀਂ ਕਰਨਾ ਚਾਹੀਦਾ ਸੀ। ਉਸ ਦੀ ਇਹ ਕਾਰਵਾਈ ਭਾਈ ਕਰਤਾਰ ਸਿੰਘ ਨੂੰ ਵੀ ਨਾ-ਗਵਾਰ ਗੁਜ਼ਰੀ।

ਖਾਸ ਪਹਿਰੇ ਵਾਲੇ ਸਿਪਾਹੀ ਤੋਂ ਪੁਛਿਆ ਤਾਂ ਉਸ ਆਖਿਆ ਕਿ 'ਉਹ ਹੁਣੇ ਟੱਟੀ ਵਿਚ ਗਿਆ ਹੈ ਅਜੇ ਮੁੜਿਆ ਨਹੀਂ।' ਟੱਟੀ ਖਾਨੇ ਦੀ ਪੜਤਾਲ ਕੀਤੀ ਤਾਂ ਬਾਰੀ ਦਾ ਸ਼ੀਸ਼ਾ ਭੱਜਾ ਹੋਇਆ ਸੀ। ਵਾਰਧਾ ਸਟੇਸ਼ਨ ਤੋਂ ਗੱਡੀ ਤੁਰਨ ਸਾਰ ਹੀ ਅਜੇ ਗੱਡੀ ਥੋੜੀ ਰਫਤਾਰ ਤੇ ਹੀ ਜਾ ਰਹੀ ਸੀ ਕਿ ਸ਼ੀਸ਼ਾ ਭੰਨ ਕੇ ਫ਼ਰਾਰ ਹੋ ਗਿਆ। ਬੱਸ ਵਿਚਾਰੇ ਪੁਲਿਸ ਵਾਲੇ ਹੱਥ ਮਲਦੇ ਹੀ ਰਹਿ ਗਏ। ਬੁੱਢਾ ਗੋਰਾ ਇੰਨਸਪੈਕਟਰ ਉੱਚੀ-ਉੱਚੀ ਢਾਹਾਂ ਮਾਰ ਕੇ ਰੋਵੇ। ਕਿੱਥੇ ਉਸ ਨੂੰ ਧਰਵਾਸ ਦਿਵਾਇਆ ਗਿਆ ਸੀ ਕਿ ਸੁਖ-ਸਾਂਦ ਨਾਲ ਚਾਲਾਣ ਛਡ ਕੇ ਆਉਣ ਤੋਂ ਵਾਪਸੀ ਪਰ ਉਸ ਨੂੰ ਤਰੱਕੀ ਮਿਲੇਗੀ, ਕਿਥੇ ਉਸ ਨੂੰ ਹੁਣ ਆਪਣੀ ਨੌਕਰੀ ਦੇ ਹੀ ਲਾਲੇ ਪੈ ਗਏ। ਆਪਣੇ ਬਾਲ ਬੱਚਿਆਂ ਨੂੰ ਯਾਦ ਕਰ ਕਰ ਅਤੇ ਢੁੱਬਾਂ ਮਾਰ ਮਾਰ ਰੋਵੇ। ਸਾਨੂੰ ਉਸ ਦੀ ਇਸ ਦਸ਼ਾ ਉਤੇ ਬੜਾ ਹੀ ਰਹਿਮ ਆਇਆ ਅਤੇ ਉਸ ਦੀ ਧੀਰਜ ਬੰਨ੍ਹਾਈ। ਉਸ ਨੂੰ ਬਹੁਤਾ ਤੌਖਲਾ ਇਹ ਸੀ ਕਿ ਸਾਰੇ ਜਣੇ ਉਸ ਦੇ ਬਰਖਿਲਾਫ਼ ਹੀ ਸ਼ਹਾਦਤ ਦੇਣਗੇ ਅਤੇ ਦੇਸੀ ਇੰਨਸਪੈਕਟਰ ਦੀ ਰਿਆਇਤ ਕਰਨਗੇ। ਜਦੋਂ ਦਾਸ ਅਤੇ ਵੀਰ ਕਰਤਾਰ ਸਿੰਘ ਨੇ ਉਸ ਨੂੰ ਇਹ ਭਰੋਸਾ ਦਿਵਾਇਆ ਕਿ 'ਅਸੀਂ ਸੱਚੋ-ਸੱਚ ਇਨਸਾਫ਼ ਦੀ ਗੱਲ ਹੀ ਆਖਾਂਗੇ ਕਿ ਵਾਕਈ ਉਹ ਤੇਰੇ ਪਹਿਰੇ ਵਿਚ ਨਹੀਂ ਭੱਜਾ। ਅਸੀਂ ਝੂਠ ਬੋਲ ਕੇ ਕਿਉਂ ਆਪਣੀ ਆਤਮਾ ਨੂੰ ਕਲੰਕਤ ਕਰਾਂਗੇ ? ਦੇਸੀ ਇੰਨਸਪੈਕਟਰ ਦੀ ਗਫ਼ਲਤ ਦੀ ਹਮਾਇਤ ਕਰਨਾ ਕੋਈ ਦੇਸ਼ ਭਗਤੀ ਨਹੀ।' ਇਸ ਪਰਕਾਰ ਦੀਆਂ ਗੱਲਾਂ ਬਾਤਾਂ ਸੁਣ ਕੇ ਉਸ ਗੋਰੇ ਇੰਨਸਪੈਕਟਰ ਦਾ ਚਿੱਤ ਠਿਕਾਣੇ ਹੋਇਆ ਅਤੇ ਇਉਂ ਉਹ ਰੋਣੋਂ ਹਟਿਆ। ਅਸੀਂ ਉਸ ਦੇ ਨਾਲ ਜੋ ਵਾਇਦਾ ਕੀਤਾ ਸੀ ਉਸ ਦਾ ਹੱਕ ਪੂਰਾ ਅਦਾ ਕੀਤਾ। ਕਿਉਂਕਿ ਜਦੋਂ ਕੁਛ ਦਿਨਾਂ ਪਸ਼ਚਾਤ ਨਾਗਪੁਰ ਜੇਲ੍ਹ ਵਿਚ ਉਸ ਭਗੌੜੇ ਕੇਸ ਲਈ ਪੜਤਾਲੀਆ ਅਫ਼ਸਰ ਆਇਆ ਤਾਂ ਅਸੀਂ ਸਾਫ਼ ਸਾਫ਼ ਕਹਿ ਸੁਣਾਇਆ ਕਿ ਗੋਰੇ ਅਫ਼ਸਰ ਦਾ ਕੋਈ ਕਸੂਰ ਨਹੀਂ ਸੀ, ਉਸ ਦੇ ਪਹਿਰੇ ਵਿਚ ਇਹ ਵਾਰਦਾਤ ਨਹੀਂ ਹੋਈ। ਸਾਡੇ ਇਸ ਬਿਆਨ ਦੇਣ ਸਮੇਂ ਉਸ ਪੜਤਾਲੀ ਅਫ਼ਸਰ ਨੇ ਤਹਿਸੀਨ ਆਫ਼ਰੀਨ ਕੀਤੀ ਅਤੇ, ਆਖਿਆ ਕਿ

'ਸੱਚ ਮੁੱਚ ਸਿੱਖਾਂ ਵਿਚ ਰੰਗ ਈਰਖਾ (colour prejudice) ਨਹੀਂ, ਤੁਸੀਂ ਸੱਚ ਬੋਲ ਕੇ ਉਸ ਬਾਲ ਬੱਚੜਦਾਰ ਬੁੱਢੜੇ ਗੋਰੇ ਨੂੰ ਬਰਬਾਦ ਹੋਣ ਤੋਂ ਬਚਾ ਲਿਆ ਹੈ, ਨਹੀਂ ਤਾਂ ਗ਼ਰੀਬ ਫ਼ਨਾਹ ਹੋ ਜਾਂਦਾ।' ਹੋਰ ਸਭਨਾਂ ਦੀ ਗਵਾਹੀ ਉਸ ਦੇ ਵਿਰੁਧ ਸੀ। ਦੇਸੀ ਸਿਪਾਹੀ, ਦੇਸੀ ਇੰਨਸਪੈਕਟਰ ਦੀ ਰਈ ਕਰਦੇ ਸਨ। ਸਾਨੂੰ ਪਤਾ ਨਹੀਂ ਕਿ ਪੰਡਤ ਜਗਤ ਰਾਮ ਜੀ ਨੇ ਕੀ ਗਵਾਹੀ ਦਿਤੀ ਕਿਉਂਕਿ ਉਹ ਜਬਲਪੁਰ ਜੇਲ੍ਹ ਵਿਚ ਲਿਜਾਏ ਗਏ ਸਨ। ਨਾਗਪੁਰ ਸਟੇਸ਼ਨ ਤੋਂ ਸਿਰਫ਼ ਗੋਰਾ ਇੰਨਸਪੈਕਟਰ ਸਾਨੂੰ ਦੋਹਾਂ ਨੂੰ ਲੈ ਕੇ ਗੱਡੀ ਤੋਂ ਉਤਰ ਆਇਆ ਸੀ, ਬਾਕੀ ਸਭ ਸਿਪਾਹੀ ਦੇਸੀ ਇੰਨਸਪੈਕਟਰ ਸਮੇਤ ਪੰਡਤ ਜੀ ਨਾਲ ਹੀ ਜੱਬਲਪੁਰ ਨੂੰ ਚਲੇ ਗਏ ਸਨ। ਹਾਂ ਇਕ ਸਿਪਾਹੀ ਪਿਛਾਂ ਨੂੰ ਮੋੜਿਆ ਗਿਆ ਸੀ ਤਾਂ ਕਿ ਵਾਰਦਾਤ ਦੀ ਰਪੋਟ ਮੁਕਾਮੀ ਪੁਲਸ ਨੂੰ ਜਾ ਦੇਵੇ।

## ਨਾਗਪੁਰ ਜੇਲ੍ਹ ਵਿਚ ਪਹੁੰਚਣਾ

ਸਾਨੂੰ ਦੋਹਾਂ ਨੂੰ ਟਾਂਗੇ ਵਿਚ ਬਿਠਾ ਕੇ ਗੋਰਾ ਅਫ਼ਸਰ ਜੇਲ੍ਹ ਗੇਟ ਤੇ ਜਦੋਂ ਪੁਜਾ ਤਾਂ ਐਨ ਉਸੇ ਵਕਤ ਉਸ ਜੇਲ੍ਹ ਦਾ ਗੋਰਾ ਜੇਲ੍ਹਰ ਭੀ ਗੇਟ ਅਗੇ ਆ ਖੜੋਤਾ। ਓਹ ਅਜੇ ਆਪਣੀ ਕੋਠੀਉਂ ਜੇਲ੍ਹ ਡਿਉਟੀ ਉਤੇ ਜਾ ਰਿਹਾ ਸੀ। ਅਸੀਂ ਸਵੇਰ ਸਾਰ ਹੀ ਓਥੇ ਪੁਜੇ ਸਾਂ। ਜੇਲ੍ਹਰ ਨੇ ਸਾਨੂੰ ਦੇਖਣਸਾਰ ਹੀ ਇੰਨਸਪੈਕਟਰ ਤੋਂ ਪੁਛਿਆ ਕਿ ਤੀਜਾ ਆਦਮੀ ਕਿਥੇ ਹੈ? ਉਸ ਵਿਚਾਰੇ ਠਠੰਬਰੀ ਆਵਾਜ਼ ਵਿਚ ਆਖਿਆ ਕਿ ਉਹ ਤਾਂ ਉਡ ਗਿਆ (flew away)। ਜੇਲ੍ਹਰ ਨੇ ਸੁਣਦੇ ਸਾਰ ਹੀ ਉਸ ਨੂੰ ਡੈਮ ਫੂਲ! ਆਖ ਕੇ ਕਿਹਾ,'ਬੱਸ, ਤੁਮ ਮਾਰੇ ਜਾਓਗੇ। ਨਾ-ਸਿਰਫ਼ ਨੌਕਰੀ ਸੇ ਹਟਾਏ ਜਾਓਗੇ, ਬਲਕਿ ਜੇਲ੍ਹ ਕੀ ਸੈਰ ਭੀ ਕਰਨੀ ਪੜੇਗੀ।' ਉਹ ਵਿਚਾਰਾ ਇਹ ਗੱਲ ਸੁਣ ਕੇ ਬੈਂਤ ਵਾਂਗੂ ਕੰਬਣ ਲਗ ਪਿਆ, ਉਹਦੇ ਵਿਚ ਤਾਂ ਅਗੇ ਹੀ ਸਾਹ ਸਤ ਕੁਛ ਨਹੀਂ ਸੀ ਰਿਹਾ। ਉਸ ਦੀ ਇਹ ਦਸ਼ਾ ਦੇਖ ਕੇ ਮੈਂ ਮਲਕੜੇ ਜਿਹੇ ਜੇਲ੍ਹਰ ਦੇ ਕੰਨਾਂ ਵਿਚ ਇਹ ਗੱਲ ਆਖੀ ਕਿ 'ਇਸ ਵਿਚਾਰੇ ਨੂੰ ਏਨੀ ਦਹਿਸ਼ਤ ਨਾ ਦੇਵੋ, ਦਿਲ ਫੇਲ੍ਹ ਹੋ ਜਾਵੇਗਾ, ਦਰ-ਅਸਲ ਇਸ ਦਾ ਕਸੂਰ ਨਹੀਂ।' ਜੇਲ੍ਹਰ ਦੇ ਦਿਲ ਉਤੇ ਮੇਰੇ ਇਨ੍ਹਾਂ ਲਫ਼ਜ਼ਾਂ ਦਾ ਤੁਰਤ-ਫੁਰਤ ਅਸਰ ਹੋ ਗਿਆ। ਉਸ ਦੇ ਮੁਰਦਾ ਦਿਲ ਨੂੰ ਬੁਸ਼ਾਰਤ ਦਿਤੀ ਤਾਂ ਉਹ ਕੁਛ ਟਹਿਕਿਆ, ਨਹੀਂ ਤਾਂ ਉਸ ਦਾ ਮੱਕੂ ਉਥੇ ਹੀ ਬੱਝ ਚਲਿਆ ਸੀ। ਜ਼ਰੂਰ ਦਿਲ ਫੇਲ੍ਹ ਹੋ ਕੇ ਉਹ ਉਥੇ ਹੀ ਢੇਰੀ ਹੋ ਜਾਂਦਾ। ਜੇਲ੍ਹਰ ਸਾਨੂੰ ਲੈ ਕੇ ਜੇਲ੍ਹ ਗੇਟ ਵਿਚ ਦਾਖਲ ਹੋਇਆ, ਮਗਰੇ ਉਹ ਵਿਚਾਰਾ ਗੋਰਾ ਪੁਲਿਸ

ਇੰਨਸਪੈਕਟਰ ਦੋਹਾਂ ਹੱਥਾਂ ਵਿਚ ਸਾਡਾ ਅਸਬਾਬ ਚੁਕੀ ਤੁਰਿਆ ਆਉਂਦਾ ਹੈ। ਜੇਲ੍ਹਰ ਸਾਨੂੰ ਲੈ ਕੇ ਆਪਣੇ ਦਫ਼ਤਰ ਵਿਚ ਜਾ ਵੜਿਆ, ਮਗਰੇ ਉਹ ਇੰਨਸਪੈਕਟਰ। ਸਾਡੀ ਕਿਸੇ ਤੜੀ-ਤਲਾਸ਼ੀ ਤਾਂ ਕੀ ਲੈਣੀ ਸ੍ਰੀ, ਸਾਡੇ ਗੁਰਮੁਖੀ ਬਾਣੇ ਦਾ ਰੋਅਬ ਜੇਲ੍ਹ ਵਾਲਿਆਂ ਉਤੇ ਪੈ ਗਿਆ, ਕਿਸੇ ਦਰਬਾਨ ਨੇ ਚੂੰ ਤਕ ਨਾ ਕੀਤੀ। ਸਾਡੀ ਹਵਾ ਵਲ ਭੀ ਕੋਈ ਨਹੀਂ ਝਾਕਿਆ। ਕਿਸੇ ਦੀ ਨਜ਼ਰ ਵਿਚ ਇਹ ਜਾਪਦਾ ਹੀ ਨਹੀਂ ਸੀ ਕਿ ਅਸੀਂ ਕੈਦੀ ਹਾਂ। ਦਫ਼ਤਰ ਵਿਚ ਵੜਦਿਆਂ ਹੀ ਜੇਲ੍ਹਰ ਨੇ ਸਾਡੇ ਦੋਹਾਂ ਦੇ ਪੁਜਣ ਦੀ ਰਸੀਦ ਦੇ ਕੇ ਉਸ ਸ਼ਾਮਤ ਮਾਰੇ ਗੋਰੇ ਨੂੰ ਆਖ ਦਿਤਾ,'ਜਾਹ, ਜਿਧਰੋਂ ਆਇਆ ਹੈਂ।'

ਮੈਂ ਜੇਲ੍ਹਰ ਨੂੰ ਆਖਿਆ ਕਿ 'ਇਹ ਵਿਚਾਰਾ ਤਾਂ ਗ਼ਮ ਨਾਲ ਮਾਰਿਆ ਜਾ ਰਿਹਾ ਹੈ, ਇਸ ਨੇ ਤਾਂ ਸਟੇਸ਼ਨੋਂ ਉਤਰ ਕੇ ਚਾਹ ਪਾਣੀ ਵੀ ਨਹੀਂ ਪੀਤਾ। ਇਸ ਦੇ ਤਾਂ ਹੋਸ਼ ਹਵਾਸ ਮਾਰੇ ਹੋਏ ਹਨ, ਵਿਚਾਰੇ ਨੂੰ ਕੁਝ ਖੁਆਉ ਪਿਆਉ ਤਾਕਿ ਸਟੇਸ਼ਨ ਤਾਈਂ ਪੁਜਣ ਜੋਗਾ ਤਾਂ ਹੋ ਜਾਵੇ।' ਜੇਲ੍ਹਰ ਨੇ ਆਪਣੀ ਕੋਠੀਓਂ ਇਕ ਕੈਦੀ ਨੰਬਰਦਾਰ ਭੇਜ ਕੇ ਥੋੜੀ ਚਾਹ ਤੇ ਬਿਸਕੁਟ ਮੰਗਵਾ ਕੇ ਵਿਚਾਰੇ ਨੂੰ ਖੁਆਏ। ਸਲਾਮ ਕਰਕੇ ਉਹ ਗੋਰਾ ਇੰਨਸਪੈਕਟਰ ਤਾਂ ਤੁਰਦਾ ਲਗਾ। ਹੁਣ ਰਹਿ ਗਏ ਅਸੀਂ ਦੋਵੇਂ ਜੇਲ੍ਹਰ ਦੇ ਕਮਰੇ ਵਿਚ।

## ਨਾਗਪੁਰ ਜੇਲ੍ਹ ਦੇ ਹਾਲ

ਸਾਡੇ ਪਿਛਲੇ ਜੇਲ੍ਹ ਰਾਜਮੰਦਰੀ ਦੇ ਚਲਾਣੀ ਕਾਗਜ਼ ਪੱਤਰ ਵੇਖ ਕੇ ਅਤੇ ਵੀਰ ਕਰਤਾਰ ਸਿੰਘ ਦੀ ਅੰਗਰੇਜ਼ੀ ਬੋਲੀ ਵਿਚ ਕੀਤੀ ਬਾਤ ਚੀਤ ਸੁਣ ਕੇ ਜੇਲ੍ਹਰ ਨੇ ਫੌਰਨ ਹੁਕਮ ਦੇ ਦਿੱਤਾ ਕਿ ਚਲੋ ਇਹਨਾਂ ਦੋਹਾਂ ਨੂੰ ਸਿਵਲ ਵਾਰਡ ਵਿਚ ਲੈ ਚਲੋ। ਆਪ ਖ਼ੁਦ ਹੀ ਸਾਡਾ ਅਸਬਾਬ ਜੇਲ੍ਹ ਵਾਰਡਰ ਤੋਂ ਚੁਕਵਾ ਕੇ ਸਾਨੂੰ ਸਿਵਲ ਵਾਰਡ ਵਿਚ ਲੈ ਵੜਿਆ। ਸਭ ਥਾਉਂ ਲੰਗਰ ਆਦਿਕ ਸਾਜਣ ਦੇ ਦਿਖਾਏ। ਬੈਰਕ ਵਿਚ ਦੋ ਮੇਜ਼ ਅਤੇ ਦੋ ਮੂੜ੍ਹੇ ਕਾਨਿਆਂ ਦੇ ਪਿਛੇ ਢੋ ਲਾ ਕੇ ਬੈਠਣ ਵਾਲੇ ਰਖਾ ਦਿਤੇ ਜੋ ਕੰਮ ਕਰਨ ਸਮੇਂ ਬੈਠਣ ਦਾ ਕੰਮ ਦੇਣ ਵਾਲੇ ਸਨ। ਇਸ ਬੈਰਕ ਵਿਚ ਕੁਲ ਨੌਂ ਸੀਟਾਂ ਹੀ ਸਨ, ਛੋਟੀ ਹੀ ਬੈਰਕ ਸੀ। ਸਾਨੂੰ ਦੋਹਾਂ ਨੂੰ ਰਹਿਣ ਵਾਸਤੇ ਦਿਤੀ ਗਈ, ਕਿਉਂਕਿ ਸਾਨੂੰ ਆਮ ਕੈਦੀਆਂ ਤੋਂ ਵੱਖ ਰਖੇ ਜਾਣ ਦਾ ਹੁਕਮ ਸੀ। ਅਸੀਂ ਸ਼ੁਕਰ ਕੀਤਾ ਕਿ ਏਕਾਂਤ ਅਸਥਾਨ ਮਿਲ ਗਿਆ ਅਤੇ ਆਉਂਦਿਆਂ ਨੂੰ ਹੀ ਸਾਰੇ ਮਰਹਲੇ ਤੈ ਹੋ ਗਏ, ਕੋਈ ਮੋਰਚਾ ਨਹੀਂ ਲਾਉਣਾ ਪਿਆ। ਜੇਲ੍ਹਰ ਨੇ ਆਰਜ਼ੀ ਗੋਰੇ ਸੁਪ੍ਰੰਟੰਡੰਟ ਤੋਂ ਪੁਛ ਕੇ ਸਾਨੂੰ ਲੰਗਰ ਆਪ ਸਜਾਉਣ ਦੀ ਇਜਾਜ਼ਤ ਦੇ ਦਿਤੀ। ਰਾਜਮੰਦਰੀ ਜੇਲ੍ਹ ਵਾਲੇ ਰਾਸ਼ਣ ਰਸਦ ਆਦਿਕ ਦੇ ਸਮਾਨ ਮੁਹੱਈਆ ਕਰ ਦਿਤੇ। ਇਹ ਸੁਪ੍ਰੰਟੰਡੰਟ ਇਕ

ਅਧ ਮਹੀਨੇ ਵਾਸਤੇ ਆਰਜ਼ੀ ਤੌਰ ਤੇ ਹੀ ਕੋਈ ਮੈਜਿਸਟਰੇਟ ਲਾਇਆ ਹੋਇਆ ਸੀ। ਅਸਲੀ ਸੁਪ੍ਰੰਟੈਂਡੰਟ ਛੁਟੀ ਤੇ ਗਿਆ ਹੋਇਆ ਦੱਸੀਦਾ ਸੀ।

ਜੇਲ੍ਹਰ ਅਤੇ ਆਰਜ਼ੀ ਸੁਪ੍ਰੰਟੈਂਡੰਟ ਨੇ ਤਾਂ ਸਾਡੇ ਨਾਲ ਕੋਈ ਛੇੜ-ਛਾੜ ਨਾ ਕੀਤੀ, ਸਗੋਂ ਜੇਲ੍ਹਰ ਨੇ ਤਾਂ ਪਹਿਲੀਆਂ ਜੇਲ੍ਹਾਂ ਵਿਚ ਮਿਲੇ ਸਾਡੇ ਹੱਕ ਹਕੂਕ ਕਾਗਜ਼ ਪੱਤ੍ਰ ਵੇਖ ਕੇ ਹੀ ਦੇ ਦਿਤੇ। ਪੁਸਤਕਾਂ ਭੀ ਸਾਡੀਆਂ ਸਾਡੇ ਪਾਸ ਹੀ ਰਹਿਣ ਦਿਤੀਆਂ ਅਤੇ ਕੁਝ ਬਰਤਨ ਜੋ ਅਸੀਂ ਰਾਜਮੰਦਰੀ ਤੋਂ ਨਹੀਂ ਲਿਆਂਦੇ ਸੀ, ਲੰਗਰ ਸਜਾਉਣ ਵਾਲੇ, ਸਾਨੂੰ ਜੇਲ੍ਹਰ ਨੇ ਨਵੇਂ ਬਣਵਾ ਦਿਤੇ। ਗੱਲ ਕੀ ਸਾਡੀਆਂ ਪੱਕੀਆਂ ਰਸਦਾਂ ਲਗ ਗਈਆਂ। ਸੁੱਕਾ ਸੀਧਾ ਹੀ ਸਾਨੂੰ ਮਿਲ ਜਾਇਆ ਕਰੇ, ਅਸੀਂ ਮੌਜ ਨਾਲ ਦੋਵੇਂ ਵੇਲੇ ਸਜਾਇਆ ਕਰੀਏ। ਕੰਮ ਕਾਜ ਤਾਂ ਕੁਛ ਨਹੀਂ ਸੀ। ਦਾਸ ਨੂੰ ਤਾਂ ਲੰਗਰ ਸਜਾਉਣ ਦਾ ਕੰਮ ਹੀ ਮਿਲ ਗਿਆ ਅਤੇ ਵੀਰ ਕਰਤਾਰ ਸਿੰਘ ਨੂੰ ਮੇਜ਼ ਮੂਹੜੇ ਉਤੇ ਬੈਠ ਕੇ ਕੁਝ ਥੋੜਾ ਬਹੁਤ ਜਿਲਦ ਸਾਜ਼ੀ ਦਾ ਕੰਮ ਦਿਤਾ ਗਿਆ ਜੋ ਘੰਟਾ ਡੇਢ ਘੰਟਾ ਕਰਕੇ ਫਾਰਗ ਹੋ ਜਾਇਆ ਕਰਨ। ਬੈਰਕ ਦਾ ਹਾਤਾ ਖੁੱਲ੍ਹਾ ਸੀ, ਉਸ ਦੇ ਵਿਚ ਹੀ ਇਕ ਖੂਹ ਲਗਾ ਹੋਇਆ ਸੀ ਅਤੇ ਇਕ ਪਾਣੀ ਦਾ ਨਲਕਾ ਵੀ ਸੀ। ਬਗੀਚੀ ਲਾਉਣ ਨੂੰ ਇਕ ਖਾਸ ਥਾਉਂ ਦੀ ਸਾਨੂੰ ਖੁਲ੍ਹ ਹੋ ਗਈ। ਬੂਟਿਆਂ ਦੇ ਬੀਜ ਲਿਆ ਦੇਣ ਦੇ ਇਕਰਾਰ ਹੋ ਗਏ। ਕੁਛ ਮਾੜੀ ਮੋਟੀ ਫੁਲਵਾੜੀ ਉਥੇ ਅਗੇ ਵੀ ਲਗੀ ਹੋਈ ਸੀ। ਭਜਨ ਬਾਣੀ ਦੇ ਅਨੰਦ ਲੈਣ ਲਈ ਸਾਨੂੰ ਆਉਂਦਿਆਂ ਹੀ ਏਕਾਂਤ ਪ੍ਰਾਪਤ ਹੋ ਗਈ ਸੀ। ਵੀਰ ਕਰਤਾਰ ਸਿੰਘ ਜੀ ਕਹਿਣ ਕਿ ਸੋਹਣਾ ਮੋਰਚਾ ਫਤਿਹ ਹੋ ਗਿਆ। ਨਾ ਹਿੰਗ ਲਗੀ ਨਾ ਫਟਕੜੀ। ਦਾਸ ਨੇ ਉਤਰ ਵਿਚ ਆਖਿਆ ਕਿ ਆਉਂਦਿਆਂ ਨੂੰ ਜੋ ਬਹਾਰਾਂ ਮੌਜ ਮੇਲੇ ਮਿਲੇ ਹਨ, ਕਿਤੇ ਬਹੁਤੇ ਮਹਿੰਗੇ ਮੁੱਲ ਨਾ ਪੈਣ। ਸਾਨੂੰ ਬਫਾਉਣਾ ਨਹੀਂ ਚਾਹੀਦਾ, ਕਿਉਂਕਿ ਇਹ ਪਹਿਲਿਆਂ ਤਜਰਬਿਆਂ ਨਾਲੋਂ ਕੁਛ ਅੱਡਰਾ ਜਿਹਾ ਅੰਦਾਜ਼ ਹੈ। ਵੇਖੀਏ ਕਿਤੇ ਚਾਰ ਦਿਨ ਦੇ ਚਕਮੇ ਹੀ ਨਾ ਨਿਕਲਣ। ਜੇਲ੍ਹਰ ਕਈ ਵਾਰ ਦਿਨ ਵਿਚ ਸਾਡੇ ਪਾਸ ਆਵੇ ਅਤੇ ਚੰਗੀਆਂ ਚਿਕਨੀਆਂ ਚੋਪੜੀਆਂ ਗੱਲਾਂ ਕਰ-ਕਰ ਸਾਡਾ ਦਿਲ ਬਹਿਲਾ ਜਾਵੇ। ਸਾਨੂੰ ਧਾਰਮਿਕ ਪੁਸਤਕਾਂ ਲਿਖਣ ਦੀ ਖੁਲ੍ਹ ਦੇ ਦਿਤੀ ਗਈ ਪਰ ਇਹ ਬਹਾਰ ਸੱਚ ਮੁੱਚ ਚੰਦ ਰੋਜ਼ ਦੀ ਬਹਾਰ ਹੀ ਸੀ। ਆਰਜ਼ੀ ਸੁਪ੍ਰੰਟੈਂਡੰਟ ਦੇ ਜਾਣ ਸਾਰ ਸਾਡੀ ਆਰਜ਼ੀ ਬਹਾਰ ਦੇ ਦਿਨ ਭੀ ਮੁੱਕ ਗਏ।

## ਛੇੜਖਾਨੀ ਸ਼ੁਰੂ

**ਸਰਕਾਰ ਸਲਾਮ ਦਾ ਟੰਟਾ**

ਪੱਕੇ ਸੁਪੰਟੰਡੰਟ ਨੇ ਆਣ ਚਾਰਜ ਲਏ। ਆਉਂਦੇ ਨੇ ਹੀ ਰੌਂਦ ਸ਼ੁਰੂ ਕਰ ਦਿਤੀ। ਪਹਿਲਾਂ ਹੀ ਸਿਵਲ ਵਾਰਡ ਵਿਚ ਆਣ ਬੜ੍ਹਕ ਪਈ ਅਰਥਾਤ ਇਕ ਹੈਡ ਵਾਰਡਰ ਨੇ ਜੋ ਕਿ ਸੁਪ੍ਰੰਟੰਡੰਟ ਦੇ ਅਮਲੇ ਵਿਚੋਂ ਕੇਵਲ ਸਲਾਮ ਕਰਾਉਣ ਵਾਸਤੇ ਹੀ ਰਖਿਆ ਹੁੰਦਾ ਹੈ, ਜ਼ੋਰ ਨਾਲ ਬੋਲਿਆ, 'ਸਰਕਾਰ ਸਲਾਮ'* ! ਦੇਖੀਏ ਤਾਂ ਦੂਰੋਂ ਹੀ ਲੰਗ ਮਾਰਦਾ ਹੋਇਆ ਇਕ ਦੇਸੀ ਅਫਸਰ ਕੁਰਾਨੀ ਟੋਪੀ (ਹੈਟ) ਸਿਰ ਤੇ ਲਈ ਹੋਈ ਆਪਣੇ ਲਾਉ-ਲਸ਼ਕਰ ਸੰਯੁਕਤ ਚਲਿਆ ਆਉਂਦਾ ਹੈ। ਜਦੋਂ ਨੇੜੇ ਆਇਆ, ਮੈਂ ਉਸ ਨੂੰ ਦੇਖ ਕੇ ਮੁਸਕਰਾ ਪਿਆ। ਭਾਈ ਕਰਤਾਰ ਸਿੰਘ ਜੀ ਨੇ ਮਲਕੜੇ ਜਿਹੇ

---

*ਭਾਈ ਸਾਹਿਬ ਦੇ ਜਾਣ ਤੋਂ ਪਹਿਲਾਂ ਨਾਗਪੁਰ ਜੇਲ੍ਹ ਵਿਚ ਕੀ ਰਾਜਸੀ ਕੈਦੀ ਤੇ ਕੀ ਇਖਲਾਕੀ ਕੈਦੀ, ਸਭ 'ਸਰਕਾਰ ਸਲਾਮ' ਦੇ ਭੈੜੇ ਰਿਵਾਜ ਦੇ ਸ਼ਿਕਾਰ ਹੁੰਦੇ ਸਨ। ਪਰ ਏਸ ਝਗੜੇ ਪਿਛੋਂ ਜਦੋਂ ਮਾਸਟਰ ਮੋਤਾ ਸਿੰਘ ਜੀ ਨਾਗਪੁਰ ਪਹੁੰਚੇ ਤੇ ਉਹ ਭੀ 'ਸਰਕਾਰ ਸਲਾਮ' ਦੇ ਰਿਵਾਜ ਤੋਂ ਆਕੀ ਰਹੇ ਤਾਂ ਪਿਛੋਂ ਜਦੋਂ 'ਝੰਡਾ ਸਤਯਾ ਗ੍ਰਹਿ' ਵਿਚ ਮਹਾਤਮਾ ਭਗਵਾਨ ਦੀਨ, ਮਿ: ਰਵੱਨਾ ਤੇ ਜਰਨੈਲ ਅਵਾਰੀ ਆਦਿ ਕਾਂਗਰਸੀ ਸਜਣ ਦੂਜੀ ਵਾਰ ਜੇਲ੍ਹ ਗਏ ਤਾਂ ਸਿੱਖਾਂ ਨੂੰ ਦੇਖ ਕੇ ਇਹ ਭੀ ਡਟ ਗਏ। ਇਨ੍ਹਾਂ ੧੮, ੧੯ ਸਜਣਾਂ ਦੀ ਤਿੰਨ-ਤਿੰਨ ਮਹੀਨੇ ਦੀ ਕੈਦ ਹੋਰ ਭੀ ਵਧ ਗਈ। ਮਾਸਟਰ ਮੋਤਾ ਸਿੰਘ ਜੀ ਨੂੰ ਖਾਸੇ ਕਸ਼ਟ ਸਹਿਣੇ ਪਏ। ਅਕਾਲੀ ਸਿੰਘਾਂ ਦਾ ਜੋ ਜੱਥਾ 'ਨਾਗਪੁਰ ਝੰਡੇ ਸਤਯਾਗ੍ਰਹਿ' ਵਿਚ ਸਿੱਖ ਲੀਗ ਵਲੋਂ ਭੇਜਿਆ ਹੋਇਆ ਨਾਗਪੁਰ ਜਾ ਕੇ ਕੈਦ ਹੋਇਆ ਸੀ, ਤਾਂ ਭਾਈ ਸਾਹਿਬ ਰਣਧੀਰ ਸਿੰਘ ਜੀ, ਮਾਸਟਰ ਮੋਤਾ ਸਿੰਘ ਜੀ ਤੇ ਭਾਈ ਕਰਤਾਰ ਸਿੰਘ ਜੀ ਤਿਹਾਂ ਨੇ ਉਨ੍ਹਾਂ ਨੂੰ ਸਭ ਗੱਲ ਸਮਝਾ ਦਿਤੀ ਕਿ ਤੁਸੀਂ ਆਪਣੇ ਖਾਲਸਈ ਹੱਕ ਨਹੀਂ ਛਡਣੇ ਤੇ 'ਸਰਕਾਰ ਸਲਾਮ' ਨਹੀਂ ਮੰਨਣੀ। ਏਸ ਪਰ ਉਨ੍ਹਾਂ ਸਾਰੀਆਂ ਮੰਗਾਂ ਮੰਗੀਆਂ। ਜੇਲ੍ਹ ਵਾਲਿਆਂ ਸਭ ਮੰਗਾਂ ਪੂਰੀਆਂ ਕਰ ਦਿਤੀਆਂ ਤੇ ਉਨ੍ਹਾਂ 'ਸਰਕਾਰ ਸਲਾਮ' ਲਈ ਭੀ ਤੰਗ ਨਾ ਕੀਤਾ ਪਰ ਪੰਜ-ਚਾਰ ਦਿਨ ਪਿਛੋਂ ਹੀ ਸਭ ਦਾ ਚਾਲਾਣ ਹੋਰਨਾਂ ਜੇਲ੍ਹਾਂ ਨੂੰ ਕਰ ਦਿਤਾ।

ਇਹ 'ਸਰਕਾਰ ਸਲਾਮ' ਦਾ ਭੈੜਾ ਦਸਤੂਰ ਪਿਛੋਂ ਨਾਗਪੁਰ ਜੇਲ੍ਹ ਵਿਚ ਰਾਜਸੀ ਕੈਦੀਆਂ ਲਈ ਤਾਂ ਬੰਦ ਹੋ ਗਿਆ ਸੀ ਪਰ ਇਖਲਾਕੀ ਕੈਦੀਆਂ ਲਈ ਇਹ ਭੈੜਾ ਰਿਵਾਜ ਕਾਇਮ ਹੀ ਰਿਹਾ। ਇਸੇ ਤਰ੍ਹਾਂ ਬਿਹਾਰ ਉੜੀਸਾ ਦੇ ਜੇਲ੍ਹਾਂ ਵਿਚ ਵੀ ਇਹ ਦਸਤੂਰ ਸੀ, ਪਰ ਪੰਜਾਬੀ ਰਾਜਸੀ ਕੈਦੀਆਂ ਨੇ ਇਸ ਪਰ ਅਮਲ ਨਹੀਂ ਕੀਤਾ ਸੀ, ਭਾਵੇਂ ਤਕਲੀਫ਼ਾਂ ਹੀ ਸਹੀਆਂ। ਉਹ ਜ਼ਮਾਨਾ ਐਸਾ ਭੈੜਾ ਸੀ ਕਿ ਕਿਸੇ ਨੇ ਜੇਲ੍ਹਾਂ ਦਾ ਸੁਧਾਰ ਕਰਨ ਦਾ ਖਿਆਲ ਨਾ ਕੀਤਾ। ਹੁਣ ਸਮਾਂ ਬਦਲਿਆ ਹੈ ਤਾਂ ਜੇਲ੍ਹਾਂ ਦੇ

(ਮੇਰੀ ਮੁਸਕਰਾਹਟ ਤੋਂ ਬੁੱਝ ਕੇ) ਆਖਿਆ, 'ਕਿਤੇ ਇਹ ਉਹੋ ਤਿਰਸੂਲ ਵਾਲਾ ਤਪੱਸੀ ਤਾਂ ਨਹੀਂ, ਜਿਸ ਦਾ ਸੁਪਨ-ਨਜ਼ਾਰਾ ਰਾਜਮੰਦਰੀ ਜੇਲ੍ਹ ਵਿਚ ਚਾਲਾਣ ਤੋਂ ਮਹੀਨਾ ਪਹਿਲਾਂ ਆਪ ਨੇ ਦੇਖਿਆ ਸੀ ?' ਦਾਸ ਨੇ ਆਖਿਆ, 'ਹੈ ਤਾਂ ਉਹੋ ਹੀ, ਬਦਲਾ ਲੈਣ ਆਇਆ ਹੈ, ਅੱਛਾ ਜੋ ਭਾਣੇ ਦੀ ਕਾਰ ਸੋ ਵਰਤ ਕੇ ਰਹਿਣੀ ਹੈ।' ਮੈਂ ਤਾਂ ਆਟਾ ਗੁੰਨ੍ਹਦਾ ਲੰਗਰ ਵਿਚੋਂ ਆ ਕੇ ਖੜੋਤਾ ਹੀ ਸੀ ਅਤੇ ਵੀਰ ਕਰਤਾਰ ਸਿੰਘ ਜੀ ਆਪਣੀ ਮੇਜ਼ ਦੇ ਮੌਜੀ ਬਣ ਰਹੇ ਸਨ ਤੇ ਬੈਠੇ ਕੰਮ ਕਰੀ ਜਾਂਦੇ ਸਨ ਕਿ ਨਵੀਨ (ਅਸਲੀ) ਸੁਪ੍ਰੰਟੈਂਡੰਟ ਸਿਰ ਤੇ ਆਣ ਖਲੋਤਾ ਅਤੇ ਕਰਤਾਰ ਸਿੰਘ ਜੀ ਨੂੰ ਵੰਗਾਰ ਹੰਕਾਰ ਕੇ ਅੰਗਰੇਜ਼ੀ ਵਿਚ ਬੋਲਿਆ—'ਤੂੰ ਉੱਠ ਕੇ ਖੜਾ ਕਿਉਂ ਨਹੀਂ ਹੋਇਆ ?'

**ਭਾਈ ਕਰਤਾਰ ਸਿੰਘ**—ਪਿਛਲੇ ਜੇਲ੍ਹ ਵਿਚ ਜਦੋਂ ਸੁਪ੍ਰੰਟੈਂਡੰਟ ਰੌਂਦ ਤੇ ਰੋਜ਼ ਆਉਂਦਾ ਹੁੰਦਾ ਸੀ ਤਾਂ ਸਾਨੂੰ ਕੀ ਸਾਰੇ ਕੈਦੀਆਂ ਨੂੰ ਇਹੋ ਹੁਕਮ ਸੀ ਕਿ ਕੰਮ ਕਰਦੇ ਹੋਏ ਬੈਠੇ ਰਹੋ ਅਤੇ ਕਿਸੇ ਅਫਸਰ ਆਏ ਤੋਂ ਭਾਵੇਂ ਆਈ. ਜੀ. ਵੀ ਕਿਉਂ ਨਾ ਆ ਜਾਏ ਕਦੇ ਨਾ ਉਠੋ, ਆਪਣੇ ਕੰਮ ਲੱਗੇ ਰਹੋ। ਮੈਂ ਇਹੋ ਸਮਝ ਕੇ ਕਿ ਏਥੇ ਵੀ ਇਹੋ ਰਿਵਾਜ ਹੋਣਾ ਹੈ, ਬੈਠਾ ਕੰਮ ਕਰੀ ਗਿਆ ਹਾਂ।

**ਸੁਪ੍ਰੰਟੈਂਡੰਟ**—ਨਹੀਂ ਇਸ ਜੇਲ੍ਹ ਵਿਚ ਇਹ ਆਰਡਰ (ਹੁਕਮ) ਹੈ ਕਿ ਜਦ ਕੋਈ ਅਫਸਰ, ਸੁਪ੍ਰੰਟੈਂਡੰਟ ਰੌਂਦ ਕਰਨ ਆਵੇ ਤਾਂ ਸਾਰੇ ਕੈਦੀ ਕੰਮ ਛੱਡ ਕੇ ਖੜੇ ਹੋ ਜਾਣ।

**ਭਾਈ ਕਰਤਾਰ ਸਿੰਘ**—ਅੱਛਾ ! ਅਗੇ ਨੂੰ ਐਸਾ ਹੀ ਹੋਵੇਗਾ, ਕੰਮ ਕਰਦੇ ਕਰਦੇ ਖੜੋ ਜਾਇਆ ਕਰਾਂਗੇ।

**ਸੁਪ੍ਰੰਟੈਂਡੰਟ**—(ਅੰਗਰੇਜ਼ੀ ਬੋਲੀ ਵਿਚ ਹੀ) ਇਸ ਜੇਲ੍ਹ ਦੇ ਸਭ ਰੂਲ

---

ਸੁਧਾਰ ਦਾ ਖਿਆਲ ਭੀ ਵਧ ਰਿਹਾ ਹੈ ਤੇ ਇਸ ਪਾਸੇ ਪਿਛਲੇ ਦਸ ਬਾਰਾਂ ਸਾਲ ਤੋਂ ਧਿਆਨ ਦਿਤਾ ਜਾ ਰਿਹਾ ਹੈ। ਉੜੀਸਾ ਵਿਚ 'ਸਰਕਾਰ ਸਲਾਮ' ਦੇ ਭੈੜੇ ਰਿਵਾਜ ਨੂੰ ਬੰਦ ਕਰਨ ਲਈ ਹੁਣੇ ਜਿਹੇ ਫੈਸਲਾ ਹੋਇਆ ਜੈਸਾ ਕਿ ਹੇਠ ਲਿਖੀ ਖਬਰ ਤੋਂ ਜ਼ਾਹਰ ਹੈ—

ਕਟਕ ੧੦ ਮਈ—ਮਿ: ਬਿਸ਼ਵਾ ਨਾਥ ਵਜ਼ੀਰ ਜੇਲ੍ਹ ਤੇ ਵਜ਼ੀਰ ਆਜ਼ਮ, ਇੰਨਸਪੈਕਟਰ ਜਨਰਲ ਜੇਲ੍ਹ ਅਤੇ ਡਿਸਟ੍ਰਿਕਟ ਮੈਜਿਸਟਰੇਟ ਕਟਕ ਇਨ੍ਹਾਂ ਚੌਹਾਂ ਦੀ ਕਾਨਫਰੰਸ ਵਿਚ ਉੜੀਸਾ ਦੇ ਜੇਲ੍ਹ ਵਿਚ ਸੁਧਾਰ ਕਰਨ ਲਈ ਵਿਚਾਰ ਹੋਈ, ਜਿਸ ਵਿਚ ਫੈਸਲਾ ਹੋਇਆ ਕਿ 'ਸਰਕਾਰ ਸਲਾਮ' ਦਾ ਰਿਵਾਜ ਬੰਦ ਕੀਤਾ ਜਾਏ। ਕੈਦੀਆਂ ਨੂੰ ਅਖਬਾਰ ਦਿੱਤੇ ਜਾਣ ਤੇ ਖੁਰਾਕ ਭੀ ਚੰਗੀ ਦਿੱਤੀ ਜਾਇਆ ਕਰੇ। ਜੇ ਜੇਲ੍ਹ ਦੇ ਬਗੀਚਿਆਂ ਤੇ ਖੇਤਾਂ ਵਿਚ ਸਬਜ਼ੀ ਬਹੁਤੀ ਹੋਵੇ ਤਾਂ ਉਹ ਵੇਚ ਦਿਤੀ ਜਾਵੇ।

(ਟ੍ਰੀਬਯੂਨ ਲਾਹੌਰ, ੧੧ ਮਈ ੧੯੨੮ ਸਫ਼ਾ ੯ ਕਾਲਮ ੨)

ਮੰਨਣੇ ਪੈਣਗੇ।

**ਭਾਈ ਕਰਤਾਰ ਸਿੰਘ**—ਜਾਇਜ਼ ਰੂਲ ਸਭ ਮੰਨੇ ਜਾਣਗੇ।

ਖ਼ੈਰ ਉਸ ਦਿਨ ਉਸ ਵੇਲੇ ਏਤਨੀ ਕੁ ਹਾਤ ਹੂਤ ਕਰ ਕੇ ਚਲਿਆ ਗਿਆ। ਪਰ ਆਥਣ ਨੂੰ ਜੇਲ੍ਹਰ ਸਾਈਕਲ ਉਤੇ ਚੜ੍ਹਿਆ ਚੜ੍ਹਾਇਆ ਇਕੱਲਾ ਹੀ ਸਾਡੀ ਬੈਰਕ ਵਿਚ ਆਇਆ ਅਤੇ ਆਉਣ ਸਾਰ ਹੀ ਕਹਿਣ ਲੱਗਾ ਕਿ 'ਮੈਂ ਤੁਹਾਡੇ ਪਾਸ ਕਪਤਾਨ ਸਾਹਿਬ ਦਾ ਇਕ ਖਾਸ ਸੰਦੇਸਾ (message) ਲੈ ਕੇ ਆਇਆ ਹਾਂ, ਸੋ ਤੁਸੀਂ ਖੂਬ ਗਹੁ ਨਾਲ ਸੁਣੋ।' ਅਸੀਂ ਆਖਿਆ, 'ਸੁਣਾਓ, ਸੁਖ ਹੋਵੇ ਸਹੀ।' ਉਹ ਇਉਂ ਸੁਣਾਉਣ ਲਗਾ ਕਿ 'ਸੁਪ੍ਰਿੰਟੈਂਡੰਟ ਕਪਤਾਨ ਸਾਹਿਬ ਨੀਲਕੰਠ ਸੂਰਯੇਣ ਜਟਾਰ ਨੇ ਆਖਿਆ ਹੈ ਕਿ ਜਦੋਂ ਮੈਂ ਰੌਂਦ ਤੇ ਆਵਾਂ ਤੁਸੀਂ ਦੋਈ ਹੱਥ (ਸਾਨੂੰ ਵਿਖਾ ਕੇ) ਅੱਡ ਕੇ ਖੜੇ ਹੋਇਆ ਕਰੋ ਜਿਸ ਤਰ੍ਹਾਂ ਕਿ ਮੈਂ ਤੁਹਾਨੂੰ ਖੜਾ ਹੋ ਕੇ ਦਿਖਾਇਆ ਹੈ।' ਅਸੀਂ ਉਸ ਨੂੰ ਆਖਿਆ ਕਿ 'ਆਪਣੇ ਸੁਪ੍ਰਿੰਟੈਂਡੰਟ (ਕਪਤਾਨ ਸਾਹਿਬ) ਨੂੰ ਜਾ ਕੇ ਸਾਡੇ ਵਲੋਂ ਏਹ ਉਤਰ ਦਿਓ ਕਿ ਅਸੀਂ ਇਸ ਬਿਧ ਹੱਥ ਅੱਡ ਪਸਾਰ ਕੇ ਕਿਸੇ ਇਨਸਾਨ ਅਗੇ ਖਲੋਣਾ ਮਹਾਂ ਕੁਫਰ ਸਮਝਦੇ ਹਾਂ। ਅਸੀਂ ਕਦੇ ਵੀ ਇਸ ਪੋਜ਼ੀਸ਼ਨ ਵਿਚ ਨਹੀਂ ਖੜੇ ਹੋਵਾਂਗੇ।' ਜੇਲ੍ਹਰ ਤਾਂ ਬਸ ਉਸ ਵਕਤ ਹੀ ਏਤਨੀ ਕੋਰੀ ਕਰਾਰੀ ਸਾਫ ਜਵਾਬੀ ਸੁਣਦੇ ਸਾਰ ਹੀ ਚਪਤ ਹੋ ਗਿਆ।

ਦੂਜੇ ਦਿਨ ਸਵੇਰੇ ਹੀ ਸੁਪ੍ਰਿੰਟੈਂਡੰਟ ਆਪਣੇ ਲਾਣੇ ਬਾਣੇ ਨੂੰ ਨਾਲ ਲੈ ਕੇ ਲੋਹਾ ਲਾਖਾ ਹੋਇਆ ਵਿਆ ਸਾਡੇ ਪਾਸ ਆਇਆ। ਅਤੇ ਆਉਂਦਾ ਹੀ ਭੂਹੇ ਹੋ ਕੇ ਸਾਨੂੰ ਆਖਣ ਲਗਾ—'ਦੇਖੋ ਜੀ! ਤੁਹਾਨੂੰ ਇਸ ਜੇਲ੍ਹ ਦੇ ਸਭ ਹੁਕਮ ਮੰਨਣੇ ਪੈਣਗੇ। ਤੁਮ ਕਿਉਂ ਹਾਥ ਪਸਾਰ ਕਰ ਖੜੇ ਨਹੀਂ ਹੂਏ, ਜੈਸਾ ਕਿ ਜੇਲ੍ਹਰ ਸਾਹਿਬ ਤੁਮ ਕੋ ਕੱਲ ਬਤਾ ਗਏ ਹੈਂ ?'

**ਮੈਂ**—ਜਾਇਜ਼ ਹੁਕਮ ਮੰਨਿਆ ਜਾਏਗਾ, ਨਾਜਾਇਜ਼ ਨਹੀਂ ਮੰਨਿਆ ਜਾ ਸਕਦਾ। ਹੱਥ ਅੱਡ ਕੇ ਮੰਗਤਿਆਂ ਵਾਂਗੂ ਇਕ ਅਲਪੱਗ ਇਨਸਾਨ ਦੇ ਅਗੇ ਖਲੋਣਾ ਮਹਾਂ ਜ਼ਲੀਲ ਹੋਣਾ ਅਤੇ ਗੁਰਸਿਖੀ ਦੀ ਖਾਲਸਈ ਸਿਪਿਰਟ ਵਾਲੀ ਅਣਖ ਨੂੰ ਲੱਜਤ ਕਰਨਾ ਹੈ। ਗੁਰੂ ਕਾ ਅਣਖੀਲਾ ਸਿੱਖ ਸਿਵਾਏ ਗੁਰੂ ਅਕਾਲ ਪੁਰਖ ਦੇ ਕਿਸੇ ਦੇ ਅਗੇ ਹੱਥ ਅੱਡ ਕੇ ਨਹੀਂ ਖੜਾ ਹੋਵੇਗਾ। ਸੋ ਤੁਸੀਂ ਸੁਪਨੇ ਵਿਚ ਭੀ ਇਹ ਉਮੇਦ ਨਾ ਰਖੋ ਕਿ ਅਸੀਂ ਆਪ ਦੇ ਅਗੇ ਹੱਥ ਅੱਡ ਕੇ ਖੜੇ ਹੋਵਾਂਗੇ। ਐਨਾ ਥੋੜਾ ਹੈ ਕਿ ਅਸੀਂ ਆਪ ਦੇ ਆਉਂਣੇ ਪਰ ਉਠ ਕੇ ਖੜੇ ਹੋ ਜਾਂਦੇ ਹਾਂ ? ਏਹ ਭੀ ਓਦੋਂ ਤਾਈਂ ਹੈ ਜਦ ਤਾਈਂ ਸਾਡੇ ਅੰਦਰ ਆਪ ਦੇ ਅਫ਼ਸਰ ਹੋਣ ਦੀ ਹਾਲਤ ਵਿੱਚ ਅੱਛਾ ਸਲੂਕ ਕਰਨ ਵਾਲਾ ਆਪ ਦਾ ਸਨਮਾਨ ਹੈ। ਜਦ ਇਸ

ਸਨਮਾਨ ਵਾਲਾ ਅਹਿਸਾਸ ਭੀ ਸਾਡੇ ਅੰਦਰੋਂ ਉਡ ਗਿਆ ਜੈਸੇ ਕਿ ਆਪ ਇਸ ਪ੍ਰਕਾਰ ਅਯੋਗ ਬਦ ਸਲੂਕੀਆਂ ਕਰਨ ਪਰ ਅਮਾਦਾ ਹੋ ਕੇ ਉਡਾਉਣ ਪਰ ਤੁਲੇ ਹੋਏ ਹੋ, ਅਸੀਂ ਆਪ ਦੇ ਆਉਣ ਪਰ ਅਗੇ ਨੂੰ ਕਦੇ ਉਠ ਕੇ ਖੜੇ ਵੀ ਨਹੀਂ ਹੋਵਾਂਗੇ।

**ਸੁਪ੍ਰੰਟੰਡੰਟ**—ਜੇਲ੍ਹ ਦਾ ਹੁਕਮ ਨਹੀਂ ਮੰਨੋਗੇ ?

**ਭਾਈ ਕਰਤਾਰ ਸਿੰਘ**—ਨਾਜਾਇਜ਼ ਜ਼ਲੀਲ ਕਰਨ ਵਾਲਾ ਹੁਕਮ ਹਰਗਿਜ਼ ਨਹੀਂ ਮੰਨਾਂਗੇ।

**ਸੁਪ੍ਰੰਟੰਡੰਟ**—ਕੀ ਇਹ ਨਾਜਾਇਜ਼ ਤੇ ਜ਼ਲੀਲ ਕਰਨ ਵਾਲਾ ਹੁਕਮ ਹੈ ?

**ਭਾਈ ਕਰਤਾਰ ਸਿੰਘ**—ਜਾਇਜ਼ ਹੈ ਤਾਂ ਦਿਖਾਓ ਸਾਡੇ ਪੰਜਾਬੀ ਰਾਜਸੀ ਕੈਦੀਆਂ ਦੀ ਕਿਹੜੀ ਜੇਲ੍ਹ ਮੈਨੂਅਲ ਵਿਚ ਲਿਖਿਆ ਹੈ। ਅਸੀਂ ਕਈ ਸੂਬਿਆਂ ਵਿਚ ਰਹਿ ਵੀ ਚੁਕੇ ਹਾਂ। ਸਾਨੂੰ ਕਿਸੇ ਜੇਲ੍ਹ ਅਫਸਰ ਨੇ ਅਜ ਤਾਈਂ ਹੱਥ ਅੱਡ ਕੇ ਖਲੋਣ ਲਈ ਨਹੀਂ ਆਖਿਆ। ਨਾ ਹੀ ਕਿਸੇ ਜੇਲ੍ਹ ਮੈਨੂਅਲ ਵਿਚ ਸਾਡੇ ਰਾਜਸੀ ਕੈਦੀਆਂ ਲਈ ਕੋਈ ਹੁਕਮ ਪੜ੍ਹਿਆ ਹੈ।

**ਸੁਪ੍ਰੰਟੰਡੰਟ**—ਦੇਖੋ ! ਮਹਾਤਮਾਂ ਗਾਂਧੀ ਦੇ **ਚੇਲੇ** ਜਮਨਾ ਦਾਸ ਅਤੇ ਮਹਾਤਮਾਂ ਭਗਵਾਨ ਦੀਨ ਸਾਰਖੇ ਬੜੇ ਬੜੇ ਕਾਂਗਰਸੀ ਲੀਡਰ ਇਸ ਜੇਲ੍ਹ ਵਿਚ ਕੈਦ ਹੋ ਕੇ ਆਉਂਦੇ ਹਨ, ਉਹ ਸਭ ਮੇਰੇ ਅਗੇ ਹੱਥ ਅੱਡ ਕੇ ਖੜੇ ਹੁੰਦੇ ਰਹੇ ਹਨ।

**ਅਸੀਂ**—ਸਾਨੂੰ ਉਨ੍ਹਾਂ ਦੀ ਨਕਲ ਕਰਨ ਦੀ ਲੋੜ ਨਹੀਂ ਅਤੇ ਨਾ ਹੀ ਅਸੀਂ ਕਿਸੇ ਮਹਾਤਮਾਂ ਦੇ ਚੇਲੇ ਹਾਂ, ਨਾ ਹੀ ਕਦੇ ਬਣਾਂਗੇ। ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਅਣਖੀਲੇ ਸਿੰਘ ਹਾਂ ਅਤੇ ਸਿੰਘ ਰਹਾਂਗੇ।

**ਸੁਪ੍ਰੰਟੰਡੰਟ**—ਅੱਛਾ, ਯਾਦ ਰਖੋ ਤੁਹਾਨੂੰ ਦੋਹਾਂ ਨੂੰ ਇਸ ਹੁਕਮ ਅਦੂਲੀ ਦਾ ਖਮਿਆਜ਼ਾ ਉਠਾਉਣਾ ਪਏਗਾ।

ਇਸ ਤਰ੍ਹਾਂ ਬੜੀ ਨਖਵਤ ਨਾਲ ਏਹ ਤੜੀ ਦੇ ਕੇ ਤਿਮਰਲੰਗ ਜੀ ਚਲਦੇ ਬਣੇ।

ਦੂਜੇ ਦਿਨ ਸੁਪ੍ਰੰਟੰਡੰਟ ਅਤੇ ਜੇਲ੍ਹਰ ਨੇ ਘੋਰ-ਮਸ਼ੋਰ ਕਰਕੇ ਸਾਨੂੰ ਦੋਹਾਂ ਨੂੰ ਆਈ. ਜੀ. (ਜੇਲ੍ਹ ਦੇ ਇੰਨਸਪੈਕਟਰ ਜਨਰਲ) ਦਾ ਇਕ ਆਰਡਰ ਦਿਖਾਇਆ, ਜਿਸ ਉਤੇ ਆਈ. ਜੀ. ਦੇ ਦਸਖਤ ਨਹੀਂ ਸਨ ਪਰ ਕਿਸੇ ਸੈਕ੍ਰੇਟਰੀ ਜਾਂ ਹੈਡ ਕਲਰਕ ਦੇ ਸਨ। ਦਫਤਰ ਵਿਚ ਸਾਨੂੰ ਸੱਦ ਕੇ ਇਹ ਹੁਕਮ ਪੜ੍ਹਾਇਆ ਜਿਸ ਵਿਚ ਲਿਖਿਆ ਸੀ ਕਿ ਏਹਨਾਂ ਦੋਹਾਂ ਦੇ ਪੁਲੀਟੀ-ਕਲ ਕੈਦੀਆਂ ਵਾਲੇ ਸਭ ਹੱਕ ਮਨਸੂਖ ਹਨ ਤੇ ਮਾਮੂਲੀ ਕੈਦੀਆਂ ਵਾਲੀ ਆਮ ਕਿਚਨ ਵਿਚ ਪੱਕੀ ਪਕਾਈ ਰੋਟੀ ਮਿਲਿਆ ਕਰੇਗੀ। ਕਪੜੇ ਭੀ ਆਮ ਕੈਦੀਆਂ ਵਾਲੇ ਹੀ ਪਹਿਨਣਗੇ। ਹਮਾਰੇ ਇਸ ਜੇਲ੍ਹ ਕੇ ਸਭ ਹੁਕਮੋਂ

ਕੋ ਮਾਨੇਂਗੇ। ਅਜੇਹਾ ਹੁਕਮ ਦਿਖਾ ਕੇ ਸਾਨੂੰ ਪੁਛਣ ਲਗੇ ਕਿ 'ਦਸੋ ਤੁਹਾਡੀ ਕੀ ਸਲਾਹ ਹੈ ? ਐਥੇ ਦਸਖਤ ਕਰ ਦਿਓ ਅਤੇ ਲਿਖ ਦਿਓ ਕਿ ਅਸੀਂ ਇਸ ਹੁਕਮ ਦੀ ਇਤਲਾਹ ਪਾ ਲਈ ਹੈ ਅਤੇ ਇਸ ਦੀ ਤਾਮੀਲ ਕਰਾਂਗੇ।'

**ਅਸੀਂ ਦੋਵੀ ਇਕੋ ਆਵਾਜ਼ ਨਾਲ**—ਹਰਗਿਜ਼ ਨਹੀਂ. ਅਸੀਂ ਕਦੇ ਭੀ ਐਸੇ ਫ਼ਰਜ਼ੀ ਹੁਕਮ ਮੰਨਣ ਲਈ ਤਿਆਰ ਨਹੀਂ।

**ਸੁਪ੍ਰੰਟੰਡੰਟ**—ਫਰਜ਼ੀ ਕੈਸੇ ?

**ਅਸੀਂ**—ਪਹਿਲੀ ਗਲ ਤਾਂ ਏਹ ਹੈ ਕਿ ਏਹ ਹੁਕਮ ਸਾਨੂੰ ਨਹੀਂ ਆਇਆ ਅਤੇ ਨਾ ਹੀ ਸਾਡੇ ਸਾਹਮਣੇ ਖੋਲ੍ਹਿਆ ਗਿਆ ਹੈ। ਸਾਨੂੰ ਦਸਖਤ ਕਰਨ ਅਤੇ ਤੁਹਾਨੂੰ ਇਸ ਉਤੇ ਦਸਖਤ ਕਰਾਉਣ ਦੀ ਲੋੜ ਹੀ ਕੀ ਹੈ ? ਕਿਉਂਕਿ ਜੋ ਹੁਕਮ ਹੈ ਓਹ ਜੇਲ੍ਹ ਸੁਪ੍ਰੰਟੰਡੰਟ ਦੇ ਨਾਮ ਆਇਆ ਹੈ। ਅਤੇ ਸੁਪ੍ਰੰਟੰਡੰਟ ਨੇ ਹੀ ਮਨਾਉਣਾ ਹੈ। ਅਸੀਂ ਪ੍ਰੋਟੈਸਟ ਜ਼ਰੂਰ ਕਰਨਾ ਹੈ, ਖੁਸ਼ੀ ਖੁਸ਼ੀ ਕਿਸ ਤਰ੍ਹਾਂ ਮੰਨਣ ਦੇ ਦਸਖਤ ਕਰ ਦੇਈਏ ? ਜੇ ਫਰਜ਼ੀ ਨਹੀਂ ਤਾਂ ਇਸ ਹੁਕਮ ਦੀ ਚਿੱਠੀ ਵਾਲਾ ਲਫ਼ਾਫ਼ਾ ਸਾਨੂੰ ਦਿਖਾਓ ਤਾਂ ਕਿ ਉਸ ਉਪਰ ਲਗੀਆਂ ਮੋਹਰਾਂ ਅਸੀਂ ਵੇਖ ਕੇ ਤਸੱਲੀ ਕਰ ਸਕੀਏ।

ਇਹ ਗੱਲ ਸੁਣ ਕੇ ਉਹ ਦੋਵੇਂ ਜਣੇ ਭੜਕ ਉਠੇ। ਗੁੱਸੇ ਨਾਲ ਅੱਗ ਬਗੋਲਾ ਹੋ ਗਏ ਅਤੇ ਅੱਗ ਬਗੋਲਾ ਹੋ ਕੇ ਸਾਡੇ ਟਿਕਟਾਂ ਉਤੇ ਏਹ ਆਰਡਰ ਚਾੜ੍ਹ ਦਿਤਾ ਕਿ 'ਏਹਨਾਂ ਦੋਹਾਂ ਦੇ ਜਬਰਨ ਕਪੜੇ ਉਤਾਰੇ ਜਾਣ ਅਤੇ ਜੇਲ੍ਹ ਕਿਚਨ (ਲੰਗਰ) ਦੀ ਪੱਕੀ ਪਕਾਈ ਰੋਟੀ ਖਾਣ ਲਈ ਮਜਬੂਰ ਕੀਤਾ ਜਾਵੇ। ਰਾਜਸੀ ਕੈਦੀਆਂ ਵਾਲੇ ਸਾਰੇ ਅਧਿਕਾਰ ਖੋਹੇ ਜਾਣ।' ਏਹ ਕੁਝ ਕਹਿ ਕੇ ਸਾਨੂੰ ਵਾਪਸ ਬੈਰਕ ਤੋਰਨ ਲਗੇ ਹੀ ਸਨ ਕਿ ਵੀਰ ਕਰਤਾਰ ਸਿੰਘ ਨੇ ਆਖਿਆ ਕਿ 'ਇਸ ਆਰਡਰ ਨੂੰ ਥੋੜਾ ਹੋਰ ਵਿਚਾਰ ਲਵੋ, ਕਿਉਂ ਖਜੱਲ ਖੁਆਰ ਕਰਦੇ ਅਤੇ ਆਪ ਹੋਣਾ ਚਾਹੁੰਦੇ ਹੋ ?'

**ਸੁਪ੍ਰੰਟੰਡੰਟ**—ਖੁਆਰੀ ਕੈਸੀ ? ਹਮ ਕੋ ਕਉਨ ਖੁਆਰ ਕਰ ਸਕਤਾ ਹੈ।

**ਮੈਂ**—ਤੁਹਾਡੇ ਆਪਣੇ ਕੰਮ।

**ਸੁਪ੍ਰੰਟੰਡੰਟ**—ਬਸ ਆਰਡਰ ਆਰਡਰ ਹੀ ਹੈ ਦੂਜੀ ਗੱਲ ਨਹੀਂ।

ਅਸੀਂ ਬਥੇਰਾ ਆਖਿਆ ਕਿ ਸਾਨੂੰ ਉਪਰ ਹਾਕਮਾਂ ਨਾਲ ਖਤੋ-ਕਤਾਬਤ ਕਰ ਲੈਣ ਦਿਓ, ਖਾਸ ਗਵਰਨਮੈਂਟ ਪੰਜਾਬ ਤੋਂ ਪੁੱਛ ਗਿੱਛ ਕਰ ਲੈਣ ਦਿਓ, ਉਤਨਾਂ ਚਿਰ ਤੁਸੀਂ ਇਹ ਆਰਡਰ ਰੀਜ਼ਰਵ ਰਖੋ। ਉਪਰੋਂ ਹੁਕਮ ਆਏ ਤੋਂ ਜਿਵੇਂ ਤੁਹਾਨੂੰ ਹੁਕਮ ਹੋਵੇ ਕਰ ਲੈਣਾ। ਸਾਨੂੰ ਮੋਹਲਤ ਦਿਓ, ਅਸੀਂ ਤੁਹਾਥੋਂ ਹੋਰ ਹਕੂਕ ਕੁਛ ਨਹੀਂ ਚਾਹੁੰਦੇ। ਸਾਨੂੰ ਭਾਵੇਂ ਸੁੱਕਾ ਆਟਾ ਹੀ ਦੇ ਦਿਉ ਅਸੀਂ ਆਪਣੇ ਹਥੀਂ ਰੁੱਖੀ ਮਿੱਸੀ ਰੋਟੀ ਸਰਬ-ਰਸ ਪਾ ਕੇ

ਅੱਠ-ਪਹਿਰੀ ਭੀ ਸਜਾ ਲਿਆ ਕਰਾਂਗੇ, ਹੋਰ ਸਭ ਚੀਜ਼ਾਂ ਤੁਸੀਂ ਆਪਣੀਆਂ ਲੈ ਲਵੋ। ਏਤਨੇ ਅਰਸੇ ਵਿਚ ਉਤਲੇ ਹਾਕਮਾਂ ਅਤੇ ਗਵਰਮੈਂਟ ਨਾਲ ਲਿਖਤ ਪੜ੍ਹਤ ਦਾ ਨਤੀਜਾ ਵੀ ਨਿਕਲ ਆਵੇਗਾ। ਪਰ ਉਨ੍ਹਾਂ ਨੇ ਇਕ ਨਾ ਮੰਨੀ, ਆਪਣੀ ਜ਼ਿੱਦ ਪਰ ਹੀ ਕਾਇਮ ਰਹੇ। ਬਸ ਫੇਰ ਕੀ ਸੀ, 'ਕਹਿਰੇ ਦਰਵੇਸ਼ ਬਰ ਜਾਨੇ ਦਰਵੇਸ਼' ਵਾਲੀ ਗੱਲ ਹੀ ਹੋਈ ਅਤੇ ਸਾਨੂੰ ਮਜ਼ਬੂਰਨ ਕੜਾਕੇ ਦੇ ਮੋਰਚੇ ਲਾਉਣੇ ਪਏ।*

## ਰਾਜਮੰਦਰੀ ਤੋਂ ਨਾਗਪੁਰ ਜੇਲ੍ਹ ਨੂੰ ਬਦਲੀ

(ਰਸਤੇ ਦੀਆਂ ਚਿੱਠੀਆਂ)

**ਚਿੱਠੀ ਨੰ: ੧੧**
**੨੭ ਨਵੰਬਰ ੧੯੨੨**

੧ ਓ ਵਾਹਿਗੁਰੂ ਜੀ ਕੀ ਫਤਹ ॥**

ਪਰਮ ਪਿਆਰੇ ਵੀਰ ਨਾਹਰ ਸਿੰਘ ਜੀ !

ਅਸੀਂ ਹੁਣ ਨਾਗਪੁਰ ਜੇਲ੍ਹ ਨੂੰ ਜਾ ਰਹੇ ਹਾਂ ਜੋ ਸੀ. ਪੀ. ਵਿਚ ਹੈ। ਭਾਣੇ ਅੰਦਰ ਛੇਤੀ ਹੀ ਬਦਲੀ ਹੋ ਗਈ। ਪੰਜਾਬ ਦੇ ਨੇੜੇ ਨੇੜੇ ਆਉਂਦੇ ਜਾਂਦੇ ਹਾਂ। ਪੰਜਾਬ ਵਿਚ ਤਾਂ ਗੁਰੂ ਆਪ ਦੀ ਆਸ਼ਾ ਅਨੁਸਾਰ ਬੰਦ ਖਲਾਸੀ ਕਰਾ ਕੇ ਹੀ ਲਿਜਾਵੇ। ਅਸੀਂ ਚਾਰ ਸੱਜਨ ਜਾ ਰਹੇ ਹਾਂ। ਹਥਕੜੀ ਬੇੜੀ ਕੋਈ ਨਹੀਂ, ਖੁਲ੍ਹੇ ਖੁਲਾਸੇ ਹੀ ਲਈ ਜਾਂਦੇ ਹਨ। ਤੇ ਬਸਤਰ ਭੀ ਬੜੇ ਚੰਗੇ ਬਣਵਾ ਕੇ ਦਿਤੇ ਹਨ। ਹੁਣ ਛੇਤੀ ਵਿਚ ਹੋਰ ਕੁਛ ਨਹੀਂ ਲਿਖ ਸਕਦਾ। ਧੁਰ ਪਹੁੰਚ ਕੇ ਲਿਖਾਂਗਾ। ਸਭ ਸੱਜਣਾਂ ਨੂੰ ਫਤਹ।

ਆਪ ਦਾ ਪ੍ਰੇਮੀ—ਰਣਧੀਰ ਸਿੰਘ

**ਚਿੱਠੀ ਨੰਬਰ ੧੨**
**ਮਿਤੀ ੨੯ ਨਵੰਬਰ ੧੯੨੨**

੧ ਓ ਵਾਹਿਗੁਰੂ ਜੀ ਕੀ ਫਤਹ ॥**

ਪਿਆਰੇ ਵੀਰ ਜੀ,

ਏਸ ਵਕਤ ਸ੍ਰੀ ਹਜ਼ੂਰ ਸਾਹਿਬ ਲੰਘ ਚੁਕੇ ਹਾਂ। ਨਦੇੜ ਸਟੇਸ਼ਨ ਰਾਤ

---

* ਏਥੋਂ ਲੜੀ ਜੋੜਨ ਲਈ ਅਗੇ ਵੇਖੋ ਅਗਲਾ ਕਾਂਡ ਨੰ: ੨੧

**ਏਹ ਰਸਤੇ ਵਿਚੋਂ ਦੋ ਕਾਰਡ ਭਾ: ਸਾਹਿਬ ਨੇ ਲਿਖੇ। ਭਾਈ ਸਾਹਿਬ ਨੇ ਇਸ ਦਿਨ ਤੋਂ ਬਾਰਾਂ ਸਾਲ ਬਾਦ ਸਿੰਘਾਂ ਦੇ ਜੱਥੇ ਸਮੇਤ ਬੜੇ ਪ੍ਰੇਮ ਕੁਲਾਹਲ ਵਿਚ ਦਸੰਬਰ ੧੯੩੪ ਦੇ ਅਖੀਰੀ ਹਫਤੇ ਦਿੱਲੀ ਤੇ ਗਵਾਲੀਅਰ ਦੇ ਗੁਰਦੁਆਰਿਆਂ ਦੀ ਯਾਤ੍ਰਾ ਕਰਦੇ ਹੋਏ ਗੁਰੂ ਦਸਮੇਸ਼ ਦੇ ਅਵਤਾਰ ਗੁਰਪੁਰਬ ੧੧ ਜਨਵਰੀ ੧੯੩੫ ਨੂੰ ਹਜ਼ੂਰ ਸਾਹਿਬ ਦੀ ਯਾਤ੍ਰਾ ਕੀਤੀ ਤੇ ੬ ਜਨਵਰੀ ਤੋਂ ੧੨ ਜਨਵਰੀ ਤਕ ਉਥੇ ਰਹੇ।

ਦੇ ਸਾਢੇ ਨੌਂ ਵਜੇ ਆਇਆ, ਬੈਰਾਗ ਉਛਾਲੇ ਉਠੇ, ਕੜ ਪਾਟ ਗਏ ! ਗੁਰੂ ਕੇ ਪ੍ਰੇਮ ਧਾਮ ਦੇ ਕੋਲ ਦੀ ਬਿਨਾਂ ਦਰਸ਼ਨ ਕੀਤੇ ਹੀ ਲੰਘੇ ਚਲੇ ਜਾਂਦੇ ਹਾਂ । ਅਹੋ ! ਚੋਜੀ ਸਤਿਗੁਰੂ ਦੇ ਵਿਡਾਣੇ ਰੰਗ । ਜੋ ਆਪਣੇ ਗੁਰਧਾਮ ਦੀ ਯਾਤਰਾ ਦੇ ਅਵਸਰ ਨੂੰ ਲਮਕਾ ਕੇ ਦੁਰੇਡੇ ਪਾ ਰਿਹਾ ਹੈ । ਗੁਰੂ ਧਾਮ ਰੰਗ ਭੂਮੀ ਦੇ ਅੰਮ੍ਰਿਤ ਨਜ਼ਾਰੇ ਨੇ ਧੁੰਦ ਹਨੇਰੇ ਵਿਚ ਹੀ ਅੰਮ੍ਰਿਤ ਪ੍ਰਭਾਵ ਵਰਤਾ ਦਿਤਾ। ਪਰ "ਨੀਰ ਵਹੇ ਵਹਿ ਚਲੇ ਜੀਉ" ਦੀਆਂ ਕਾਂਗਾਂ ਅਜੇਹੀਆਂ ਉਠੀਆਂ ਕਿ ਠੱਲਣੀਆਂ ਹੀ ਨ ਪਾਈਆਂ । ਹੁਣ ਮਨਮਾੜ ਵਿਚਦੀ ਹੋ ਕੇ ਨਾਗਪੁਰ (ਸੀ. ਪੀ.) ਵਿਚ ਜਾਵਾਂਗੇ ।

ਲੇਖਕ ਆਪ ਦਾ ਵਿਜੋਗੀ—ਰਣਧੀਰ ਸਿੰਘ

## ਨਾਗਪੁਰ ਦੀਆਂ ਚਿੱਠੀਆਂ

**ਚਿੱਠੀ ਨੰਬਰ ੧੩**

**ਨਾਗਪੁਰ**

**ਮਿਤੀ ੬ ਦਸੰਬਰ ੧੯੨੨**

ੴ ਵਾਹਿਗੁਰੂ ਜੀ ਕੀ ਫਤਹਿ ॥*

ਮੇਰੇ ਪਰਮ ਪਿਆਰੇ ਵੀਰ ਜਨ ਭਾਈ ਭੰਗੜ ਸਿੰਘ[1], ਕਾਹਲਾ ਸਿੰਘ ਭਾਈ ਸਹਜ ਜੀ,[2] ਭਾਈ ਪਧਰੀ[3] ਤੇ ਚੋਟੀਆਂ ਵਾਲੇ ਸਿੰਘ ਜੀ,[4] ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ॥

ਦਾਸ ਦੋਈ ਜਣੇ ਆਪ ਸਜਣਾਂ ਤੋਂ ਵਿਛੜ ਕੇ ਅਜ ਕਲ ਨਾਗਪੁਰ ਬੰਦੀ ਖਾਨੇ ਵਿਚ ਟਿਕ ਰਹੇ ਹਾਂ । ਪ੍ਰਿਥੀ ਸਿੰਘ ਤਾਂ ਰਾਹ ਵਿਚ ਹੀ ਟਿੱਬ ਗਿਆ । ਐਥੇ ਅਸੀਂ ਨਿਤ ਤੁਹਾਡੀ ਉਡੀਕ ਕਰਦੇ ਹਾਂ ਪਰ ਪਤਾ ਨਹੀਂ ਇਥੇ ਲਿਆਉਣ ਯਾ ਨਾ ਲਿਆਉਣ । ਸਾਨੂੰ ਦੋਹਾਂ ਨੂੰ ਇਕ ਛੋਟੀ ਜੇਹੀ ਬਾਰਕ ਮਿਲੀ ਹੋਈ ਹੈ ਜੋ ਬੜੀ ਹਵਾਦਾਰ ਅਤੇ ਇਕਾਂਤ ਹੈ, ਜਿਸ ਵਿਚ ਨੌਂ ਖੱਡੀਆਂ ਹਨ । ਦੋ ਅਸੀਂ ਸਾਂਭ ਛਡਦੀਆਂ ਹਨ ਅਤੇ ਸੱਤ ਤੁਹਾਨੂੰ ਉਡੀਕ ਰਹੀਆਂ ਹਨ । ਸੋ ਤੁਸੀਂ ਪੰਜੇ ਸੱਜਣ ਦੋ ਹੋਰ ਸੱਜਣਾਂ ਸਮੇਤ ਜੇ ਏਥੇ ਆ ਜਾਓ ਤਾਂ ਘਰ ਪੂਰਾ ਹੋ ਜਾਏ । ਤਾਂ ਸਾਰੀਆਂ ਖੱਡੀਆਂ ਭਰ ਜਾਣ । ਸਾਨੂੰ

---

*ਏਹ ਚਿੱਠੀ ਭਾਈ ਸਾਹਿਬ ਨੇ ਇਨ੍ਹਾਂ ਕੈਦੀ ਸਜਣਾਂ ਨੂੰ ਰਾਜਮੰਦਰੀ ਜੇਲ੍ਹ ਨੂੰ ਲਿਖੀ ਸੀ ਪਰ ਇਸ ਦੇ ਲਫਾਫੇ ਪਰ ਪਤਾ ਗਲਤੀ ਨਾਲ ਮੇਰਾ ਲਿਖਿਆ ਗਿਆ; ਜਿਸ ਕਰਕੇ ਇਹ ਉਨ੍ਹਾਂ ਸਜਣਾਂ ਨੂੰ ਪਹੁੰਚਣ ਦੀ ਥਾਂ ਏਧਰ ਆ ਮਿਲੀ। [ਨਾਹਰ ਸਿੰਘ ਗਿਆਨੀ

1. ਭਾ: ਗੰਡਾ ਸਿੰਘ ਛੋਟਾ ਨਿਹੰਗ ਸਿੰਘ ਪਿੰਡ ਖਾਪੜਖੇੜੀ ਜ਼ਿਲਾ ਅੰਮ੍ਰਿਤਸਰ, 2. ਭਾ: ਅਰਜਨ ਸਿੰਘ ਜਗਰਾਉਂ, 3. ਭਾ: ਖੁਸ਼ਹਾਲ ਸਿੰਘ ਪਧਰੀ, 4. ਭਾ: ਕੇਹਰ ਸਿੰਘ ਚੋਟੀਆਂ (ਅੰਮ੍ਰਿਤਸਰ) ।

ਸਭ ਤੋਂ ਅਲੱਗ ਰਖਿਆ ਹੋਇਆ ਹੈ । ਕਿਸੇ ਨੂੰ ਨੇੜੇ ਨਹੀਂ ਫਟਕਨ ਦਿੰਦੇ ਪਰ ਰਹਿੰਦੇ ਸਾਰਾ ਦਿਨ ਖੁਲ੍ਹੇ ਹੀ ਹਾਂ । ਕੰਮ ਕੁੰਮ ਕੋਈ ਨਹੀਂ । ਪਰਸ਼ਾਦੇ ਆਪਣੇ ਹੱਥੀਂ ਦੋ ਵੇਲੇ ਗੇੜ ਛਡਦੇ ਹਾਂ। ਪੰਜਵਾਂ ਦੋਹਾਂ ਨੂੰ ਦੋ ਛਟਾਂਕ ਮਿਲਦਾ ਹੈ । ਵੀਰ ਕਰਤਾਰ ਸਿੰਘ ਨੂੰ ਸਮੁੰਦਰ ਸਜਰਾ ਚੁਆਵਾਂ ਮਿਲਦਾ ਹੈ ਨਾਲੇ ਚਾਹ ਭੀ ਮਿਲਦੀ ਹੈ । ਇਥੇ ਅੰਦਰ ਗਊਸ਼ਾਲਾ ਬੜੀ ਤਕੜੀ ਹੈ । ਮੈਨੂੰ ਅਜੇ ਆਪਣੇ ਹਥੀਂ ਸਮੁੰਦਰ ਸੋਧਣ ਨਹੀਂ ਦਿੰਦੇ, ਕੁਛ ਅੜਿੱਕੇ ਮੜਿੱਕੇ ਕਰਦੇ ਹਨ । ਗਊਸ਼ਾਲਾ ਵਿਚ ਮੈਨੂੰ ਲੈ ਜਾਣੋ ਡਰਦੇ ਹਨ ਅਤੇ ਇਥੇ ਵਿਹੜੇ ਵਿਚ ਗਊ ਆ ਨਹੀਂ ਸਕਦੀ । ਚੰਗਾ ਸੁਖ ! ਮੋਰਚਾ ਫਤਹ ਹੋ ਗਿਆ ਤਾਂ ਵਾਹਵਾ ਨ ਹੋਇਆ ਤਾਂ ਭੀ ਅਨੰਦ ਹੈ ।

ਇਥੇ ਦਾ ਸੁਪ੍ਰੰਟੰਡੰਟ ਇਕ ਦੇਸੀ ਬਿਗੜਿਆ ਹੋਇਆ ਪੰਮਾ ਹੈ, ਸਿਰ ਤੇ ਕੁਰਾਨੀਆਂ ਵਾਲੀ ਟੋਪੀ ਰਖਦਾ ਹੈ ਅਤੇ ਜੇਲ੍ਹਰ ਗੋਰਾ ਹੈ ਪਰ ਭਲਾ ਲੋਕ ਦਿਖਾਈ ਦਿੰਦਾ ਹੈ । ਬਸਤਰ ਅਜੇ ਸਾਨੂੰ ਨਵੇਂ ਬਣਾ ਕੇ ਨਹੀਂ ਦਿਤੇ, ਅਸੀਂ ਰਾਜਮੰਦਰੀ ਵਾਲਿਆਂ ਤੇ ਹੀ ਕਬਜ਼ਾ ਕਰੀ ਬੈਠੇ ਹਾਂ । ਜੇਹੜੇ ਤੁਰਨ ਲਗਿਆਂ ਬਸਤਰ ਮਿਲੇ ਸੀ, ਅਸੀਂ ਉਹੋ ਜਿਹੇ ਹੀ ਮੰਗਦੇ ਹਾਂ, ਉਹ ਅਜੇ ਜੱਕਾਂ-ਤੱਕਾਂ ਕਰਦੇ ਹਨ । ਦੇਖੀਏ ਕਿਵੇਂ ਭੌਲ ਬਝਦੀ ਹੈ । ਕੰਬਲ ਸਾਡੇ ਕੋਲ ਚਾਰ ਚਾਰ ਹਨ, ਸਰਦੀ ਖਾਸੀ ਪੈਂਦੀ ਹੈ ਪਰ ਹਜ਼ਾਰੀ ਬਾਗ ਤੋਂ ਥੋੜੀ ਘੱਟ ਹੈ । ਸਹਜ ਭਾਈ ਨੂੰ ਬੀਮਾਰ ਛਡ ਆਏ ਸੀ ਉਸ ਦਾ ਹਾਲ ਲਿਖਣਾ ਕਿ ਰਾਜ਼ੀ ਬਾਜ਼ੀ ਹੋ ਗਿਆ ਹੈ ਯਾ ਕਿ ਕੁਛ ਕਸਰ ਮਸਰ ਹੈ । ਵੀਰ ਨੂੰ ਪ੍ਰੇਮ ਪੂਰਬਕ ਸਾਡੇ ਦੋਹਾਂ ਵਲੋਂ ਫਤ੍ਹੇ ਬੁਲਾਈ ਪ੍ਰਵਾਨ ਹੋਵੇ । ਆਸਾ ਦੀ ਵਾਰ ਅਜੇ ਵੀਰ ਨੇ ਕੰਠ ਕੀਤੀ ਹੈ ਕਿ ਨਹੀਂ ? ਪਤਾ ਲੱਗਾ ਹੈ ਕਿ ਸ਼੍ਰੋ: ਗੁ: ਪ੍ਰ: ਕਮੇਟੀ ਪੱਕੇ ਪੈਰਾਂ ਤੇ ਸਮਝੌਤਾ ਕਰਨ ਦਾ ਮਸੌਦਾ ਤਿਆਰ ਕਰ ਰਹੀ ਹੈ ਅਤੇ ਗੌਰਮੈਂਟ ਨੇ ਅਜੇ ਨਵੀਂ ਛੇੜਖਾਨੀ ਕਰਨੋਂ ਚੁੱਪ ਵੱਟੀ ਹੋਈ ਹੈ । ਖਾਲਸਾ ਦਬਾ ਦਬ ਗੁਰੂਦਵਾਰਿਆਂ ਉਤੇ ਕਬਜ਼ਾ ਕਰ ਰਿਹਾ ਹੈ ਅਤੇ ਦੂਣ ਸਵਾਈ ਕਲਾ ਵਿਚ ਹੈ ।

ਦਾਸ—ਰਣਧੀਰ ਸਿੰਘ

**ਚਿੱਠੀ ਨੰਬਰ ੧੪**
**ਨਾਗਪੁਰ**
**ਮਿਤੀ ੧੬ ਦਸੰਬਰ ੧੯੨੨**

੧ ਓ ਵਾਹਿਗੁਰੂ ਜੀ ਕੀ ਫਤਹ ॥

ਮੇਰੇ ਪ੍ਰੇਮ ਪਿਆਰੇ ਵੀਰ ਸ੍ਰੀ ਮਾਨ ਭਾ: ਨਾਹਰ ਸਿੰਘ ਜੀ !

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ॥

ਜੇਹੜੀਆਂ ਪਾਤੀਆਂ ਰਾਹ ਵਿਚ ਆਉਂਦੇ ਹੋਏ ਆਪ ਨੂੰ ਪਾਈਆਂ ਸਨ ਆਸਾ ਹੈ ਕਿ ਉਹ ਪੁੱਜ ਗਈਆਂ ਹੋਣਗੀਆਂ। ਦਾਸ ਪਹਿਲੀ ਤਾਰੀਖ ਨੂੰ ਐਥੇ (ਨਾਗਪੁਰ) ਪੁੱਜ ਗਿਆ ਹੈ। ਭਾਣੇ ਅੰਦਰ ਸਮੂਹ ਸੱਜਨ ਵੱਖੋ ਵੱਖ ਥਾਈਂ ਭੇਜੇ ਹਨ। ਦਾਸ ਦੇ ਨਾਲ ਐਥੇ ਕੇਵਲ ਭਾ: ਕਰਤਾਰ ਸਿੰਘ ਜੀ (ਕੈਨੇਡੀਅਨ) ਚੰਦ ਨੌ ਨਿਵਾਸੀ ਹਨ । ਹੋਰ ਵੀਰਾਂ ਦਾ ਪਤਾ ਨਹੀਂ ਕਿ ਕਿਥੇ ਕਿਥੇ ਵੰਡੇ ਗਏ। ਸਾਨੂੰ ਦੋਹਾਂ ਨੂੰ ਇਕ ਖੁਲ੍ਹੀ ਅਤੇ ਛੋਟੀ ਜਿਹੀ ਬੈਰਿਕ ਦਿਤੀ ਗਈ ਹੈ, ਜਿਸ ਵਿਚ ਨੌਂ ਸੀਟਾਂ ਹਨ, ਪ੍ਰੰਤੂ ਇਸ ਵਿਚ ਸਾਥੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਰਖਿਆ ਗਿਆ। ਸੋਹਣਾ ਏਕਾਂਤ ਅਸਥਾਨ ਭਜਨ ਕਰਨ ਲਈ ਅਟੰਕ ਮਿਲ ਗਿਆ ਹੈ। ਲੰਗਰ ਸਜਾਉਣ ਲਈ ਭੀ ਨਾਲ ਹੀ ਇਕ ਥਾਉਂ ਹੈ । ਗੱਫੇ ਸਜਾਉਣ ਦਾ ਮੋਰਚਾ ਭਾਣੇ ਅੰਦਰ ਆਉਣ ਸਾਰ ਹੀ ਫਤਹ ਹੋ ਗਿਆ ਹੈ। ਕੋਈ ਅੜਿੱਕਾ ਕਿਸੇ ਨਹੀਂ ਡਾਹਿਆ । ਦਾਲ ਭਾਜੇ ਦਾ ਪ੍ਰਬੰਧ ਅਜੇ ਠੀਕ ਨਹੀਂ ਬਣਿਆ, ਇਸਦੇ ਵਾਸਤੇ ਕੁਛ ਪ੍ਰੀਸ਼ਰਮ ਕਰਨਾ ਪਵੇਗਾ। ਹਾਲ ਤਾਂ ਚੁੱਪ ਕੀਤੇ ਵੇਲਾ ਟਪਾਈ ਜਾਂਦੇ ਹਾਂ। ਕਦੇ ਮੂਲੀ ਆਦਿਕ ਮਿਲ ਜਾਂਦੀ ਹੈ ਤਾਂ ਭਾਜਾ ਸਜਾਉਂਦੇ ਹਾਂ ਨਹੀਂ ਤਾਂ ਸਰਬ-ਰਸ ਵਾਲੇ ਪ੍ਰਸ਼ਾਦੇ ਹੀ ਉਡਦੇ ਹਨ। ਆਟਾ ਅੱਛਾ ਨਹੀਂ ਮਿਲਦਾ। ਜੁਆਰ ਦੇ ਆਟੇ ਦਾ ਮੇਲ ਵਿਚ ਰਲਿਆ ਹੁੰਦਾ ਹੈ ਜਿਸ ਦੇ ਕਾਰਨ ਸਿਹਤ ਦੇ ਬਿਗੜ ਜਾਣ ਦਾ ਡਰ ਹੈ। ਕਬਜ਼ੀ ਬਹੁਤ ਹੈ, ਜੋ ਅਗੇ ਕਦੇ ਨਹੀਂ ਹੋਈ ਸੀ। ਬਵਾਸੀਰ ਭੀ ਕੁਛ ਰੰਗ ਦਿਖਾਉਣ ਲਗੀ ਹੈ । ਜੇ ਡਾਈਟ (ਖੁਰਾਕ) ਦਾ ਏਹੋ ਹਾਲ ਰਿਹਾ ਤਾਂ ਸ਼ਾਇਦ ਜ਼ੋਰ ਪਕੜ ਜਾਵੇ। ਅਸੀਂ ਹਾਲ ਭਲਮਨਸਊ ਨਾਲ ਵਰਤਦੇ ਹਾਂ। ਜੇ ਅਫਸਰ ਸਿੱਧੇ ਚਾਲੇ ਨਾ ਪਏ ਤਾਂ ਕੜਾਕੇ ਰਹਿਣਾ ਪਵੇਗਾ।

ਸੁਪ੍ਰੰਟੰਡੰਟ ਇਕ ਹਿੰਦੂ ਬਿਗੜਿਆ ਹੋਇਆ ਬ੍ਰਾਹਮਣ ਹੈ, ਜਿਸ ਦੀ ਨੀਤ ਅੱਛੀ ਨਹੀਂ ਭਾਸਦੀ। ਜੇਲ੍ਹਰ ਇਕ ਗੋਰਾ ਹੈ ਪਰ ਨੇਕ ਨਿਹਾਦ ਪੁਰਸ਼ ਨਜ਼ਰ ਆਉਂਦਾ ਹੈ। ਵਾਹ ਲਗਦੀ ਦੁਖ ਦੇਣ ਵਿਚ ਰਾਜ਼ੀ ਨਹੀਂ ਹੈ। ਅਗੇ ਜਿਵੇਂ ਹੋਊ ਦੇਖੀ ਜਾਊ। ਸਾਡੇ ਨੇੜੇ ਚਿੜੀ ਨਹੀਂ ਫਟਕਣ ਦਿੰਦੇ।

ਕੰਮ ਕੁੰਮ ਕੋਈ ਨਹੀਂ । ਪ੍ਰਸ਼ਾਦੇ ਗੋੜਨ ਦਾ ਹੀ ਬੁੱਝ ਲਓ । ਮੂੰਹ ਹਨੇਰੇ ਹੀ ਖੁਲ੍ਹ ਕੇ ਇਸ਼ਨਾਨ ਕਰ ਲੈਂਦੇ ਹਾਂ । ਜੇਲ੍ਹ ਦਾ ਨਲਕਾ ਭੀ ਅਸਾਡੀ ਬਾਰਿਕ ਦੇ ਹਾਤੇ ਦੇ ਘੇਰੇ ਵਿਚ ਹੀ ਹੈ ਅਤੇ ਖੂਹ ਦਾ ਅੱਧਾ ਹਿਸਾ ਭੀ ਅਸਾਡੀ ਵਲ ਨੂੰ ਅੰਦਰ ਵਾਰ ਹੈ । ਮਹੀਨੇ ਪਿਛੋਂ ਸਰਕਾਰੀ ਤੌਰ ਤੇ ਪੱਤਰ ਲਿਖ ਕੇ ਭੇਜਣ ਦਾ ਹੁਕਮ ਹੈ ਤੇ ਮੁਲਾਕਾਤ ਭੀ ਮਹੀਨੇ ਪਿਛੋਂ ਹੋ ਸਕਦੀ ਹੈ । ਜੇਲ੍ਹਰ ਤਾਂ ਮੰਨਿਆ ਸੀ ਕਿ ਰੋਜ਼ਾਨਾ ਅਖਬਾਰ ਸਰਕਾਰੀ ਖਰਚ ਤੇ ਮਿਲੇਗਾ ਜੈਸਾ ਕਿ ਅਗੇ ਐਥੇ ਰਹਿਣ ਵਾਲਿਆਂ ਪੁਲੀਟੀਕਲਾਂ ਨੂੰ ਮਿਲਦਾ ਹੁੰਦਾ ਸੀ, ਪਰ ਸੁਪ੍ਰੰਟੰਡੰਟ ਮੁੱਕਰ ਗਿਆ । ਕਹਿੰਦਾ ਹੈ ਕਿ ਪੀਰੀਆਡੀਕਲ (ਹਫਤੇਵਾਰ ਯਾ ਪੰਦਰਾਂ ਰੋਜ਼ਾ) ਮਿਲ ਸਕਦਾ ਹੈ, ਸੋ ਭੀ ਅਸਾਡੇ ਆਪਣੇ ਖਰਚ ਉਤੇ । ਅਸੀਂ ਆਖਿਆ ਅਸਾਡੀਆਂ ਤਾਂ ਜਾਇਦਾਤਾਂ ਭੀ ਜ਼ਬਤ ਹਨ, ਅਸੀਂ ਆਪਣੇ ਖਰਚੇ ਤੇ ਕਿਵੇਂ ਜਾਰੀ ਕਰਵਾ ਸਕਦੇ ਹਾਂ । ਪੰਥ ਤੇ ਪੰਥ ਪਿਆਰਿਆਂ ਪਰ ਅਗੇ ਹੀ ਬੋਝ ਬਹੁਤ ਪੈ ਚੁੱਕਾ ਹੈ । ਜਦ ਕਿ ਪਹਿਲੇ ਪੁਲੀਟੀਕਲਾਂ ਨੂੰ ਮਿਲਦਾ ਰਿਹਾ ਤਾਂ ਕੀ ਵਜਹ ਹੈ ਕਿ ਸਾਨੂੰ ਨਾ ਮਿਲੇ ? ਇਸ ਪਰ ਉਸ ਨੇ ਉਤਰ ਦਿਤਾ ਕਿ ਹੁਣ ਦੇ ਰੂਲ (ਨਿਯਮ) ਕੁਛ ਨਵੇਂ ਹੋ ਗਏ ਹਨ ।

ਐਉਂ ਟਾਲ-ਮਟੋਲ ਕਰਦਾ ਹੈ । ਵਿਚਲੇ ਭੇਤੀ ਦਸਣ ਵਾਲੇ ਦਸਦੇ ਹਨ ਕਿ ਬਾਹਰੋਂ ਜ਼ੋਰ ਦਿਤਾ ਜਾਵੇ ਤਾਂ ਜ਼ਰੂਰ ਮੰਨਣਗੇ । ਏਨ੍ਹਾਂ ਨੂੰ ਪਤਾ ਹੈ ਕਿ ਸਾਡੀ ਖਾਤਰ ਬਾਹਰੋਂ ਝਗੜਨ ਵਾਲਾ ਕੋਈ ਨਹੀਂ । ਬਿਗਾਨੇ ਸੂਬੇ ਦੇ ਜੋ ਹੋਏ । ਏਸ ਸੂਬੇ ਦੇ ਹੁੰਦੇ ਤਾਂ ਸਭ ਕੁਛ ਮੰਨਣਾ ਪੈਂਦਾ । ਜੇ ਸਿਖ ਰੀਵੀਊਜ਼ ਅਥਵਾ ਕੋਈ ਮਾਸਕ ਰਸਾਲਾ ਨਿਕਲਦਾ ਹੋਵੇ ਤਾਂ ਜਾਰੀ ਕਰਵਾਉਣ ਦਾ ਪ੍ਰਯਤਨ ਕਰਨਾ । ਚਿੱਠੀ ਭੀ ਛੇਤੀ ਸਰਕਾਰੀ ਤੌਰ ਤੇ ਮਿਲ ਜਾਇਆ ਕਰੂ ਕਿਉਂਕਿ ਐਥੇ ਸਿਖ ਸਰਕਾਰੀ ਅਫਸਰ ਬਾਹਰ ਦਿਆਂ ਮਹਿਕਮਿਆਂ ਵਿਚ ਬਹੁਤ ਹਨ, ਉਨ੍ਹਾਂ ਤੋਂ ਪੜ੍ਹਾ ਕੇ ਦੇ ਦਿਆ ਕਰਨਗੇ । ਇਕ ਸਿੱਖ ਐਗਜ਼ੇਕਟਿਵ ਇੰਜਨੀ-ਅਰ ਐਥੇ ਹੈ, ਉਸ ਤੋਂ ਪੜ੍ਹਾ ਕੇ ਦਿਆ ਕਰਨਗੇ। ਉਹ ਜੇਲ੍ਹਰ ਦਾ ਦੋਸਤ ਹੈ । ਮੇਰੇ ਆਪਣੇ ਹੱਥੀਂ ਪ੍ਰਸ਼ਾਦ ਸਜਾਉਣ ਦੀ ਬਾਬਤ ਭੀ ਜੇਲ੍ਹਰ (ਦਰੋਗੇ) ਨੇ ਉਸ ਤੋਂ ਜਾ ਕੇ ਪੁਛਿਆ ਸੀ ਤਾਂ ਉਸ ਆਖਿਆ ਕਿ 'ਹਾਂ ਸਾਡੇ ਪੰਥ ਅੰਦਰ ਬਿਬੇਕੀ ਸਿੰਘ ਭੀ ਹਨ ਜੋ ਆਪਣੇ ਹੱਥੀਂ ਹੀ ਪ੍ਰਸ਼ਾਦਾ ਸਜਾਉਂਦੇ ਹਨ । ਉਸ ਦੇ ਨਾਉਂ ਦਾ ਤਾਂ ਮੈਨੂੰ ਪਤਾ ਨਹੀਂ, ਸੁਪ੍ਰੰਟੰਡੰਟ ਦੇ ਮੂੰਹੋਂ ਸੰਤ ਸਿੰਘ ਨਾਉਂ ਨਿਕਲਿਆ ਸੀ । ਐਥੇ ਸਿੱਖ ਬਹੁਤ ਹਨ । ਨਾਗਪੁਰ ਸ਼ਹਿਰ ਵਿਚ ਸਿੱਖਾਂ ਦਾ ਇਕ ਮਹੱਲੇ ਦਾ ਮਹੱਲਾ ਹੀ ਸੁਣੀਦਾ ਹੈ ਅਤੇ ਗੁਰਦਵਾਰੇ (ਧਰਮ ਸਾਲਾਂ) ਭੀ ਇਕ ਦੋ ਦਸਦੇ ਹਨ ।

ਆਪ ਦਾ ਵਿਜੋਗੀ ਵੀਰ—ਰਣਧੀਰ ਸਿੰਘ

**ਚਿੱਠੀ ਨੰਬਰ ੧੫**
**ਨਾਗਪੁਰ**
**ਤਰੀਕ ੨੧ ਦਸੰਬਰ, ੧੯੨੨**

੧ ੴ ਵਾਹਿਗੁਰੂ ਜੀ ਕੀ ਫਤਹ ॥

ਸ੍ਰੀ ਮਾਨ ਭਾਈ ਨਾਹਰ ਸਿਘ ਜੀ !

ਪਿਆਰੇ ਵੀਰ ਜੀ ! ਇਥੇ ਦਾ ਇਹ ਹਾਲ ਹੈ ਕਿ ਅਜੇ ਤਾਈਂ ਤਾਂ ਆਪਣੀ ਹੱਥੀਂ ਪ੍ਰਸ਼ਾਦਾ ਸਜਦਾ ਹੈ, ਪਰ ਅਗੇ ਨੂੰ ਲਛਣ ਲੰਗੜੇ ਦੇ ਅਛੇ ਨਹੀਂ ਮਲੂਮ ਹੁੰਦੇ । ਇਹ ਲੰਗੜਾ ਉਹੀ ਬਿਗੜਿਆ ਹੋਇਆ ਬ੍ਰਾਹਮਣ ਹੈ ਜੋ ਐਥੇ ਜੇਲ੍ਹ ਦਾ ਸੁਪ੍ਰੰਟੰਡੰਟ ਥਾਪ ਛਡਿਆ ਹੈ ਤੇ ਇਹੋ ਹੀ ਮੈਡੀਕਲ ਅਫ-ਸਰ ਹੈ । ਇਹ ਆਈ. ਐਮ. ਐਸ. ਹੈ । ਇਹ ਪਹਿਲਾਂ ਫੌਜੀ ਡਾਕਟਰ ਸੀ । ਲੜਾਈ ਵਿਚ ਇਕ ਲੱਤ ਤੋਂ ਲੰਗੜਾ ਹੋ ਚੁਕਾ ਹੈ । ਏਸ ਦਾ ਨਾਉਂ ਕੈਪਟਨ ਜਟਾਰ ਕਰਕੇ ਬੋਲਦੇ ਹਨ । ਸਿਰ ਤੇ ਗੋਰਿਆਂ ਵਾਲੀ ਟੋਪੀ ਹੈ । ਏਸਦਾ ਧਰਮ ਈਮਾਨ ਤਾਂ ਕੋਈ ਨਜ਼ਰ ਨਹੀਂ ਆਉਂਦਾ, ਉਂ ਆਪਣੇ ਆਪ ਨੂੰ ਹਿੰਦੂ ਹੀ ਦਸਦਾ ਹੈ । ਆਪ ਨੂੰ ਪਹਿਲਾਂ ਦਸਿਆ ਜਾ ਚੁਕਾ ਹੈ ਕਿ ਜਦੋਂ ਅਸੀਂ ਐਥੇ ਆਏ ਸਾਂ ਤਾਂ ਇਹ ਛੁੱਟੀ ਪਰ ਸੀ । ਏਸ ਦੇ ਪਿਛੋਂ ਸ਼ਰੀਫ ਗੋਰੇ ਜੇਲ੍ਹਰ ਨੇ ਹੀ ਆਪਣੇ ਹੁਦਰੋਂ ਅਸਾਡੇ ਨਾਲ ਨੇਕ ਵਰਤਾਉ ਜੈਸਾ ਯੋਗ ਸੀ ਕਰਨਾ ਅਰੰਭ ਦਿਤਾ । ਹਿਸਟਰੀ ਟਿਕਟ ਤੋਂ ਦੇਖ ਕੇ ਆਪਣੇ ਆਪ ਹੀ ਲੰਗਰ ਆਦਿਕ ਦੀ ਸਭ ਤਕਲੀਫ ਦੂਰ ਕਰ ਦਿਤੀ । ਪਰੰਤੂ ਜਦ ਇਹ ਸੁਪ੍ਰੰਟੰਡੰਟ ਆਇਆ, ਇਸ ਨੇ ਆਉਂਦੇ ਸਾਰ ਹੀ ਪਹਿਲਾਂ ਤਾਂ ਦਾਲ ਭਾਜੇ ਦਾ ਅੜਿੱਕਾ ਡਾਹਿਆ । ਭਲਾ ਉਹ ਤਾਂ ਕੁਛ ਗੱਲ ਨਹੀਂ ਸੀ, ਅਸੀਂ ਸਰਬ-ਰਸ ਨਾਲ ਸਜਾ ਕੇ ਹੀ ਛਕਣ ਲਗ ਪਏ । ਪਰ ਹੁਣ ਇਸ ਨੇ ਆਈ. ਜੀ. (ਇਨਸਪੈਕਟਰ ਜਨਰਲ ਜੇਲ੍ਹ) ਨੂੰ ਲਿਖਿਆ ਹੈ ਕਿ ਇਨ੍ਹਾਂ ਨੂੰ ਅਲੱਗ ਪ੍ਰਸ਼ਾਦਾ ਸਜਾਣ ਦਾ ਹੱਕ ਕਿਉਂ ਦਿਤਾ ਜਾਵੇ ? ਅਤੇ ਦਿਤਾ ਜਾਵੇ ਯਾ ਨਾ ? ਪਤਾ ਨਹੀਂ ਆਈ. ਜੀ. ਕੀ ਜਵਾਬ ਦੇਵੇ, ਪਰ ਏਸ ਦੀ ਨੀਤ ਭੈੜੀ ਹੈ । ਖਬਰ ਨਹੀਂ, ਇਸ ਨੇ ਹੋਰ ਕੀ ਕੁਛ ਮਾੜੇ ਅਤੇ ਵਿਰੁਧ ਰੀਮਾਰਕ ਲਿਖ ਕੇ ਭੇਜੇ ਹੋਣਗੇ । ਅਕਸਰ ਆਈ. ਜੀ. ਜੇਹੜੇ ਹੁੰਦੇ ਹਨ ਸੋ ਸਪ੍ਰੰਟੰਡੰਟ ਦੀ ਰਾਇ ਦੇ ਮਗਰ ਲਕੀਰ ਦੇ ਫਕੀਰ ਹੋ ਕੇ ਚੱਲਣ ਲੱਗ ਪੈਂਦੇ ਹਨ ।

ਸੋ ਲੱਛਣ ਤਾਂ ਸਾਫ ਨਜ਼ਰ ਪਏ ਆਉਂਦੇ ਹਨ, ਕਿ ਇਸ ਨੇ ਜ਼ੁਲਮ ਲੱਕ ਬੰਨ੍ਹ ਕੇ ਕਰਨਾ ਹੈ ਤੇ ਏਧਰ ਭੀ ਅਸੀਂ ਅਗੇ ਹੀ ਜ਼ੁਲਮ ਸਹਿਣ ਲਈ ਲੱਕ ਬੰਨ੍ਹੀ ਖੜੋਤੇ ਹਾਂ । ਫੋਰਸ ਫੀਡ (ਮਲੋ ਮਲੀ ਖਾਣਾ ਖਿਲਾਉਣ) ਦੀਆਂ ਧਮਕੀਆਂ ਹੁਣੇ ਤੋਂ ਦਿੰਦਾ ਹੈ । ਧਰਮ ਤੋੜਨ ਤੇ ਆਮਾਦਾ ਹੈ । ਸੋ ਧਰਮ ਜਾਨ ਨਾਲੋਂ

ਪਿਆਰਾ ਹੈ ਪਰ ਇਸ ਨੂੰ ਕਿਸੇ ਦੇ ਧਰਮ ਦੀ ਕੋਈ ਪ੍ਰਵਾਹ ਨਹੀਂ। ਗੁਰੂ ਉਹ ਦਿਨ ਨਾ ਦਿਖਾਵੇ ਕਿ ਸੱਤ ਸਾਲ ਜੇਲ੍ਹ ਅੰਦਰ ਨਿਬਾਹੀ ਰੱਖੀ ਰਖਾਈ ਧਰਮ ਆਣ ਪ੍ਰਤੱਗਿਆ ਵਿਚ ਭੰਗ ਪਵੇ। ਪਰ ਏਸ ਜ਼ਾਲਮ ਲੰਗੜੇ ਨੇ ਧੀਂਗੋ-ਜ਼ੋਰੀ ਜ਼ਰੂਰ ਕਰਨੀ ਹੈ। ਸੰਗਤ ਦਾ ਜ਼ੋਰ ਨਹੀਂ। ਅਸੀਂ ਏਥੇ ਦੋਈ ਲੱਖ ਹਾਂ। ਇਸ ਕਰਕੇ ਧੱਕਾ ਕਰਨ ਤੇ ਇਹ ਉਤਰਿਆ ਹੋਇਆ ਹੈ। ਜੇ ਇਹ ਧੀਂਗੋ ਜ਼ੋਰੀ ਧਰਮ ਭੰਗ ਕਰਨ ਵਾਲਾ ਕੁਚੱਜ ਏਸ ਨੇ ਕੀਤਾ ਤਾਂ ਪਤਾ ਨਹੀਂ ਕੀ ਭਾਣਾ ਵਰਤ ਜਾਏ। ਏਥੋਂ ਬਾਹਰ ਏਨ੍ਹਾਂ ਨੇ ਜ਼ੁਲਮ ਦਾ ਮੁਸ਼ਕ ਨਹੀਂ ਨਿਕਲਣ ਦੇਣਾ। ਸਾਨੂੰ ਦੋਹਾਂ ਨੂੰ ਬਿਲਕੁਲ ਅਲੱਗ ਰਖਿਆ ਹੋਇਆ ਹੈ, ਜਿਥੇ ਚਿੜੀ ਭੀ ਨੇੜੇ ਨਹੀਂ ਫਟਕ ਸਕਦੀ। ਏਸ ਲਈ ਆਪ ਨੂੰ ਪਹਿਲਾਂ ਹੀ ਖ਼ਬਰ ਦਿਤੀ ਜਾਂਦੀ ਹੈ ਕਿਉਂਕਿ ਪਿਛੋਂ ਜਦ ਮੋਰਚੇ ਲਗ ਗਏ ਤਾਂ ਏਨ੍ਹਾਂ ਹੋਰ ਭੀ ਬਾਹਲੀ ਤਕੜਾਈ ਕਰ ਲੈਣੀ ਹੈ। ਰਾਜਮੰਦਰੀ ਤਾਂ ਦੇਸ਼ ਭਗਤ ਅੰਦਰ ਹੋਣ ਕਰਕੇ ਤਾਬੜ ਤੋੜ ਹੀ ਸਾਰੀ ਗੱਲ ਬਾਹਰ ਨਿਕਲਕੇ ਅਖ਼ਬਾਰਾਂ ਅੰਦਰ ਪ੍ਰਕਾਸ਼ਤ ਹੋ ਜਾਂਦੀ ਸੀ ਪਰ ਏਥੇ ਨਾ ਕਿਸੇ ਦੇਸ਼ ਭਗਤ ਦੀ ਸੂੰਹ ਸਾਨੂੰ ਲੱਗੀ ਹੈ, ਨਾ ਕਿਸੇ ਦੇਸ਼ ਭਗਤ ਨੂੰ ਸਾਡੀ। ਜੇ ਇਕ ਅਠਵਾਰੇ ਤਕ ਕੋਈ ਖਬਰ ਨਾ ਪਹੁੰਚੀ ਤਾਂ ਸਮਝ ਲੈਣਾ ਕਿ ਮੋਰਚੇ ਲਗ ਗਏ।

ਬਾਹਰ ਰੇਲਵੇ ਵਰਕਸ਼ਾਪ ਵਿਚ ਸਿੱਖਾਂ ਦੀ ਤਕੜੀ ਗਿਣਤੀ ਸੁਣੀਂਦੀ ਹੈ ਪਰ ਅਸੀਂ ਓਥੇ ਤਾਈਂ ਕੋਈ ਵਾਈ ਧਾਈ ਨਹੀਂ ਪੁਚਾ ਸਕੇ। ਸ਼ਹਿਰ ਦਾ ਸਿਟੀ ਸੁਪ੍ਰੰਟੰਡੰਟ (ਕੋਤਵਾਲ) ਭੀ ਕੋਈ ਸਿੱਖ ਹੀ ਸੁਣੀਦਾ ਹੈ। ਪਰ ਪਰਵਾਹ ਨਹੀਂ, ਹੁਣ ਜੋ ਹੋਵੇ ਸੋ ਹੋਵੇ, ਸਿਰ ਤੇ ਆਏ ਭਾਣੇ ਹੁਣ ਸਹਿਣੇ ਹੀ ਪੈਣੇ ਹਨ। ਕਿਸੇ ਦੀ ਓਟ ਤੱਕਣ ਦੀ ਕੀ ਲੋੜ? ਆਪ ਦਾ ਹਿਰਦਾ ਇਸ ਖਬਰ ਨੂੰ ਸੁਣ ਕੇ ਜ਼ਰੂਰ ਦੁਖੀ ਹੋਵੇਗਾ। ਦਾਸ ਨੇ ਬਥੇਰਾ ਹੀਆ ਕੀਤਾ ਕਿ ਆਪ ਨੂੰ ਕਾਹਨੂੰ ਇਹ ਮੰਦੀ ਸੂਇ ਸੁਣਾਉਣੀ ਹੈ, ਪ੍ਰੰਤੂ ਫੇਰ ਵੀ ਮੈਥੋਂ ਨਹੀਂ ਰਿਹਾ ਗਿਆ ਅਤੇ ਵੀਰ ਕਰਤਾਰ ਸਿੰਘ ਨੇ ਬਹੁਤ ਜ਼ੋਰ ਦਿਤਾ ਕਿ ਆਪ ਨੂੰ ਅਤੇ ਆਪ ਦੀ ਰਾਹੀਂ ਹੋਰ ਸੱਜਣਾਂ ਨੂੰ ਖ਼ਬਰ ਪੁਚਾਈ ਜਾਵੇ। ਹੋ ਸਕੇ ਤਾਂ ਪ੍ਰਾਈਵੇਟ ਪੱਤ੍ਰ ਦੁਆਰਾ ਆਈ. ਜੀ. ਤੇ ਸੁਪ੍ਰੰਟੰਡੰਟ ਨੂੰ ਸੂਚਨਾ ਕਰ ਦੇਣੀ ਅਤੇ ਉਨ੍ਹਾਂ ਪ੍ਰਤੀ ਵਿੱਦਤ ਕਰ ਦੇਣਾ ਕਿ ਸਾਡੇ ਨਾਲ ਉਹੋ ਜੇਹਾ ਹੀ ਸਲੂਕ ਕਰਨ ਜੈਸਾ ਕਿ ਪਹਿਲਾਂ ਹੁੰਦਾ ਚਲਿਆ ਆਇਆ ਹੈ। ਨਹੀਂ ਤਾਂ ਅਸਾਨੂੰ ਵਾਪਸ ਭੇਜ ਦਿਤਾ ਜਾਵੇ। ਕੀ ਸਖਤੀ ਕਰਨ ਖਾਤਰ ਹੀ ਸੀ. ਪੀ. ਗਵਰਨਮੈਂਟ ਨੇ ਅਸਾਂ ਨੂੰ ਇਸ ਸੂਬੇ ਵਿਚ ਲਿਆਂਦਾ ਹੈ? ਅਤੇ ਦੋ ਦੋ ਤਿੰਨ ਆਦਮੀਆਂ ਨੂੰ ਅਲਹਿਦਾ ਰੱਖ ਕੇ ਦਰ ਪਰਦਾ ਧਰਮ ਹਾਨੀ ਆਦਿਕ ਕਰਨ ਦ ਮਸੌਦੇ ਗੁੰਦੇ ਜਾਂਦੇ ਹਨ। ਜੇ ਯਥਾ ਜੋਗ ਪ੍ਰਬੰਧ ਨਾ ਕੀਤਾ

ਗਿਆ ਤਾਂ ਪੇਪਰਾਂ ਦਵਾਰਾ ਜ਼ੁਲਮ ਦੀ ਕਲਈ ਖੋਹਲਣ ਦੀ ਸੂਚਨਾ ਕਰ ਦੇਣੀ।

ਸੁਪ੍ਰੰਟੈਂਡੈਂਟ ਆਖਦਾ ਹੈ ਕਿ ਸਾਨੂੰ ਕੁੱਛ ਪਤਾ ਨਹੀਂ ਕਿ ਤੁਹਾਡੀ ਪਬਲਿਕ ਵਿਚ ਕੀ ਹੈਸੀਅਤ ਹੈ ? ਮਾਮੂਲੀ ਹੈਸੀਅਤ ਦੇ ਆਦਮੀਆਂ ਨਾਲ ਅੱਛਾ ਸਲੂਕ ਨਹੀਂ ਹੋ ਸਕਦਾ। ਅਸੀਂ ਆਖਿਆ ਸਵਾਲ ਹੈਸੀਅਤ ਦਾ ਨਹੀਂ। ਸਾਡੀ ਜੋ ਹੈਸੀਅਤ ਹੈ, ਸਾਰਾ ਪੰਥ ਜਾਣਦਾ ਹੈ, ਪਰ ਅਸੀਂ ਤਾਂ ਧਾਰਮਿਕ ਅਸੂਲਾਂ ਅਨੁਸਾਰ ਓਹੀ ਹੱਕ ਲੈਣੇ ਹਨ ਜੋ ਕਿ ਹੁਣ ਤੀਕ ਜੇਲ੍ਹਾਂ ਅੰਦਰ ਸਾਨੂੰ ਮਿਲਦੇ ਰਹੇ। ਇਸ ਤੇ ਫਾਲਤੂ ਭੀ ਪੁਲੀਟੀਕਲਾਂ ਵਾਲੇ ਹੱਕਾਂ ਲਈ ਅਸੀਂ ਸਵਾਲ ਉਠਾਵਾਂਗੇ ਜੇ ਤੁਸੀਂ ਸਾਨੂੰ ਅਮਨ ਅਮਾਨ ਨਾਲ ਦਿਨ ਨ ਕੱਟਣ ਦਿਤੇ। ਇਸ ਪ੍ਰਕਾਰ ਦਾ ਹਾਲ ਹੈ, ਅਗੇ ਜਿਵੇਂ ਗੁਰੂ ਨੂੰ ਭਾਵੇ, ਸੋਈ ਹੋਵੇ ਤੇ ਵਰਤੇਗਾ। ਪ੍ਰੇਮੀ ਜਨਾਂ ਅਤੇ ਪੰਥ ਪਿਆਰਿਆਂ ਨੂੰ ਸਨਿਮ੍ਰ ਬੇਨਤੀ ਕਰ ਦੇਣੀ ਕਿ ਗੁਰੂ ਅਗੇ ਪ੍ਰਾਰਥਨਾ ਕਰਨ ਕਿ ਦਾਸ ਦੀ ਧਰਮ ਪ੍ਰਤੱਗਿਆ ਕੇਸਾਂ ਸੁਆਸਾਂ ਨਾਲ ਨਿਭ ਜਾਵੇ, ਸਾਸ ਤੇ ਸਰੀਰ ਨਿਸੰਗ ਬਿਨਸ ਜਾਣ ਪਰ ਧਰਮ ਨਾ ਜਾਵੇ।

ਦਾਸ - ਰਣਧੀਰ ਸਿੰਘ

**ਚਿੱਠੀ ਨੰਬਰ ੧੬**
**ਮਿਤੀ ੨੬ ਦਸੰਬਰ ੧੯੨੨**

ੴ ਵਾਹਿਗੁਰੂ ਜੀ ਕੀ ਫਤਹ ॥

ਪਿਆਰੇ ਵੀਰ ਭਾਈ ਨਾਹਰ ਸਿੰਘ ਜੀ !

ਦਾਸ ਅਜੇ ਤੀਕ ਗੁਰੂ ਦੀ ਕ੍ਰਿਪਾ ਸੇਤੀ ਕੁਸ਼ਲ ਅਨੰਦ ਸਹਿਤ ਹੈ। ਇਸ ਤੋਂ ਪਹਿਲਾਂ ਖਬਰ ਸਾਰ ਭੇਜ ਚੁਕਾ ਹਾਂ। ਏਥੇ ਦੀ ਸੰਗਤ ਦੇ ਦੋ ਸਜਣ ਅਸਾਡੀ ਮੁਲਾਕਾਤ ਲਈ ਬਾਹਰੋਂ ਆ ਚੁਕੇ ਹਨ। ਪਰ ਮੁਲਾਕਾਤ ਅਜੇ ਮੰਨਜ਼ੂਰ ਨਹੀਂ ਹੋਈ। ਕਲ ੨੭ ਦਸੰਬਰ ੧੯੨੨ ਨੂੰ ਆਈ. ਜੀ. ਆਵੇਗਾ। ਦੇਖੀਏ ਕੀ ਫੈਸਲਾ ਹੁੰਦਾ ਹੈ। ਆਪ ਨੇ ਹਾਲ ਕੁਛ ਫਿਕਰ ਸੰਸਾ ਨਾ ਕਰਨਾ। ਜੋ ਕਰੇ ਕਰਤਾਰ। ਗੁਰੂ ਦੇ ਭਾਣੇ ਅੰਦਰ ਭਲਾ ਹੀ ਹੋਵੇਗਾ।

ਦਾਸ–ਰਣਧੀਰ ਸਿੰਘ

੨੧

# ਕੜਾਕੇ ਦਾ ਮੋਰਚਾ*

ਜਦ ਮੋਰਚੇ ਲੱਗ ਗਏ ਤਾਂ ਸਾਡੇ ਪਾਸ ਆ ਆ ਕੇ ਫਰਾਉਂਟੀਆਂ ਮਾਰਨ। ਆਪ ਹੀ ਲਿਖ ਲਿਖਾ ਕੇ ਟਾਈਪ ਕਰ ਕਰ ਭਾਂਤ ਭਾਂਤ ਦੇ ਮਜ਼ਮੂਨ ਬਣਾ ਕੇ ਗਵਰਨਮੈਂਟ ਪੰਜਾਬ ਨੂੰ ਅਰਜ਼ੀਆਂ ਭੇਜਣ ਲਈ ਉਪਰ ਦਸਤਖਤ ਕਰਨ ਲਈ ਪੱਟੀਆਂ ਪੜ੍ਹਾਉਣ ਤੇ ਭੁਲਾਉਣੀਆਂ ਦੇਣ ਲਗੇ। ਪਰ ਅਸੀਂ ਉਨ੍ਹਾਂ ਦੇ ਝਾਂਸੇ ਹੇਠ ਆਉਣ ਵਾਲੇ ਕੇਹੜੇ ਕੂਲੇ ਸੀ ? ਰਤਾ ਭੀ ਉਨ੍ਹਾਂ ਦੀ ਦਾਲ ਨਾ ਗਲੀ, ਪਰ ਉਨ੍ਹਾਂ ਫਰੇਬੀਆਂ ਦਾ ਕੀ ਵਸਾਹ, ਖਬਰੇ ਬਣਾਵਟੀ ਦਸਖਤਾਂ ਹੇਠ ਆਪੇ ਹੀ ਦਰਖਾਸਤਾਂ ਧੱਕ ਧਕਾ ਦਿਤੀਆਂ ਹੋਣ ! ਧਕਦੇ ਧੁਕਦੇ ਫਿਰਨ ਅਸਾਡੇ ਤਾਂ ਮੋਰਚੇ ਲੱਗ ਹੀ ਗਏ। ਮੋਰਚਾ ਲੱਗਣ ਸਾਰ ਹੀ ਸਾਨੂੰ ਅੱਡੋ ਅੱਡੀ ਕਰ ਦਿੱਤਾ। ਹੁਣ ਉਸ ਵੀਰ ਦੇ ਸਿਰ ਬੀਤੀ ਉਹ ਜਾਣੇ। ਦਾਸ ਦੇ ਨਾਲ ਜੋ ਬੀਤੀ ਸੋ ਬਹੁਤ ਸਾਰੀ ਉਸ ਸਮੇਂ ਦੇ ਅਖ਼ਬਾਰਾਂ ਵਿਚ ਪ੍ਰਕਾਸ਼ਤ ਹੋ ਚੁੱਕੀ ਹੈ ਅਤੇ ਪਾਤੀਆਂ ਰਾਹੀਂ ਗਿਆਨੀ ਨਾਹਰ ਸਿੰਘ ਜੀ ਨੂੰ ਲਿਖਿਆ ਭੀ ਗਿਆ ਹੈ। ਜੋ ਕੁਛ ਪੰਥ ਵਲੋਂ ਇਸ ਕੀਟ ਦੇ ਨਮਿਤ ਲਗਾਤਾਰ ਅਰਦਾਸੇ ਹੁੰਦੇ ਰਹੇ ਹਨ, ਉਨ੍ਹਾਂ ਦੀ ਕਲਾ ਅੰਤਰ ਆਤਮੇ ਐਸੀ ਵਰਤੀ ਕਿ ਦਾਸ ਨੂੰ ਪ੍ਰਤੱਖ ਆਧਾਰ ਉਕਤ ਅਰਦਾਸਿਆਂ ਦਾ ਪ੍ਰਾਪਤ ਹੁੰਦਾ ਰਿਹਾ, ਜਿਸ ਨੇ ਦਾਸ ਦੀ ਆਤਮਾ ਨੂੰ ਬੇਅੰਤ ਬਲ ਬਖ਼ਸ਼ਿਆ। ਅਫਸੋਸ ਕਿ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਭੇਜੇ ਇੰਨਸਪੈਕਟਰ ਸ: ਰਘਬੀਰ ਸਿੰਘ ਬੀ. ਏ. ਦੀ ਹੇਰਾ ਫੇਰੀ ਹੀ ਰਹੀ। ਉਸ ਦੀ ਵਾਹ ਨਹੀਂ ਚੱਲੀ ਯਾ ਉਸ ਨੂੰ ਬਹੁਤਾ ਨਾਗਪੁਰ ਅਟਕਣ ਦਾ ਅਸਵਰ ਨਹੀਂ ਮਿਲਿਆ, ਉਹ ਨਾਗਪੁਰ ਤੋਂ ਕੋਰੇ ਦਾ ਕੋਰਾ ਹੀ ਮੁੜ ਆਇਆ। ਉਸ ਤੋਂ ਕੋਈ ਨਿੱਗਰ ਸੇਵਾ ਨਹੀਂ ਸਰੀ । ਸਾਡੇ ਆਪਣੇ ਜੱਥੇ ਦਾ ਭੇਜਿਆ ਹੋਇਆ ਪਰ ਪੰਥ ਦੀ ਗੁਪਤ ਸਹਾਇਤਾ ਦੁਆਰਾ

---

* ਇਹ ਹਾਲਾਤ ਜਨਵਰੀ ੧੯੨੩ ਦੇ ਹਨ। ਲੜੀ ਜੋੜਨ ਲਈ ਦੇਖੋ ਕਾਂਡ ੨੦ ਪੰਨਾ ੩੨੮।

ਭੇਜਿਆ ਹੋਇਆ ਸਾਡਾ ਆਪਣਾ ਵੀਰ ਸੁਰਜਨ ਸਿੰਘ ਤਾਂ ਧਰਨਾ ਮਾਰ ਕੇ ਹੀ ਓਥੇ ਬੈਠ ਗਿਆ। ਉਸ ਹਿਤੈਸ਼ੀ ਵੀਰ ਨੇ ਗੁਪਤ ਪ੍ਰਗਟ ਜੋ ਤਫ਼ਤੀਸ਼ ਕਰ ਕਰ ਕੇ ਪੰਥ ਨੂੰ ਭੇਜੀ, ਉਹ ਉਜਾਗਰ ਹੋਈ ਅਤੇ ਉਸੇ ਦਾ ਸਦਕਾ ਹੀ ਕੁਛ ਠੱਲ੍ਹ ਪਈ। ਉਸ ਦੇ ਆਉਣ ਤੋਂ ਪਹਿਲਾਂ ਸਾਡੇ ਨਾਲ ਬਹੁਤ ਕੁਝ ਬੀਤਣੀਆਂ ਬੀਤ ਚੁਕੀਆਂ ਸਨ।

## ਇੰਨਸਪੇਕਟਰ ਜਨਰਲ ਨੂੰ ਸੂਚਨਾ

ਸਾਡੀ ਭੁੱਖ ਹੜਤਾਲ ਆਰੰਭ ਹੋਣ ਤੋਂ ਪਹਿਲਾਂ ਆਈ. ਜੀ. ਹੋਰੀਂ ਭੀ ਫੇਰੀ ਪਾ ਚੁਕੇ ਸਨ। ਹੋਰ ਗੱਲ ਬਾਤ ਤਾਂ ਉਸ ਨੇ ਸਾਡੀ ਕੁਛ ਨਾ ਸੁਣੀ, ਆਮ ਭਉਤਲਿਆਂ ਵਾਂਗੂੰ ਏਹੋ ਕਹੀ ਜਾਵੇ ਕਿ 'ਹੁਣ ਪੁਲੀਟੀਕਲ ਟਰਮ ਉਡਾ ਦਿਤੀ ਗਈ ਹੈ। ਸਪੈਸ਼ਲ ਅਤੇ ਮਮੂਲੀ ਕੈਦੀ ਵਾਲੀਆਂ ਦੋ ਟਰਮਾਂ ਹੀ ਰਹਿ ਗਈਆਂ ਹਨ। ਸਪੈਸ਼ਲ ਕਲਾਸ ਲੈਣੀ ਹੈ ਤਾਂ ਦਰਖਾਸਤ ਲਿਖ ਦਿਓ, ਨਹੀਂ ਤਾਂ ਆਮ ਕੈਦੀਆਂ ਵਾਲਾ ਹੀ ਸਲੂਕ ਤੁਹਾਡੇ ਨਾਲ ਹੋਵੇਗਾ।' ਅਸੀਂ ਆਖੀਏ ਕਿ ਅਸੀਂ ਦਰਖਾਸਤ ਕੋਈ ਨਹੀਂ ਦੇਣੀ ਅਤੇ ਨਾ ਹੀ ਕੋਈ ਸਪੈਸ਼ਲ ਕਲਾਸ ਲੈਣੀ ਹੈ, ਇਹ ਸਾਡੇ ਨਾਲ ਹੱਥ-ਫੇਰੀ ਹੋ ਰਹੀ ਹੈ। ਸਾਡੇ ਨਾਲ ਜੋ ਸਲੂਕ ਪਹਿਲਾਂ ਹੁੰਦਾ ਰਿਹਾ ਹੈ ਉਹ ਸਾਡੇ ਲਈ ਸਾਡੇ ਟਿਕਟਾਂ ਪਰ ਨਿਯਮ ਬਣ ਚੁਕਾ ਹੈ। ਓਦੋਂ ਤਾਂ ਉਹ ਅਜਿਹੀਆਂ ਗੱਲਾਂ ਸੁਣਕੇ ਚਲਿਆ ਗਿਆ, ਵਿਚਾਲੇ ਜਿਹੇ ਓਹੋ ਆਈ. ਜੀ. ਇਕ ਵਾਰ ਫੇਰ ਆਇਆ ਸੀ ਜਦੋਂ ਕਿ ਸੁਪ੍ਰੰਟੰਡੰਟ ਨੂੰ ਜਬਰਨ ਰੋਟੀ ਖੁਆਉਣ ਅਤੇ ਕਪੜੇ ਲੁਹਾਉਣ ਦਾ ਭੂਤੀ ਪੰਗਾ ਲਗਾ ਹੋਇਆ ਸੀ।

ਜਦੋਂ ਉਹ ਸੁਪ੍ਰੰਟੰਡੰਟ ਦੇ ਸਾਰੇ ਲਾਣੇ ਸਮੇਤ ਰੌਂਦ ਕਰਦਾ ਹੋਇਆ ਮੇਰੇ ਪਾਸ ਆਇਆ ਤਾਂ ਮੈਂ ਉਸ ਨੂੰ ਸਪਸ਼ਟ ਸੁਣਾ ਦਿੱਤਾ ਕਿ 'ਤੁਸਾਡਾ ਇਹ ਸੁਪ੍ਰੰਟੰਡੰਟ (ਜੋ ਸਾਹਮਣੇ ਖੜਾ ਹੈ) ਸਾਡੇ ਨਾਲ ਜਬਰ ਕਰਦਾ ਹੈ ਅਤੇ ਅਣ-ਹੋਈ ਛੇੜਖਾਨੀ ਕਰਨਾ ਚਾਹੁੰਦਾ ਹੈ, ਖਬਰ ਨਹੀਂ ਤੇਰੀ ਸ਼ਹਿ ਨਾਲ, ਖਬਰ ਨਹੀਂ ਆਪੋਂ ਹੀ ਏਸ ਨੂੰ ਇਹ ਉਦਮਾਦ ਉਠਿਆ ਹੋਇਆ ਹੈ। ਮੈਂ ਆਪ ਨੂੰ ਨਾਲੇ ਏਸ ਨੂੰ ਵਾਜ਼ਿਆ ਕਰ ਦੇਣਾ ਐਨ ਮਸਲਿਹਤ ਸਮਝਦਾ ਹਾਂ, ਕਿ ਅਸੀਂ ਸ੍ਰੀ ਦਸਮੇਸ਼ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਹਾਂ, ਮਹਾਤਮਾ ਗਾਂਧੀ ਦੇ ਚੇਲੇ ਨਹੀਂ ਕਿ ਫੋਕੀ ਸ਼ਾਂਤ ਮਈ ਨੂੰ ਲੜ ਬੰਨ੍ਹੀਂ ਫਿਰਾਂਗੇ। ਸਾਨੂੰ ਤਾਂ ਸਿਖਸ਼ਾ ਮਈ ਅਸੂਲ ਦ੍ਰਿੜ੍ਹ ਹੈ ਕਿ ਜਦੋਂ ਧਰਮ ਦੀ ਹਾਨੀ ਹੁੰਦੀ ਹੋਵੇ, ਜ਼ਾਲਮਾਂ ਨੇ ਜ਼ੁਲਮ ਦੀ ਅੱਤ ਚੁੱਕੀ ਹੋਈ ਹੋਵੇ ਅਤੇ ਖਾਸ ਕਰਕੇ ਧਾਰਮਿਕ ਜਜ਼ਬਾਤ ਨੂੰ ਠੇਸ ਪਹੁੰਚਦੀ ਹੋਵੇ, ਉਥੇ ਆਪਣੀ ਸ੍ਵੈ ਰਖਿਆ ਵਾਸਤੇ ਫੋਕੀ ਸ਼ਾਂਤ

ਮਈ ਨੂੰ ਤਲਾਂਜਲੀ ਦੇ ਕੇ ਤੱਤ ਬੀਰ ਰਸ ਨੂੰ ਧਾਰਨ ਕਰ ਲੈਣਾ ਹੀ ਅਸਲ ਸ਼ਾਂਤਮਈ ਹੈ। ਜ਼ਾਲਮਾਂ ਨੂੰ ਜ਼ੁਲਮ ਕਰਦਿਆਂ ਨੂੰ ਪਛਾੜਨਾ, ਅਧਰਮੀਆਂ ਨੂੰ ਅਧਰਮ ਕਰਨ ਉਤੇ ਅਮਾਦਾ ਹੋਇਆਂ ਨੂੰ ਆਪਣੇ ਬਾਹੂ ਬਲ ਬੀਰ ਕਲਾ ਦੁਆਰਾ ਹੋੜਨਾ, ਤਸ਼ੱਦਦ ਨਹੀਂ। ਸੋ ਜੇਕਰ ਤੇਰੇ ਕਿਸੇ ਗੋਰੇ ਯਾ ਕਾਲੇ ਦੂਤ ਨੇ ਮੇਰੇ ਉਤੇ ਮੇਰੇ ਧਾਰਮਿਕ ਜਜ਼ਬਾਤ ਦੇ ਉਲਟ ਵਾਰ ਕੀਤਾ ਯਾ ਮੇਰੇ ਨਾਲ ਹੱਥੋ ਪਾਈ ਕੀਤੀ ਤਾਂ ਮੈਂ ਹੱਥੋ ਹੱਥੀ ਉਸ ਨਾਲ ਸੁਲਝ ਲਵਾਗਾ। ਜੇ ਮੈਨੂੰ ਕਿਸੇ ਨੇ ਛੇੜਿਆ ਭੀ ਤਾਂ ਮੈਂ ਉਸ ਨੂੰ ਚੁੱਕ ਕੇ ਹੇਠ ਰੱਖ ਲਵਾਂਗਾ। ਏਹ ਮਤ ਸਮਝਣਾ ਕਿ ਮੈਂ ਕਈਆਂ ਦਿਨਾਂ ਦਾ ਭੁੱਖਾ ਹਾਂ। ਭੁੱਖੇ ਸ਼ੇਰ ਸਗੋਂ ਭੂਹੇ ਹੋ ਜਾਂਦੇ ਹਨ ਜਦੋਂ ਉਨ੍ਹਾਂ ਨਾਲ ਕੋਈ ਛੇੜ-ਖਾਨੀ ਕਰੇ, ਭਾਵੇਂ ਉਹ ਪਿੰਜਰੇ ਵਿਚ ਹੀ ਕਿਉਂ ਨਾ ਪਾਏ ਹੋਣ।'

ਏਹ ਸੁਣ ਕੇ ਮੈਨੂੰ ਯਕੀਨ ਦਿਵਾਇਆ ਗਿਆ ਕਿ ਹੱਥੋ-ਪਾਈ ਵਾਲਾ ਨਿਕੰਮਾ ਜਬਰ ਨਹੀਂ ਹੋਵੇਗਾ। ਪਰ ਉਹ ਮੱਛਰੇ ਹੋਏ ਮਲੇਛ ਕਾਹਨੂੰ ਟਲਦੇ ਹਨ। ਓਦੋਂ ਤਾਂ ਵੇਲਾ ਟਾਲ ਕੇ ਚਲੇ ਗਏ ਪਰ ਕੁਛ ਦਿਨਾਂ ਪਿਛੋਂ ਆਪਣੀ ਪੱਲੇ ਬੱਧੀ ਦਾਨਾਈ ਦੀ ਕਰਤੂਤ ਨੂੰ ਦਿਖਾਉਣ ਉਤੇ ਅਮਾਦਾ ਹੋ ਗਏ। ਕਈ ਦੁਰ-ਘਟਨਾਵਾਂ ਹੋਈਆਂ, ਬਥੇਰੀਆਂ ਜ਼ੋਰ-ਅਜ਼ਮਾਈਆਂ ਕੀਤੀਆਂ ਗਈਆਂ। ਅਨੇਕ ਵਾਰ ਜੇਲ੍ਹ ਜਮਦੂਤਾਂ ਦੇ ਟੋਲੇ ਚੜ੍ਹ ਚੜ੍ਹ ਆਏ ਅਤੇ ਭਾਂਤੋ ਭਾਂਤ ਦੀਆਂ ਛੇੜਖਾਨੀਆਂ ਕਰਨ ਦੇ ਦਰ ਪੈ ਹੋਏ, ਪ੍ਰੰਤੂ ਬੀਰ ਖਾਲਸਈ ਤਾਣ ਦੇ ਅਗੇ ਸਭ ਪਛਾੜੇ ਜਾਂਦੇ ਰਹੇ। ਇਕ ਵਾਰ 'ਬਿੱਗ' ਨਾਮੇ ਗੋਰਾ ਦਰੋਗਾ ਆਪਣੇ ਸਾਰੇ ਸਟਾਫ਼ ਨੂੰ ਚਾੜ੍ਹ ਕੇ ਲਿਆਇਆ ਅਤੇ ਬਕਣ ਲਗਾ ਕਿ ਜਬਰਨ ਅਨੀਮਾਂ ਕੀਤਾ ਜਾਵੇਗਾ। ਮੈਂ ਆਖਿਆ, 'ਐਸਾ ਜਬਰ ਨਹੀਂ ਹੋ ਸਕੇਗਾ। ਜਦ ਮੈਨੂੰ ਅਨੀਮੇ ਦੀ ਲੋੜ ਨਹੀਂ, ਕੋਈ ਕਬਜ਼ੀ ਦੀ ਸ਼ਕਾਇਤ ਨਹੀਂ, ਹਫਤਿਆਂ ਬੱਧੀ ਖਾਧਾ ਪੀਤਾ ਕੁਛ ਨਹੀਂ, ਅੰਨ ਜਲ ਅੰਦਰ ਗਏ ਨੂੰ ਦਿਹਾੜੇ ਹੀ ਗੁਜ਼ਰ ਗਏ ਹਨ ਤਾਂ ਅਨੀਮਾ ਕਿਸ ਖਾਤਰ? ਮੈਨੂੰ ਕਬਜ਼ੀ ਹੋਵੇ ਤਾਂ ਮੈਂ ਆਪੇ ਹੀ ਜੁਲਾਬ ਲੈ ਸਕਦਾ ਹਾਂ, ਜਾਂ ਡਾਕਟਰ ਦੀ ਸਲਾਹ ਲੈ ਸਕਦਾ ਹਾਂ। ਜੇ ਡਾਕਟਰ ਦਾ ਕਿਸੇ ਮਰੀਜ਼ ਉਤੇ ਜੁਲਾਬ ਵਾਲਾ ਇਲਾਜ ਫੇਲ੍ਹ ਹੋ ਜਾਵੇ ਤਾਂ ਉਹ ਅਨੀਮਾ ਕਰ ਸਕਦਾ ਹੈ, ਪਰ ਤੁਸੀਂ ਕਿਉਂ ਖ਼ਾਹ-ਮੁਖ਼ਾਹ ਆਣ ਉਦਾਲੇ ਹੋਏ ਹੋ। ਕੀ ਤੁਸੀਂ ਕੋਈ ਡਾਕਟਰ ਹੋ?'

**ਗੋਰਾ ਜੇਲ੍ਹਰ**—ਸਾਨੂੰ ਸੁਪ੍ਰੰਟੰਡੰਟ ਸਾਹਿਬ ਦਾ ਹੁਕਮ ਹੈ ਕਿ ਜਬਰਨ ਅਨੀਮਾ ਕਰੋ।

**ਮੈਂ**—ਤੁਸੀਂ ਫੇਰ ਜਬਰ ਕਰ ਕੇ ਹੀ ਹੱਥ ਦੇਖ ਲਵੋ, ਏਥੇ ਕੇਹੜੀਆਂ ਬੰਗਾਂ ਪਹਿਨੀਆਂ ਹੋਈਆਂ ਹਨ।

**ਜੇਲ੍ਹਰ**—ਇਤਨੇ ਆਦਮੀਆਂ ਦੇ ਅਗੇ ਤੁਮ ਕਿਆ ਕਰ ਸਕਤੇ ਹੋ? ਹਮ ਬੀਸ ਆਦਮੀ ਹੈਂ ਤੁਮ ਇਕੇਲੇ ਕਿਆ ਕਰੋਗੇ?

**ਮੈਂ**—ਫੇਰ ਵੇਖ ਲਵੋ ਸੁਆਦ, ਹੱਥ ਕੰਗਣ ਨੂੰ ਆਰਸੀ ਦੀ ਕੀ ਲੋੜ?

## ਜੇਲ੍ਹਰ ਵਲੋਂ ਹੱਥੋ-ਪਾਈ

ਮੇਰੀ ਇਸ ਵੰਗਾਰ ਨੂੰ ਸੁਣ ਕੇ ਉਹ ਸਾਰੇ ਮੇਰੀ ਵਲ ਵਧੇ ਅਤੇ ਮੇਰ ਨਾਲ ਹੱਥੋ-ਪਾਈ ਕਰਨ ਲਗੇ। ਜਦ ਮੇਰੇ ਉਤੇ ਚੜ੍ਹਨ ਪੈਣ ਮੈਂ ਪਿਛਾਂਹ ਨੂੰ ਧੱਕ ਦੇਵਾਂ। ਮੇਰੇ ਹੱਥ ਫੜਨ ਆਉਣ ਤਾਂ ਮੈਂ ਫੁਰਤੀ ਨਾਲ ਹੱਥ ਛੋਹਣ ਹੀ ਨਾ ਦੇਵਾਂ ਅਤੇ ਦੋਹਾਂ ਹੱਥਾਂ ਨਾਲ ਉੱਪਰ ਉੱਲਰ ਰਹੇ ਉਲਾਰੂਆਂ ਨੂੰ ਪਿਛੇ ਧੱਕ ਧੱਕ ਕੇ ਪਛਾੜਾਂ। ਉਹ ਡਰ ਡਰ ਕੇ ਅਗਾਹਾਂ ਨੂੰ ਆਉਣ ਅਤੇ ਸਵਾ ਲੱਖੀ ਖਾਲਸਾ ਨਿਧੜਕ ਹੋ ਹੋ ਕੇ ਸਭ ਨੂੰ ਚਣੇ ਚਬਾਈ ਜਾਵੇ। ਏਸ ਕਸਮ-ਕਸ਼ ਵਿਚ ਕਿਸੇ ਦੇ ਜਬਾੜ੍ਹੇ ਸੇਕੇ ਗਏ; ਕਿਸੇ ਦੇ ਮੌਢੇ ਮਸਲੇ ਗਏ; ਕਿਸੇ ਦੀ ਹਿੱਕ ਫੁਸਲਾਈ ਗਈ; ਕਿਸੇ ਦੀ ਧੌਣ ਮੋਚੀ ਗਈ; ਗਲ-ਹੱਥਿਆਂ ਨਾਲ ਹੀ ਕਿਸੇ ਦੀ ਗੰਗੜ ਸੇਕੀ ਗਈ; ਕਈਆਂ ਦੀਆਂ ਟੋਪੀਆਂ ਸਿਰ ਤੋਂ ਲਹਿ ਕੇ ਡਿੱਗ ਪਈਆਂ ਅਤੇ ਧੱਕਿਆਂ ਨਾਲ ਬਾਹਲਿਆਂ ਦੇ ਸਿਰ ਪਥਰੀਲੀਆਂ ਕੰਧਾਂ ਦੇ ਨਾਲ ਟਕਰਾ ਕੇ ਜ਼ਰਬਾਏ ਗਏ, ਪਏ ਸਾਰੇ ਹੌਂਕਣ। ਹਿੰਦੂ ਬਾਬੂਆਂ ਨੂੰ ਤਾਂ ਆਪੋ ਆਪਣੀਆਂ ਧੋਤੀਆਂ ਸੰਭਾਲਣ ਦੀ ਹੀ ਪੈ ਗਈ। ਕਈ ਕਰਾਂਟੜੇ ਪਤਲੂਨਾਂ ਹੀ ਝਾੜਦੇ ਫਿਰਨ। ਗੋਰੇ ਜੇਲ੍ਹਰ ਦਾ ਚੇਹਰਾ ਲਾਲ ਬੂਜ਼ਨੇ ਵਰਗਾ ਨਿਕਲ ਆਇਆ, ਖੜਾ ਥਰ ਥਰ ਕੰਬੇ। ਸਾਰਿਆਂ ਦਾ ਸਾਹ ਨਾਲ ਸਾਹ ਨਾ ਰਲੇ। ਹੰਭ ਹਾਰ ਕੇ ਬਾਹਰ ਭੱਜ ਨਿਕਲੇ ਅਤੇ ਖਾਲਸਾ ਸਵਾ ਲੱਖ ਹੀ ਮੈਦਾਨ ਵਿਚ ਖੜਾ ਗੱਜੇ। ਕੋਈ ਘੰਟਾ ਕੁ ਭਰ ਪਿਛੋਂ ਕੈਦੀ ਲੰਬੜਦਾਰ ਕਾਲੀ ਪੀਲੀ ਵਰਦੀ ਵਾਲਿਆ

### ਦੂਜਾ ਹੱਲਾ

ਜੇਲ੍ਹ ਕੈਦੀਆਂ ਦਾ ਜਮਘਟਾ ਇਕੱਠਾ ਕਰਕੇ ਜੇਲ੍ਹਰ ਮੇਰੇ ਉਪਰ ਫੇਰ ਚੜ੍ਹਾ ਲਿਆਇਆ, ਪਰ ਐਤਕੀਂ ਕੋਈ ਬਾਬੂ ਸ਼ਾਬੂ ਉਸ ਦੀ ਸੈਨਾ ਵਿਚ ਸ਼ਾਮਲ ਹੋ ਕੇ ਨਾ ਆਇਆ। ਉਨ੍ਹਾਂ ਵਿਚਾਰਿਆਂ ਨੂੰ ਮੇਰੇ ਮੂਹਰੇ ਕਰ ਕੇ ਭੁਗਤੌਣ ਲੱਗਾ। ਮੈਂ ਆਖਿਆ, 'ਏਨ੍ਹਾਂ ਵਿਚਾਰਿਆਂ ਨੂੰ ਕਿਉਂ ਬਲਦੀ ਦੇ ਬੂਥੇ ਦਿੰਦਾ ਹੈਂ ਤੂੰ ਆਪ ਮੂਹਰੇ ਹੋਹ ਖਾਂ। ਅਗੇ ਭੀ ਤੂੰ ਵਿਚਾਰੇ ਆਪਣੇ ਸਟਾਫ਼ ਬਾਬੂਆਂ ਦੀ ਖੁੰਬ ਠਪਾਈ ਹੈ ਅਤੇ ਹੁਣ ਏਨ੍ਹਾਂ ਗਰੀਬ ਕੈਦੀਆਂ ਨੂੰ ਮੂਹਰੇ ਡਾਹੁਣ

ਲੱਗਾ ਹੈਂ।'

ਬਿਚਾਰੇ ਕੈਦੀ ਲੜੇ ਲੰਬੜਦਾਰ ਮੇਟ ਨਿਮੋਝਾਣੇ ਹੋ ਹੋ ਹੇਠਾਂ ਨੂੰ ਝਾਕਣ। ਸ਼ਰਮੀਲੇ ਹੋ ਹੋ ਹੇਠਾਂ ਨੂੰ ਅੱਖਾਂ ਕਰਦੇ ਜਾਣ, ਕਈ ਤਾਂ ਲੁਕ ਲੁਕ ਕੇ ਜੇਲ੍ਹਰ ਤੋਂ ਅੱਖ ਬਚਾ ਕੇ ਮੇਰੇ ਅਗੇ ਦੂਰੋਂ ਖੜੇ ਹੱਥ ਜੋੜਨ ਤੇ ਇਸ਼ਾਰੇ ਕਰਨ ਮਾਨੋਂ ਉਹ ਖਿਮਾ ਮੰਗਦੇ ਹਨ, ਅਤੇ ਕਹਿੰਦੇ ਹਨ ਕਿ ਅਸੀਂ ਮਜਬੂਰ ਹੋਏ ਵੇ ਹੁਕਮੀਂ ਬੱਧੇ ਆਏ ਹਾਂ। ਉਨ੍ਹਾਂ ਨੂੰ ਜੇਲ੍ਹਰ ਘੂਰ ਘੂਰ ਕੇ ਬਥੇਰਾ ਆਖੇ, 'ਇਸ ਕੋ ਪਕੜ ਕੇ ਨੀਚੇ ਗਿਰਾਉ'। ਪਰ ਉਹ ਬਿਚਾਰੇ ਜਿਮ੍ਹਕਣ ਹੀ ਨਾ, ਮੁਖੋਂ ਕੁਛ ਵੀ ਨਾ ਕੂਣ, ਨਾ ਹੁਕਮ ਦੀ ਤਾਮੀਲ ਹੀ ਕਰਨ, ਜਦੋਂ ਜੇਲ੍ਹਰ ਨੇ ਬਹੁਤ ਹੀ ਉਨ੍ਹਾਂ ਨੂੰ ਬਾਰੰਬਾਰ ਡਾਂਟਿਆ ਤਾਂ ਉਨ੍ਹਾਂ ਵਿਚੋਂ ਇਕ ਦਲੇਰ ਪੀਲੀ ਵਰਦੀ ਵਾਲਾ ਕੈਦੀ ਵਾਰਡਰ (ਮੇਟ) ਬੋਲਿਆ ਕਿ 'ਹਜ਼ੂਰ ਯੇਹ ਤੋ ਸਾਧੂ ਦੇਸ਼ ਭਗਤ ਹੈਂ। ਹਮਾਰੀ ਖਾਤਰ ਹੀ ਜੇਲ੍ਹ ਮੇਂ ਪੜੇ ਹੂਏ ਹੈਂ, ਆਪ ਕਾ ਭੀ ਕੁੱਛ ਨਹੀਂ ਬਿਗਾੜਤੇ, ਇਨਹੋਂ ਨੇ ਕਿਆ ਕਸੂਰ ਕੀਆ ਹੈ ਕਿ ਜਿਸ ਕੇ ਬਦਲੇ ਹਮ ਇਨ ਸੇ ਖਾਹਮਖਾਹ ਕੀ ਬਦ ਸਲੂਕੀ ਕਰ ਕੇ ਸਰਾਪ ਲੈ ਕੇ ਅਪਨੀ ਬੇੜੀ ਮੇਂ ਵੱਟੇ ਡਾਲੇਂ ? ਹਮ ਲੋਗੋਂ ਕਾ ਤੋ ਹੌਸਲਾ ਨਹੀਂ ਪੜਤਾ

**ਜੇਲ੍ਹਰ**—(ਕੜਕ ਕੇ ਬੋਲਿਆ) ਕਿਆ ਤੁਮ ਹਮਾਰੀ ਹੁਕਮ ਅਦੂਲੀ ਕਰਤੇ ਹੋ ? ਤੁਮਾਰੀ ਪੀਲੀ ਵਰਦੀ ਅਭੀ ਉਤਾਰ ਲੂੰਗਾ ਔਰ ਚੱਕੀ, ਕੋਹਲੂ ਕੀ ਸਜ਼ਾ ਦੇ ਕਰ ਕੋਠੀ ਬੰਦ ਕਰ ਦੂੰਗਾ।

**ਕੈਦੀ ਵਾਰਡਰ**—(ਜੋ ਰਾਜਪੂਤ ਸੀ, ਆਪੇ ਹੀ ਵਰਦੀ ਲਾਹ ਕੇ ਜੇਲ੍ਹਰ ਦੇ ਪੈਰਾਂ ਵਿਚ ਮਾਰ ਕੇ) ਆਹ ਲੈ ਆਪਣੀ ਵਰਦੀ ਅਤੇ ਕਰ ਦਿਓ ਕੋਠੀ ਬੰਦ। ਜਦ ਕੈਦੀ ਹੋ ਗਏ ਤਾਂ ਕੋਹਲੂ, ਚੱਕੀ ਦੀਆਂ ਮੁਸ਼ੱਕਤਾਂ ਤੋਂ ਕੀ ਡਰਨਾ ਹੈ। ਸਾਧੂ ਦੇ ਸਰਾਪ ਨਾਲੋਂ ਤਾਂ ਬੁਰੀਆਂ ਨਹੀਂ। ਮੈਂ ਇਸ ਦੇਸ਼ ਭਗਤ ਸਾਧੂ ਦੀ ਹਤਕ ਆਪਣੇ ਹਾਥੋਂ ਸੇ ਨਹੀਂ ਕਰ ਸਕਤਾ ਔਰ ਨਾ ਹੀ ਕੋਈ ਹੋਰ ਲੰਬੜਦਾਰ ਭਾਈ ਕਰੇਗਾ, ਕਿਉਂਕਿ ਹਮ ਲੋਗ ਕੈਦੀ ਲੋਗੋਂ ਕੀ ਰਾਖੀ ਕਰਨੇ ਵਾਸਤੇ ਰੱਖੇ ਹੂਏ ਹੈਂ ਨਾ ਕਿ ਨਾਹੱਕ ਉਨ ਕੇ ਸਾਥ ਬੁਰਾ ਸਲੂਕ ਕਰਨੇ ਕੇ ਵਾਸਤੇ। (ਇਸ ਰਾਜਪੂਤ ਵਾਰਡਰ ਦਾ ਨਾਉਂ ਡੂੰਗਰ ਸਿੰਘ ਸੀ।)

**ਕੈਦੀ ਵਾਰਡਰ ਡੂੰਗਰ ਸਿੰਘ ਦੀ ਨਿਧੜਕਤਾ**

ਜੇਲ੍ਹਰ ਨੇ ਉਸ ਵਿਚਾਰੇ ਦੀ ਪੀਲੀ ਵਰਦੀ ਓਥੇ ਹੀ ਲਾਹ ਲਈ ਤਾਂ ਕਿ ਉਸ ਦੇ ਸਾਥੀ ਲੰਬੜਦਾਰਾਂ ਨੂੰ ਡਰ ਪੈ ਜਾਵੇ ਅਤੇ ਉਸ ਦਾ ਇਹ ਹੁਕਮ ਮੰਨ ਕੇ ਮੈਨੂੰ ਜ਼ਬਰਦਸਤੀ ਅਨੀਮਾ ਕਰਨ। ਪਰ ਇਸ ਵਾਰਡਰ

ਦੇ ਬੋਲਣ ਅਤੇ ਜੇਲ੍ਹ ਦੇ ਮਿਲੇ ਸੁੱਖਾਂ ਨੂੰ ਲੱਤ ਮਾਰਨ ਦਾ ਸਿੱਟਾ ਇਹ ਹੋਇਆ ਕਿ ਕਿਸੇ ਨੇ ਭੀ ਜੇਲ੍ਹਰ ਦਾ ਹੁਕਮ ਨਾ ਮੰਨਿਆ। ਜੇਲ੍ਹਰ ਨੇ ਕੈਦੀ ਬਾਗੀ ਹੋਏ ਸਮਝ ਕੇ ਇਕ ਦੋਂਹ ਦੀਆਂ ਵਰਦੀਆਂ ਲੁਹਾ ਲਈਆਂ ਅਤੇ ਇਕ ਦੋਂਹ ਦੇ ਹਿਸਟਰੀ ਟਿਕਟ ਰਪੋਟਾਂ ਲਿਖਣ ਵਾਸਤੇ ਮੰਗ ਲਏ। ਗੱਲ ਕੀ, ਉਹ ਵਿਚਾਰੇ ਕੈਦੀਆਂ ਉਪਰ ਹੀ ਆਪਣੇ ਗੁੱਸੇ ਦੀ ਝੱਗ ਮੱਠੀ ਕਰ ਕੇ ਠੁੱਠੂ ਹੋ ਕੇ ਵਾਪਸ ਚਲਿਆ ਗਿਆ।

**ਤੀਜਾ ਹੱਲਾ**

ਤੀਜੀ ਵਾਰ ਫੇਰ ਜੇਲ੍ਹ ਡਾਕਟਰ ਨੂੰ ਲਿਆਇਆ ਅਤੇ ਕਹਿਣ ਲਗਾ ਕਿ ਸੁਪ੍ਰੰਟੰਡੰਟ ਮੈਡੀਕਲ ਅਫਸਰ ਦਾ ਹੁਕਮ ਹੈ ਕਿ ਇਸ ਨੂੰ ਜਬਰਨ ਅਨੀਮਾ ਕਰੋ। ਡਾਕਟਰ ਵਿਚਾਰਾ ਅੱਗੇ ਵਧੇ ਤਾਂ ਸਹੀ ਪਰ ਮੇਰੀ ਝਿੜਕ ਸੁਣ ਕੇ ਹੀ ਪਿੱਛੇ ਹਟ ਜਾਵੇ। ਅਤੇ ਮੇਰੇ ਨਾਲ ਹਥੋ-ਪਾਈ ਹੋਣ ਨੂੰ ਉਸ ਦਾ ਹੀਆ ਨਾ ਪਵੇ। ਜੇਲ੍ਹਰ ਉਸ ਨੂੰ ਘੂਰ ਘੂਰ ਕਹੇ, 'ਕਿਉਂ ਅਨੀਮਾ ਨਹੀਂ ਕਰਤੇ ?'

**ਡਾਕਟਰ**—ਭਲਾ ਜੇਲ੍ਹਰ ਸਾਹਿਬ ! ਆਪ ਆਪਣੇ ਸਾਰੇ ਸਟਾਫ਼ ਸਮੇਤ ਇਸ ਕੰਮ ਨੂੰ ਨਾ ਕਰ ਸਕੇ ਅਤੇ ਨਾ-ਕਾਮਯਾਬ ਰਹੇ, ਤੋ ਮੈਂ ਅਕੇਲਾ ਕੈਸੇ ਕਰ ਸਕਤਾ ਹੂੰ ? ਅਨੀਮਾ ਕਰਨਾ ਮੇਰਾ ਕਾਮ ਤੋਂ ਜ਼ਰੂਰ ਹੈ, ਲੇਕਿਨ ਬੀਮਾਰ ਕੋ ਰਜ਼ਾਮੰਦ ਕਰ ਕੇ, ਨਾ ਕਿ ਜ਼ਬਰਦਸਤੀ ਕਿਸੇ ਨੂੰ ਪਕੜ ਜਕੜ ਕੇ। ਡਾਕਟਰੀ ਪੇਸ਼ਾ ਮੁਝ ਕੋ ਜ਼ਬਰਦਸਤੀ ਅਨੀਮਾ ਕਰਨੇ ਕੀ ਇਜਾਜ਼ਤ ਨਹੀਂ ਦੇਤਾ।

**ਜੇਲ੍ਹਰ**—ਫਿਰ ਤੁਮ ਇਸ ਕੋ ਸਮਝਾਓ ਕਿ ਅਨੀਮਾ ਕਰਨੇ ਕੀ ਡਾਕਟਰੀ ਅਸੂਲ ਮਾਫਕ ਜ਼ਰੂਰਤ ਹੈ।

**ਡਾਕਟਰ**—(ਮਨੂੰ ਮੁਖਾਤਬ ਕਰ ਕੇ) ਸਰਦਾਰ ਸਾਹਿਬ, ਅਨੀਮਾ ਕਰਾਨੇ ਮੇਂ ਕਿਆ ਹਰਜ ਹੈ !

**ਮੈਂ**—ਮੁਝੇ ਇਸ ਕੀ ਜ਼ਰੂਰਤ ਹੀ ਕੋਈ ਨਹੀਂ, ਨਾ ਮੁਝ ਕੋ ਕੋਈ ਕਬਜ਼ੀ ਕੀ ਸ਼ਕਾਇਤ ਹੀ ਹੈ।

**ਡਾਕਟਰ**—ਸੁਪ੍ਰਟੰਡੰਟ ਸਾਹਿਬ ਜੋ ਕਿ ਹਮਾਰਾ ਮੈਡੀਕਲ ਅਫ਼ਸਰ ਭੀ ਹੈ, ਇਸ ਵਕਤ ਯਹੀ ਮੁਨਾਸਿਬ ਸਮਝਤਾ ਹੈ ਕਿ ਤੁਮਾਰੀ ਸਿਹਤ ਕੋ ਬਰ-ਕਰਾਰ ਰਖਨੇ ਕੇ ਵਾਸਤੇ ਅਨੀਮਾ ਕਰਨਾ ਲਾਜ਼ਮੀ ਹੈ, ਚਾਹੇ ਆਪ ਕੋ ਜ਼ਰੂਰਤ ਮਹਿਸੂਸ ਹੋ ਯਾ ਨਾ ਹੋ।

**ਮੈਂ**—ਐਸਾ ਕੌਨਸਾ ਵਖਤ ਉਨ ਕੇ ਊਪਰ ਆਣ ਪੜਾ ਹੈ ਕਿ ਜੇਹ ਕਿਆ ਹਾਥ ਸੇ ਜਾਨੇ ਨਹੀਂ ਦੇਤੇ ?

**ਡਾਕਟਰ**—ਅਸਲ ਬਾਤ ਤੋ ਯਹ ਹੈ ਕਿ ਵੋਹ ਆਪ ਕੋ ਫੋਰਸ ਫੀਡ ਕਰਨਾ ਚਾਹਤੇ ਹੈਂ ਔਰ ਫੋਰਸ ਫੀਡ ਕਰਨੇ ਸੇ ਪਹਿਲੇ ਅਨੀਮਾ ਕਰਨਾ ਲਾਜ਼ਮੀ ਸਾਡਾ ਅਸੂਲ ਹੈ ।

**ਮੈਂ**—ਕਿਆ ਆਪ ਆਪਣੇ ਇਸ਼ਟ ਕੀ ਕਸਮ ਖਾ ਕੇ ਕਹਿ ਸਕਤੇ ਹੋ ਕਿ ਡਾਕਟਰੀ ਕੀ ਰੂ ਸੇ ਫੋਰਸ ਫੀਡਿੰਗ ਸੇ ਪਹਿਲੇ ਅਨੀਮਾ ਕਰਨਾ ਜ਼ਰੂਰੀ ਹੈ ?

**ਡਾਕਟਰ**—(ਹੌਲੀ, ਜੇਲ੍ਹਰ ਤੋਂ ਅੱਖ ਬਚਾ ਕੇ) ਯੇਹ ਤੋ ਅਨੀਮਾ ਕਰਨਾ ਆਪ ਕੋ ਬੇ-ਇਜ਼ਤ ਕਰਨਾ ਸਮਝਤੇ ਹੈਂ । (ਇਸ ਵੇਲੇ ਜੇਲ੍ਹਰ ਰਤਾ ਦੁਰੇਡੇ ਦਰਵਾਜਿਓਂ ਬਾਹਰ ਖੜਾ ਸੀ) (ਉਚੀ ਆਵਾਜ਼ ਸੇ)—ਆਪ ਖੁਦ ਹੀ ਆਪਣੇ ਹਾਥੋਂ ਸੇ ਅਨੀਮਾ ਕਰ ਲੀਜੀਏ, ਮੈਂ ਆਪ ਕੋ ਅਨੀਮਾ ਕਰਨੇ ਕਾ ਢੰਗ ਬਤਾ ਦੇਤਾ ਹੂੰ । (ਮੇਰੇ ਕੰਨ ਵਿਚ ਅਤੇ ਪੈਰੋਂ ਕੋ ਹਾਥ ਲਗਾ ਕਰ) ਪ੍ਰਮਾਤਮਾ ਕੇ ਵਾਸਤੇ ਮੁਝੇ ਇਸ ਖੁਆਰੀ ਸੇ ਬਚਾਈਏ । ਮੇਰੀ ਬੇਨਤੀ ਮੰਨਜ਼ੂਰ ਕਰ ਲੀਜੀਏ । (ਉੱਚੀ ਜੇਲ੍ਹਰ ਨੂੰ ਸੁਣਾ ਕੇ) ਇਸ ਸੇ ਆਪ ਕੋ ਫਾਇਦਾ ਹੀ ਫਾਇਦਾ ਹੈ । ਕਬਜ਼ੀ ਵਾਲੀ ਕਿਸੀ ਮੁਵਾਦ ਕਾ ਕੋਈ ਫੁਜ਼ਲਾ ਹੋਗਾ ਤੋ ਨਿਕਲ ਜਾਏਗਾ, ਭੁਖ ਹੜਤਾਲ ਮੇਂ ਭੀ ਆਪ ਕੋ ਸਹੂਲੀਅਤ ਰਹੇਗੀ ।

**ਮੈਂ**—ਅੱਛਾ ਡਾਕਟਰ ਸਾਹਿਬ ਤੁਸੀਂ ਕਸੂਤਾ ਵਾਸਤਾ ਪਾਇਆ ਹੈ । ਲਿਆਉ, ਮੈਨੂੰ ਦੱਸੋ ਕਿ ਅਨੀਮਾ ਕਿਵੇਂ ਕਰੀਦਾ ਹੈ, ਅਤੇ ਆਪ ਦੱਸ ਕੇ ਪਰੇ ਹਟ ਜਾਓ ।

**ਡਾਕਟਰ**—(ਅਨੀਮਾ ਕਰਨ ਦਾ ਢੰਗ ਦੱਸ ਕੇ) ਲਓ ਅਸੀਂ ਸਾਰੇ ਹੀ ਪਰੇ ਹਟ ਜਾਂਦੇ ਹਾਂ, ਤੁਸੀਂ ਦਰ-ਪੜਦਾ ਖੁਦ ਹੀ ਅਨੀਮਾ ਕਰ ਲਵੋ । (ਕੰਨ ਵਿਚ) ਏਹ ਸਾਰਾ ਪਾਣੀ ਨਲਕੀ ਥਾਣੀ ਡੋਲ੍ਹ ਛਡੋ ਤਾਂ ਕਿ ਜੇਲਰ ਸਾਹਿਬ ਨੂੰ ਪ੍ਰਤੀਤ ਹੋ ਜਾਵੇ ਕਿ ਤੁਸੀਂ ਦਰ-ਪੜਦਾ ਖੁਦ ਹੀ ਅਨੀਮਾ ਕਰ ਲਿਆ ਹੈ ।

ਮੈਂ ਇਕੱਲੇ ਨੇ ਦਸ ਪੰਦਰਾਂ ਮਿੰਟ ਬੈਠ ਕੇ ਨਲਕੀ ਥਾਣੀ ਸਾਬੂਣ ਘੋਲਿਆ ਪਾਣੀ ਡੋਲ੍ਹ ਡਾਲ੍ਹ ਕੇ ਵਿਚਾਰੇ ਡਾਕਟਰ ਦਾ ਛੁਟਕਾਰਾ ਕਰਾਇਆ ।

ਪਿਛੋਂ ਜਿਸ ਪ੍ਰਕਾਰ ਕੁਚਾਲਾ ਸੁਪ੍ਰੰਟੰਡੰਟ ਆਪਣਾ ਭੂਤੀ ਲਸ਼ਕਰ ਚੜ੍ਹਾ ਕੇ ਲਿਆਇਆ ਅਤੇ ਮੈਨੂੰ ਗਾਂ ਦੇ ਗੋਸ਼ਤ ਦਾ ਅਰਕ ਜਬਰਨ ਪਿਆਉਣ ਤੇ ਤਮਾਕੂ ਦੀਆਂ ਧਮਕੀਆਂ ਦਿਤੀਆਂ ਤੇ ਦੰਦ ਤੋੜੇ ਗਏ ਉਹ ਤਾਂ ਬਹੁਤ ਸਾਰਾ ਬ੍ਰਿਤਾਂਤ ਬਾਹਰ ਗਈਆਂ ਚਿੱਠੀਆਂ ਵਿਚ ਵਿਸਥਾਰ

ਸਹਿੱਤ ਪਹਿਲਾਂ ਹੀ ਆ ਚੁਕਾ ਹੈ,* ਪਰ ਇਕ ਸੁਆਦਲੀ ਘਟਨਾ ਦਾ ਜ਼ਿਕਰ ਕਰਨਾ ਏਥੇ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗਾ। ਹਾਂ ! ਉਹ ਇਹ ਕਿ ਜਦੋਂ ਮੈਨੂੰ ਪੂਰਾ ਯਕੀਨ ਹੋ ਚੁਕਾ ਕਿ ਇਹ ਪਾਪੀ ਪੁਰਸ਼ (ਜਟਾਰ) ਆਪਣੀ ਇਸ ਦੁਸ਼ਟਾਈ ਤੋਂ ਬਾਜ਼ ਨਹੀਂ ਆਉਂਦਾ ਅਤੇ ਬਾਹਰੋਂ ਮੇਰੇ ਪ੍ਰੇਮ ਪਿਆਰੇ ਉਪਕਾਰੀ ਪ੍ਰੇਮੀ ਵੀਰ ਮਨਸ਼ਾ ਸਿੰਘ, ਸੰਤ ਸਿੰਘ ਆਦਕਾਂ ਦੇ ਸਾਰੇ ਹੀਲੇ ਮੇਰੀ ਬਿਪਤਾ ਦੂਰ ਕਰਾਉਣ ਦੇ ਰਹਿ ਖੜੋਤੇ ਹਨ ਤਾਂ ਦਾਸ ਨੂੰ ਪੁੱਜ ਕੇ ਨਿਰਾਸਤਾ ਭਰੀ ਕਲਮਲਾਹਟ ਹੋਈ। ਮੇਰੇ ਪਿਆਰੇ ਵੀਰ ਮਨਸ਼ਾ ਸਿੰਘ ਜੀ ਨੇ ਬੜੀਆਂ ਲੂਹਰੀਆਂ ਲਈਆਂ ਕਿ ਕਿਵੇਂ ਮੇਰੀ ਧਰਮ ਪ੍ਰਤਿਗਿਆ ਬਰ-ਕਰਾਰ ਰਹੇ ਅਤੇ ਧਰਮ ਹਾਨੀ ਦੀ ਨੌਬਤ ਨਾ ਆਉਣੀ ਪਾਵੇ। ਉਹਨਾਂ ਪੰਜ ਪੰਜ ਸੌ ਦਮੜੇ ਤਾਈਂ ਜੇਲ੍ਹ ਕਰਮਚਾਰੀਆਂ ਨੂੰ ਇਨਾਮ ਦੇਣ ਲਈ ਇਕਰਾਰ ਭੀ ਕੀਤਾ ਕਿ ਕਿਵੇਂ ਸਹੀ ਸਲਾਮਤ ਇਕ ਵਾਰ ਜੇਲ੍ਹ ਤੋਂ ਬਾਹਰ ਕੱਢ ਲਿਆਵਣ, ਪਰ ਉਨ੍ਹਾਂ ਦਾ ਕੋਈ ਭੀ ਚਾਰਾ ਕਾਰਗਰ ਨਾ ਹੋਇਆ। ਬਾਹਰ ਸਾਰੇ ਨਾਗਪੁਰ ਸ਼ਹਿਰ ਵਿਚ ਐਜੀਟੇਸ਼ਨ ਦਾ ਹੜ੍ਹ ਚਲਾ ਦਿਤਾ। ਦੇਸ਼ ਭਗਤ ਮਿਸਟਰ **ਅਭੈਅੰਕੁਰ****
ਬੈਰਿਸਟਰ ਨੇ ਖਾਸ ਹਿੱਸਾ ਲਿਆ ਅਤੇ ਬੜ੍ਹ ਚੜ੍ਹ ਕੇ ਉੱਦਮੀ ਉਪਰਾਲਾ ਹੀਲਾ ਮੇਰੀ ਹਰ ਪ੍ਰਕਾਰ ਦੀ ਹਮਦਰਦੀ ਵਿੱਚ ਕੀਤਾ। ਪਿਆਰੇ ਅਭੈ ਅੰਕੁਰ ਜੇਹਾ ਨਿਰਭੈ ਦੇਸ਼ ਭਗਤ ਜੋਧਾ ਸਾਰੇ ਮੱਧ ਪ੍ਰਾਂਤ (ਸੀ. ਪੀ.) ਵਿਖੇ ਵਿਰਲਾ ਹੀ ਦੇਖਿਆ ਅਤੇ ਵਿਰਲਾ ਹੀ ਜੰਮਣਾ ਹੈ ਅਤੇ ਦਾਸ ਆਪਣੇ ਸੂਰਬੀਰ ਵੀਰ ਬਹਾਦਰ ਮਨਸ਼ਾ ਸਿੰਘ ਆਦਿਕਾਂ ਦਾ ਜ਼ਿੰਦਗੀ ਭਰ ਮਸ਼ਕੂਰ ਰਹੇਗਾ। ਮੇਰੀਆਂ ਅਸ਼ੀਰ ਬਾਦੀ ਅਸੀਸਾਂ ਉਨ੍ਹਾਂ ਦੀ ਨਮਿਤ ਲੋਕ ਪ੍ਰਲੋਕ ਵਿਖੇ ਨਿਹਚਲਤਾ ਸਹਿਤ ਅਸਰ ਪਜ਼ੀਰ ਰਹਿਣਗੀਆਂ। ਜੇਲ੍ਹ ਦੀ ਚਾਰ-ਦੀਵਾਰੀ ਦੇ ਅੰਦਰੋਂ ਬਾਹਰ ਯਾ ਬਾਹਰੋਂ ਅੰਦਰ ਹੋਰ ਕਿਸੇ ਸਹਾਇਤਾ ਦੀ ਮੰਗ ਦਾ ਜਾਣਾ ਯਾ ਸਹਾਇਤਾ ਦਾ ਆਉਣਾ ਉੱਕਾ ਹੀ ਅਸੰਭਵ ਹੋ ਗਿਆ।

**ਸ੍ਰੀ ਸਾਹਿਬ ਜੋ ਪ੍ਰਗਟ ਹੋ ਕੇ ਫਿਰ ਅਲੋਪ ਹੋ ਗਈ**

ਇਕ ਰਾਤ ਵਿਚਾਲੇ ਰਹਿ ਗਈ, ਦੂਜੇ ਦਿਨ ਕਹਿਰ ਵਰਤਣਾ ਸੀ। ਦਿਨ ਛਿਪਣ ਸਾਰ ਰਹਿਰਾਸ ਸਾਹਿਬ ਦੇ ਪਾਠ ਪਿਛੋਂ ਸਚੇ ਪਾਤਸ਼ਾਹ ਸਰਬ ਵਿਆਪਕ ਘਟ ਘਟ ਦੇ ਅੰਤਰਜਾਮੀ

---

* ਦੇਖੋ ਕਾਂਡ ਦੇ ਅਖੀਰ ਦਿਤੀ ਚਿਠੀ ਨੰ: ੧੭

** ਮਿ: ਅਭੈ ਅੰਕੁਰ ਨਾਗਪੁਰ ਵਿਚ ਪ੍ਰਸਿਧ ਕਾਂਗਰਸੀ ਲੀਡਰ ਸੀ, ਕਈ ਬਰਸ ਹੋਏ ਇਹ ਚਲਾਣਾ ਕਰ ਚੁਕਾ ਹੈ।

ਸਤਿਗੁਰੂ ਅੱਗੇ ਜੋਦੜੀਆਂ ਕਰਨੀਆਂ ਆਰੰਭੀਆਂ ਕਿ 'ਹੇ ਸਚੇ ਪਾਤਸ਼ਾਹ ! ਅਜ ਰਾਤੋ ਰਾਤ ਸ੍ਰੀ ਸਾਹਿਬ ਦੀ ਦਾਤ ਅੰਦਰ ਪਹੁੰਚਾ ਦੇ। ਦਿਨ ਚੜ੍ਹਦੇ ਹੀ ਜਰਵਾਣਿਆਂ ਦੇ ਜ਼ੋਰ ਤੋਂ ਧਰਮ ਰਖਸ਼ਾ ਲਈ ਭਾਵੇਂ ਜਾਨ ਉਤੇ ਹੀ ਖੇਡ ਜਾਣਾ ਪਵੇ, ਪਰ ਆਪ ਦੇ ਬਖਸ਼ੇ ਧਰਮ ਨੂੰ ਵੱਟਾ ਨਾ ਲੱਗੇ। ਧਰਮ ਵੈਰੀਆਂ ਨੂੰ ਆਪ ਦੀ ਉਸ ਬਖਸ਼ਿਸ਼ ਦੁਆਰਾ ਆਪਣੇ ਨੇੜੇ ਨਾ ਢੁੱਕਣ ਦੇਵਾਂ। ਜੇ ਅੰਤ ਨੂੰ ਮੇਰੇ ਉਤੇ ਵਾਰ ਕਰ ਹੀ ਦੇਣ ਤਾਂ ਮੈਂ ਤੇਰੀ ਬਖਸ਼ੀ ਸ੍ਰੀ ਸਾਹਿਬ ਨੂੰ ਆਪਣੇ ਧਰਮ ਰਖਸ਼ਾ ਦੀ ਢਾਲ ਬਣਾ ਕੇ ਜੋ ਕੁਝ ਭੀ ਕਰ ਸਕਾਂ ਸੋ ਕਰ ਗੁਜ਼ਰਾਂ।' ਇਸ ਪ੍ਰਕਾਰ ਦੀਆਂ ਬੇਨਤੀਆਂ ਕਰਦਾ ਕਰਦਾ ਮੈਂ ਬੇਨਤੀ ਸਰੂਪ ਹੀ ਹੋ ਗਿਆ। ਬੇਨਤੀ ਲੀਨ ਹੋ ਕੇ ਹੀ ਆਪਣੇ ਆਸਣ ਉਤੇ ਢੈ ਪਿਆ। ਉਦੋਂ ਹੀ ਪਤਾ ਲਗਾ ਕਿ ਮੈਨੂੰ ਟੁੰਮ ਕੇ ਕਿਸੇ ਹੱਥ ਨੇ ਬੇਹੋਸ਼ੀ ਤੋਂ ਜਗਾਇਆ ਹੈ। ਦੇਖਾਂ ਤਾਂ ਇਕ ਸ਼ਖਸ ਜਿਸ ਨੂੰ ਮੈਂ ਜੇਲ੍ਹ ਕਰਮਚਾਰੀ ਸਮਝਦਾ ਸੀ, ਜੰਗਲੇ ਦੇ ਬਾਹਰ ਵਾਰ ਮੇਰੇ ਸਰਹਾਣੇ ਕੋਲੇ ਖੜਾ ਹੈ ਜਿਸ ਦੀ ਕਿ ਉਸ ਵੇਲੇ ਕਦੇ ਭੀ ਆਸ ਨਹੀਂ ਸੀ ਅਤੇ ਜਿਸ ਨੂੰ ਮੈਂ ਕਦੇ ਭੀ ਅਗੇ ਰਾਤ ਬਰਾਤੇ ਆਉਂਦਾ ਨਹੀਂ ਸੀ ਦੇਖਿਆ, ਨਾ ਹੀ ਕਦੇ ਉਸ ਦੀ ਰੂਹ ਤੋਂ ਵਾਕਫ ਹੋਇਆ ਸੀ। ਆਖਣ ਲਗਾ, ਤੇ ਬੜੀ ਤੜਪ ਵਾਲੇ ਹਿਰਦੇ ਨਾਲ ਕਹਿਣ ਲਗਾ ਕਿ 'ਇਸ ਵਕਤ ਮੈਨੂੰ ਹੁਕਮ ਕਰੋ, ਜੋ ਚਾਹੋ ਸੋ ਹਾਜ਼ਰ ਕਰਾਂ, ਮੈਨੂੰ ਖਾਸ ਉਕਸਾਹਟ ਹੋਈ ਹੈ।'

ਮੇਰੇ ਮੂੰਹੋਂ ਤਾਬੜ ਤੋੜ ਹੀ ਮੰਗ ਨਿਕਲੀ ਜੋ ਮੇਰੇ ਮੂੰਹ ਤੇ ਚੜ੍ਹੀ ਹੋਈ ਸੀ। ਮੈਨੂੰ ਇਉਂ ਪ੍ਰਤੀਤ ਹੋਇਆ ਕਿ ਇਹ ਮੇਰੇ ਹੁਕਮੀ ਗੁਰੂ ਕਰਤਾਰ ਦੇ ਹੁਕਮਾਂ ਦਾ ਪਰੇਰਿਆ ਹੋਇਆ ਆਇਆ ਹੈ। ਮੈਂ ਨਿਝੱਕ ਹੋ ਕੇ ਆਖਿਆ, 'ਲਿਆਉ ਫੇਰ ਸ੍ਰੀ ਸਾਹਿਬ।' ਉਸ ਨੇ ਹੀਲ ਨਹੀਂ ਕੀਤੀ, ਹੁੱਜਤ ਨਹੀਂ ਕੀਤੀ, ਪਿਛਲੇ ਪੈਰੀਂ ਮੁੜ ਗਿਆ ਅਤੇ ਮੁੜਦੇ ਗੇੜੇ ਮਿੰਟਾਂ ਵਿਚ ਹੀ ਮੇਰੀ ਮਨ ਬਾਂਛਤ ਵਸਤੂ ਲਿਆ ਹਾਜ਼ਰ ਕੀਤੀ। ਚੰਦ ਦੇ ਚਾਨਣੇ ਵਿਚ ਲਿਸ਼ਕਾਂ ਮਾਰੇ ਚੰਡੀ। ਮੈਂ ਵੇਖ ਕੇ ਗਦ ਗਦ ਹੋ ਗਿਆ, ਨਾਲ ਹੀ ਦੰਗ ਭੀ ਰਹਿ ਗਿਆ, ਮੈਨੂੰ ਲਾਲੀਆਂ ਚੜ੍ਹ ਗਈਆਂ। ਝੱਟ ਮਿਆਨ ਵਿਚ ਕਰਕੇ ਉਸ ਨੇ ਮੇਰੇ ਜੰਗਲੇ ਦੇ ਲਾਗੇ ਹੱਥ ਸਮਾਨ ਵਿੱਥ ਉਤੇ ਇਕ ਹੋਰ ਸਿਰੀ ਸਾਹਿਬ ਦੇ ਮੇਚ ਦੀ ਖੋਲ ਜੇਹੀ ਪੱਟ ਕੇ ਸਣੇ ਮਿਆਨ ਉਸ ਸ਼ਸਤਰ ਨੂੰ ਜ਼ਮੀਨ ਵਿਚ ਦੱਬ ਦਿਤਾ ਅਤੇ ਮੈਨੂੰ ਹਦਾਇਤ ਕੀਤੀ ਕਿ 'ਸਵੇਰੇ ਤਲਾਸ਼ੀ ਹੋ ਚੁੱਕਣ ਪਿਛੋਂ ਏਥੋਂ ਕੱਢ ਕੇ ਆਪ ਨੇ ਕੁੰਦ ਗੋਸ਼ੇ ਕਰ ਲੈਣੀ।' ਮੈਂ ਨਿਸਚਿੰਤ ਹੋ ਕੇ ਖੂਬ ਸਉਂ ਗਿਆ, ਪਰ ਮੇਰੇ ਮਨ ਵਿਚ ਅੰਤਰਗਤੀ ਸੂਖਮ ਹੰਕਾਰ ਨੇ ਭੀ ਨਾਲੋ ਨਾਲ ਆ ਘਰ ਕੀਤਾ ਕਿ ਮੇਰੀ ਅਰਦਾਸ ਗੁਰੂ

ਦਰਗਾਹੇ ਕਬੂਲ ਹੋ ਗਈ, ਹੁਣ ਮੈਂ ਕੀਹਦੇ ਲੈਣ ਦਾ ਹਾਂ। ਸ਼ੁਕਰ ਗੁਜ਼ਾਰ ਹੋ ਕੇ ਜਿਥੇ ਕਿ ਮੈਂ ਹੋਰ ਬੰਦਗੀ ਵਿਚ ਜੁਟਣਾ ਸੀ ਸਗੋਂ ਉਥੇ ਮਟਰੋੜ ਹੋ ਕੇ ਸੁੰਵ ਸੁੰਞਾਨੀ ਵਿਚ ਅਲਗਰਜ਼ ਹੋ ਸੁੱਤਾ।

ਸਵੇਰੇ ਹੀ ਜਾਗ ਖੁਲ੍ਹੀ, ਨਾਮ ਬਾਣੀ ਵਿਚ ਜੁਟਣ ਦੇ ਥਾਉਂ ਭਾਂਤ ਭਾਂਤ ਦੀਆਂ ਬਿਉਂਤਾਂ ਬਣਾਉਣ ਵਿਚ ਚਿੱਤ ਬਿਰਤੀ ਖੱਚਤ ਹੋ ਗਈ। ਬੀਰ ਰਸ, ਸੱਚਾ ਬੀਰ ਰਸ ਮਤਵਾਲਾ ਜਗਿਆਸੂ ਜਨ, ਆਤਮ-ਰੰਗਾਂ ਦੇ ਚੜ੍ਹਾਓ ਵਿਚ ਪਰੀ ਪੂਰਨ ਰਹਿੰਦਾ ਹੈ। ਉਸ ਦਾ ਭਜਨ ਅਭਿਆਸ ਦੇ ਜੋਤਿ ਵਿਗਾਸੀ ਠਿਕਾਣੇ ਤੋਂ ਹਿਲਾਓ ਨਹੀਂ ਹੁੰਦਾ। ਪਰ ਇਥੇ ਤਾਂ ਜਰਵਾਣਿਆਂ ਨਾਲ ਯੁੱਧ ਕਰਨ ਦੀ ਪੇਸ਼ ਕਦਮੀ ਗੋਂਦਾਂ ਗੁੰਦਣ ਵਿਚ ਬਿਰਤੀ ਖਿਚੀਂਦੀ ਜਾਵੇ। ਓੜਕ ਏਹ ਪਰੋਗਰਾਮ ਬਣਾ ਕੇ ਕਿ ਜੇ ਪਹਿਲਾਂ ਧਰਮ ਹਾਨੀ ਵਾਲੀ ਛੇੜ-ਛਾੜ ਜਰਵਾਣਿਆਂ ਵਲੋਂ ਹੋਈ ਤਾਂ ਸ੍ਰੀ ਸਾਹਿਬ ਤੇ ਹੱਥ ਪਾਉਣਾ ਹੈ। ਧਰਮ ਰਖਸ਼ਾ ਦਾ ਹੋਰ ਕੋਈ ਹੀਲਾ ਬਾਕੀ ਨਾ ਰਿਹਾ ਤਾਂ ਫੇਰ ਸਿਰੀ ਸਾਹਿਬ ਹੱਥ ਵਿਚ ਫੜਨਾ ਐਨ ਵਾਜਬ ਹੈ। ਕਿਉਂਕਿ "ਚੁ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥ ਹਲਾਲ ਅਸਤ ਬੁਰਦਨ ਬ ਸ਼ਮਸ਼ੀਰੇ ਦਸਤ॥"* ਬਸ, ਏਹ ਫ਼ੈਸਲਾ ਹੋਣ ਸਾਰ ਹੀ ਸੁਰਤੀਆਂ ਫੇਰ ਆਤਮ ਔਜ ਰੰਗਾਂ ਵਿਚ ਜਾ ਖਿੜੀਆਂ ਅਤੇ ਟੀਸੀ ਦੇ ਠਿਕਾਣੇ ਤੇ ਜਾ ਚੜ੍ਹੀਆਂ। ਪਿਛਲੇ ਘਾਪੇ ਮਿਟ ਗਏ। ਦਿਨ ਚੜ੍ਹਨ ਵਾਲਾ ਹੋ ਗਿਆ ਤਾਂ ਜੰਗਲਿਆਂ ਦੇ ਤਾਲੇ ਖੋਲ੍ਹ ਕੇ ਤਲਾਸ਼ੀ ਲੈਣ ਵਾਲੇ ਆਏ। ਹਸਬ ਮਾਮੂਲ ਅੰਦਰੋਂ ਖੱਡੀਆਂ ਤੱਪੜਾਂ, ਬਿਸਤਰਿਆਂ ਦੀ ਫੋਲਾ ਫਾਲ੍ਹੀ ਕਰਕੇ ਚਲੇ ਗਏ, ਤਾਂ ਮੈਂ ਚਉਕੰਨਾ ਹੋਇਆ ਕਿ ਹੁਣ ਵੇਲਾ ਹੈ ਸਿਰੀ ਸਾਹਿਬ ਨੂੰ ਅੰਦਰ ਕਰ ਲੈਣ ਦਾ। ਜੰਗਲੇ ਵਿਚ ਦੀ ਬਾਂਹ ਨੂੰ ਅਗਾਂਹ ਵਧਾ ਕੇ ਪਟ ਕੇ ਉਪਰੋਂ ਮਿਟੀ ਛਪਾ ਛਪ ਲਾਂਭੇ ਕਰਨ ਲੱਗਾ। ਹੇਠਾਂ ਤਾਈਂ ਮਿਟੀ ਫੋਲ ਸਿਟੀ, ਪਰ ਸਿਰੀ ਸਾਹਿਬ ਵਿਚੋਂ ਨ ਨਿਕਲੀ। ਮੈਂ ਬੈਠਾ ਹੀ ਸੁੰਨ ਹੋ ਗਿਆ ਕਿ ਏਹ ਕੀ ਕਉਤਕ ਵਰਤਿਆ? ਸਿਰੀ ਸਾਹਿਬ ਕਉਣ ਵਿਚੋਂ ਕਢ ਕੇ ਲੈ ਗਿਆ? ਮਿੱਟੀ ਉਵੇਂ ਜਿਵੇਂ ਉਪਰ ਢੱਕੀ ਪਈ ਸੀ। ਵਿਚੋਂ ਪੋਲੇ ਦਾ ਪੋਲਾ, ਖਾਲੀ ਪੁਲਾੜ ਹੀ ਰਹਿ ਗਿਆ। ਛਪਾ ਛਪ ਉਵੇਂ ਜਿਵੇਂ ਉਪਰ ਮਿੱਟੀ ਖਿਲਾਰ ਕੇ ਉਸ ਪੋਲ ਨੂੰ ਬਰਾਬਰ ਕਰ ਦਿਤਾ ਤਾਂ ਕਿ ਕਿਸੇ ਨੂੰ ਮਲੂਮ ਨਾ ਹੋਵੇ। ਭਾਣਾ ਵਰਤਣਾ ਸੀ ਸੋ ਵਰਤ ਗਿਆ, ਹੁਣ ਵਹਿਣ ਵਿਚ ਪੈਣ ਦੀ ਕੀ ਲੋੜ ਸੀ। ਬਿੰਦੋ ਬਿੰਦੀ ਪਿਛੋਂ ਧਰਮ ਧੱਕਾ ਕਰਨ ਵਾਲਿਆਂ ਦਾ ਹੜ੍ਹ ਚੜ੍ਹ ਆਇਆ। ਜੋ ਦੰਦ ਭੰਨਣ

---

*ਜ਼ਫ਼ਰਨਾਮਾ ਪਾ: ੧੦

ਆਦਿ* ਦਾ ਬ੍ਰਿਤਾਂਤ ਬੀਤਿਆ ਸੋ ਬਾਹਰ ਵਾਲੀਆਂ ਪਾਤੀਆਂ ਵਿਚ ਬ੍ਰਿਤਾਂ-ਤਿਆ ਗਿਆ ਹੈ। ਦਿਨੇ ਕਹਿਰ ਵਰਤਣ ਪਸਚਾਤ ਠੰਢ ਹੋਣ ਪਰ ਰਾਤ ਨੂੰ ਉਸੇ ਸਮੇਂ ਉਹੋ ਗੁਪਤ ਸੱਜਨ ਫੇਰਾ ਪਾਉਣ ਆਏ। ਆਉਂਦੇ ਹੀ ਕਹਿਣ ਲਗੇ ਕਿ 'ਹੈਰਾਨ ਨਾ ਹੋਣਾ, ਸਿਰੀ ਸਾਹਿਬ ਆਪ ਦੇ ਸੁੱਤਿਆਂ ਪਿਆਂ ਤੋਂ ਮੈਂ ਹੀ ਕੱਢ ਕੇ ਲੈ ਗਿਆ ਸੀ।' ਮੈਂ ਆਖਿਆ, 'ਓਇ ਭਲੇ ਲੋਕ! ਏਤਨੀ ਉਪਕਾਰ ਭਰੀ ਭਲਿਆਈ ਚਿਤਵ ਕੇ ਫੇਰ ਕਿਉਂ ਕਾਂਪ ਖਾਧੀ?' ਤਾਂ ਓਸ ਆਖਿਆ: 'ਸਿੰਘ ਸਾਹਿਬ ਜੀ। ਭਾਵੇਂ ਮਾਰੋ ਭਾਵੇਂ ਛਡੋ। ਜੋ ਕੁਛ ਹੋਣਾ ਸੀ

---

*ਉਸ ਸਮੇਂ ਸਾਰੇ ਪੰਥ ਵਿਚ ਤੇ ਨਾਗਪੁਰ ਵਿਚ ਹੱਦ ਦਰਜੇ ਦੀ ਐਜੀਟੇਸ਼ਨ ਹੋਈ। ਵਾਇਸਰਾਇ ਤਕ ਤਾਰਾਂ ਗਈਆਂ, ਨਾਗਪੁਰ ਦੇ ਇੰਨਸਪੈਕਟਰ ਜਨਰਲ ਜੇਲ੍ਹ ਤੇ ਹੋਰ ਅਫਸਰਾਂ ਤਕ ਮਾਮਲਾ ਪੁਚਾਇਆ ਗਿਆ। ਪਰ ਦੰਦ ਤੋੜਨ ਤੇ ਗਊ ਮਾਸ ਤੇ ਤਮਾਕੂ ਆਦਿ ਦੇਣ ਦੀਆਂ ਧਮਕੀਆਂ ਬਾਰੇ ਸੁਪ੍ਰੰਟੰਡੰਟ ਵਿਰੁੱਧ ਕੋਈ ਕਾਰਵਾਈ ਨਾ ਕੀਤੀ ਗਈ। ਕਿਥੇ ਉਹ ਜ਼ਮਾਨਾ ਕਿ ਇਤਨਾ ਜ਼ੁਲਮ ਵਰਤੇ ਪਰ ਭੀ ਕੋਈ ਪੁਛ ਪ੍ਰਤੀਤ ਨਾ ਹੋਈ, ਕਿਥੇ ਹੁਣ ਦਾ ਜ਼ਮਾਨਾ ਕਿ ਆਸਾਮ ਦੇਸ ਵਿਚ ਇਕ ਸਿਵਲ ਸਰਜਨ ਡਾਕਟਰ ਨੇ ਇਕ ਭੁੱਖ ਹੜਤਾਲੀ ਕੈਦੀ ਨੂੰ ਤੰਗ ਕੀਤਾ ਤਾਂ ਉਸ ਬਾਰੇ ਮਾਮਲਾ ਆਸਾਮ ਅਸੈਂ-ਬਲੀ ਵਿਚ ਪੇਸ਼ ਹੋਇਆ। ਓੜਕ ਉਸ ਡਾਕਟਰ ਨੂੰ ਸਜ਼ਾ ਦੇ ਤੌਰ ਪਰ ਉਥੋਂ ਬਦਲ ਦਿਤਾ ਗਿਆ ਤੇ ਡਾਕਟਰ ਨੇ ਤੰਗ ਪੈ ਕੇ ਪੈਨਸ਼ਨ ਹੀ ਲੈ ਲਈ। ਏਹ ਮਾਮਲਾ ਹੇਠ ਲਿਖੀ ਖਬਰ ਤੋਂ ਚੰਗੀ ਤਰ੍ਹਾਂ ਸਪਸ਼ਟ ਹੈ—

ਸ਼ੀਲਾਂਗ ੩ ਮਈ—ਡਾਕਟਰ ਰਾਮ ਰਤਨ ਸੇਨ ਸਿਵਲ ਸਰਜਨ ਦੇ ਮਿਸਟਰ ਅਜੀਤ ਚਕਰ ਵਰਤੀ ਰਾਜਸੀ ਕੈਦੀ ਨੂੰ ਨੌਗੌਂਗ ਜੇਲ੍ਹ ਵਿਚ ਫੋਰਸਫੀਡ ਕਰਨ ਵੇਲੇ ਗਾਲਾਂ ਕੱਢਣ ਦੇ ਮੁਆਮਲੇ ਸਬੰਧੀ ਆਸਾਮ ਅਸੈਂਬਲੀ ਵਿਚ ਸਵਾਲ ਉਠਾਇਆ ਗਿਆ। ਉਸ ਪਰ ਏਹ ਭੀ ਇਲਜ਼ਾਮ ਲਾਇਆ ਗਿਆ ਕਿ ਉਸ ਨੇ ਏਹ ਭੀ ਹੁਕਮ ਦਿਤਾ ਕਿ ਜੇ ਉਸ ਨੇ ਖਾਣਾ ਖਾਣ ਤੋਂ ਇਨਕਾਰ ਕੀਤਾ ਤਾਂ ਪਾਣੀ ਵਿਚ ਪਖਾਨਾ ਮਿਲਾ ਕੇ ਉਸ ਦੇ ਮੂੰਹ ਵਿਚ ਦਿਤਾ ਜਾਵੇਗਾ। ਇਸ ਮਾਮਲੇ ਸਬੰਧੀ ਦਸੰਬਰ ੧੯੩੭ ਦੇ ਆਸਾਮ ਅਸੈਂਬਲੀ ਦੇ ਸਮਾਗਮ ਵਿਚ ਬਹਿਸ ਹੋਈ ਤੇ ਏਸ ਮਾਮਲੇ ਬਾਰੇ ਪੜਤਾਲੀ ਕਮੇਟੀ ਬਿਠਾਈ ਗਈ। ਓੜਕ ਵਜ਼ੀਰ ਨੇ ਜਿਸ ਦੇ ਮਾਤਹਿਤ ਹਸਪਤਾਲਾਂ ਦਾ ਮਹਿਕਮਾ ਸੀ, ਸਿਵਲ ਸਰਜਨ ਨੂੰ ਗਾਰੂ ਦੀਆਂ ਪਹਾੜੀਆਂ ਵਿਚ ਬਤੌਰ ਡਿਸਿਪਲਨਰੀ ਮਾਮਲੇ ਦੇ ਬਦਲ ਦਿਤਾ। ਡਾਕਟਰ ਸੇਨ ਨੇ ਪੈਨਸ਼ਨ ਜਾਣ ਲਈ ਦਰਖ਼ਾਸਤ ਦੇ ਦਿਤੀ, ਹੁਣ ਉਸ ਨੂੰ ਦੋ ਮਹੀਨੇ ਛੁੱਟੀ ੧ ਮਈ ੧੯੩੮ ਤੋਂ ਦਿਤੀ ਗਈ ਹੈ, ਇਸ ਤੋਂ ਬਾਦ ਉਹ ਪੈਨਸ਼ਨ ਚਲਾ ਜਾਏਗਾ ਤੇ ਵਾਪਸ ਨਹੀਂ ਆਏਗਾ।

(ਟ੍ਰੀਬਯੂਨ ਲਾਹੌਰ ੪ ਮਈ ੧੯੩੮, ਸਫਾ ਪੰਜ ਕਾਲਮ ੪)

ਸੋ ਮੈਥੋਂ ਹੋ ਗਿਆ, ਭਾਵੇਂ ਬੁਰਾ ਭਾਵੇਂ ਚੰਗਾ, ਪਰ ਮੇਰੀ ਘਰ ਵਾਲੀ ਦੀ ਖਾਤਰ ਜਮਾਂ ਹੋ ਗਈ ।

**ਮੈਂ**—ਉਇ ਭਲੇ ਪੁਰਸ਼ਾ ! ਏਹੀਆਂ ਜੇਹੀਆਂ ਭੇਦ ਦੀਆਂ ਗਲਾਂ ਤ੍ਰੀਮਤਾਂ ਪਾਸ ਭੀ ਮਰਦ ਕਦੇ ਕਰਿਆ ਕਰਦੇ ਹਨ ।

ਉਸ ਆਖਿਆ, 'ਸਰਦਾਰ ਜੀ ! ਲਉ ਸੁਣੋ ! ਮੈਂ ਤਾਂ ਬਹੁਤ ਹੀ ਗਲ ਗੋਝ ਰੱਖੀ ਸੀ ਤੇ ਮੈਨੂੰ ਗੁੱਝੀ ਹੀ ਇਹ ਪਰੇਰਨਾ ਹੋਈ ਸੀ। ਮੈਂ ਲੈਂਦੇ ਸਾਰ ਸਰਗਰਮ ਜੋਸ਼ ਚੜ੍ਹੇ ਤੋਂ ਆਪ ਆ ਕੇ ਆਪ ਦੀ ਅਮਾਨਤ ਅਦਾ ਕੀਤੀ ਜੋ ਅਜ਼ਗੈਬੀ ਅਤੇ ਏਜ਼ਦੀ ਇਮਦਾਦ ਨਾਲ ਹੀ ਮੇਰੇ ਸਪੁਰਦ ਹੋਈ ਸੀ । ਸੌਂਪਣਾ ਸੌਂਪ ਕੇ ਮੈਂ ਆਪਣੇ ਧੰਨ ਭਾਗ ਜਾਤੇ ਅਤੇ ਫੁੱਲਿਆ ਨਾ ਸਮਾਵਾਂ । ਅਗੇ ਜਦੋਂ ਮੈਂ ਆਪਣੇ ਘਰ ਪਹੁੰਚਾ ਤਾਂ ਮੇਰੇ ਘਰ ਵਾਲੀ ਭੀ ਆਪ ਦੀ ਹਮਦਰਦੀ ਭਰੇ ਸਹਿਮ ਵਿਚ ਪਈ ਤ੍ਰਾਸਮਾਨ ਹੋਈ ਜਾਗ ਰਹੀ ਸੀ । ਬਾਹਰ ਸਾਰੇ ਹੀ ਏਹੋ ਥੱਲਕਾ ਮਚਿਆ ਹੋਇਆ ਸੀ । ਕੀ ਮਰਦ ਕੀ ਜ਼ਨਾਨੀ, ਬੱਚਾ ਬੱਚਾ ਜਰਵਾਣਿਆਂ ਦੇ ਜ਼ੁਲਮੀ ਵਰਤਾਓ ਉਤੇ ਫਿਟਕਾਰਾਂ ਪਾ ਰਿਹਾ ਸੀ ਅਤੇ ਆਪਦੀ ਹਮਦਰਦੀ ਵਿਚ ਬੇਨਤੀ ਕਰ ਰਿਹਾ ਸੀ ਅਤੇ ਚਾਰ ਚਾਰ ਆਂਸੂ ਬਹਾ ਰਿਹਾ ਸੀ । ਮੇਰੀ ਘਰ ਵਾਲੀ ਤਾਂ ਕਈ ਦਿਨ ਤੋਂ ਤ੍ਰਾਹ ਤ੍ਰਾਹ ਕਰ ਰਹੀ ਸੀ । ਰਾਤੀਂ ਜਦ ਮੈਂ ਘਰ ਵਾਪਸ ਗਿਆ ਤਾਂ ਜਾਣ ਸਾਰ ਉਸ ਨੇ ਮੈਥੋਂ ਪੁਛਿਆ, 'ਕਿਉਂ ਜੀ ! ਉਸ ਮਜ਼ਲੂਮ ਪ੍ਰਦੇਸੀ ਦੇਸ਼ ਭਗਤ ਬਾਰੇ ਭੀ ਕੋਈ ਆਹ ਦਾ ਨਾਹਰਾ ਮਾਰਦਾ ਹੈ ? ਕੋਈ ਉਸ ਦੀ ਬਾਹੁੜੀ ਕਰਦਾ ਹੈ ? ਮੈਨੂੰ ਤਾਂ ਉਸ ਦੇ ਨਾਲ ਹੋਣ ਵਾਲੀਆਂ ਅਨੀਤੀਆਂ ਨੂੰ ਵਿਚਾਰ ਵਿਚਾਰ ਅਤੇ ਚਿਤਾਰ ਚਿਤਾਰ ਕੇ ਨੀਂਦ ਹੀ ਨਹੀਂ ਪੈਂਦੀ, ਖਬਰੇ ਵਿਚਾਰੇ ਨਾਲ ਕੱਲ ਕੀ ਵਰਤੇਗੀ ।'

**ਮੈਂ**—ਵਰਤਣਾ ਕੀ ਹੈ, ਕੱਲ ਨੂੰ ਉਸ ਦਾ ਧਰਮ ਭੰਗ ਕੀਤਾ ਜਾਵੇਗਾ ਅਤੇ ਉਹ ਆਪਣੀ ਜਾਨ ਉਪਰ ਖੇਡ ਜਾਵੇਗਾ ।

**ਇਸਤ੍ਰੀ**—ਹਾਂ ! ਹਾਂ !! ਕੀ ਸਚ ਮੁੱਚ ਗਾਂ ਦੇ ਮਾਸ ਦਾ ਅਰਕ ਉਸ ਨੂੰ ਜਬਰਨ ਪਿਆ ਦੇਣਗੇ ?

**ਮੈਂ**—ਏਹ ਨੌਬਤ ਹੀ ਨਹੀਂ ਆਉਣੀ ਪਾਏਗੀ ਅਤੇ ਭਾਣਾ ਹੋਰ ਦਾ ਹੋਰ ਵਰਤ ਜਾਏਗਾ ।

**ਇਸਤ੍ਰੀ**—ਕੀ ਤੁਸੀਂ ਲੋਕ ਕੋਈ ਭੀ ਉਸ ਦੀ ਸਹਾਇਤਾ ਨਹੀਂ ਕਰ ਸਕਦੇ ? ਹਾਂ ਜੀ ! ਜਾਨ ਹੀਲ ਕੇ ਭੀ ਕਰੋ ।

**ਮੈਂ**—ਤੁਸੀਂ ਭੀ ਤਾਂ ਆਪਣਾ ਸਾਰਾ ਜ਼ੋਰ ਲਾ ਹੀ ਥੱਕੇ ਹੋ, ਕੀ ਤੁਹਾਡੀ ਕੋਈ ਪੇਸ਼ ਗਈ ?

**ਇਸਤ੍ਰੀ**—ਮੈਂ ਕੀ ਕਰਾਂ, ਮੈਂ ਤਾਂ ਆਪ ਤੋਂ ਚੋਰੀ ਆਪਣੀਆਂ ਸਾਰੀਆਂ ਟੂੰਬਾਂ ਜੇਲਰ ਦੀ ਮੇਮ ਸਾਹਿਬ ਅਗੇ ਜਾ ਭੇਟਾ ਧਰੀਆਂ ਕਿ ਕਿਵੇਂ ਫੋਹ ਪਾਵਾਂ। ਉਸ ਨੇ ਆਖ ਸੁਣਾਇਆ ਕਿ ਏਥੇ ਜੇਲ੍ਹਰ ਸਾਹਿਬ ਦੀ ਭੀ ਕੋਈ ਪੇਸ਼ ਨਹੀਂ ਜਾਂਦੀ, ਉਹ ਭੀ ਵਡੇ ਅਫਸਰਾਂ ਤੋਂ ਡਰਦਾ ਹੈ। ਮਾਮਲਾ ਪੁਲੀਟੀਕਲ ਕੈਦੀਆਂ ਦਾ ਹੈ। ਉਨ੍ਹਾਂ ਬਾਰੇ ਕਿਸੇ ਤੋਂ ਨਜ਼ਰ ਲਈ ਪਚਣੀ ਨਹੀਂ। ਨਹੀਂ ਤਾਂ ਏਹੋ ਜੇਹੀਆਂ ਅਨੇਕਾਂ ਵਡਮੁਲੀਆਂ ਨਜ਼ਰਾਂ ਲੋਕੀ ਜੇਲ੍ਹਰ ਸਾਹਿਬ ਦੇ ਪੇਸ਼ ਕਰ ਚੁਕੇ ਹਨ ਪਰ ਏਥੇ ਕਿਸੇ ਦੀ ਦਾਲ ਨਹੀਂ ਗਲੀ। ਸੁਪ੍ਰੰਟੰਡੰਟ ਭੀ ਲੋਹੇ ਦੀ ਲੱਠ ਬਣਿਆ ਬੈਠਾ ਹੈ, ਕਿਸੇ ਦੀ ਨਹੀਂ ਮੰਨਦਾ।

**ਮੈਂ**—ਤਾਂ ਤੁਸੀਂ ਤਾਂ ਬਹੁਤ ਕੁਛ ਕੀਤਾ, ਸ਼ਾਬਾਸ਼ ਐਸਾ ਹੀ ਚਾਹੀਏ।

**ਇਸਤ੍ਰੀ**—ਤੁਸੀਂ ਭੀ ਕੁਛ ਕਰ ਕੇ ਵਿਖਾਓ, ਅਤੇ ਜਿਵੇਂ ਹੋ ਸਕਦਾ ਹੈ ਉਸ ਪਰ-ਉਪਕਾਰੀ ਦੇਸ਼-ਭਗਤ ਨੂੰ ਏਸ ਅਪਦਾ ਤੋਂ ਛੁਡਾਓ, ਜਿਸ ਨੇ ਸਾਡੀ (ਦੇਸ਼ ਵਾਸੀਆਂ ਦੀ) ਖਾਤਰ ਆਪਣੇ ਆਪ ਨੂੰ ਇਤਨੇ ਵੱਡੇ ਖਤਰੇ ਵਿਚ ਪਾਇਆ ਹੈ, ਆਪਣੇ ਬਾਲ ਬੱਚੇ ਅਤੇ ਟੱਬਰ ਛੱਡ ਕੇ ਉਮਰਾਂ ਬੱਧੀ ਬੰਦੀ ਖਾਨੇ ਵਿਚ ਆ ਪਿਆ ਹੈ ਅਤੇ ਬੰਦੀ ਵਿਚ ਪੈ ਕੇ ਭੀ ਧਰਮ ਬੀਰਾਂ ਦੀ ਤਰ੍ਹਾਂ ਆਪਣੀ ਜਾਨ ਜੋਖੋਂ ਵਿਚ ਪਾ ਰਿਹਾ ਹੈ। ਉਸ ਦੀ ਮਦਦ ਕਰੋ ਜੀ! ਜ਼ਰੂਰ ਕਰੋ. ਉਸ ਦੀ ਖਾਤਰ ਜੋ ਕੁਛ ਕਰਨਾ ਹੈ ਸੋ ਕਰ ਗੁਜ਼ਰੋ।

ਜਦ ਇਸ ਕਿਸਮ ਦੀਆਂ ਗੱਲਾਂ ਬਾਤਾਂ ਮੇਰੀ ਘਰ ਵਾਲੀ ਨੇ ਮੇਰੇ ਨਾਲ ਕੀਤੀਆਂ ਤਾਂ ਮੈਂ ਆਪਣੀ ਘਰ ਵਾਲੀ ਦੀ ਏਹ ਹਮਦਰਦੀ ਵਾਲੀ ਸਿਪਿਰਟ ਤੇਖ ਕੇ ਬੇ-ਤਹਾਸ਼ਾ ਬੋਲ ਉਠਿਆ ਕਿ ਮੈਂ ਤਾਂ ਆਹ ਕੁਛ ਕਰ ਆਇਆ ਹਾਂ, ਏਦੂੰ ਚੰਗਾ ਮੈਂ ਹੋਰ ਕਰ ਹੀ ਕੀ ਸਕਦਾ ਸੀ? ਸਿਰੀ ਸਾਹਿਬ ਦੀ ਖਬਰ ਸੁਣਦੇ ਸਾਰ ਹੀ ਉਸ ਨੂੰ ਗਸ਼ੀ ਪੈ ਗਈ। ਮੈਂ ਮਸਾਂ ਮਸਾ ਉਸ ਦੇ ਮੂੰਹ ਵਿਚ ਪਾਣੀ ਪਾ ਪਾ ਕੇ ਉਸ ਨੂੰ ਹੋਸ਼ ਵਿਚ ਲਿਆਂਦਾ। ਹੋਸ਼ ਵਿਚ ਆਉਣ ਸਾਰ ਹੀ ਉਸ ਦੇ ਮੂੰਹੋਂ ਤ੍ਰਾਸ ਭਰਿਆ ਏਹੋ ਆਵਾਜ਼ਾ ਨਿਕਲਿਆ ਕਿ 'ਤੁਸੀਂ ਏਹ ਬੜਾ ਮਾੜਾ ਕੰਮ ਕੀਤਾ ਕਿਉਂਕਿ ਓਸ ਵੀਰ ਨੇ ਸਭ ਨੂੰ ਝਟਕਾ ਦੇਣਾ ਹੈ। ਅਸੀਂ ਭੀ ਬਾਲ ਬੱਚੇ ਸਣੇ ਸਾਰੇ ਮਾਰੀਦੇ ਮਰ ਜਾਵਾਂਗੇ, ਸਣੇ ਬੱਚੇ ਘਾਣੀ ਪੀੜੀ ਜਾਵੇਗੀ। ਹੋਰ ਕਈ ਮਾਈ ਦੇ ਪੁਤਰ ਵਿਚ ਮਾਰੇ ਜਾਣਗੇ, ਅਤੇ ਓੜਕ ਬਚਣਾ ਉਸ ਨੇ ਭੀ ਨਹੀਂ, ਉਸ ਨੂੰ ਫੌਰਨ ਫਾਂਸੀ ਦਿਤੀ ਜਾਵੇਗੀ ਜਾਂ ਗੋਲੀ ਨਾਲ ਉਡਾ ਦਿਤਾ ਜਾਵੇਗਾ। ਉਸ ਨੇ ਖਬਰੇ ਅਜੇ ਕਿੰਨੇ ਕੰਮ ਸੰਵਾਰਨੇ ਹੋਣ। ਮੇਰਾ ਤੁਹਾਨੂੰ ਕਹਿਣ ਦਾ ਏਹ ਮਤਲਬ ਸੀ ਕਿ ਉਸ ਨੂੰ ਜੇਲ੍ਹੋਂ ਬਾਹਰ ਕੱਢ ਲੈ ਆਉਣ ਦਾ ਕੋਈ ਹੀਲਾ ਕਰੋ ਜਿਸ ਕਰਕੇ ਉਸ ਦਾ ਧਰਮ ਭੀ

ਬਚ ਜਾਵੇ ਅਤੇ ਉਹ ਜੀਉਂਦਾ ਜਾਗਦਾ ਰਹਿ ਕੇ ਕੌਮ ਅਤੇ ਦੇਸ਼ ਦੀ ਵੱਧ ਤੋਂ ਵੱਧ ਸੇਵਾ ਕਰ ਸਕੇ । ਪਰ ਤੁਸੀਂ ਹੁਣ ਲੋਹੜਾ ਹੀ ਮਾਰਿਆ, ਪੁੱਜ ਕੇ ਬੜਾ ਭੈੜਾ ਕੰਮ ਕੀਤਾ । ਮੇਰੀਆਂ ਤਾਂ ਅੰਦਰ ਖਾਨਿਓਂ ਸੱਤੇ ਹੀ ਭੁੱਲ ਗਈਆਂ । ਮੇਰੀ ਜਾਨ ਖੁਸਦੀ ਹੈ, ਮੈਂ ਮਰਦੀ ਹਾਂ, ਜਾਓ ਜਾ ਕੇ ਓਸ ਸ਼ਸਤਰ ਨੂੰ ਚੁਪ ਚਾਪ ਜਿਵੇਂ ਭੀ ਹੁੰਦਾ ਹੈ ਵਾਪਸ ਲੈ ਆਓ, ਨਹੀਂ, ਤਾਂ ਮੈਂ ਆਪਣੀ ਜਾਨ ਉਤੇ ਹੁਣੇ ਖੇਡ ਜਾਊਂਗੀ ।' ਇਸ ਪਰਕਾਰ ਦੀਆਂ ਉਸ ਦੀਆਂ ਗੱਲਾਂ ਸੁਣ ਕੇ ਮੈਂ ਸਹਿਮ ਗਿਆ ਅਤੇ ਚੁਪ ਚੁਪਾਤਾ ਆ ਕੇ ਮੈਂ ਸ਼ਸਤਰ ਐਥੋਂ ਕੱਢ ਕੇ ਲੈ ਗਿਆ, ਜੋ ਸ਼ੁਕਰ ਹੈ, ਚੰਗਾ ਹੋ ਗਿਆ, ਨਹੀਂ ਤਾਂ ਹੁਣ ਨੂੰ ਲਹੂ ਦੇ ਘਾਣ ਚਲਦੇ ਹੁੰਦੇ ਅਤੇ ਹੋਰ ਖਬਰ ਨਹੀਂ ਕੀ ਕੁਛ ਹੋ ਗਿਆ ਹੁੰਦਾ । ਖੈਰ ਹੋਈ।ਏਹ ਖੇਡ ਏਥੇ ਹੀ ਖਤਮ ਹੋ ਗਈ ।

## ਜੇਲ੍ਹ ਦੀਆਂ ਹੋਰ ਸਖ਼ਤੀਆਂ

ਇਹ ਜ਼ੁਲਮ ਕਹਾਣੀ ਦਾ ਸਿਲਸਿਲਾ ਭੀ ਇਥੇ ਹੀ ਖਤਮ ਕਰ ਦਿੰਦੇ ਹਾਂ । ਇਹ ਵਰਕਾ ਇਥੇ ਹੀ ਠੱਪ ਕੇ ਹੁਣ ਨਾਗਪੁਰ ਜੇਲ੍ਹ ਦਾ ਹੋਰ ਬਿਰਤਾਂਤ ਛੇੜਦੇ ਹਾਂ ਕਿਉਂਕਿ ਬਥੇਰਾ ਵਰਨਣ ਹੋ ਚੁਕਾ ਹੈ । ਚਿੱਠੀਆਂ ਵਿਚ ਫੋਰਸ ਫੀਡਿੰਗ ਵਾਲੀ ਜਬਰ ਸਤਾਣੀ ਮਗਰੋਂ ਫੇਰ ਮੱਲੋ ਮੱਲੀ ਜ਼ੋਰ ਧਿਙਾਣੇ ਜੇਲ੍ਹ ਦੇ ਕਪੜੇ ਪਹਿਰਾਉਣ ਦਾ ਤੋਰਾ ਤੁਰਿਆ । ਜੇਲ੍ਹਰ ਨੂੰ ਚਿੱਪ ਚੜ੍ਹੀ ਹੋਈ ਤੇ ਭੂਹੇ ਹੋਏ ਵੇ ਕੁਚਾਲੇ ਨੂੰ ਜੇਲ੍ਹਰ ਨੇ ਹੋਰ ਭੂਹੇ ਕਰ ਦਿਤਾ, ਉਸ ਨੇ ਕਸ ਕੇ ਲੱਕ ਬੰਨ੍ਹ ਲਿਆ । ਛੋਟੇ ਗੋਰੇ ਜੇਲ੍ਹਰ (ਜੋ ਕਿ ਖਾਸ ਮੇਰੇ ਉਤੇ ਲਾਇਆ ਹੋਇਆ ਸੀ) ਨੂੰ ਫੇਰ ਚਮੁਲਾ ਦਿੱਤਾ ਅਤੇ ਮੇਰੇ ਉਤੇ ਕਰੜੀ ਡਿਊਟੀ ਜੋਰਾ ਜਬਰੀ ਕਪੜੇ ਲੁਹਾਉਣ ਦੀ ਲਾ ਦਿਤੀ । ਮੈਂ ਦੂਜੀ ਵਾਰ ਫੇਰ ਕੁਚਾਲੇ ਨੂੰ ਆਖਿਆ ਕਿ 'ਇਹ ਜੇਲ੍ਹਰ ਮਿ: ਬਿੱਗ ਮੇਰੇ ਉਤੇ ਹਮਲਾ ਕਰਨਾ ਚਾਹੁੰਦਾ ਹੈ, ਜੇ ਐਸਾ ਕਰੇਗਾ ਤਾਂ ਆਪਣਾ ਕੀਤਾ ਭਰ ਪਾਏਗਾ । ਇਸ ਨੂੰ ਇਸ ਕਰਤੂਤ ਤੋਂ ਵਰਜਣਾ ਹੈ ਤਾਂ ਵਰਜ ਲਵੋ, ਨਹੀਂ ਤਾਂ ਮੈਂ ਆਪੇ ਇਸ ਨਾਲ ਸੁੱਝ ਲਵਾਂਗਾ । ਤੁਸੀਂ ਨਿਆਉਂ ਇਨਸਾਫ਼ ਤਾਂ ਕੋਈ ਕਰਨਾ ਹੀ ਨਹੀਂ, ਸੋ ਆਪਣੇ ਹੱਥੀਂ ਆਪਣਾ ਕਾਰਜ ਆਪੇ ਹੀ ਸਵਾਰਾਂਗਾ ।' ਏਤਨੇ ਹੀ ਫੁੰਕਾਰੇ ਨਾਲ ਮੈਂ ਉਸ ਨੂੰ ਸਮਝਾ ਦਿਤਾ ਕਿ ਐਵੇਂ ਛੇੜ-ਛਾੜ ਨਾ ਕਰੇ । ਪਰ ਉਹ ਕਦੋਂ ਟਲਦਾ ਸੀ ਚੰਡੀ ਦਾ ਭਉਣ ਦੇਖੇ ਬਿਨਾਂ ।

## ਛੋਟੇ ਜੇਲ੍ਹਰ ਦੀ ਸ਼ਰਾਰਤ ਤੇ ਉਸ ਨੂੰ ਜੁਰਮਾਨਾ ਹੋਣਾ

ਦੂਜੇ ਦਿਨ ਆਇਆ ਅਤੇ ਭੂਸਰੇ ਹੋਏ ਨੇ ਮੇਰੀ ਜਲ ਭਰੀ ਸੁਰਾਹੀ ਨੂੰ

ਬੂਟ ਦੀ ਠੋਕਰ ਮਾਰੀ। ਉਸ ਦੇ ਠੁੱਡ ਮਾਰਨ ਦੀ ਦੇਰ ਸੀ ਕਿ ਮੈਂ ਸੁਰਾਹੀ ਫੜ ਕੇ ਉਸ ਦੇ ਵਲ ਵਗਾਹ ਮਾਰੀ। ਭਰੀ ਹੋਈ ਸੁਰਾਹੀ ਧੈਂ ਕਰਕੇ ਉਸ ਦੇ ਪੈਰਾਂ ਵਿਚ ਜਾ ਫੁੱਟੀ। ਉਹਦੀ ਸਾਰੀ ਪਤਲੂਣ ਪਾਣੀ ਨਾਲ ਤਰ ਗਈ, ਭਿੱਜ ਕੇ ਪਾਣੀ ਨਾਲ ਤਰਾਰੇਜ਼ ਹੋ ਗਈ। ਫੁੱਟੇ ਹੋਏ ਠੀਕਰ ਭੀ ਉਸ ਦੇ ਮੂੰਹ ਮੱਥੇ ਤੇ ਜਾ ਵੱਜੇ, ਪਰ ਜ਼ਖਮ ਕੋਈ ਨਾ ਹੋਇਆ, ਨਾ ਕੋਈ ਨਿਸ਼ਾਨ ਪਿਆ। ਸੁਪ੍ਰਿੰਟੈਂਡੈਂਟ ਦਾ ਦਫਤਰ ਕੋਲੇ ਹੀ ਸੀ। ਖੜਾਕ ਹੋਇਆ ਈ ਸੀ ਕਿ ਧਮਾਕੇ ਦੀ ਆਵਾਜ਼ ਸੁਣ ਕੇ ਉਹ ਲੰਗ ਮਾਰਦਾ ਬਾਡੀ ਗਾਰਡ ਸਮੇਤ ਭੱਜਿਆ ਆਇਆ। ਆਉਂਦਾ ਹੀ ਹੌਂਕਦਾ-ਹੌਂਕਦਾ ਮੈਨੂੰ ਪੁਛਣ ਲੱਗਾ, 'ਕੀ ਖੜਾਕਾ ਹੋਇਆ ਸੀ, ਰਣਧੀਰ ਸਿੰਘ! ਕੋਈ ਬੰਬ ਤਾਂ ਨਹੀਂ ਚਲਾ ਦਿਤਾ?'

**ਮੈਂ**—ਔਹ ਪਿਆ ਹੈ ਫਟਿਆ ਹੋਇਆ ਬੰਬ, ਕੀਚਰਾਂ ਹੋਇਆ। ਚੁਗ ਲਵੋ ਕੀਚਰਾਂ ਨੂੰ ਅਤੇ ਬੰਬ ਚਲਾਉਣ ਦਾ ਮੁਕੱਦਮਾ ਚਲਾ ਦੇਵੋ।

**ਸੁਪ੍ਰਿੰਟੈਂਡੈਂਟ**—(ਫੁਟੀਆਂ ਹੋਈਆਂ ਠੀਕਰੀਆਂ ਵਲ ਵੇਖ ਕੇ) ਏਹ ਤੇਰੀ ਸੁਰਾਹੀ ਕੈਸੇ ਫੁੱਟੀ ਅਤੇ ਕਿਸ ਨੇ ਫੋੜੀ?

**ਮੈਂ**—ਆਪਣੇ ਗੋਰੇ ਦੂਤ ਤੋਂ ਹੀ ਪੁਛ ਲਓ, ਔਹ ਖੜਾ ਹੈ ਭਿੱਜੇ ਹੋਏ ਗਿੱਦੜ ਵਾਂਗੂ।

**ਸੁਪ੍ਰਿੰ:**—(ਗੋਰੇ ਵਲ ਮੂੰਹ ਕਰਕੇ) ਕਿਉਂ ਜੀ! ਇਹ ਕੀ ਹੋਇਆ? ਤੁਸੀਂ ਹੀ ਦਸੋ।

**ਗੋਰਾ ਜੇਲ੍ਹਰ**—ਹੋਣਾ ਕੀ ਸੀ! ਆਹ ਵੇਖ ਲਓ ਮੇਰੀ ਸਾਰੀ ਪਤਲੂਨ ਭਿੱਜੀ ਹੋਈ। ਇਸ ਨੇ ਮੇਰੇ ਉਤੇ ਭਰੀ ਹੋਈ ਸੁਰਾਹੀ ਦੇ ਮਾਰੀ, ਮੇਰੀ ਹਿੱਕ ਉਤੇ ਲੱਗਣੀ ਸੀ, ਭੱਜ ਕੇ ਬਚਿਆ।

**ਸੁਪ੍ਰਿੰ:**—ਬਚਿਆ, ਤਾਂ ਫੇਰ ਇਹ ਪਤਲੂਨ ਤੇਰੀ ਕਿਵੇਂ ਭਿੱਜੀ?

**ਗੋਰਾ**—ਪਾਣੀ ਦੀ ਭਰੀ ਹੋਈ ਸੁਰਾਹੀ ਮੇਰੇ ਪੈਰਾਂ ਵਿਚ ਸਾਰੇ ਜ਼ੋਰ ਨਾਲ ਮਾਰੀ। ਮੈਂ ਪੈਰ ਲਾਂਭੇ ਕਰ ਲਏ ਅਤੇ ਫੁੱਟੀ ਹੋਈ ਸੁਰਾਹੀ ਵਿਚੋਂ ਪਾਣੀ ਸਾਰੇ ਪੈ ਗਿਆ ਅਤੇ ਠੀਕਰ ਮੇਰੇ ਕਈ ਥਾਈਂ ਵੱਜੇ।

**ਸੁਪ੍ਰਿੰ:**—ਨਾਲੇ ਤੂੰ ਕਹਿਨਾ ਹੈਂ ਕਿ ਮੇਰੀ ਹਿੱਕ ਵਿਚ ਮਾਰੀ ਸੀ। ਹੁਣ ਕਹਿੰਦਾ ਹੈਂ ਕਿ ਪੈਰਾਂ ਵਲ ਚਲਾਈ।

**ਸੁਪ੍ਰਿੰ:**—(ਫੇਰ ਮੇਰੇ ਵਲ ਮੁਖ਼ਾਤਬ ਹੋਇਆ) ਰਣਧੀਰ ਸਿੰਘ, ਤੁਮ ਨੇ ਕਿਉਂ ਏਹਦੇ ਉਤੇ ਸੁਰਾਹੀ ਚਲਾਈ। ਇਸ ਨੇ ਤੈਨੂੰ ਕੁਛ ਆਖਿਆ ਸੀ?

**ਮੈਂ**—ਇਹ ਭੀ ਏਸੇ ਤੋਂ ਪੁਛ ਲਓ, ਆਪੇ ਹੀ ਦਸੇਗਾ।

**ਸੁਪ੍ਰੰ:**—(ਗੋਰੇ ਵਲ ਮੂੰਹ ਭੁਆ ਕੇ) ਕਿਉਂ ਜੀ*। ਤੁਸੀਂ ਕੁਛ ਇਸ ਨੂੰ ਬੁਰਾ ਭਲਾ ਆਖਿਆ ?

**ਗੋਰਾ**—ਜੀ ਕੁਛ ਭੀ ਨਹੀਂ।

**ਸੁਪ੍ਰੰ:**—ਫੇਰ ਐਵੇਂ ਏਸ ਦਾ ਸਿਰ ਫਿਰਿਆ ਹੋਇਆ ਸੀ ? ਕੁਛ ਨਾ ਕੁਛ ਜ਼ਰੂਰ ਤੇਰੇ ਵਲੋਂ ਹੀ ਪਹਿਲਾਂ ਹਰਕਤ ਹੋਈ ਹੋਣੀ ਹੈ।

**ਗੋਰਾ**—ਹਰਕਤ ਤਾਂ ਕੋਈ ਨਹੀਂ ਸੀ ਹੋਈ, ਮਥੋਂ ਭੁਲ ਕੇ ਐਵੇਂ ਮਾੜਾ ਜਿਹਾ ਪੈਰ ਏਸ ਦੀ ਸੁਰਾਹੀ ਨੂੰ ਛੁਹ ਗਿਆ। ਬੱਸ, ਇਸ ਨੇ ਲੈਂਦੇ ਨੇ ਹੀ ਸੁਰਾਹੀ ਚੁੱਕ ਕੇ ਮੇਰੇ ਮਾਰੀ।

ਸੁਪ੍ਰੰਟੈਂਡੈਂਟ ਉਸ ਦੀ ਗਲ ਸੁਣ ਕੇ ਮੇਰੇ ਵਲ ਝਾਕਣ ਲਗਾ। ਮੈਂ ਉਸ ਦੀ ਝਾਕਣੀ ਤੋਂ ਪਛਾਣ ਗਿਆ ਕਿ ਹੁਣ ਮੈਥੋਂ ਜਵਾਬ ਪੁਰਸੀ ਚਾਹੁੰਦਾ ਹੈ। ਸੋ ਮੈਂ ਉਸ ਨੂੰ ਆਖਿਆ ਕਿ 'ਹੁਣ ਪਹਿਰੇ ਵਾਲੇ ਵਾਰਡਰ (ਸਿਪਾਹੀ) ਤੋਂ ਹੀ ਪੁਛ ਲਵੋ ਕਿ ਅਸਲ ਹਕੀਕਤ ਕੀ ਹੋਈ।' ਫੇਰ ਉਹ ਸੰਤਰੀ ਵਲ ਝਾਕਿਆ ਅਤੇ ਉਸ ਨੂੰ ਇਸ਼ਾਰਾ ਕੀਤਾ ਕਿ 'ਦਸੋ ਜੀ ! ਠੀਕ ਠੀਕ।'

**ਮੈਂ**—(ਉਸ ਸੰਤਰੀ ਨੂੰ ਜੋ ਦੇਸੀ ਸਿਪਾਹੀ ਸੀ, ਕਿਹਾ) ਸੱਚੋ ਸੱਚ ਆਪਣੇ ਇਸ਼ਟ ਦੇਵ ਦੀ ਸੌਂਹ ਖਾ ਕੇ ਕੁਛ ਕਹਿਣਾ ਹੈ ਸੋ ਕਹੀਂ।

**ਸੰਤਰੀ**—ਹਜ਼ੂਰ ਸੱਚ ਇਹ ਹੈ ਕਿ ਜੇਲ੍ਹਰ ਸਾਹਿਬ ਨੇ ਆਉਂਦੇ ਸਾਰ ਹੀ ਇਸ ਦੀ ਸੁਰਾਹੀ ਨੂੰ ਠੁੱਡਾ ਮਾਰਿਆ, ਜਾਣ ਬੁੱਝ ਕੇ ਮਾਰਿਆ। ਬੱਸ ਫੇਰ ਰਣਧੀਰ ਸਿੰਘ ਨੇ ਸੁਰਾਹੀ ਏਹਦੇ ਵੱਲ ਵਗਾਹ ਦਿਤੀ, ਏਹ ਆਖ ਕੇ ਕਿ ਹੁਣ ਮੇਰੇ ਕੰਮ ਦੀ ਨਹੀਂ ਰਹੀ। ਖਾਸ ਕਰਕੇ ਏਸ ਸਿੱਖ ਨੇ ਬੜੀ ਭਾਰੀ ਹਤਕ ਭੀ ਸਮਝੀ ਕਿ ਪੀਣ ਵਾਲੀ ਸੁਰਾਹੀ ਵਿਰੋਧ ਨਾਲ ਭ੍ਰਿਸ਼ਟ ਕੀਤੀ ਹੈ। ਏਸ ਕਰਕੇ ਜ਼ਰੂਰ ਰੋਹ ਵਿਚ ਭਰਕੇ ਹੀ ਏਹ ਸੁਰਾਹੀ ਵਗਾਹੀ ਗਈ।

**ਸੁਪ੍ਰੰ:** —(ਗੋਰੇ ਉਤੇ ਖਿਝਕੇ) ਤੇਰੇ ਨਾਲ ਹੋਣੀ ਹੀ ਏਵੇਂ ਚਾਹੀਦੀ ਸੀ। ਮੁਕਰ ਕਰ ਕਿ ਤੇਰੇ ਸਿਰ ਵਿਚ ਸੁਰਾਹੀ ਨਹੀਂ ਮਾਰੀ। ਤੈਂ ਕਿਉਂ ਠੁੱਡਾ ਮਾਰਿਆ ਅਤੇ ਜਾਣ ਬੁੱਝਕੇ ਸ਼ਰਾਰਤ ਛੇੜੀ। ਜਦ ਮੈਂ ਤੈਨੂੰ ਮਨ੍ਹਾਂ ਕਰ ਦਿਤਾ ਸੀ ਤੇ ਹੁਕਮ ਦਿਤਾ ਸੀ ਕਿ ਕੋਈ ਨਵੀਂ ਸ਼ਰਾਰਤ ਤੇ ਛੇੜ ਛਾੜ ਨਾ ਕਰਨੀ, ਫੇਰ ਤੈਂ ਕਿਉਂ ਹੁਕਮ ਅਦੂਲੀ ਕੀਤੀ ?

ਏਹ ਕਹਿ ਕੇ ਪੰਜ ਰੁਪਏ ਜੁਰਮਾਨਾ ਉਸ ਨੂੰ ਕਰ ਦਿਤਾ ਅਤੇ ਮੈਨੂੰ ਕੁਛ ਨਾ ਕਿਹਾ। ਇਹ ਪਹਿਲਾ ਮੌਕਾ ਸੀ ਕਿ ਉਸ ਨੂੰ ਇਨਸਾਫ ਕਰਨ ਦੀ ਸਿਪਿਰਟ ਵਿਚ ਦੇਖਿਆ। ਏਹ ਉਸ ਵਿਚ ਸਿਫਤ ਸੀ ਕਿ ਆਪਣੇ ਮਾਤਹਿਤਾਂ ਉਤੇ ਓਹ ਆਪਣਾ ਰੋਅਬ ਦਾਬ ਪੂਰਾ ਪੂਰਾ ਰਖਦਾ ਸੀ। ਵੱਡਾ ਗੋਰਾ ਜੇਲ੍ਹਰ

*ਸੁਪ੍ਰੰਟੈਂਡੈਂਟ ਗੱਲ ਬਾਤ ਵੇਲੇ 'ਜੀ' ਲਫ਼ਜ਼ ਬਹੁਤ ਵਰਤਦਾ ਸੀ।

(ਜੋ ਕਿ ਇਕ ਡੀਗਰੇਡ ਹੋਇਆ ਵਿਆ ਸੁਪ੍ਰੰਟੈਂਡੈਂਟ ਸੀ) ਵੀ ਇਸ ਸੁਪ੍ਰੰਟੈਂਡੈਂਟ ਤੋਂ ਡਰਦਾ ਥਰ ਥਰ ਕੰਬਦਾ ਸੀ। ਇਹ ਸਿਪਿਰਟ ਸੁਪ੍ਰੰਟੈਂਡੈਂਟ ਵਿਚ ਕਿਸੇ ਖ਼ਾਸ ਖ਼ਾਸ ਮੌਕੇ ਉਤੇ ਚੰਦ ਮਿੰਟ ਹੀ ਆਉਂਦੀ ਦੇਖੀ ਗਈ ਹੈ। ਫੇਰ ਵੱਡਾ ਜੇਲ੍ਹਰ ਓਵੇਂ ਜਿਵੇਂ ਇਸ ਨੂੰ ਭੂਚਲਾ ਲੈਂਦਾ ਸੀ।

ਛੋਟੇ ਗੋਰੇ ਜੇਲ੍ਹਰ ਦੀ ਇਹ ਹਤਕ ਹੋਈ ਦੇਖਕੇ ਵੱਡਾ ਜੇਲ੍ਹਰ ਅੰਦਰੋ ਅੰਦਰ ਕੁੜ੍ਹ ਰਿਹਾ ਸੀ ਅਤੇ ਬਦਲਾ ਲੈਣ ਲਈ ਹਰ ਵੇਲੇ ਤਕਾਊਂਦਾ ਰਹਿੰਦਾ ਸੀ। ਵਡੇ ਜੇਲ੍ਹਰ ਦਾ ਸਿਰ ਚਾੜ੍ਹਿਆ ਹੋਇਆ ਏਹ ਗੋਰਾ ਸਾਰੇ ਦੇਸੀ ਜੇਲ੍ਹ ਸਿਪਾਹੀਆਂ ਨੂੰ ਭੀ ਨਾਜਾਇਜ਼ ਡਾਂਟ ਫਾਂਟ ਕਰਦਾ ਰਹਿੰਦਾ ਸੀ। ਜੇਲ੍ਹ ਦੇ ਸਾਰੇ ਸਿਪਾਹੀ ਭੀ ਏਸ ਦੇ ਹੱਥੋਂ ਅੱਕੇ ਹੋਏ ਸਨ। ਪਰ ਮੇਰੇ ਨਾਲ ਗਾਂ ਦੇ ਗੋਸ਼ਤ ਵਾਲਾ ਮਾਮਲਾ ਹੋਣ ਕਰਕੇ ਸਾਰੇ ਸਿਪਾਹੀ ਜਮਾਂਦਾਰ ਪ੍ਰੇਮ ਕਰਦੇ ਸਨ। ਮੇਰੇ ਇਕੱਲੇ ਉੱਤੇ ਇਕ ਸੰਤਰੀ ਦੀ ਹਰ ਵਕਤ ਮੇਰੀ ਨਿਗਰਾਨੀ ਤੇ ਹੀ ਡਿਊਟੀ ਰਹਿੰਦੀ ਸੀ। ਦੋ ਤਿੰਨ ਘੰਟੇ ਪਿਛੋਂ ਸੰਤਰੀ ਬਦਲਦਾ ਸੀ, ਦਿਨੇ ਤਾਂ ਕਈ ਵਾਰ ਛੇ ਛੇ ਘੰਟੇ ਡਿਊਟੀ ਇਕ ਸੰਤਰੀ ਦੀ ਹੀ ਰਹਿੰਦੀ ਸੀ। ਏਸ ਨਿੱਤ ਦੀ ਅਦਲਾ ਬਦਲੀ ਵਿਚ ਤਕਰੀਬਨ ਸਾਰੇ ਹੀ ਸਿਪਾਹੀ ਮੇਰੇ ਜਾਣੂੰ ਹੋ ਗਏ ਸੀ।

## ਛੋਟੇ ਜੇਲ੍ਹਰ ਨਾਲ ਦੂਜੀ ਵਾਰ ਟਾਕਰਾ

ਇਕ ਦਿਨ ਇਕ ਸੰਤਰੀ ਨੇ ਸਵੇਰੇ ਹੀ ਆ ਕੇ ਦੱਸਿਆ ਕਿ 'ਅਜ ਫੇਰ ਛੋਟੇ ਜੇਲ੍ਹਰ ਨੂੰ ਬੜੇ ਗੋਰੇ ਜੇਲ੍ਹਰ ਵਲੋਂ ਹਦਾਇਤ ਹੋਈ ਹੈ ਕਿ ਤੁਸਾਡੇ ਨਾਲ ਹੱਥੋ ਪਾਈ ਕਰੇ। ਬਹਾਨਾ ਜੇਲ੍ਹ ਕਪੜੇ ਪਹਿਰਾਉਣ ਅਤੇ ਪੁਲੀਟੀਕਲਾਂ ਵਾਲੇ ਕਪੜੇ ਲੁਹਾਉਣ ਦਾ ਹੋਵੇਗਾ। ਅਜ ਮੇਰੀ ਡਿਊਟੀ ਵਿਚ ਹੀ ਉਸਨੇ ਆਉਣਾ ਹੈ ਅਤੇ ਤੁਹਾਡੇ ਉਤੇ ਹੱਲਾ ਕਰਨਾ ਹੈ। ਤੁਹਾਨੂੰ ਹਮਦਰਦੀ ਵਜੋਂ ਪਹਿਲਾਂ ਖਬਰ ਕਰ ਦਿਤੀ ਹੈ। ਅਸੀਂ ਸਾਰੇ ਹਿੰਦੋਸਤਾਨੀ ਸਿਪਾਹੀ ਇਸ ਗੋਰੇ ਜੇਲ੍ਹਰ ਦੇ ਹੱਥੋਂ ਤੰਗ ਆਏ ਹੋਏ ਹਾਂ। ਆਜ ਹਮਾਰੇ ਪਹਿਰੇ ਮੇਂ ਬੇਸ਼ਕ ਪਕੜ ਲਓ, ਮੈਂ ਬਾਹਰ ਮੁਸ਼ਕ ਨਹੀਂ ਨਿਕਲਨ ਦਿੰਦਾ !'

**ਮੈਂ**—ਭਾਈ ਤੁਹਾਡਾ ਕੀ ਹੈ ? ਉਲਟੀ ਮੇਰੀ ਹੀ ਰੀਪੋਰਟ ਕਰੋਗੇ ਅਤੇ ਮੇਰੀ ਬਰਖਿਲਾਫ ਗਵਾਹੀ ਦੇਵੋਗੇ।

**ਸੰਤਰੀ**—ਗੰਗਾ ਜੀ ਕੀ ਕਸਮ, ਮੈਂ ਕਭੀ ਐਸਾ ਨਹੀਂ ਕਰੂੰਗਾ, ਬਲਕਿ ਬਨ ਪੜੇ ਤੋ ਆਪ ਕੀ ਮਦਦ ਹੀ ਕਰੂੰਗਾ।

ਇਹ ਗੱਲਾਂ ਕਰ ਹੀ ਰਹੇ ਸੀ ਕਿ ਛੋਟਾ ਜੇਲ੍ਹਰ ਆ ਗਿਆ ਅਤੇ ਆਉਂਦਾ ਹੀ ਮੈਨੂੰ ਤਾੜਨਾ ਕਰਕੇ ਅੰਗਰੇਜ਼ੀ ਵਿਚ ਬੋਲਿਆ ਕਿ 'ਆਪਣੇ ਗਲ ਦੇ

ਕਪੜੇ ਉਤਾਰ ਦਿਓ। ਬਹੁਤ ਚਿਰ ਤੇਰੀ ਲਿਹਾਜ਼ ਕੀਤੀ ਹੈ, ਹੁਣ ਭਲਮਣ-ਸਊ ਨਾਲ ਕੰਮ ਨਹੀਂ ਚਲੇਗਾ।'

**ਮੈਂ**—ਤਾਂ ਫੇਰ ਅੱਜ ਗੈਰ-ਭਲਮਣਸਊ ਉਤੇ ਆਮਾਦਾ ਹੋ ਕੇ ਆਏ ਹੋ ?

**ਗੋਰਾ**—ਲਾਹੁੰਦੇ ਹੋ ਕਿ ਨਹੀਂ, ਕਿ ਪਤ ਲੁਹਾਓਗੇ ?

**ਮੈਂ**—ਜੀਊਂਦੇ ਜੀ ਮੇਰੀ ਪਤ ਲਾਹੁਣ ਵਾਲਾ ਕਉਣ ਜੰਮਿਆ ਹੈ ?

**ਗੋਰਾ**—ਅੱਗੇ ਥੋੜੀ ਹੋਈ ਹੈ ? ਅਜੇ ਬੇ-ਪਤੀ ਦੀ ਕਸਰ ਰਹੀ ਹੈ ?

**ਮੈਂ**—ਬੇ-ਪਤੀ ਪਤ ਲਾਹਣ ਵਾਲਿਆਂ ਦੀ ਹੋਈ ਨਾ ਕਿ ਮੇਰੀ ? ਪਤਾ ਹੈ ਕਿਵੇਂ ਮਾਫੀ ਮੰਗ ਕੇ ਮੈਥੋਂ ਛੁੱਟੇ ਹਨ ? ਦੋਈ ਵਡੇ ਜੇਲਰ ਤੇ ਸੁਪ੍ਰੰਟੰਡੰਟ ਗੋਡਿਆਂ ਪਰਨੇ ਹੋ ਕੇ ਮੈਥੋਂ ਮਾਫ਼ੀ ਮੰਗ ਚੁਕੇ ਹਨ । ਆਪ ਪਤ ਲੁਹਾ ਚੁਕੇ ਹਨ ਅਤੇ ਹੁਣ ਤੇਰੀ ਪਤ ਲੁਹਾਉਣੀ ਲੋੜਦੇ ਹਨ।

ਇਹ ਸਭ ਗੱਲਾਂ ਗੋਰੇ ਨਾਲ ਅੰਗਰੇਜ਼ੀ ਵਿਚ ਹੀ ਹੋਈਆਂ । ਇਹ ਗੱਲਾਂ ਸੁਣਕੇ ਉਹ ਮੇਰੀ ਵਲ ਵਧਿਆ ਅਤੇ ਹੱਥ ਪਸਾਰ ਕੇ ਮੇਰੇ ਗਲਾਵੇਂ ਨੂੰ ਲਿਪਟਿਆ।

**ਮੈਂ**—(ਉਸ ਨੂੰ ਪਰੇ ਨੂੰ ਧੱਕ ਕੇ) ਆਦਮੀ ਬਣ, ਕੁਛ ਇਨਸਾਨੀਅਤ ਸਿਖ।

**ਗੋਰਾ**—ਹੋਰ ਮੈਂ ਹੈਵਾਨ ਹਾਂ।

**ਮੈਂ**—ਹੈਵਾਨ ਤੇਰੇ ਨਾਲੋਂ ਚੰਗੇ ਹਨ ਜੋ ਖਲ ਖਾਕ ਅੰਮ੍ਰਿਤ ਦਿੰਦੇ ਹਨ।

ਇਹ ਸਲੂਣੀ ਸੁਣਕੇ ਉਸ ਨੇ ਫੇਰ ਖੁਣਸ ਖਾਧੀ ਅਤੇ ਮੇਰੇ ਦਾਹੜੇ ਨੂੰ ਹੱਥ ਪਾਉਣ ਲਗਾ। ਬੱਸ, ਫੇਰ ਕੀ ਸੀ, ਫੇਰ ਤਾਂ ਬੀਰ ਰੱਸ ਜਾਗ ਪਿਆ। ਉਸ ਦਾ ਵਧਿਆ ਹੱਥ ਤਾਂ ਮੇਰੇ ਕੜੇ ਵਾਲੇ ਹੱਥ ਦੇ ਘਸੁੰਨ ਨਾਲ ਸੋਧਿਆ ਗਿਆ ਅਤੇ ਖੱਬੇ ਹੱਥ ਦਾ ਗਲਹੱਥਾ ਦੇ ਕੇ ਉਸ ਨੂੰ ਘੰਡੀਓਂ ਫੜ ਕਾਬੂ ਕਰ ਲਿਆ। ਕੜਾ ਭੀ ਮੇਰਾ ਪਾਈਏ ਪੱਕੇ ਦਾ ਸੀ। ਸੱਜਾ ਹੱਥ ਤਾਂ ਉਹਦਾ ਓਦੋਂ ਹੀ ਝੂਠਾ ਹੋ ਗਿਆ ਤੇ ਉਹਦਾ ਖੱਬਾ ਹੱਥ ਮੈਂ ਆਪਣੇ ਸੱਜੇ ਹੱਥ ਨਾਲ ਨੱਪ ਲਿਆ। ਖੱਬੇ ਹੱਥ ਨਾਲ ਉਸ ਦੀ ਸੰਘੀ ਘੁੱਟੀ ਤਾਂ ਉਸ ਦੇ ਆਨੇ ਬਾਹਰ ਨੂੰ ਆ ਗਏ। ਲੱਗਾ ਘੋਰਤੂ ਵੱਜਣ ਤਾਂ ਹੱਥ ਜ਼ਰਾ ਢਿੱਲਾ ਕਰ ਦਿਤਾ। ਢਿੱਲਾ ਕਰਨ ਦੀ ਦੇਰੀ ਹੀ ਸੀ, ਉਸਨੇ ਆਪਣੇ ਬੂਟ ਦਾ ਠੁੱਡਾ ਮੇਰੀ ਸੁਕੜੰਜ ਤੇ ਚਲਾਇਆ। ਮੈਂ ਫੁਰਤੀ ਨਾਲ ਲੱਤਾਂ ਪਿਛਾਹਾਂ ਨੂੰ ਕਰ ਲਈਆਂ ਤੇ ਉਸ ਦੀ ਧੌਣ ਨੂੰ ਹੋਰ ਪਿਛਾਹਾਂ ਨੂੰ ਧੱਕਿਆ ਅਤੇ ਉਸ ਦੀਆਂ ਦੋਹਾਂ ਲੱਤਾਂ ਦੇ ਵਿੱਚ ਵਿਚਾਲੇ ਸੱਜਾ ਹਥ ਪਾਕੇ ਉਸ ਨੂੰ ਉਤਾਹਾਂ ਚੁਕ ਲਿਆ। ਬਸ ਦੂਜੇ ਹੁਲਾਰੇ ਨਾਲ ਹੀ ਉਸ ਨੂੰ ਹਿਠਾਹਾਂ ਸਿੱਟ ਲਿਆ ਅਤੇ ਉਸ ਦੀ ਪਿੱਠ ਉਤੇ ਬੈਠ ਗਿਆ। ਦੇਹ ਗੋਡਾ; ਦੇਹ ਘਸੁੰਨ; ਦੇਹ ਮੁੱਕੀ ! ਦੇਹ ਕੂਹਣੀ,

ਏਹ ਹੁੱਜ !! ਬੱਸ, ਗੁੱਝੀ ਮਾਰ ਨਾਲ ਬੇਹਿੱਸ ਕਰ ਦਿਤਾ। ਹੇਠਾਂ ਪਿਆ ਹੌਂਕੇ। ਓੜਕ ਘਿਗਿਆ ਕੇ ਬੋੜ੍ਹਾ ਸਾਹ ਕੱਢ ਕੇ ਬੋਲਿਆ, 'ਦੇਖੋ ਸਰਦਾਰ ਸਾਹਿਬ, ਹਮ ਭੀ ਬਹਾਦੁਰ ਕੌਮ ਵਾਲਾ ਟੁਮ ਭੀ ਬਹਾਦੁਰ ਕੌਮ ਵਾਲੇ, ਆਜ ਸੇ ਹਮ ਟੁਮ ਡੋਸਟ ਹੋ ਗਏ। ਅਬ ਮੁਝ ਕੋ ਛੋੜ ਦੋ ਔਰ ਹਾਥ ਮਿਲਾਓ।' ਹੇਠਾਂ ਪਿਆਂ ਹੀ ਇਉਂ ਕਹੇ।

**ਮੈਂ**—ਤੁਮ ਤੋ ਗੀਦੀ ਆਦਮੀ ਹੋ, ਤੁਮਾਰੇ ਜੈਸਾ ਗੀਦੀ ਔਰ ਬੁਜ਼ਦਿਲ ਕਭੀ ਬਹਾਦੁਰ ਨਹੀਂ ਹੋ ਸਕਦਾ, ਬਲਕਿ ਤੇਰੇ ਢੱਬ ਭੀ ਬਹਾਦਰੀ ਦੇ ਲਫਜ਼ ਨੂੰ ਲਾਜ ਲਾਉਣ ਵਾਲੇ ਹਨ। ਮੈਂ ਤੇਰੇ ਨਾਲ ਹੱਥ ਮਿਲਾਉਣਾ ਅਤੇ ਦੋਸਤੀ ਪਾਉਣਾ ਲਾਅਨਤ ਅਤੇ ਆਪਣੀ ਹਤਕ ਸਮਝਦਾ ਹਾਂ।

ਹੁਣ ਹੇਠ ਪਿਆ ਹੀ ਰਿੰਗੇ, ਹੁਣ ਤਾਈਂ ਗਿੱਦੜ ਗੋਲ੍ਹਾਂ ਖਾਣ ਹੀ ਗਿੱਝਿਆ ਹੋਇਆ ਸੀ।

**ਗੋਰਾ**—ਕਿਆ ਬੋਲਤੇ ਹੋ ਸਰਦਾਰ ਸਾਹਿਬ। ਮੈਂ ਸਮਝਿਆ ਨਹੀਂ।

**ਮੈਂ**—ਤੈਨੂੰ ਸਮਝਾ ਕੇ ਕੀ ਲੈਣਾ ਹੈ ? ਜੇ ਅਜੇ ਭੀ ਸਮਝ ਨਹੀਂ ਆਈ ਤਾਂ ਤੂੰ ਬੜਾ ਬੇ ਸਮਝ ਹੈਂ।

ਏਹ ਕਹਿਕੇ ਜ਼ਰਾ ਹੋਰ ਮੈਂ ਉਸ ਨੂੰ ਗੋਥਲਿਆ। ਫੇਰ ਤਾਂ ਵਾਸਤੇ ਪਾਵੇ ਗੁਰੂ ਅਤੇ ਗਾਡ ਦੇ। ਸੰਤਰੀ ਤਾਂ ਪੈਂਦੀਆਂ ਦੇਖਣ ਸਾਰ ਹੀ ਝੱਟ ਹਾਤੇ ਤੋਂ ਬਾਹਰਵਾਰ ਓਹਲੇ ਜਾ ਖੜਾ ਹੋਇਆ। ਏਹ ਪੈਂਤਰਾ ਉਸ ਨੇ ਭੀ ਬੜਾ ਸੋਹਣਾ ਬਦਲਿਆ ਕਿ ਜੇ ਕਿਤੇ ਗਵਾਹੀ ਦੇਣੀ ਪੈ ਗਈ ਤਾਂ ਕਹਿ ਤਾਂ ਦੇਊਂਗਾ ਕਿ ਮੈਂ ਤਾਂ ਬਾਹਰ ਖੜਾ ਪਹਿਰਾ ਦਿੰਦਾ ਸੀ। ਅੰਦਰ ਮੈਨੂੰ ਪਤਾ ਨਹੀਂ ਕਿ ਕੀ ਘੋਲ-ਮਘੋਲਾ ਹੋਇਆ। ਗੋਰੇ ਨੇ ਭੀ ਹੇਠਾਂ ਪਏ ਨੇ ਚਾਰ ਚੁਫੇਰੇ ਤੱਕਿਆ ਅਤੇ ਘਬਰਾ ਕੇ ਪਰ ਲੇਲ੍ਹੜੀਆਂ ਕੱਢ ਕੇ ਮੈਥੋਂ ਪੁਛਿਆ—'ਸਰਦਾਰ ਸਾਹਿਬ ! ਸਿਪਾਹੀ ਨੇ ਤੋ ਨਹੀਂ ਦੇਖਿਆ।' ਮੈਂ ਆਖਿਆ, 'ਸੌਹਰਾ ਹੋਊ ! ਦੇਖ ਲਿਆ ਤਾਂ ਕੇਹੜਾ ਵਗ ਮਾਰ ਜਾਊ ?'

**ਗੋਰਾ**—ਆਪ ਦਾ ਤਾਂ ਇਹ ਕੁਛ ਨਹੀਂ ਕਰ ਸਕਦਾ, ਪਰ ਮੇਰੀ ਤਾਂ ਮਿੱਟੀ ਪਲੀਤ ਕਰ ਦੇਊ। ਚੰਗਾ ਹੋਇਆ ਜੋ ਉਸ ਨੇ ਦੇਖਿਆ ਨਹੀਂ। ਸਰਦਾਰ ਸਾਹਿਬ ! ਇਸ ਮੇਂ ਮੇਰੀ ਬੜੀ ਬਦਨਾਮੀ ਹੈ। ਆਪ ਹੁਣ ਰੱਬ ਦੇ ਵਾਸਤੇ ਮੈਨੂੰ ਛੱਡ ਦਿਓ ਅਤੇ ਮੇਰੇ ਨਾਲ ਇਕਰਾਰ ਕਰੋ ਕਿ ਇਸ ਗੱਲ ਦੀ ਬਾਹਰ ਸੂੰਧਕ ਨਹੀਂ ਦਸੋਗੇ ਕਿ ਮੈਂ ਛੋਟੇ ਗੋਰੇ ਜੇਲ੍ਹਰ ਦੀ ਗਤ ਬਣਾਈ ਹੈ। ਮੈਨੂੰ ਇਸ ਗਲ ਦੀ ਬੜੀ ਨਮੋਸ਼ੀ ਹੈ। ਏਨੀ ਗਲ ਤਾਂ ਮੇਰੀ ਮੰਨੋ ! ਭਲਾ ਦੋਸਤ ਤਾਂ ਨਹੀਂ ਬਣਦੇ ਅਤੇ ਹੱਥ ਭੀ ਨਹੀਂ ਮਿਲਾਉਂਦੇ। ਮੇਰੀ ਹਾਲਤ ਉਤੇ ਹੀ ਰਹਿਮ ਕਰੋ। ਮੈਂ ਰਬ ਦਾ ਵਾਸਤਾ ਪਾਇਆ ਹੈ. ਆਪ

ਰਬ ਦਾ ਨਾਮ ਜਪਣ ਵਾਲੇ ਧਰਮੀਂ ਬੰਦੇ ਹੋ।

ਮੈਂ ਉਸ ਦਾ ਵਾਸਤਾ ਸੁਣ ਕੇ ਉਸ ਨੂੰ ਹੁਸਿਆ ਹੋਇਆ ਦੇਖ ਕੇ ਛੱਡ ਦਿਤਾ। ਉੱਠ ਕੇ ਦੋਈ ਹੱਥ ਮੇਰੇ ਅਗੇ ਜੋੜੇ ਅਤੇ ਮੈਥੋਂ ਇਕਰਾਰ ਮੰਗੇ ਕਿ ਏਸ ਘਟਨਾ ਦੀ ਗਲ ਬਾਹਰ ਨਹੀਂ ਦਸੋਗੇ। ਓੜਕ ਜਦ ਓਹ ਬਾਹਲਾ ਹੀ ਮਗਰ ਪਿਆ ਤੇ ਮੈਂ ਉਸ ਨੂੰ ਬਹੁਤਾ ਹੀ ਥਿਵਿਆ ਹੋਇਆ ਦੇਖਿਆ ਤਾਂ ਉਸ ਨੂੰ ਬਚਨ ਦੇ ਦਿਤਾ ਕਿ, 'ਜਾਹ! ਮੈਂ ਕਿਸੇ ਅਫਸਰ ਪਾਸ ਇਹ ਜ਼ਿਕਰ ਨਹੀਂ ਕਰਦਾ।' ਇਉਂ ਖੁੰਬ ਠਪਾ ਕੇ ਉਹ ਤਾਂ ਚਲਿਆ ਗਿਆ ਪਰ ਸੰਤਰੀ ਉਹਦੇ ਜਾਣ ਸਾਰ ਅੰਦਰ ਆ ਗਿਆ। ਬੜਾ ਖੁਸ਼ ਪਰ ਡਰੇ ਭੀ।

ਮੈਂ ਆਖਿਆ, 'ਡਰਦਾ ਕਿਉਂ ਹੈਂ?' ਕਹਿੰਦਾ, 'ਡਰਾਂ ਭਾਵੇਂ ਕਿੰਨਾ ਪਰ ਗਵਾਹੀ ਓਹਦੇ ਹੱਕ ਵਿਚ ਕਦੇ ਨਹੀਂ ਦਿੰਦਾ, ਭਾਵੇਂ ਮੌਕੂਫ ਹੀ ਨਾ ਹੋਣਾ ਪਵੇ।' ਮੈਂ ਉਸ ਨੂੰ ਦਸਿਆ ਕਿ 'ਉਹ ਤਾਂ ਆਪ ਡਰਦਾ ਹੈ ਕਿ ਕਿਤੇ ਬਾਹਰ ਗੱਲ ਨਾ ਨਿਕਲ ਜਾਵੇ ਅਤੇ ਮੈਥੋਂ ਬਚਨ ਭੀ ਲੈ ਗਿਆ ਹੈ ਕਿ ਕਿਸੇ ਨੂੰ ਨਾ ਦਸੀਂ। ਰੱਬ ਦਾ ਵਾਸਤਾ ਪਾ ਕੇ ਛੁਟਿਆ ਹੈ। ਤੈਂ ਤਾਂ ਸਭ ਕੁਛ ਦੇਖਿਆ ਹੈ, ਮੂੰਹ ਬੰਦ ਰੱਖੀਂ, ਦੇਖੀਂ ਤੂੰ ਭੀ ਕਿਸੇ ਨੂੰ ਨਾ ਦੱਸੀਂ।' ਇਹ ਗਲ ਸੁਣ ਕੇ ਸਿਪਾਹੀ ਬਾਹਲਾ ਹੀ ਪ੍ਰਸੰਨ ਹੋਇਆ, ਅਤੇ ਹੱਸ ਹੱਸ ਕੇ ਦੂਹਰਾ ਹੁੰਦਾ ਜਾਵੇ। ਇਤਨਾ ਹੱਸਿਆ ਕਿ ਹਸਦੇ ਹਸਦੇ ਦੀਆਂ ਵੱਖੀਆਂ ਚੜ੍ਹ ਗਈਆਂ।

## ਛੋਟੇ ਜੇਲ੍ਹਰ ਨੇ ਅਸਤੀਫਾ ਦੇਣਾ

ਹੁਣ ਗੋਰੇ ਦੀ ਸੁਣ ਲਵੋ, ਏਧਰੋਂ ਨਿਕਲਦਾ ਹੀ ਸੁਪ੍ਰੰਟੰਡੰਟ ਕੋਲ ਜਾ ਕੇ ਆਪਣਾ ਅਸਤੀਫਾ ਪੇਸ਼ ਕਰਨ ਲਗ ਪਿਆ ਅਤੇ ਸੁਪ੍ਰੰਟੰਡੰਟ ਨੂੰ ਕਹੇ, 'ਬੱਸ! ਹਮ ਨੇ ਅਬ ਜੇਲ੍ਹ ਨੌਕਰੀ ਨਹੀਂ ਕਰਨੀ।'

**ਸੁਪ੍ਰੰਟੰਡੰਟ**—ਇਸ ਦਾ ਕੋਈ ਕਾਰਨ ਭੀ ਦੱਸੋ।

**ਗੋਰਾ**—ਕਾਰਨ ਕੀ ਹੋਣਾ ਸੀ, ਮੈਂ ਅਜੇਹੀ ਕਰੜੀ ਨੌਕਰੀ ਨਹੀਂ ਕਰਨਾ ਚਾਹੁੰਦਾ।

**ਸੁਪ੍ਰੰਟੰਡੰਟ**—ਦਫਤਰ ਕਾ ਕਾਮ ਹੀ ਕਰਤੇ ਹੋ, ਇਸ ਮੇਂ ਕਿਆ ਕਰੜਾਈ ਹੈ?

**ਗੋਰਾ**—ਸਿੱਖਾਂ ਉਤੇ ਨਾਜਾਇਜ਼ ਵਧੀਕੀ ਹੁੰਦੀ ਮੈਂ ਨਹੀਂ ਦੇਖ ਸਕਦਾ। ਤੁਸੀਂ ਲਾਂਭ ਬੈਠਕੇ ਵਧੀਕੀ ਮੈਥੋਂ ਕਰਾਉਂਦੇ ਹੋ। ਉਹ ਵਿਚਾਰੇ ਆਪਣੇ ਹੱਕ ਮੰਗਦੇ ਹਨ। ਪਹਿਲੀਆਂ ਸਾਰੀਆਂ ਜੇਲਾਂ ਵਿੱਚ ਉਹਨਾਂ ਨਾਲ

ਪੁਲੀਟੀਕਲ ਕੈਦੀਆਂ ਵਾਲਾ ਸਲੂਕ ਹੁੰਦਾ ਰਿਹਾ ਹੈ। ਤੁਸੀਂ ਹੁਣ ਮੈਥੋਂ ਇਸ ਜੇਲ੍ਹ ਵਿਚ ਉਹਨਾਂ ਨਾਲ ਵਧੀਕੀ ਨਹੀਂ ਕਰਾਉਂਦੇ ਤਾਂ ਹੋਰ ਕੀ ਕਰਾਉਂਦੇ ਹੋ ? ਆਪ ਨਹੀਂ ਕਰਦੇ, ਮੇਰੇ ਪਾਸੋਂ ਸਭ ਕੁਛ ਹੀ ਕਰਾਉਂਦੇ ਹੋਂ। ਬੱਸ, ਮੈਂ ਏਥੇ ਨੌਕਰੀ ਨਹੀਂ ਕਰਨੀ। ਮੈਂ ਨਾ ਨਾਜਾਇਜ਼ ਵਧੀਕੀ ਕਰਨਾ ਚਾਹੁੰਦਾ ਹਾਂ ਨਾ ਆਪਣੇ ਸਾਹਮਣੇ ਹੁੰਦੀ ਵੇਖ ਸਕਦਾ ਹਾਂ। ਸੋ ਮੇਰਾ ਅਸਤੀਫਾ ਹੀ ਮੰਨਜ਼ੂਰ ਕਰੋ। ਮੈਂ ਪੰਦਰਾਂ ਦਿਨਾਂ ਦਾ ਨੋਟਿਸ ਦਿੰਦਾ ਹਾਂ, ਇਸ ਤੋਂ ਪਿਛੋਂ ਮੈਂ ਆਪ ਹੀ ਬਿਨਾਂ ਕਿਸੇ ਤੋਂ ਪੁੱਛੇ ਚਲਾ ਜਾਵਾਂਗਾ, ਪਰ ਆਪਣੇ ਮਾਤਹਿਤ ਕੈਦੀਆਂ ਨਾਲ ਵਧੀਕੀ ਹੁੰਦੀ ਨਹੀਂ ਵੇਖਣੀ। ਤੁਸੀਂ ਕਿਉਂ ਨਹੀਂ ਉਨ੍ਹਾਂ ਦੇ ਓਹੀ ਕਪੜੇ ਰਹਿਣ ਦਿੰਦੇ ਜਿਨ੍ਹਾਂ ਦੀ ਬਾਬਤ ਉਨ੍ਹਾਂ ਦਾ ਧਰਮ ਅਤੇ ਪੰਜਾਬ ਗਵਰਨਮੈਂਟ ਦਾ ਕਾਨੂੰਨ ਇਜਾਜ਼ਤ ਦਿੰਦਾ ਹੈ ? ਉਹ ਦਸਤਾਰਾ ਤੇ ਕਛਹਿਰੇ ਜੇਲ੍ਹ ਦਸੂਤੀ ਦੇ ਕੈਦੀਆਂ ਦੇ ਬੁਣੇ ਹੋਏ ਹਰਗਿਜ਼ ਨਹੀਂ ਪਹਿਨਣਗੇ। ਅਤੇ ਮੈਂ ਜੇਲ ਇੰਨਚਾਰਜ ਅਫਸਰ ਹੋਣ ਦੀ ਹੈਸੀਅਤ ਵਿਚ ਸਫ਼ਾਰਸ਼ ਕਰਦਾ ਹਾਂ ਕਿ ਉਨ੍ਹਾਂ ਨੂੰ ਹਰ ਇੱਕ ਹੱਕ ਰਾਜਸੀ ਕੈਦੀਆਂ ਵਾਲ਼ਾ ਦਿੱਤਾ ਜਾਵੇ। ਉਹ ਤਾਂ ਸ਼ਾਹੀ ਕੈਦੀ ਹਨ ਕਿਉਂਕਿ ਕਿੰਗ ਐਮਪਤਰ ਦੇ ਨਾਲ ਜੰਗ ਕਰਨ ਦੀ ਦਫਾ ੧੨੧ ਉਨ੍ਹਾਂ ਉਤੇ ਲਗੀ ਹੋਈ ਹੈ। ਜੇਹੇ ਜਰਮਨ ਦੇ ਵਾਰ ਪ੍ਰਿਜ਼ਨਰ ਤੈਸੇ ਹੀ ਏਹ ਹਨ।

ਇਸ ਪ੍ਰਕਾਰ ਦੀਆਂ ਗਲਾਂ ਬਾਤਾਂ ਸਾਡੇ ਹੱਕ ਵਿਚ ਜਾਂਦਾ ਜਾਂਦਾ ਕਰ ਗਿਆ। ਅਸੀਂ ਤਾਂ ਉਸ ਦੀ ਦੋਸਤੀ ਨਹੀਂ ਕਬੂਲੀ ਪਰ ਤਾਂ ਭੀ ਉਹ ਆਪ ਹੀ ਸਾਡਾ ਦੋਸਤ ਬਣ ਕੇ ਦਿਖਾ ਗਿਆ ਅਤੇ ਆਪਣੇ ਮੂੰਹੋਂ ਕੱਢੇ ਬੋਲ ਪੂਰੇ ਕਰ ਦਿਖਾ ਗਿਆ। ਭਾਵੇਂ ਭੀੜੀ ਪਈ ਤੋਂ ਹੀ ਉਸਦੇ ਮੂੰਹੋਂ ਏਹ ਬੋਲ ਨਿਕਲੇ ਸੀ, ਪਰ ਦੋਸਤੀ ਦਾ ਹੱਕ ਅਦਾ ਕਰ ਗਿਆ।

ਤਦ ਪਸਚਾਤ ਦਸਤਾਰੇ ਕਛਹਿਰਿਆਂ ਦਾ ਮੋਰਚਾ ਤਾਂ ਹਮੇਸ਼ਾਂ ਲਈ ਫਤਹਿ ਹੀ ਰਿਹਾ। ਸੁਰਮਈ ਦਸਤਾਰੇ ਵੀ 'ਨੇਵੀ ਬਲਿਊ ਕੁਇੰਕ' ਨਾਮੇ ਰੰਗ ਨਾਲ ਅਸੀਂ ਆਪੇ ਹੀ ਰੰਗ ਲੈਂਦੇ। ਅਤੇ ਕਛਹਿਰਿਆਂ ਦਾ ਕਪੜਾ ਮੰਗਵਾ ਕੇ ਆਪੇ ਹੀ ਵਿਉਂਤ ਲੈਂਦੇ। ਪਰ ਜੇਲ੍ਹ ਦੇ ਲਕੀਰਕਾਰ ਕੈਦੀ ਕਪੜਿਆਂ ਦੇ ਦਸਤਾਰੇ ਕਛਹਿਰੇ ਅਸੀਂ ਕਦੇ ਨਹੀਂ ਕਬੂਲੇ। ਕੁਛ ਦਿਨਾਂ ਦੇ ਗੇੜ ਪਿਛੋਂ ਅਸੀਂ ਦੋਵੇਂ, ਦਾਸ ਅਤੇ ਭਾਈ ਕਰਤਾਰ ਸਿੰਘ ਜੀ, ਫੇਰ ਇਕੱਠੇ ਹੋ ਗਏ। ਸਤਿਗੁਰੂ ਨੇ ਸੁਖਮਨੀ ਸਾਹਿਬ ਦੇ ਕੰਠਾਗਰ ਨੇਮੀ ਪ੍ਰੇਮੀ ਵੀਰ ਵਿਛੁੰਨੇ ਨੂੰ ਫੇਰ ਮਿਲਾ ਦਿਤਾ। ਖੂਬ ਬਾਣੀ ਦੀ ਛਹਿਬਰ ਲਾਇਆ ਕਰਨ ਅਤੇ ਗਗਨ ਉਡਾਰੀਆਂ ਉਡਵਾਇਆ ਕਰਨ। ਸੋਹਣੀ ਨਿਭੀ। ਬੜੀ ਗੂੜ੍ਹੀ ਅਤੇ ਪੀਡੀ ਗੰਢ ਵਾਲੀ ਸਹੋਦਰਤਾ ਨਿਭਦੀ ਰਹੀ। ਅਜ

ਪ੍ਰਤੀਤ ਹੁੰਦਾ ਹੈ, ਉਨ੍ਹਾਂ ਦਿਨਾਂ ਦੀ ਝਾਤੀ ਪਾ ਕੇ, ਕਿ ਉਹ ਦਿਨ ਬੜੇ ਹੀ ਸੁਨਹਿਰੀ ਦਿਹਾੜੇ ਸਨ। ਅਨੰਦ ਮੰਗਲਾ ਦੇ ਆਤਮ ਦਰਸੀ ਖੇੜੇ. ਵਿਗਸਾਵਣ ਵਾਲੇ ਸੁਨਹਿਰੀ ਦਿਹਾੜਿਆਂ (golden days) ਦੀ ਜਦੋਂ ਯਾਦ ਤਾਜ਼ਾ ਹੁੰਦੀ ਹੈ ਤਾਂ ਬੜਾ ਹੀ ਆਨੰਦ ਆਉਂਦਾ ਹੈ ਪਰ ਉਨ੍ਹਾਂ ਦਿਨਾਂ ਦੀ ਨਕਸ਼ ਨਕਾਸ਼ੀ ਵਾਲੀ ਕੋਈ ਡਾਇਰੀ ਸਾਡੇ ਪਾਸ ਨਾ ਰਹੀ। ਨਾ ਸਾਨੂੰ ਕੋਈ ਨੋਟ ਬੁਕ ਹੀ ਮਿਲ ਸਕਦੀ ਸੀ, ਨਹੀਂ ਤਾਂ ਇੱਕ ਇੱਕ ਦਿਹਾੜੇ ਦੇ ਨਿਤ ਨਵਤਰੰਗ ਬ੍ਰਿਤਾਂਤ ਬੇਅੰਤ ਹੀ ਰਕਮ ਤਰਾਜ਼ ਹੁੰਦੇ। ਨਾ ਹੀ ਅੰਦਰੋਂ ਪਾਤੀ ਪ੍ਰੋਤੇ ਜੇਲ੍ਹ ਸਮਾਚਾਰ ਪਠਾਵਨ ਦਾ ਹੀ ਅਵਸਰ ਜੁੜਿਆ। ਟਾਵੇਂ ਟਾਵੇਂ ਸਮਾਚਾਰ ਹੀ ਟੂਕ ਮਾਤਰ ਯਾਦ ਰਹਿ ਗਏ ਹਨ। ਯਾਦ ਦਾਸ਼ਤ ਬਹੁਤ ਹੀ ਪੁਰਾਣੀ ਪੈ ਗਈ ਹੈ, ਚੇਤੇ ਭੀ ਖੰਦੇ ਹੋ ਗਏ ਹਨ। ਹੁਣ ਇਕ ਇਕ ਦਿਨ ਦਾ ਕਉਣ ਉਗਲੱਛ ਕਰੇ? ਬਿਰਤੀ ਨੂੰ ਏਨਾ ਵੇਹਲ ਕਿਥੇ? ਜੇਲ੍ਹ ਚਿੱਠੀਆਂ ਤਾਂ ਪੂਰੀਆਂ ਹੋ ਗਈਆਂ, ਪਰ ਸਾਰਾ. ਸਮਾਚਾਰ ਜੇਲ੍ਹ ਯਾਤਰਾ ਕਹਾਣੀਆਂ ਦਾ ਪੂਰਾ ਨਹੀਂ ਹੋਇਆ। ਪੂਰਾ ਕਿਵੇਂ ਕਰੀਏ? ਵਿੱਥ ਬੜੀ ਪੈ ਗਈ ਹੈ। ਊਰਾ ਅਧੂਰਾ ਜੋ ਜੋ ਚੇਤੇ ਰਹਿ ਗਿਆ ਹੈ ਸੋ ਰਿਹਾੜ ਪਏ ਪ੍ਰੇਮੀ ਜਨਾਂ ਦੀ ਭੇਟਾ ਹੈ। ਘਰੋੜ ਘਰੋੜ ਕੇ ਚੇਤੇ ਵਿਚੋਂ ਖੁਰਚ ਖੁਰਚ ਕੇ ਕੁਛ ਲਿਆਵਣਾ ਬੜਾ ਔਖਾ ਪ੍ਰਤੀਤ ਹੁੰਦਾ ਹੈ। ਮੇਰੇ ਰਤਨ ਅਮੋਲੇ ਵੀਰ ਨੂੰ ਬਹੁਤ ਕੁਝ ਯਾਦ ਹੋਊ। ਉਨ੍ਹਾਂ ਦੀ ਯਾਦਦਾਸ਼ਤ ਬੜੀ ਤੇਜ਼ ਹੈ। ਮੈਂ ਤਾਂ ਕੇਵਲ ਨਿਖਰਵੇਂ ਨਿਖਰਵੇਂ ਅਤੇ ਨਿਤ੍ਰਵੇਂ ਨਿਤ੍ਰਵੇਂ ਜੇਲ੍ਹ ਬ੍ਰਿਤਾਂਤ ਹੀ ਲੇਖਣੀ ਦੁਆਰਾ ਪਰੋ ਦਿੰਦਾ ਹਾਂ। ਮੋਰਚੇ ਤਾਂ ਸਾਡੇ ਲਗਦੇ ਹੀ ਰਹੇ, ਜਿੰਨਾ ਚਿਰ ਕੁਚਾਲੇ ਹੋਰੀਂ ਸੁਪ੍ਰੰਟੰਡੇਟ ਲਗੇ ਰਹੇ ਉਸ ਨੇ ਤਾਂ ਸੁਖ ਦਾ ਸਾਹ ਲੈਣ ਹੀ ਨਹੀਂ ਦਿਤਾ, ਨਿੱਤ ਨਵੀਂ ਕੰਗ ਖੜੀ ਰਖਦਾ ਸੀ।

## ਪੁਸਤਕਾਂ ਜ਼ਬਤ ਹੋਣੀਆਂ

ਜਿਉਂ ਜਿਉਂ ਸਰੀਰ ਕਸ਼ਟਾਂ ਦੀ ਕਸਉਟੀ ਦੀ ਸਾਣ ਚੜ੍ਹਦਾ ਸੀ ਤਿਉਂ ਤਿਉਂ ਆਤਮ ਅਵਸਥਾ ਦੀ ਉਚਾਣ ਹੋਰ ਉੱਚੀ ਹੋ ਹੋ ਜਾਂਦੀ ਸੀ। ਕਈ ਚਿੱਲੇ ਚੜ੍ਹੇ ਤੇ ਕਈ ਬਾਣ ਉਚਿਆਣ ਤੇ ਗਏ, ਡੋਰੀ ਲਿਵ-ਚਰਨ੍ਹਾਂ ਦੀ ਗਗਨ ਭਵਨਾਂ ਤੇ ਜਾ ਘੁਕੀ। ਓਥੋਂ ਕੌਣ ਉਤਾਰੇ? ਬਪੜੇ ਤਨ ਤਸੀਹੇ ਕੀਹਦੇ ਪਾਨੀ ਹਾਰ ਹਨ। ਖੱਲ ਉਤਾਰੀ ਜਾਵੇ ਤਾਂ ਭੀ ਨਿਰਭੈ ਪਦ ਪਹੁਤੀਆਂ ਬੀਰ ਬਿਰਤੀਆਂ ਨੇ ਅਹਿੱਲ ਹੀ ਰਹਿਣਾ ਹੋਇਆ। ਤ੍ਰਿਸੂਲੀਏ ਤਿਮਰਲੰਗ ਨੇ ਤਾਂ ਪੂਰਬ ਜਨਮ ਦੇ ਪਲਟੇ ਹੀ ਲਏ ਸਨ, ਜੋ ਸਾਨੂੰ ਸੁਪਨੇ

ਵਿਚ ਹੀ ਰਾਜ ਮੰਦਰੀ ਨੂੰ ਤੁਰਨ ਤੋਂ ਪਹਿਲਾਂ ਹੀ ਸਤਿਗੁਰੂ ਨੇ ਦਰਸਾ ਦਿਤੇ। ਜੋ ਜੋ ਵਾਧੂ ਦੀਆਂ ਵਧੀਕੀਆਂ ਉਸ ਨੇ ਕੀਤੀਆਂ ਸੋ ਉਸ ਨੂੰ ਦੇਣੀਆਂ ਪਈਆਂ ਜਾਂ ਪੈਣਗੀਆਂ। ਉਨ੍ਹਾਂ ਦੇ ਫਲ ਸਜ਼ਾਵਾਂ ਭਾਵੇਂ ਜਨਮਾਂ ਤਾਈਂ ਭੀ ਲੰਗੜਦੀਨ ਨੂੰ ਭੁਗਤਣੇ ਪੈਣ। ਭਾਂਤ ਭਾਂਤ ਦੀਆਂ ਬੁਰਿਆਈਆਂ ਚਿਤਵਦੇ ਰਹਿਣਾ ਉਸ ਦੇ ਸੁਭਾਉ ਵਿੱਚ ਹੀ ਲਿਖਿਆ ਹੋਇਆ ਸੀ। ਜਦ ਹਰ ਪ੍ਰਕਾਰ ਉਸ ਨੂੰ ਹਾਰ ਹੀ ਹੁੰਦੀ ਦਿਸੀ ਤਾਂ ਫੇਰ੍ਹ ਖਿਝ ਕੇ ਸਾਡੀਆਂ ਧਰ੍ਮ ਪੁਸਤਕਾਂ ਸਭ ਜ਼ਬਤ ਕਰ ਲਈਆਂ। ਇਸ ਵਿਚ ਸੈਂਕੜੇ ਸਫਿਆਂ ਦੇ ਸਾਡੇ ਲਿਖਤੀ ਖਰੜੇ ਭੀ ਸੀ। ਅਸੀਂ ਬਥੇਰੀਆਂ ਸ਼ਕਾਇਤਾਂ ਕੀਤੀਆਂ ਪਰ ਉਸ ਨੇ ਵਾਪਸ ਨਾ ਹੀ ਦਿਤੇ। ਨਾਨ ਆਫੀਸ਼ਲ ਵਿਜ਼ੀਟਰਾਂ ਦੇ ਸਾਹਮਣੇ ਮੰਨ ਜਾਇਆ ਕਰੇ ਪਰ ਪਿਛੋਂ ਫੇਰ ਮੁੱਕਰ ਜਾਵੇ। ਲਾਰਿਆਂ ਵਿਚ ਹੀ ਪੰਜ ਛੇ ਸਾਲ ਲੰਘਾ ਦਿਤੇ। ਓੜਕ ਵੀਰ ਕਰਤਾਰ ਸਿੰਘ ਜੀ ਨੇ ਤਕੜੀ ਧਮਕੀ ਦਿਤੀ ਕਿ ਐਤਕੀਂ ਆਈ. ਜੀ. ਆਏ ਪਾਸ ਤੇਰੀ ਖ਼ਬਰ ਲਵਾਂਗੇ। ਪਰ ਉਸ ਨੇ ਫੇਰ ਵੀ ਇਹ ਗੱਲ ਕੰਨ ਮੁੱਢ ਮਾਰ ਛੱਡੀ। ਫੇਰ ਏਹ ਘਾੜਤ ਘੜੀ ਕਿ ਪੁਸਤਕਾਂ ਸਾੜ ਦਿਤੀਆਂ ਗਈਆਂ ਹਨ। ਤਿਸ ਪਰ ਜੋ ਉਸ ਦੀ ਗਤ ਬਣੀ ਸੋ ਵੱਖ ਕਿਤੇ ਦਿਤੀ ਗਈ ਹੈ। ਓੜਕ ਜਦੋਂ ਇਸ ਪ੍ਰਥਾਇ ਕੋਰਟ ਵਿਚ ਤੌਹੀਨੇ ਮਜ਼ਹਬ ਆਦਕ ਦੇ ਦਾਅਵੇ ਦਾਇਰ ਕਰਨ ਦਾ ਜ਼ਬਾਨੀ ਨੋਟਸ ਦਿੱਤਾ ਗਿਆ ਤਾਂ ਫੇਰ ਕਿਤੋਂ ਕੱਢ ਕੇ ਉਹ ਸਾਰੀਆਂ ਪੁਸਤਕਾਂ ਹਾਜ਼ਰ ਕਰ ਦਿਤੀਆਂ ਪਰ ਦਿਤੀਆਂ ਨਹੀਂ। ਹੁਕਮ ਚਾੜ੍ਹ ਦਿੱਤਾ ਕਿ ਰਿਹਾਈ ਸਮੇਂ ਯਾ ਇਸ ਜੇਲ੍ਹ ਤੋਂ ਬਦਲੀ ਸਮੇਂ ਏਹ ਪੁਸਤਕਾਂ ਦਿਤੀਆਂ ਜਾਣ।

**ਚਿੱਠੀ ਨੰਬਰ ੧੭ ਨਾਗਪੁਰ ਜੇਲ੍ਹ ਤੋਂ**

## ਨਾਗਪੁਰ ਜੇਲ੍ਹ ਦੇ ਤਸੀਹੇ

(ਮਹੀਨਾ ਜਨਵਰੀ ਤੇ ਫਰਵਰੀ ੧੯੨੩ ਦੇ ਹਾਲ)

੧ ਓ ਵਾਹਿਗੁਰੂ ਜੀ ਕੀ ਫਤਹ ॥

ਪਿਆਰੇ ਵੀਰ ਜੀ,

ਐਥੇ ਆਉਣ ਸਾਰ ਸਾਡੇ ਪਿਛਲੇ ਕਾਗਜ਼ ਤੇ ਟਿਕਟ ਉਪਰ ਲਿਖਤ ਦੇਖ ਕੇ ਪਹਿਲਾਂ ਤਾਂ ਸਾਨੂੰ ਆਪਣੇ ਹੱਥੀਂ ਲੰਗਰ ਸਜਾਉਣ ਦੀ ਖੁਲ੍ਹ ਦੇ ਦਿਤੀ ਅਤੇ ਮਹੀਨਾ ਭਰ ਸਜਾਉਂਦੇ ਰਹੇ ਅੜੇ ਪਿਛਲੇ ਸਾਰੇ ਹੱਕ ਬਸਤਰ

ਆਦਿਕ ਦੇ ਦਿਤੇ ਗਏ। ਅਸੀਂ ਦੋਵੇਂ, ਦਾਸ ਤੇ ਵੀਰ ਕਰਤਾਰ ਸਿੰਘ, ਇਕੋ ਬਾਰਕ ਵਿਚ ਰਹਿੰਦੇ ਰਹੇ। ਪਰ ਜਿਦਣ ਅਸੀਂ ਆਏ ਸਾਂ, ਉਦੱਣ ਸੁਪ੍ਰੰਟੈਂਡੰਟ ਐਥੇ ਨਹੀਂ ਸੀ, ਛੁਟੀ ਪਰ ਗਿਆ ਹੋਇਆ ਸੀ। ਪੰਜ ਛੇ ਦਿਨ ਪਿਛੋਂ ਆਇਆ ਤੇ ਆਉਂਦੇ ਨੇ ਹੀ ਅੱਤ ਚੱਕ ਲਈ। ਪਹਿਲਾਂ ਤਾਂ ਇਹ ਛੇੜਖਾਨੀ ਅਰੰਭੀ ਕਿ ਮੇਰੇ ਆਏ ਤੇ ਦੋਈ ਹੱਥ ਮੰਗਤਿਆਂ ਵਾਂਗੂੰ ਅੱਡ ਕੇ ਖੜਿਆ ਕਰੋ ਅਤੇ ਉਤਾਂਹ ਵਲ ਮੂੰਹ ਕਰਕੇ ਮੇਰੀ ਸਲਾਮੀ ਲਿਆ ਕਰੋ ਨਹੀਂ ਤਾਂ ਮੈਂ ਸਖਤ ਸਜ਼ਾ ਦੇਊਂਗਾ। ਅਸੀਂ ਆਖਿਆ ਕਿ ਸਿਵਾਏ ਅਕਾਲ ਪੁਰਖ ਦੇ ਅਸੀਂ ਕਿਸੇ ਅਗੇ ਹੱਥ ਨਹੀਂ ਅਡਣੇ ਭਾਵੇਂ ਲੱਖ ਸਜ਼ਾਵਾਂ ਦੇਵੋ। ਸਾਨੂੰ ਦਿਖਾਓ ਕਿ ਐਸਾ ਕਰਨਾ ਕਿਹੜੇ ਜੇਲ੍ਹ ਕਾਨੂੰਨ ਅੰਦਰ ਲਿਖਿਆ ਹੈ? ਏਧਰੋਂ ਤਾਂ ਹੰਭ ਕੇ ਹਟ ਗਿਆ। ਪਰ ਓਦੋਂ ਤੋਂ ਹੀ ਸਾਡੇ ਵਿਰੁੱਧ ਲਿਖਤ ਪੜ੍ਹਤ ਅਰੰਭ ਕਰ ਦਿਤੀ। ੩੦ ਦਸੰਬਰ ੧੯੨੨ ਨੂੰ ਸਾਨੂੰ ਦਫਤਰ ਵਿਚ ਬੁਲਾ ਕੇ ਹੁਕਮ ਸੁਣਾ ਦਿਤਾ ਕਿ ਤੁਹਾਡਾ ਪ੍ਰਸ਼ਾਦਾ ਸਜਾਉਣ ਆਦਿਕ ਅੱਜ ਤੋਂ ਬੰਦ ਕੀਤਾ ਜਾਂਦਾ ਹੈ ਤੇ ਮਾਮੂਲੀ ਕੈਦੀਆਂ ਵਾਂਙੂ ਜੁਆਰ ਦੀ ਰੋਟੀ ਤੇ ਆਮ ਬਾਵਰਚੀ ਖਾਨੇ ਵਿਚੋਂ ਬਣਿਆ ਹੋਇਆ ਖਾਣਾ ਮਿਲੂਗਾ। ਦਾਸ ਨੇ ਆਖਿਆ ਕਿ ਸਾਨੂੰ ਕੁਛ ਮੋਹਲਤ ਦਿਤੀ ਜਾਏ ਤਾਕਿ ਅਸੀਂ ਉਪਰ ਲਿਖਤ ਪੜ੍ਹਤ ਕਰ ਲਈਏ। ਅਤੇ ਜੋ ਹੱਕ ਸਾਨੂੰ ਧਾਰਮਿਕ ਤੌਰ ਤੇ ਹੁਣ ਤਾਈਂ ਮਿਲਦੇ ਰਹੇ ਹਨ, ਉਨ੍ਹਾਂ ਦੀ ਬਾਬਤ ਕੁਛ ਉਜ਼ਰ ਮਾਜਰਾ ਕਰ ਸਕੀਏ ਅਤੇ ਓਦੋਂ ਤਾਈਂ ਸਾਨੂੰ ਰੁੱਖਾ ਸੁੱਖਾ ਅਹਾਰ ਹੱਥੀਂ ਸਜਾਉਣ ਦੀ ਆਗਿਆ ਦਿਤੀ ਜਾਵੇ। ਪਰ ਉਸ ਨੇ ਇੱਕ ਨ ਸੁਣੀ ਤੇ ਧੱਕੇ ਦਾ ਹੁਕਮ ਚਾੜ੍ਹ ਦਿਤਾ। ਸਾਨੂੰ ਦੋਹਾਂ ਨੂੰ ਅੱਡੋ ਅੱਡ ਕਰ ਦਿਤਾ ਤੇ ਦਾਸ ਨੂੰ ਫਾਂਸੀ ਕੋਠੀ ਵਿਚ ਬੰਦ ਕਰ ਦਿਤਾ। ਪੁਸਤਕ ਤੇ ਬਸਤਰ ਸਮੇਤ ਦਸਤ੍ਰਾਰ ਆਦਿਕ ਦੇ ਸਭ ਜ਼ਬਰਦਸਤੀ ਖੋਹ ਲਏ। ਜੁੱਤੀ ਭੀ ਪੈਰੋਂ ਲਹਾ ਲਈ। ਇਕ ਤੇੜ ਦਾ ਕਛਹਿਰਾ ਹੀ ਕੋਲ ਰਹਿ ਗਿਆ। ਦੂਜਾ ਕਛਹਿਰਾ ਭੀ ਲੈ ਲਿਆ।

ਬਸ, ਫੇਰ ਕੀ ਸੀ, ਕੜਾਕਾ ਅਰੰਭ ਹੋ ਗਿਆ। ਅੱਠ ਦਸ ਦਿਨ ਤੱਕ ਤਾਂ ਮਸ਼ਟ ਪਏ ਰਹੇ। ਕਿਸੇ ਨੇ ਬੁਲਾਇਆ ਚਲਾਇਆ। ਨਹੀਂ, ਫੇਰ ਇਕ ਗੋਰਾ, ਬਿੱਗ ਨਾਮੇ ਸਾਡੇ ਉਤੇ ਸਖਤੀ ਕਰਨ ਲਈ ਖ਼ਾਸ ਤੌਰ ਤੇ ਥਾਪਿਆ ਗਿਆ ਜਿਸ ਨੇ ਬੜੇ ਬੜੇ ਉਪੱਦਰ ਕੀਤੇ ਜੋ ਬਿਆਨ ਨਹੀਂ ਕੀਤੇ ਜਾ ਸਕਦੇ। ਉਸਨੂੰ ਸੁਪ੍ਰੰਟੈਂਡੰਟ ਨੇ ਪੂਰੇ ਅਖਤਿਆਰ ਦੇ ਦਿਤੇ ਕਿ ਜੋ ਚਾਹੇਂ ਸੋ ਕਰ। ਮੈਂ ਤਾਂ ਗੁਰੂ ਆਸਰੇ ਨਾਮ ਧੁਨੀ ਵਿਚ ਅਗੇ ਮਸਤ ਪਿਆ ਰਹਿੰਦਾ ਸੀ ਪਰ ਹੁਣ ਇਹ ਖਿਨ ਖਿਨ ਆਕੇ ਸਤਾਉਣ ਲਗਾ ਤੇ ਬੜੇ ਬੜੇ ਭੈ ਤੇ ਕਸ਼ਟ ਦਿਖਾਉਣ ਲਗਾ।

ਮੈਂ ਮਸ਼ਟ ਹੋ ਰਹਾਂ। ਉਸ ਨੂੰ ਨ ਕੁਛ ਬੋਲਾਂ ਨਾ ਕਹਾਂ। ਉਹ ਰੋਟੀਆਂ ਲਿਆ ਲਿਆ ਕੇ ਮੇਰੇ ਮੂੰਹ ਵਿਚ ਘਸੋੜਨਾ ਚਾਹੇ ਪਰ ਮੈਂ ਉਸ ਨੂੰ ਨੇੜੇ ਨ ਢੁੱਕਣ ਦਿਆਂ। ਬੜੀਆਂ ਬੜੀਆਂ ਗਾਲ੍ਹਾਂ ਤੇ ਕੁਫਰ ਬਕਦਾ ਰਹੇ। ਇਕ ਦਿਨ ਮੈਨੂੰ ਹੱਥੋਂ ਪਾਈ ਕਰਨ ਆ ਪਿਆ ਤੇ ਮੇਰੇ ਸੀਸ ਦੇ ਕੇਸਾਂ ਦਾ ਜੂੜਾ ਫੜਨਾ ਚਾਹਿਆ। ਮੈਂ ਪਰ੍ਹਾਂ ਹਟ ਗਿਆ। ਉਹ ਮੇਰੇ ਉਪਰ ਚੜ੍ਹਦਾ ਆਵੇ ਤੇ ਮੈਨੂੰ ਮਾਰਨ ਨੂੰ ਫਿਰੇ। ਮੈਂ ਸਰੀਰ ਕਰਕੇ ਭਾਵੇਂ ਕਮਜ਼ੋਰ ਸੀ ਪਰ ਸੀਸ ਨੂੰ ਵਾਹ ਲਗਦੀ ਕਦੋਂ ਹੱਥ ਪਾਉਣ ਦਿੰਦਾ ਸੀ? ਉਸਨੇ ਮੈਨੂੰ ਧੱਕ ਕੇ ਕੰਧ ਵਿਚ ਦੇ ਦਿਤਾ ਅਤੇ ਮਾਰਨ ਲਗਾ। ਮੈਂ ਸਪਾਹੀ ਨੂੰ ਪੁਕਾਰਿਆ ਜੋ ਸਭ ਕੁਛ ਬਾਹਰ ਖੜਾ ਦੇਖਦਾ ਸੀ ਕਿ ਦੇਖ ਮੈਨੂੰ ਮਾਰਨ ਲਗਾ ਹੈ, ਤੂੰ ਗਵਾਹ ਹੈ। ਮੈਂ ਸੁਪ੍ਰੰਟੰਡੰਟ ਨੂੰ ਬੁਲਾਵਾਂਗਾ। ਮੇਰੇ ਏਤਨੇ ਆਖਣ ਤੇ ਉਹ ਕੁਛ ਠਠੰਬਰ ਗਿਆ। ਸੁਪ੍ਰੰਟੰਡੰਟ ਆਏ ਤੋਂ ਮੈਂ ਉਸ ਪਾਸ ਸ਼ਕਾਇਤ ਕੀਤੀ ਪਰ ਉਸ ਇੱਕ ਨ ਸੁਣੀ। ਐਵੇਂ ਏਧਰ ਓਧਰ ਟਾਲ ਗਿਆ। ਜਿਸ ਤੋਂ ਉਸਦਾ (ਬ੍ਰਿੱਗ ਅੰਗਰੇਜ਼ ਦਾ) ਹੌਸਲਾ ਦੂਣਾ ਹੋ ਗਿਆ। ਉਸੇ ਦਿਨ ਆਥਣ ਨੂੰ ਗੋਰੇ ਜੇਲ੍ਹਰ ਤੇ ਬਿੱਗ ਨੇ ਤੇ ਛੋਟੇ ਜੇਲ੍ਹਰ ਨੇ (ਜਿਸ ਨੇ ਆਪ ਨਾਲ ਦੋ ਮਿੰਟ ਮੁਲਾਕਾਤ ਕਰਾਈ ਸੀ) ਦੋਂਹ ਚੌਂਹ ਹੋਰ ਬਾਬੂਆਂ ਨੂੰ ਨਾਲ ਲੈ ਕੇ ਜਬਰਨ ਅਨੀਮਾ ਕਰਨਾ ਚਾਹਿਆ। ਮੈਂ ਆਖਿਆ,'ਮੈਂ ਤਾਂ ਬੀਮਾਰ ਨਹੀਂ ਤੇ ਨਾ ਹੀ ਮੈਂ ਕੋਈ ਸ਼ਕਾਇਤ ਕਬਜ਼ੀ ਦੀ ਕੀਤੀ ਹੈ ਤੇ ਇਤਨੇ ਦਿਨ ਹੋ ਗਏ ਮੈਂ ਖਾਧਾ ਪੀਤਾ ਭੀ ਕੁਛ ਨਹੀਂ। ਤੁਸੀਂ ਮੱਲੋ ਜ਼ੋਰੀ ਕਿਉਂ ਅਨੀਮਾ ਕਰਨ ਤੇ ਤੁਲੇ ਹੋ?' ਪਰ ਉਨ੍ਹਾਂ ਤਾਂ ਸਿਰਫ਼ ਬੇਪਤੀ ਕਰਨੀ ਮੱਥੀ ਸੀ। ਪੰਜਾਂ ਛਿਆਂ ਨੇ ਰਲਕੇ ਮੈਨੂੰ ਢਾਉਣਾ ਚਾਹਿਆ ਪਰ ਮੈਂ ਉਨ੍ਹਾਂ ਦੇ ਕਾਬੂ ਨਾ ਆਇਆ। ਫੇਰ ਗੋਰੇ ਜੇਲ੍ਹਰ ਨੇ ਚਾਰ ਪੰਜ ਵਾਰਡਰ (ਸਿਪਾਹੀ) ਮੰਗਾ ਲਏ। ਸਭ ਨੇ ਰਲ ਕੇ ਓੜਕ ਮੈਨੂੰ ਸਿਟ ਲਿਆ ਤੇ ਮੇਰਾ ਨੰਗਾ ਸੀਸ ਪੱਕੀ ਦੀਵਾਰ ਨਾਲ ਪਟਕਾ ਦਿਤਾ। ਮੈਂ ਬੇਦਮ ਅਗੇ ਹੀ ਹੋ ਚੁੱਕਾ ਸੀ, ਸੀਸ ਤੇ ਸੱਟ ਲੱਗਣ ਨਾਲ ਬੇਹੋਸ਼ ਹੋ ਗਿਆ। ਮੇਰੇ ਕਛਹਿਰੇ ਦਾ ਨਾਲਾ ਤੋੜ ਸੁਟਿਆ ਤੇ ਮੈਨੂੰ ਨੰਗਾ ਕਰਨ ਲਗੇ ਏਤਨੇ ਨੂੰ ਮੈਨੂੰ ਕੁਛ ਸੁਰਤ ਆ ਗਈ। ਮੈਂ ਕੁਛ ਬੋਲਣ ਹੀ ਲੱਗਾ ਸਾਂ ਕਿ ਮੈਨੂੰ ਫੇਰ ਮਾਰ ਕੁੱਟਕੇ ਬੇ-ਹੋਸ਼ ਕਰ ਦਿਤਾ ਅਤੇ ਮੱਲੋ-ਮੱਲੀ ਅਨੀਮਾ ਕਰ ਹੀ ਦਿਤਾ! ਭਲਾ ਅੰਦਰੋਂ ਕੀ ਨਿਕਲਣਾ ਸੀ? ਉਨ੍ਹਾਂ ਤਾਂ ਬੇ-ਪਤੀ ਹੀ ਕਰਨੀ ਸੀ। ਤੇ ਮੈਨੂੰ ਇਹ ਕਹਿ ਕੇ ਚਲੇ ਗਏ ਕਿ ਕੱਲ ਨੂੰ ਤੇਰੀ ਧਰਮ ਪ੍ਰਤਗਿਆ ਭੀ ਤੋੜੀ ਜਾਵੇਗੀ, ਅਤੇ ਰਬੜ ਦੀ ਨਕਲੀ ਨਾਲ ਤੇਰੇ ਮੂੰਹ ਵਿਚ ਏਵੇਂ ਢਾਹ ਕੇ ਤੈਨੂੰ ਖੁਆਇਆ ਪਿਆਇਆ ਜਾਵੇਗਾ।

ਰਾਤ ਬੜੀ ਹੀ ਬਿਖਮੰਤਾ (ਔਖ) ਦੀ ਬਤੀਤ ਹੋਈ। ਦਿਨ ਚੜ੍ਹਦੇ ਹੀ

ਮੇਰੇ ਨਾਲ ਫੇਰ ਧੀਂਗੋ-ਜ਼ੋਰੀਆਂ ਹੋਣੀਆਂ ਅਰੰਭ ਹੋਈਆਂ। ਸੁਪ੍ਰੰਟੰਡੰਟ ਹੋਰੀਂ ਭੀ ਆਪਣਾ ਲਾਉ-ਲਸ਼ਕਰ ਲੈ ਕੇ ਆਣ ਪੁਜੇ।

**ਸੁਪ੍ਰੰਟੰਡੰਟ ਦੀ ਵਧੀਕੀ**

ਮੈਂ ਆਖਿਆ, 'ਤੁਸੀਂ ਕਿਉਂ ਐਸਾ ਕਰਦੇ ਹੋ ?' ਸੁਪ੍ਰੰਟੰਡੰਟ ਨੇ ਆਖਿਆ, 'ਤੇਰਾ ਧਰਮ ਤੋੜਨ ਲਗੇ ਹਾਂ।' ਮੈਂ ਆਖਿਆ, 'ਕੁਛ ਪਰਮਾਤਮਾ ਦਾ ਭੈ ਕਰੋ।' ਤਾਂ ਸੁਪ੍ਰੰਟੰਡੰਟ ਨੇ ਨੇ ਆਖਿਆ ਕਿ 'ਮੇਰਾ ਪ੍ਰਮਾਤਮਾ ਗਵਰਨਮਿੰਟ ਹੈ ਤੇ ਮੇਰਾ ਧਰਮ ਗਵਰਨ-ਮਿੰਟ ਦਾ ਹੁਕਮ ਮੰਨਣਾ ਹੈ।' ਮੈਂ ਆਖਿਆ, 'ਕੀ ਗਵਰਨਮਿੰਟ ਦਾ ਹੁਕਮ ਹੈ ਕਿ ਕਿਸੇ ਦਾ ਧਰਮ ਜਬਰਨ ਤੋੜਿਆ ਜਾਵੇ ? ਕੀ ਇਹ ਔਰੰਗਜ਼ੇਬੀ ਜ਼ੁਲਮ ਨਹੀਂ ?' ਸੁਪ੍ਰੰਟੰਡੰਟ ਨੇ ਕਿਹਾ ਕਿ 'ਖੁਦਕਸ਼ੀ ਕਰਨਾ ਕੇਹੜੇ ਧਰਮ ਵਿਚ ਦਾਖਲ ਹੈ ?' ਮੈਂ ਆਖਿਆ, 'ਮੈਂ ਖ਼ੁਦ-ਕੁਸ਼ੀ ਬਿਲਕੁਲ ਨਹੀਂ ਕਰਦਾ ਅਤੇ ਆਤਮ ਘਾਤ ਕਰਨਾ ਗੁਰਮਤਿ ਅੰਦਰ ਮਹਾਂ ਪਾਪ ਹੈ। ਮੈਂ ਤਾਂ ਆਪਣੀ ਧਰਮ ਪ੍ਰਤੱਗਜਾ ਨੂੰ ਬਚਾਉਣ ਦਾ ਪ੍ਰਯਤਨ ਕਰ ਰਿਹਾ ਹਾਂ। ਮੈਨੂੰ ਸੁੱਕੇ ਛੋਲੇ ਖਾਣ ਨੂੰ ਦਿਉ, ਮੈਂ ਭੁੰਨ ਕੇ ਖਾ ਲਵਾਂਗਾ ? ਫਲ ਦੇ ਦਿਉ, ਸਮੁੰਦਰ ਚੋ ਲੈਣ ਦਿਉ। ਜੈਸਾ ਅਗੇ ਜੇਲ੍ਹ ਦੇ ਹਾਕਮ ਮੇਰੀ ਧਰਮ ਰਖਿਆ ਨਮਿਤ ਸਭ ਕੁਛ ਸੁਣਦੇ ਰਹੇ ਹਨ, ਤੁਸੀਂ ਭੀ ਸੁਣੋ। ਜਦ ਮੈਂ ਰੁੱਖਾ ਸੁੱਖਾ ਭੀ ਆਪਣੇ ਧਰਮ ਅਸੂਲ ਅਨੁਸਾਰ ਛਕਣ ਨੂੰ ਤਿਆਰ ਹਾਂ, ਤੁਸੀਂ ਮੇਰੇ ਤੇ ਕਿਵੇਂ ਫ਼ਤਵਾ ਲਗਾ ਸਕਦੇ ਹੋ ਕਿ ਮੈਂ ਖੁਦਕਸ਼ੀ ਕਰਰਿਹਾ ਹਾਂ ? ਹਾਂ, ਤੁਸੀਂ ਧਰਮ ਕੁਸ਼ੀ ਕਰਨ (ਧਰਮ ਤੋੜਨ) ਪਰ ਤੁਲੇ ਹੋ ਪਰ ਮੈਂ ਆਪ ਆਪਣੀ ਧਰਮ ਪ੍ਰਤੱਗਯਾ ਨਹੀਂ ਤੋੜ ਸਕਦਾ। ਧਰਮ ਰਖਸ਼ਾ ਦੇ ਅੱਗੇ ਜਾਨ ਦੀ ਕੁਰਬਾਨੀ ਕੋਈ ਚੀਜ਼ ਨਹੀਂ। ਪਰ ਮੈਂ ਗੁਰੂ ਕ੍ਰਿਪਾ ਨਾਲ ਨਾਮ ਦੇ ਆਧਾਰ ਜ਼ਿੰਦਾ ਰਹਿ ਸਕਦਾ ਹਾਂ, ਮਰਾਂਗਾ ਨਹੀਂ। ਤੁਸੀਂ ਨਾਹਕ ਮੈਨੂੰ ਨਾ ਸਤਾਉ ਤੇ ਮੇਰਾ ਧਰਮ ਨਾ ਤੋੜੋ।'

ਏਸ ਪ੍ਰਕਾਰ ਦੀ ਬਥੇਰੀ ਪੁਕਾਰ ਕੀਤੀ ਪਰ ਕਉਣ ਸੁਣਦਾ ਹੈ ? ਓੜਕ ਜਰਵਾਣਿਆਂ ਨੇ ਮੈਨੂੰ ਢਾਹ ਲਿਆ ਤੇ ਹਥਕੜੀ ਲਾ ਲਈ ਤੇ ਅੱਛੀ ਤਰ੍ਹਾਂ ਜਕੜ ਕੇ ਮੇਰੇ ਮੂੰਹ ਵਿਚ ਲਕੜੀ ਦਾ ਲਗਾਮ ਦਿਤਾ ਗਿਆ ਤੇ ਰਬੜ ਦੀ ਨਲਕੀ ਅੰਦਰ ਧੱਕ ਕੇ ਦੁੱਧ ਅੰਦਰ ਪੁਚਾਉਣ ਲਗੇ। ਦਾਸ

**ਜਬਰੀ ਖੁਰਾਕ ਦੇਣ ਵੇਲੇ ਸੁਆਸ ਦਸਮੇ ਦੁਆਰ ਚੜ੍ਹਾਉਣੇ**

ਨੇ ਨਾਮ ਦੇ ਬਲ ਨਾਭੀ ਵਿਚ ਪਉਣ ਅਟਕਾ ਕੇ ਸੁਆਸ ਦਸਮੇ ਦੁਆਰੇ ਚੜ੍ਹਾਉਣੇ ਅਰੰਭ ਕੀਤੇ। ਪਰ ਸੁਰਤੀ ਕਮਜ਼ੋਰ ਹੋ ਚੁਕੀ ਸੀ। ਸੁਆਸ ਧੁਰ ਨਾ ਗੰਮ ਕਰ ਸਕੇ। ਪਰ ਤਕੜਾ ਚਿਰ ਹੇਠ ਅਟਕੇ ਰਹਿਣ ਕਰਕੇ ਦੁਧ ਅੰਦਰ ਨਾ ਜਾ ਸਕਿਆ।

ਸੁਆਸ ਚਲੇ ਬਿਨਾਂ ਤੇ ਪਉਣ ਅੰਦਰ ਬਾਹਰ ਆਏ ਜਾਏ ਬਿਨਾਂ ਸੰਘੀ ਤੋਂ ਅੰਦਰ ਪਾਣੀ ਤੱਕ ਭੀ ਨਹੀਂ ਜਾ ਸਕਦਾ। ਦੂਧ ਸਾਰਾ ਬਾਹਰ ਨਿਕਲਦਾ ਰਿਹਾ। ਪਾਪੀਆਂ ਨੇ ਗੱਚ ਖਾ ਮੇਰਾ ਸੀਸ ਥੇਮੜੇ ਨਾਲ ਪਟਕਾ ਕੇ ਮਾਰਿਆ। ਸਿਰ ਪਟਕਦੇ ਸਾਰ ਹੀ ਲਗਾਮ ਮੂੰਹ ਵਿਚੋਂ ਨਿਕਲ ਗਿਆ, ਪਰ ਰਬੜ ਦੀ ਨਲਕੀ ਅੰਦਰ ਹੀ ਅੜੀ ਰਹੀ। ਮੈਨੂੰ ਗਸ਼ੀ ਤਾਂ ਪੈ ਗਈ ਪਰ ਸੁਆਸ ਹੇਠਾਂ ਉਤਰ ਆਏ ਤੇ ਦੰਦਨ ਪੈ ਗਈ। ਅਜੇਹੇ ਦੰਦ ਜੁੜੇ ਕਿ ਖੁਲ੍ਹਣ ਹੀ ਨਾ।

ਦੰਦਾਂ ਦੇ ਵਿਚਾਲੇ ਰਬੜ ਦੀ ਨਲਕੀ ਜੋ ਦਿਤੀ ਹੋਈ ਸੀ ਉਹ ਕੱਟ ਕੇ ਦੋ ਟੁਕੜੇ ਹੋ ਗਈ। ਤੇ ਉਧਰ ਦੁੱਧ ਵਾਲੀ ਸ਼ੀਸ਼ੀ ਭੀ ਚਾਣ-ਚੱਕ ਫੁੱਟ ਗਈ। ਦੂਧ ਫੇਰ ਮੰਗਾਇਆ ਗਿਆ ਤੇ ਲੋਹੇ ਦੇ ਮੂੰਹ ਵਾਲੀ ਨਲਕੀ ਮੰਗਾਈ ਗਈ ਤੇ ਸੁਪ੍ਰੰਟੰਡੰਟ ਨੇ ਹੁਕਮ ਦੇ ਦਿਤਾ ਕਿ ਇਸ ਦੇ ਦੰਦ ਨਿਸ਼ੰਗ ਤੋੜ ਦਿਓ। ਉਸ ਦੇ ਕਹਿਣ ਦੀ ਡੇਰ ਸੀ ਕਿ ਦੰਦਾਂ ਨੂੰ ਤੋੜਨ ਲਈ ਸੱਟਾਂ ਲਾਈਆਂ ਗਈਆਂ। ਮੂਹਰਲੇ ਦੰਦ ਮਜ਼ਬੂਤ ਸੀ। ਹਿੱਲ ਤਾਂ ਗਏ ਪਰ ਟੁੱਟ ਨਾ ਸਕੇ। ਲਾਮ੍ਹਾਂ ਦੀਆਂ ਦੋ ਤਿੰਨ ਕਮਜ਼ੋਰ ਦਾੜ੍ਹਾਂ ਟੁੱਟ ਗਈਆਂ ਅਤੇ ਦੰਦਨ ਭੰਨੀ ਗਈ। ਬੁਰਾਛਾਂ ਪਾੜੀਆਂ ਗਈਆਂ, ਗੋਰੇ ਬਿੱਗ ਨੇ ਹਿੱਕ ਤੇ ਚੜ੍ਹ ਕੇ ਤੇ ਬੈਠ ਕੇ ਇਹ ਉਪੱਦਰ ਕੀਤੇ। ਗੱਲ ਕੀ! ਦੂਧ ਮੇਰੇ ਅੰਦਰ ਸੰਘੀਓ ਹਿਠਾਂ ਧੀਂਗੋਂ ਜ਼ੋਰੀ ਉਤਾਰ ਹੀ ਦਿੱਤਾ। ਡੇਢ ਘੰਟਾ ਘੁਲਣ ਪਿਛੋਂ ਹਾਰ ਹੰਭ ਕੇ ਥੋੜਾ ਦੂਧ ਅੰਦਰ ਚਾੜ੍ਹ ਕੇ ਤੁਰਨ ਲਗੇ ਹੀ ਸੀ ਕਿ ਦੁੱਧ ਅੰਦਰੋਂ ਉੱਛਲ ਕੇ ਸਭ ਬਾਹਰ ਜਾ ਪਿਆ। ਕਾਲਜੇ ਨੇ ਕਬੂਲਿਆ ਨਾ।

**ਦੰਦ ਤੇ ਦਾੜ੍ਹਾਂ ਤੋੜੀਆਂ ਗਈਆਂ**

ਇਸ ਪਰ ਮੇਰੀ ਦਾੜ੍ਹੀ ਖਿੱਚੀ ਗਈ ਤੇ ਕੇਸ ਪੱਟੇ ਗਏ ਅਤੇ ਲੱਤਾਂ ਮੁੱਕੀਆਂ ਦੀ ਮਾਰ ਨਾਲ ਅਧ-ਮੋਇਆ ਕਰਕੇ ਮੈਨੂੰ ਸਿੱਟ ਗਏ।

**ਕੇਸਾਂ ਦੀ ਬੇਅਦਬੀ**

ਦੂਜੇ ਦਿਨ ਫੇਰ ਆ ਕੇ ਦਾਲ ਦਾ ਪਾਣੀ ਇਵੇਂ ਅੰਦਰ ਲੰਘਾਇਆ। ਤੀਜੇ ਦਿਨ ਕੁੱਠਾ, ਗਊ ਮਾਸ ਦਾ ਅਰਕ ਤੇ ਬਿਖਿਆ (ਤਮਾਕੂ) ਆਦਿਕ ਲਿਆ ਕੇ ਅਗੇ ਰਖਿਆ ਗਿਆ ਕਿ ਰੋਟੀ ਖਾਓ ਨਹੀਂ ਤਾਂ ਇਹ ਚੀਜ਼ਾਂ ਤੈਨੂੰ ਮੱਲੋ-ਮੱਲੀ ਖੁਆਈਆਂ ਜਾਣਗੀਆਂ ਤੇ ਤੇਰੇ ਕੇਸ ਕੱਟੇ ਜਾਣਗੇ ਤੇ ਤੈਨੂੰ ਪਾਗਲ ਖਾਨੇ ਭੇਜਿਆ ਜਾਊ। ਹੋਰ ਅਗਲਾ ਬ੍ਰਿਤਾਂਤ ਲਿਖ ਕੇ ਭੇਜ ਹੀ ਚੁੱਕਾ ਹਾਂ।

**ਗਊ ਮਾਸ ਤੇ ਤਮਾਕੂ ਜ਼ਬਰਦਸਤੀ ਦੇਣ ਤੇ ਕੇਸ ਕੱਟਣ ਦੇ ਡਰਾਵੇ**

ਇਕ ਜੇਲ੍ਹ ਕਮੇਟੀ ਦਾ ਮੈਂਬਰ ਬਾਹਰੋਂ ਆਇਆ ਤੇ ਸਾਰਾ ਹਾਲ ਮੈਥੋਂ ਪੁਛਿਆ। ਮੈਂ ਉਸ ਨੂੰ ਸਿਰਫ ਕੁੱਠਾ, ਗਊ ਦਾ ਮਾਸ ਧੱਕੋ ਧੱਕੀ ਦੇਣ ਦਾ

ਅਤਿਆਚਾਰ ਦਸਿਆ। ਸੁਪ੍ਰੰਟੰਡੰਟ ਮੁੱਕਰ ਗਿਆ ਤੇ ਪਿਛੋਂ ਮੈਨੂੰ ਕਹਿਣ ਲਗਾ ਤੇ ਮਿੰਨਤਾਂ ਕਰਨ ਲਗਾ ਕਿ 'ਮੇਰਾ ਨਾਉਂ ਨਾ ਲਈਂ'। ਜੇਲ੍ਹਰ ਅਲੱਗ ਤਰਲੇ ਕਰਨ ਲਗਾ, 'ਮੇਰਾ ਰੁਜ਼ਗਾਰ ਨਾ ਮਾਰੀਂ, ਸਭ ਕੁਛ ਸੁਪ੍ਰੰਟੰਡੰਟ ਨੇ ਕੀਤਾ ਹੈ।'

ਰਣਧੀਰ ਸਿੰਘ

**ਚਿੱਠੀ ਨੰਬਰ ੧੮**

ੴ ਵਾਹਿਗੁਰੂ ਜੀ ਕੀ ਫਤਹ॥

ਪਰਮ ਪਿਆਰੇ ਗੁਰੂ ਸਵਾਰੇ ਵੀਰ ਜੀ!

**ਪੰਥ ਵਲੋਂ ਅਰਦਾਸਾ ਕਰਨ ਸਬੰਧੀ ਧੰਨਵਾਦ** ਕੋਟਾਨ ਕੋਟ ਧੰਨਵਾਦ ਹੈ। ਗੁਰੂ ਨਿਵਾਜੀ ਪੰਥ ਪ੍ਰਤੀਨਿਧ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਾ, ਜਿਸ ਨੇ ਅਜ ਵੇਲੇ ਸਿਰ ਅਪਾਰ ਕ੍ਰਿਪਾ ਕਟਾਖਸ਼ ਦੁਆਰਾ ਦਾਸ ਨੂੰ ਉਭਾਰਿਆ। ਅਹੋ! ਧੰਨੀਐ ਵੰਵਾਂ ਉਸ ਅਰਦਾਸੇ ਦੇ ਦਿਹਾੜੇ (੧ ਫਰਵਰੀ ੧੯੨੩) ਤੋਂ,* ਜਿਸ ਨੇ ਦਾਸ ਨੂੰ ਇਕ ਅਗੰਮੀ ਕਲਾ ਦਵਾਰਾ ਦਾਸ ਦੇ ਥੋੜੀ ਖੇਪ ਪੂੰਜੀ ਵਾਲੇ ਜੀਉੜੇ ਨੂੰ ਆਤਮ ਬਲ ਨਾਲ ਸਰਸ਼ਾਰ ਸੋਮੇ ਵਾਲਾ ਨਾਮ ਅਧਾਰ ਬਖਸ਼ ਕੇ ਸੁਰਜੀਤ ਕੀਤਾ। ਬਿੰਦ

---

*ਚਿੱਠੀ ਨੰ: ੧੮ ਵਿਚ ਭਾਈ ਸਾਹਿਬ ਨੇ ਏਸ ਬਿਪਤ ਕਾਲ ਵਿਚ ਸ਼ਰੋਮਣੀ ਕਮੇਟੀ ਵਲੋਂ 'ਅਰਦਾਸ ਦਾ ਦਿਨ' ਨੀਯਤ ਕਰਨ ਤੇ ਪੰਥ ਵਲੋਂ ਅਰਦਾਸ ਹੋਣ ਸਬੰਧੀ ਧੰਨਵਾਦ ਕੀਤਾ ਹੈ। ਉਸ ਸਮੇਂ ਸਾਰੇ ਜੇਲ੍ਹਾਂ ਵਿਚ ਅਕਾਲੀ ਲਹਿਰ ਦੇ ਕੈਦੀ ਭੀ ਭੁੱਖ ਹੜਤਾਲਾਂ ਦੇ ਦੁਖਾਂ ਦੇ ਕਾਰਨ ਆਤੁਰ ਸਨ। ਸ਼ਰੋਮਣੀ ਕਮੇਟੀ ਨੇ ਸਿੰਘਾਂ ਦੀ ਸਹਾਇਤਾ ਲਈ ੧ ਫਰਵਰੀ ੧੯੨੩ ਦਾ ਦਿਨ ਹੇਠ ਲਿਖੇ ਐਲਾਨ ਦੁਆਰਾ 'ਅਰਦਾਸ ਦਾ ਦਿਨ' ਨੀਯਤ ਕੀਤਾ ਸੀ। ਏਹ ਐਲਾਨ ਤੇ ਉਸ ਸਮੇਂ ਪੰਥ ਨੇ ਜੋ ਕੁਝ ਕੀਤਾ ਹੇਠ ਦਿਤਾ ਜਾਂਦਾ ਹੈ:—

(ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਐਲਾਨ ਨੰ: ੩੯੧)

'ਖਬਰਾਂ ਪੁਜੀਆਂ ਹਨ ਕਿ ਡੇਹਰਾ ਗਾਜ਼ੀ ਖਾਂ ਵਿਚ ਸ: ਖੜਕ ਸਿੰਘ ਜੀ ਅਤੇ ਹੋਰ ਹਿੰਦੂ ਮੁਸਲਮਾਨ ਲੀਡਰਾਂ ਦੀਆਂ ਦਸਤਾਰਾਂ ਤੇ ਟੋਪੀਆਂ ਜ਼ਬਰਦਸਤੀ ਉਤਾਰੀਆਂ ਗਈਆਂ ਹਨ। ਇਸ ਉਤੇ ਰੋਸ ਪ੍ਰਗਟ ਕਰਦਿਆਂ ਸਾਰਿਆਂ ਸਜਣਾਂ ਨੇ ਆਪਣੇ ਆਪਣੇ ਕਪੜੇ ਤੇ ਬਿਸਤਰੇ ਭੀ ਛੱਡ ਦਿਤੇ ਹਨ ਤੇ ਜੇਲ੍ਹ ਦੇ ਕਪੜੇ ਤੇ ਕੰਬਲ ਲੈਣੋਂ ਭੀ ਨਾਂਹ ਕਰ ਦਿਤੀ ਹੈ। ਮਗਰੋਂ ਦੀ ਖਬਰ ਹੈ ਕਿ ਉਨ੍ਹਾਂ ਨੇ ਰੋਟੀ ਖਾਣੀ ਵੀ ਛੱਡ ਦਿਤੀ ਹੈ। ਕਿਸੇ ਸਿਖ

ਬਿੰਦ ਚੁਖ ਚੁਖ ਹੋਵਾਂ ਗੁਰਮੁਖ ਪਿਆਰਿਆਂ ਦੀ ਦੁਖ ਭੰਜਣੀ ਵਾਲੀ ਦਾਸ ਨਮਿਤ ਘਾਲ ਅਤੇ ਸੁਹਿਰਦੀ ਅਰਦਾਸ ਤੋਂ, ਜਿਸ ਨੇ "ਮਰਦਾ ਬਹੁੜ ਜਿਵਾਇਆ ਰਾਮ" ਵਾਲਾ ਪ੍ਰਭਾਵ ਦਾਸ ਦੀ ਬਿਆਕੁਲ ਦਸ਼ਾ ਤੇ ਇਕ ਚੰਭੁਕ ਕਲਾ ਦੁਆਰਾ ਆਣ ਵਰਤਾਇਆ, ਨਹੀਂ ਤਾਂ ਇਸ ਟਿਮ ਟਮਾਉਂਦੇ ਦੀਵੇ ਦਾ ਤੱਤ ਤੇਲ ਅਜ ਨੂੰ ਨਿਖੁਟ ਚੁਕਿਆ ਹੁੰਦਾ। ਵੀਰ ਜੀ! ਖਾਸ ਕਰ ਉਸ ਖਾਸ ਦਿਹਾੜੇ ਦੇ ਰਹਿਰਾਸ ਸਮੇਂ ਜਦੋਂ ਇਹ ਦੀਵਾ ਆ ਮੁਹਾਰਾ ਲਟ ਲਟ ਕਰ ਉਠਿਆ ਤਾਂ ਦਾਸ ਚੱਕ੍ਰਤ ਹੋ ਰਿਹਾ ਸੀ। ਕਿ ਇਹ ਅਗੰਮੀ ਕਾਂਗਾਂ, ਠਾਠਾਂ ਮਾਰ ਮਾਰ ਕੇ ਕਿਧਰੋਂ ਉੱਠ ਰਹੀਆਂ ਹਨ? ਦਾਸ ਨੂੰ ਕੀ ਪਤਾ ਸੀ ਕਿ ਅਜ ਪੰਥ ਦੇ ਬੱਚੇ ਬੱਚੇ ਦੀਆਂ ਤਰਬਾਂ ਤਾਰਾਂ ਮੇਰੀ ਆਤਮਾਂ ਦੀ ਤਾਰ ਤਰਬ ਦੇ ਨਾਲ ਵੱਜ ਰਹੀਆਂ ਹਨ ਤੇ ਠਹਿਕ ਠਹਿਕ ਕੇ ਇਕ ਬਰਕੀ (ਬਿਜਲੀ ਦੀ) ਕਲਾ ਵਾਲੀ ਲਹਿਰ ਉਪਜਾ ਰਹੀਆਂ ਹਨ? ਦਾਸ ਅਕਸਰ ਅਜੇਹੀ ਕਟਾਖਸ਼ ਕਉਤਕਾਂ ਵਾਲੀ ਸਾਇਤ, ਘੜੀ, ਪਲ ਨੂੰ ਨੋਟ ਕਰ ਲਿਆ ਕਰਦਾ ਹੈ। ਸੋ ਦਾਸ ਨੇ ੧ ਫਰਵਰੀ ੧੯੨੩ ਰਹਿਰਾਸ ਵਾਲੀ ਸ਼ੁਭ ਸੈਂਤ ਨੂੰ ਨੋਟ ਕਰ ਰਖਿਆ ਸੀ।

**ਅਰਦਾਸੇ ਦਾ ਆਸਰਾ** ਵੀਰ ਜੀ! ਜਦੋਂ ਆਪ ਦੀ ਪਠਾਈ ਪ੍ਰੇਮ-ਪਾਤੀ ਦੁਆਰਾ ਅਤੇ ਆਪ ਦੇ ਭੇਜੇ 'ਅਰਦਾਸੇ ਦਾ ਦਿਨ ਹੈ' ਵਾਲੇ ਇਸ਼ਤਿਹਾਰ ਦੁਆਰਾ ਦਾਸ ਨੂੰ ਤਸਦੀਕ ਹੋਇਆ ਤੇ ਦਾਸ ਦੇ ਕੀਤੇ ਹੋਏ ਨੋਟ ਦੀ ਪਰੋੜ੍ਹਤਾ ਹੋਈ ਤਾਂ ਦਾਸ ਦੇ ਬਿਸਮਾਦ ਤੇ ਅਹਿਲਾਦ ਦਾ ਕੋਈ ਥਾਹ ਪਰਾਵਾਰ ਨਾ ਰਿਹਾ। ਵੀਰ ਜੀ! ਦਾਸ ਨੂੰ ਇਹ ਅਮਲ

---

ਦੀ ਦਸਤਾਰ ਉਤਾਰਨੀ ਉਸ ਦੀ ਵੱਡੀ ਤਕੜੀ ਧਾਰਮਿਕ ਹਤਕ ਕਰਨੀ ਹੈ। ਇਹ ਕਿੰਨਾ ਕੁ ਚੁਭਦਾ ਦ੍ਰਿਸ਼ਯ ਹੋਵੇਗਾ ਜਦੋਂ ਜੇਲ੍ਹ ਦੇ ਅਫਸਰਾਂ ਨੇ ਆਪਣੇ ਹੱਥਾਂ ਨਾਲ ਸਿੱਖਾਂ ਦੇ ਮਾਨ ਤੇ ਸਤਿਕਾਰ ਯੋਗ ਲੀਡਰ ਤੇ ਸ਼ਰੋਮਣੀ ਕਮੇਟੀ ਦੇ ਜਥੇਦਾਰ ਸ: ਖੜਕ ਸਿੰਘ ਜੀ ਦੀ ਦਸਤਾਰ ਉਤਾਰੀ ਹੋਵੇਗੀ। ਏਹ ਹਤਕ ਹਰ ਇੱਕ ਸਿਖ ਹਿਰਦੇ ਨੂੰ ਤੀਰ ਵਾਂਗੂ ਚੁਭੇਗੀ ਤੇ ਇਸ ਦੇ ਨਾਲ ਹਰ ਇਕ ਦਿਲ ਵਿਚ ਉਹ ਅੱਗ ਭੜਕੇਗੀ ਕਿ ਜਿਸ ਦਾ ਬੁਝਣਾ ਸੌਖਾ ਨਹੀਂ।

(ਅੰਕ ੨)

ਅੰਬਾਲਾ ਜੇਲ੍ਹ ਤੋਂ ਹਿਰਦੇ ਵੇਧਕ ਖਬਰਾਂ ਪੁੱਜੀਆਂ ਹਨ ਕਿ ਭੁੱਖ ਹੜਤਾਲ ਦੇ ਕਾਰਨ ੭੦ ਸਿੱਖ ਕੈਦੀ ਬੇਹੋਸ਼ ਪਏ ਹਨ। ਉਨ੍ਹਾਂ ਦੀ ਸਾਰੀ ਤਕਲੀਫ ਝੱਲਣ ਦਾ ਕਾਰਨ ਇਹ ਹੈ ਕਿ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਰੋਜ਼ਾਨਾ ਪਾਠ ਕਰਨ ਲਈ ਰੱਖਣ ਦੀ ਆਗਿਆ ਨਹੀਂ ਦਿੱਤੀ ਜਾਂਦੀ।

ਅਮਰੀ ਕਲਾ ਵਾਲਾ ਮੋਏ ਨੂੰ ਸੁਰਜੀਤ ਕਰਨ ਵਾਲਾ ਐਸਾ ਚੜ੍ਹਿਆ ਹੈ ਕਿ ਕਦੇ ਭੀ ਉਤਰਨ ਵਾਲਾ ਨਹੀਂ । ਇਸ ਦੇ ਆਸਰੇ ਤੇ ਆਧਾਰ ਕਰਕੇ ਨਾ-ਕੇਵਲ ਦਾਸ ਦਾ ਆਤਮ ਬਲ ਹੀ ਕਾਇਮ ਰਹੇਗਾ ਬਲਕਿ ਇਹ ਸਰੀਰਕ ਚਰਖਾ ਭੀ ਪ੍ਰਾਰਬਧੀ ਵੇਗ ਵਿਚ ਚਲਦਾ ਹੀ ਰਹੇਗਾ । ਇਸ ਕਰਕੇ ਆਪ ਨੂੰ ਅਤੇ ਦਾਸ ਦੇ ਸੰਮੂਹ ਹਿਤ ਚਿੰਤਨੀ ਵੀਰਾਂ ਨੂੰ ਤੇ ਪੰਥ ਹਿਤੈਸ਼ੀ ਕ੍ਰਿਪਾਲੂ ਜਨਾਂ ਨੂੰ ਤੇ ਹੋਰਸ ਸਰਬ ਸੰਬੰਧੀਆਂ ਤੇ ਕੁਟੰਭੀਆਂ ਨੂੰ ਖਾਸ ਕਰਕੇ ਸੁਹਿਰਦ ਗੁਰਮੁਖ ਪਿਆਰਿਆਂ ਨੂੰ ਦਾਸ ਵਲੋਂ ਨਿਰਸੰਦੇਹ ਤੇ ਨਿਸਚਿੰਤ ਰਹਿਣਾ ਚਾਹੀਦਾ ਹੈ ਕਿ ਆਪ ਜਨਾਂ ਦੀ ਅਮੋਘ ਦਇਆ ਦ੍ਰਿਸ਼ਟੀ ਦਵਾਰਾ ਵਰਤਾਈ ਕਲਾ ਦੇ ਤੁਫੈਲ ਦਾਸ ਦਾ ਬਾਲ ਭੀ ਬਿੰਗਾ ਨਹੀਂ ਹੋਣ ਲਗਾ। ਸਰੀਰਕ ਖੇਦਾਂ ਅਤੇ ਭਿਆਨਕ ਕਸ਼ਟਾਂ ਵਾਲੇ ਦਾਸ ਦੇ ਸਭ ਦੁੱਖ ਦੂਰ ਹੋ ਗਏ ਜਦੋਂ ਕਿ ਦਾਸ ਪੰਥ ਦਵਾਰਾ ਇਸ ਬਿਧ ਨਿਵਾਜਿਆ ਗਿਆ, ਜਿਸ ਨਿਵਾਜ਼ਸ਼ ਦੇ

---

(ਅੰਕ ੩)

ਸਿਖਾਂ ਤੇ ਪ੍ਰਸਿੱਧ ਸੰਤ ਸਰੂਪ ਲੀਡਰ ਭਾਈ ਰਣਧੀਰ ਸਿੰਘ ਜੀ ਜਿਨ੍ਹਾਂ ਨੂੰ ੧੯੧੪ ਵਿਚ ਗੁਰਦੁਆਰਾ ਰਿਕਾਬ ਗੰਜ ਸਾਹਿਬ ਦੇ ਮਾਮਲੇ ਵਿਚ ਕਾਲੇ ਪਾਣੀ ਦੀ ਸਜ਼ਾ ਹੋਈ ਸੀ, ਅੱਜ ਕੱਲ ਨਾਗਪੁਰ ਜੇਲ੍ਹ (ਮਧ ਸੂਬਾ) ਵਿਚ ਰੋਟੀ ਨਾ ਖਾਣ ਦੇ ਕਾਰਨ ਨਾਜ਼ਕ ਹਾਲਤ ਵਿਚ ਹਨ । ਭਾਈ ਸਾਹਿਬ ਦਾ ਇਹ ਧਾਰਮਿਕ ਨਿਯਮ ਹੈ ਕਿ ਉਹ ਕਿਸੇ ਦੇ ਹੱਥ ਦੀ ਪੱਕੀ ਹੋਈ ਰੋਟੀ ਨਹੀਂ ਖਾਂਦੇ । ਪਹਿਲੇ ਪਹਿਲ ਇਸੇ ਹੀ ਕਾਰਣ ਲਾਹੌਰ ਤੇ ਮੁਲਤਾਨ ਦੇ ਜੇਲ੍ਹਾਂ ਵਿਚ ਉਨ੍ਹਾਂ ਨੂੰ ਵੱਡੀਆਂ ਵੱਡੀਆਂ ਸਖਤੀਆਂ ਝੱਲਣੀਆਂ ਪਈਆਂ ਅਤੇ ਮਗਰੋਂ ਆਪਣੀ ਆਪ ਰੋਟੀ ਪਕਾਣ ਦੀ ਆਗਿਆ ਦਿਤੀ ਗਈ। ਹਜ਼ਾਰੀ ਬਾਗ ਤੇ ਰਾਜ ਮੰਦਰੀ ਦੀਆਂ ਜੇਲ੍ਹਾਂ ਵਿਚ ਉਨ੍ਹਾਂ ਨੂੰ ਏਸ ਬਾਰੇ ਕੋਈ ਖੇਚਲ ਨਹੀਂ ਹੋਈ। ਹੁਣ ਨਾਗਪੁਰ ਦੇ ਜੇਲ੍ਹ ਵਿਚ ਉਨ੍ਹਾਂ ਨੂੰ ਇਹ ਖੁਲ੍ਹ ਦੇਣ ਤੋਂ ਨਾਂਹ ਕਰ ਦਿਤੀ ਗਈ ਹੈ। ਭਾਈ ਸਾਹਿਬ ਕਈ ਦਿਨਾਂ ਤੋਂ ਫਾਕੇ ਕੱਟ ਰਹੇ ਹਨ। ਕੁਝ ਜੇਲ੍ਹ ਅਫਸਰ ਇਕ ਦਿਨ ਗਊ ਮਾਸ ਲਿਆ ਕੇ ਉਨ੍ਹਾਂ ਨੂੰ ਕਹਿਣ ਲਗੇ ਕਿ ਏਹ ਤੈਨੂੰ ਬਦੋ-ਬਦੀ ਖੁਆਇਆ ਜਾਵੇਗਾ। ਫਿਰ ਉਨ੍ਹਾਂ ਨੂੰ ਤਮਾਕੂ ਦੇਣ ਦੀ ਧਮਕੀ ਦਿਤੀ ਗਈ। ਏਹ ਸਭ ਨੂੰ ਪਤਾ ਹੀ ਹੈ ਕਿ ਸਿੱਖ ਪੰਥ ਵਿਚ ਤਮਾਕੂ ਵਰਤਣਾ ਤਾਂ ਕਿਤੇ ਰਿਹਾ ਛੁਹਣਾ ਭੀ ਵੱਡਾ ਪਾਪ ਗਿਣਿਆ ਜਾਂਦਾ ਹੈ। ਭਾਈ ਜੀ ਹਡੀਆਂ ਦੀ ਮੁੱਠ ਰਹਿ ਗਏ ਹਨ, ਤੇ ਹਿਲਜੁਲ ਵੀ ਨਹੀਂ ਸਕਦੇ ।

(ਅੰਕ ੪)

ਸੋਆਂ ਪੁਜੀਆਂ ਹਨ ਕਿ ਮੁਲਤਾਨ ਜੇਲ੍ਹ ਦੇ ਸਿਖ ਕੈਦੀਆਂ ਨੇ ਏਸ ਕਰਕੇ ਭੁੱਖ-ਹੜਤਾਲ ਕਰ ਦਿਤੀ ਹੈ ਕਿ ਉਨ੍ਹਾਂ ਨੂੰ ਬਹੁਤ ਰੱਦੀ ਰੋਟੀ ਖਾਣ ਲਈ ਦਿਤ੍ਰੀ ਗਈ ਹੈ।

ਕਿ ਇਹ ਕੀਟ ਹਰਗਿਜ਼ ਹਰਗਿਜ਼ ਲਾਇਕ ਨਹੀਂ ਸੀ । ਗੁਰੂ ਪੰਥ ਦੀ ਏਹ ਅਪਾਰ ਕ੍ਰਿਪਾਲਤਾ ਅਤੇ ਹੁਲਾਸ ਭਰੀ ਹਮਦਰਦੀ ਦਾਸ ਨੂੰ ਖਿਨ ਖਿਨ ਸ਼ਾਦਾਬ ਕਰ ਰਹੀ ਹੈ। ਦਾਸ ਨੂੰ ਪੂਰਨ ਭਰੋਸਾ ਹੈ ਕਿ ਗੁਰੂ ਸੰਗਤ ਦੀ ਭੁੱਜ ਬਲ ਦੇ ਸਹਾਰੇ ਦਾਸ ਦੇ ਹੱਭੇ ਟੋਲ ਸੁਹਾਵਣੇ ਹੋ ਜਾਣਗੇ। ਵੀਰ ਪਿਆਰੇ ਜੀ! ਆਪ ਦੇ ਸਹੋਦਰਤਾ ਭਰੇ ਹਿਰਦੇ ਵਿਚੋਂ ਨਿਕਲੇ ਹੋਏ ਤੇ ਆਪ ਦੀ ਸਿਖਸ਼ਾ ਭਰੀ ਲੇਖਣੀ ਦਵਾਰਾ ਪਰੋਤੇ ਹੋਏ ਦਾਸ ਪ੍ਰਤੀ ਉਚਾਰ ਕੇ ਪਠਾਏ

---

(ਐਲਾਨ ਨੰ: ੩੯੨)

## ਅਰਦਾਸ ਦਾ ਦਿਨ

ਜੇਲ੍ਹ ਵਾਸੀ ਖਾਲਸਾ ਜੀ ਦੇ ਕਸ਼ਟਾਂ ਦਾ ਕਟੋਰਾ ਭਰ ਗਿਆ ਹੈ। ਪੰਥ ਦੇ ਜਥੇਦਾਰ ਸ: ਖੜਕ ਸਿੰਘ ਸਾਹਿਬ ਦੀ ਦਸਤਾਰ ਜਬਰਨ ਉਤਾਰੀ ਗਈ। ਨਾਗਪੁਰ ਜੇਲ੍ਹ ਵਿਚ ਸੰਤ ਸਰੂਪ ਭਾਈ ਰਣਧੀਰ ਸਿੰਘ ਜੀ ਦੇ ਮੁਖ ਵਿਚ ਗਊ ਮਾਸ ਅਤੇ ਬਿਖਿਆ (ਤਮਾਕੂ) ਪਾਣ ਦੀਆਂ ਧਮਕੀਆਂ ਦਿਤੀਆਂ ਗਈਆਂ ਹਨ ਤੇ ਫ਼ਾਕਾ ਮਸਤੀ ਨਾਲ ਆਪ ਹੱਡੀਆਂ ਦੀ ਮੁੱਠ ਰਹਿ ਗਏ ਹਨ। ਅੰਬਾਲਾ ਜੇਲ੍ਹ ਵਿਚ ਸੱਤਰ ਗੁਰੂ ਦੁਲਾਰੇ ਫਾਕਿਆਂ ਨਾਲ ਨਢਾਲ ਤੇ ਬੇਸੁਧ ਪਏ ਹਨ। ਹੋਰ ਅਨੇਕਾਂ ਮੁਲਤਾਨ ਤੇ ਪੂਨਾ ਜੇਲ੍ਹ ਵਿਖੇ ਕੜਾਕੇ ਕੱਟ ਰਹੇ ਤੇ ਗੁਰੂ ਗੁਰੂ ਜਪ ਰਹੇ ਹਨ। ਪਰ ਏਹ ਸਾਰਾ ਕੁਝ ਸੁਣ ਕੇ ਪਾਠਕ ਕਿਲਾ ਜੇਲ੍ਹ ਅਟਕ ਦੇ ਦਿਲ-ਚੀਰਵੇਂ ਤਸੀਹੇ ਭੁੱਲ ਨਾ ਜਾਣ। ਇਸ ਅਕਹਿ ਕਸ਼ਟ ਵਿਚ ਸਿੱਖ ਹਿਰਦਾ ਹੋਰ ਇਸ ਤੋਂ ਬਿਨਾਂ ਕੀ ਕਰ ਸਕਦਾ ਹੈ ਕਿ ਆਪਣੇ ਕਰਤਾਰ ਦਾਤਾਰ ਦੀ ਦਰਗਾਹ ਵਿਚ ਪੁਕਾਰ ਕਰੇ ਜੋ ਕਮਜ਼ੋਰਾਂ ਦੀ ਧਿਰ ਹੈ। ਸ਼ਰੋਮਣੀ ਕਮੇਟੀ ਚਾਹੁੰਦੀ ਹੈ ਕਿ ਸਹਾਇਤਾ ਲਈ ਮਿਲਵੀਂ ਬੇਨਤੀ ਸੰਮੂਹ ਸਿਖ ਮਾਤਰ ਦੇ ਹਿਰਦੇ ਵਿਚੋਂ ਇਕ ਦਿਨ ਅਕਾਲ ਪੁਰਖ ਦੀ ਦਰਗਾਹ ਵਿਚ ਕੀਤੀ ਜਾਵੇ। ਇਸ ਲਈ ਮਾਘ ਦੀ ੨੦ (੧ ਫਰਵਰੀ) ਦਾ ਦਿਨ 'ਅਰਦਾਸ ਦਾ ਦਿਨ' ਨੀਯਤ ਕੀਤਾ ਗਿਆ ਹੈ। ਵਰਤਮਾਨ ਖਾਲਸਾ ਜੀ ਵਿਚ ਨਾ ਵਰਤ ਵੇਹਤ ਹੈ ਤੇ ਨਾ ਕੋਈ ਧਰਮ ਦਾ ਅੰਗ ਹੀ ਹੈ। ਪਰ ਕਸ਼ਟਾਂ ਦੀ ਵਰਤਮਾਨ ਅਪੂਰਬ ਦਸ਼ਾ ਨੂੰ ਵਿਚਾਰ ਕੇ ਤੇ ਏਸ ਖਿਆਲ ਨਾਲ ਕਿ ਕੁਝ ਚਿਰ ਲਈ ਤਾਂ ਜੇਲ੍ਹਾਂ ਦੇ ਅੰਦਰ ਕੜਾਕੇ ਕੱਟ ਰਹੇ ਵੀਰਾਂ ਨਾਲ ਬਾਹਰ ਬੈਠਾ ਪੰਥ ਇਕ ਸੁਰ ਹੋ ਵਰਤੇ, ਸ਼ਰੋਮਣੀ ਕਮੇਟੀ, ਬੇਨਤੀ ਕਰਦੀ ਹੈ ਕਿ ੧੪ ਸਾਲ ਤੋਂ ਉਪਰ ਦਾ ਕੋਈ ਸਿੱਖ, ਕੀ ਮਾਈ ਤੇ ਕੀ ਭਾਈ, ੨੦ ਮਾਘ ਵਾਲੇ ਦਿਨ ਸਵੇਰ ਤੋਂ ਰਹਿਰਾਸ ਤਕ ਅੰਨ ਜਲ ਅੰਗੀਕਾਰ ਨ ਕਰੇ। ਰਾਤ ਨੂੰ ਹਰ ਪਿੰਡ ਤੇ ਹਰ ਸ਼ਹਿਰ ਵਿਚ ਦੀਵਾਨ ਸਜਾਏ ਜਾਣ, ਜਿਨ੍ਹਾਂ ਵਿਚ ਜੇਲ੍ਹਾਂ ਦੇ ਦੁਖੜੇ ਸੁਣਾਏ ਜਾਣ ਤੇ ਅਕਾਲ ਪੁਰਖ ਦੀ ਦਰਗਾਹੇ ਅਰਦਾਸ ਕੀਤੀ ਜਾਵੇ ਕਿ ਉਹ ਅਪਾਰ ਕ੍ਰਿਪਾ ਦੁਆਰਾ ਪਵਿੱਤ੍ਰ ਗੁਰਦੁਆਰਾ

ਏਹ ਬਚਨ, 'ਜੋ ਤਸੀਹੇ ਮਿਲ ਰਹੇ ਹਨ ਸਭ ਅਕਾਲ ਪੁਰਖ ਦੇ ਹੁਕਮ ਅਨੁਸਾਰ ਹਨ' ਦਾਸ ਦੇ ਹਿਰਦੇਵਿਚ ਘਰ ਕਰ ਗਏ। ਅਗੇ ਭੀ ਕਈ ਵਾਰ ਇਹ ਅਜ਼ਗੈਬੀ ਅਵਾਜ਼ ਮੇਰੇ ਕੰਨਾਂ ਵਿਚ ਪੈਂਦੀ ਰਹੀ ਕਿ ਜੋ ਕੁਛ ਹੋ ਰਿਹਾ ਹੈ ਸਭ ਹੁਕਮ ਰਜ਼ਾਈ ਕਾਰ ਅਤੇ ਅਕਾਲ ਭਾਣੇ ਦੀ ਖੇਡ ਹੈ। ਇਹ ਬਪੁੜੇ ਕੌਣ ਹਨ ਜੋ ਇਸ ਬਿਧ ਤਸੀਹੇ ਪੁਚਾ ਸਕਣ ? ਪਰ ਮੈਂ ਇਸ ਅਵਾਜ਼ ਨੂੰ ਗਹੁ ਕਰ ਕੇ ਕਦੇ ਨਹੀਂ ਗੌਲਿਆ। ਅਜ ਜਦੋਂ ਸੁਹਿਰਦੀ ਰਾਸ ਨਾਲ ਰਾਸ ਮਿਲ ਗਈ ਤਾਂ ਦ੍ਰਿੜ੍ਹਤਾ ਆ ਗਈ। ਹੋਰ ਜੋ "ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ"* ਵਾਲੀ ਸ਼ੁਭ ਦੀਖਿਆ ਦ੍ਵਾਰਾ ਆਪ ਨੇ ਦਾਸ ਨੂੰ ਵਰੋਸਾਇਆ ਹੈ, ਏਸ ਦਾ ਭੀ ਕੁਛ ਮੁੱਲ ਨਹੀਂ। ਦਾਸ ਤਾਂ ਇਸ ਗਲ ਦਾ ਦਮ ਨਹੀਂ ਮਾਰ ਸਕਦਾ ਕਿ ਦਾਸ ਇਸ ਅਗਾਧ ਕਮਾਈ ਦਾ ਪਾਤਰ ਬਣ ਸਕੇ, ਪਰ ਗੁਰੂ ਤੇ ਸੰਗਤ ਦੀ ਮਿਹਰ ਕਰਕੇ ਇਹ ਮਰਤਬਾ ਕੋਈ ਦੂਰ ਨਹੀਂ। ਗੁਰੂ ਕਰੇ ਮੇਰੀ ਰੋਮਾਵਲੀ ਦੇ ਇਕ ਇਕ ਰੋਮ ਨੂੰ ਸਹੰਸਰ ਜਿਹਬਾ ਲੱਗ ਜਾਣ ਤੇ ਇਕ ਇਕ ਜਿਹਬਾ ਸਹੰਸਰ ਤੇ ਲਖ ਲਖ ਵਾਰ ਤੇ ਲਗਾਤਾਰ ਗੇੜ ਦੀ ਅਤੁਟ ਤਾਰ ਵਿਚ "ਏਕੁ ਨਾਮੁ ਦਗਦੀਸ" ਨੂੰ ਜਪਣ ਲੱਗ ਪਵੇ ਅਤੇ ਇਹ ਲਿਵਤਾਰ ਇੱਕ ਖਿਨ ਭੀ ਨਾ ਟੁੱਟੇ ਅਤੇ ਏਸ ਲਿਵਤਾਰ ਵਿਚ ਹੀ ਸਮਾ ਜਾਵਾਂ। ਫੇਰ ਅੱਖ ਨ ਉਘੇੜਾਂ। "ਨ ਸੋਈਐ ਆਸਾਰ" ਨਾਲੋਂ ਇਸ ਪ੍ਰਕਾਰ ਦੀ ਸਾਰ ਸਉਣੀ ਵਾਲੀ ਸਵਣ ਸਮਾਧ ਦਾ ਸੁਭਾਗ ਭਾਗ ਪ੍ਰਾਪਤ ਹੋਣ

---

ਸੁਧਾਰ ਲਹਿਰ ਨੂੰ ਕਾਮਯਾਬ ਕਰੇ ਤੇ ਇਸ ਦੀ ਖਾਤਰ ਜੇਲ੍ਹੀਂ ਬੈਠੇ ਕਸ਼ਟ ਸਹਾਰਨ ਵਾਲੇ ਵੀਰਾਂ ਦੇ ਆਪ ਅੰਗ ਸੰਗ ਹੋਵੇ।

ੲ੬ ਜਨਵਰੀ ੧੯੨੨ ]

ਦਾਸ—ਜਨਰਲ ਸਕੱਤ੍ਰ ਸ਼ਰੋਮਣੀ ਗੁਰਦੁਆਰਾ
ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਜੀ

[ ਜ਼ਮੀਮਾ 'ਅਕਾਲੀ ਤੇ ਪ੍ਰਦੇਸੀ' ਅੰਮ੍ਰਿਤਸਰ
੨੯ ਜਨਵਰੀ ੧੯੨੩

ਨੋਟ—ਏਸ ਐਲਾਨ ਅਨੁਸਾਰ ਜਿੱਥੇ ਜਿੱਥੇ ਸਿੱਖ ਸਨ, ਸਭ ਥਾਂਵੀਂ ਪੰਥ ਵਿਚ ਕੈਦੀਆਂ ਦੇ ਹਾਲਾਤ ਦੱਸ ਕੇ ਉਨ੍ਹਾਂ ਨਮਿੱਤ ਅਰਦਾਸੇ ਸੋਧੇ ਗਏ। ਉਸ ਸਮੇਂ ਅਖ਼ਬਾਰਾਂ ਵਿਚ ਭੀ ਕਾਫੀ ਚਰਚਾ ਸੀ, ਸਰਕਾਰੀ ਐਲਾਨ ਭੀ ਨਿਕਲਦੇ ਸਨ, ਤੇ ਉਨ੍ਹਾਂ ਪਰ ਟੀਕਾ ਟਿੱਪਣੀ ਭੀ ਬਹੁਤ ਹੁੰਦੀ ਸੀ। ਭਾਈ ਸਾਹਿਬ ਦੇ ਦੰਦ ਤੋੜੇ ਜਾਣ ਬਾਰੇ ਕਾਫੀ ਚਰਚਾ ਹੋਈ ਸੀ।

(ਸੰਪਾਦਿਕ)

* ਸਲੋਕ ਕਬੀਰ ਜੀ; ੧੩੭੬

ਦੀਆਂ ਅਸੀਸੜੀਆਂ ਦੇਹੋ ਜੀ ! ਮੇਰੇ ਸਹੋਦਰ ਸੱਜਣ ਵੀਰ ਜੀ ! ਜਿਤ ਕਰਕੇ ਕਿ ਬੰਬੀਹੇ ਦੀ ਕੂਕ ਪੁਕਾਰ ਸਭ ਰਹਿੰ ਖੜੋਵੇ ਅਤੇ "ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ+" ਦੇ ਵਾਕ ਅਨੁਸਾਰ ਗੂੜ੍ਹੀ ਛਹਿਬਰ ਲਾ ਦੇਵੇ ।

"ਬਿਖਮ ਤੇਰਾ ਹੈ ਭਾਣਾ" । ਅਕਾਲ ਪੁਰਖ ਦੇ ਭਾਣੇ ਨੂੰ ਕਉਣ ਜਾਣੇ ਅਤੇ "ਤੇਰਾ ਭਾਣਾ ਤੂਹੈ ਮਨਾਇਹਿ ਜਿਸਨੋ ਹੋਹਿ ਦਇਆਲਾ"* । ਭਾਣੇ ਦੀ ਗਤੀ ਅਗਾਧ ਬੋਧ ਹੈ । ਪਤਾ ਨਹੀਂ ਗੁਰੂ ਕਰਤਾਰ ਕੇਹੜੀ ਗਲੀਂ ਰਾਜੀ ਹੈ । ਵੀਰ ਜੀ ! ਮੈਂ ਕਉਣ ਕੀਟ ਹਾਂ ? ਸੰਗਤ ਦੇ ਨਿਵਾਜੇ ਹੋਏ ਅਨੇਕ ਕੂਕਰ ਮੈਂ ਸਾਰਖੇ ਜਦੋਂ ਸੰਗਤ ਨੂੰ ਭਾਵੇ ਤਦੋਂ ਹੀ ਨਿਸਤਾਰੇ ਜਾ ਸਕਦੇ ਹਨ । ਗੁਰੂ ਸੰਗਤ ਦਾਂ ਇਹ ਬਿਰਦ ਹੈ । ਹੋਰ ਸੰਗਤ ਨੂੰ ਮੇਰੇ ਖੁਣੋਂ ਕੀ ਘਟਿਆ ਹੋਇਆ ਹੈ ? ਮੈਂ ਹੀ ਸੰਗਤ ਖੁਣੋਂ ਘਾਟੇ ਵਿਚ ਹਾਂ ਜੋ ਸੰਗਤ ਦੇ ਦਰਸ਼ਨਾਂ ਨੂੰ ਤੇ ਗੁਰੂ ਗੁਰਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨਾਂ ਨੂੰ ਪਪੀਹੇ ਵਤ ਤਰਸ ਰਿਹਾ ਹਾਂ । ਭਾਣੇ ਦੀ ਖੇਡ ਵਾਲੀ ਚਾਦਰ ਵਿਚ ਬਾਬੇ ਰਾਮ ਸਿੰਘ ਜੀ** ਵਰਗੇ ਐਸੇ ਲਪੇਟੇ ਗਏ ਕਿ ਲੋਪ ਹੋ ਗਏ, ਮੁੜ ਨਹੀਂ ਆਏ, ਮੈਂ ਕਿਸ ਦ੍ਹਾਂ ਬਿਚਾਰਾ ਹਾਂ ? ਓਦੋਂ ਸੰਗਤ ਦੀ ਸਹਾਇਤਾ ਦਾ ਹੱਥ ਸਿਰ ਤੇ ਨਹੀਂ ਸੀ । ਮੈਂ ਤਾਂ ਏਸ ਗਲੋਂ ਆਪਣੇ ਆਪ ਨੂੰ ਬੜਾ ਹੀ ਸੁਭਾਗਾ ਸਮਝਦਾ ਹਾਂ ਕਿ ਮੇਰੇ ਸਿਰ ਤੇ ਹੱਥ ਸਾਰੇ ਪੰਥ ਦਾ ਹੈ । ਜਦੋਂ ਗੁਰੂ ਪੰਥ ਨੂੰ ਮਨਜ਼ੂਰ ਹੋਊ ਤੇ ਭਾਣੇ ਅੰਦਰ ਬਿਉਂਤ ਬਣੂ ਤਦੇ ਆਪਣੀ ਸੇਵਾ ਵਿਖੇ ਆਪ ਹਾਜ਼ਰ ਕਰ ਲਊ । ਸਿਰ ਤੇ ਪੰਥ ਦੇ ਹੱਥ ਹੋਣ ਦੇ ਏਸ ਹੁਲਾਸ ਭਰੇ ਖਿਆਲ ਅਨੁਸਾਰ ਤਾਂ ਜੇ ਮੈਂ ਆਪਣੇ ਆਪ ਨੂੰ ਅਜੇ ਭੀ ਅਭਾਗਾ ਗਿਣਾਂ ਤਾਂ ਮੈਂ ਬੜਾ ਅਕ੍ਰਿਤਘਣ ਹਾਂ । ਪ੍ਰੰਤੂ ਅਕ੍ਰਿਤਘਣਾਂ ਦਾ ਦਾਤਾਰ ਭੀ ਬਖਸ਼ਿੰਦ ਬਿਰਦ ਵਾਲਾ ਗੁਰੂ ਕਰਤਾਰ ਅਤੇ ਉਸ ਦਾ ਸਾਜਿਆ ਨਿਵਾਜਿਆ ਪੰਥ ਹੀ ਹੈ । "ਭਾਰੀ ਭੁਜਾਨ ਕੋ ਭਾਰੀ ਭਰੋਸੋ।ੰ ਦੁਖ ਭੰਜਨੀ ਸਾਹਿਬ ਵਾਲੇ ਵਾਕ ਦਾ ਉਤਾਰਾ ਕਰਕੇ ਦਾਸ ਨੇ ਆਪਣੇ ਪਾਸ ਰਖ ਲਿਆ ਹੈ । ਆਪ ਏਤਨਾ ਕੁਛ ਦਾਸ ਦੇ ਭੰਡਾਰੇ ਹਿਤ ਲਿਆਏ ਪ੍ਰੰਤੂ ਸ਼ੋਕ ਕਿ ਦਾਸ ਦੀ ਪ੍ਰਾਲਬਧ ਵਿਚ ਉਸ ਦਾ ਭੁੰਚਣਾ ਨਹੀਂ ਸੀ ਲਿਖਿਆ । ਏਦੂੰ ਤਾਂ ਜੇਕਰ ਆਪ ਰਾਜਮੰਦਰੀ ਆ ਜਾਂਦੇ ਤਾਂ ਦਾਸ ਨੂੰ ਸਭ ਕੁਛ ਪ੍ਰਾਪਤ ਹੋ ਜਾਂਦਾ ਅਤੇ ਆਪ ਦੀ ਮੁਲਾਕਾਤ ਭੀ ਹਜ਼ਾਰੀ ਬਾਗ

---

+ ਮਲਾਰ ਮ: ੩ (ਵਾਰ) ੧੨੮੪ ।

* ਸੂਹੀ ਮ: ੫: ੭੪੭

** ਬਾਬਾ ਰਾਮ ਸਿੰਘ ਨਾਮਧਾਰੀ ਭੈਣੀ ਵਾਲੇ ।

੦ ਪਾ: ੧੦. ਬਚਿਤ੍ਰ ਨਾਟਕ; ਸਵੈਯਾ ੯੨.

ਵਾਂਗੂੰ ਹੋ ਜਾਂਦੀ, ਸਗੋਂ ਉਸ ਤੋਂ ਭੀ ਵੱਧ ਹੁੰਦੀ। ਉਥੋਂ ਦੇ ਅਫਸਰ ਸੁਸ਼ੀਲ ਸੁਭਾਵ ਵਾਲੇ ਸਨ। ਭਾਵੇਂ ਯੂਰਪੀਨਾਂ ਦੀ ਨਸਲ ਵਿਚੋਂ ਸਨ ਪਰ ਸਨ ਦੇਵਤਾ ਖਸਲਤ ਵਾਲੇ। ਖਾਸ ਕਰ ਦਾਸ ਨਾਲ ਤਾਂ ਬਹੁਤ ਪ੍ਰੇਮ ਤੇ ਸਨਮਾਨ ਪੂਰਬਕ ਵਰਤਦੇ ਸਨ ਅਤੇ ਦਾਸ ਨੂੰ ਸਾਧੂ ਸਰੂਪ ਕਰਕੇ ਜਾਣਦੇ ਸਨ। ਮੇਰੇ ਸੀਸ ਉਤੇ ਜੋ ਬਸੰਤੀ ਰੰਗ ਦੀ ਛੋਟੀ ਦਸਤਾਰ ਹੈ, ਉਹ ਆਉਂਦੇ ਹੋਏ ਉਥੋਂ ਦੇ ਜੇਲ੍ਹਰ ਨੇ ਸਿਰਪਾਓ ਵਜੋਂ ਭੇਟ ਕੀਤੀ ਹੋਈ ਹੈ। ਇਕ ਸਾਲ ਜੋ ਰਾਜਮੰਦਰੀ ਬਤੀਤ ਹੋਇਆ ਸੋ ਪੂਰਨ ਆਜ਼ਾਦੀ ਅਤੇ ਸ਼ਾਦੀ ਦਾ ਬੀਤਿਆ। ਰਾਜਮੰਦਰੀ ਸਾਡੇ ਭਾ ਦਾ ਸੱਚ ਮੁਚ ਰਾਜ ਮੰਦਰ ਹੋ ਰਿਹਾ ਸੀ। ਪਰ ਗੁਰੂ ਨੇ ਇਹ ਗੱਫੇ ਐਥੇ ਵਾਲੇ ਭੀ ਭੁਗਤਾਉਣੇ ਸੀ। ਅੱਛਾ ਦੁੱਖ ਸੁੱਖ ਤੇਰੀ ਆਗਿਆ। "ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ* ॥"

ਰਣਧੀਰ ਸਿੰਘ

ਨੋਟ—ਏਹ ਦੋਨੋ ਚਿੱਠੀਆਂ ਨੰ: 17 ਅਤੇ 18 ਭਾ: ਸੁਰਜਣ ਸਿੰਘ ਪਿੰਡ ਗੁਜਰਵਾਲ ਜ਼ਿਲਾ ਲੁਧਿਆਣਾ ਦੇ ਨਾਮ ਹਨ, ਜੋ ਏਸ ਬਿਪਤ ਦੇ ਸਮੇਂ ਸਿੰਘਾਂ ਵਲੋਂ ਘੱਲੇ ਹੋਏ ਨਾਗਪੁਰ ਗਏ ਸਨ। ਉਹ ਸਮਾਂ ਬੜਾ ਭਿਆਨਕ ਸੀ। ਭਾਈ ਸੁਰਜਣ ਸਿੰਘ ਹੋਰਾਂ ਨੂੰ ਬੜੀ ਖੇਚਲ ਝਲਣੀ ਪਈ। ਡਾਕਟਰ ਜਟਾਰ ਨੇ ਮੁਲਾਕਾਤ ਕਰਾਉਣ ਵਿਚ ਬੜੀਆਂ ਰੁਕਾਵਟਾਂ ਪਾਈਆਂ ਤੇ ਸਿੰਘਾਂ ਨੂੰ ਤੰਗ ਕਰਨ ਦੀ ਕੋਈ ਕਸਰ ਨਾ ਛਡੀ। ਭਾ: ਸੁਰਜਣ ਸਿੰਘ ਪਹਿਲਾਂ ਭਾਈ ਸਾਹਿਬ ਦੇ ਨਾਲ ਹੀ ਕੈਦ ਹੋ ਕੇ ਮੁਲਤਾਨ ਜੇਲ੍ਹ ਵਿਚ ਰਹੇ। 1920 ਦੇ ਸ਼ਾਹੀ ਐਲਾਨ ਅਨੁਸਾਰ ਰਿਹਾ ਹੋਏ, ਫੇਰ ਜੈਤੋ ਦੇ ਮੋਰਚੇ ਵਿਚ ਦੂਜੇ ਸ਼ਹੀਦੀ ਜਥੇ ਵਿਚ ਨਾਭੇ ਕੈਦ ਰਹੇ। ਆਪ ਸਦਾ ਪੰਥ ਸੇਵਾ ਵਿਚ ਹਿਸਾ ਲੈਂਦੇ ਰਹੇ ਹਨ।

**ਚਿੱਠੀ ਨੰਬਰ 19**

ੴ ਵਾਹਿਗੁਰੂ ਜੀ ਕੀ ਫਤਹ ॥

ਪਿਆਰੇ ਵੀਰ ਜੀ !

ਮੇਰਾ ਪੱਕਾ ਵਿਸ਼ਵਾਸ਼ ਹੈ ਕਿ ਨਵੀਨ ਸਜਣ ਜੋ ਇਥੇ ਜੇਲ੍ਹ ਵਿਚ ਹੁਣੇ ਆਏ ਹਨ, ਇਹ ਮਾਸਟਰ ਮੋਤਾ ਸਿੰਘ ਜੀ ਹਨ। ਲਾਇਲਪੁਰ ਜੇਲ੍ਹ ਤੋਂ ਆਏ ਦੱਸੀਦੇ ਹਨ। ਉਨ੍ਹਾਂ ਨੂੰ ਭੀ ਤਸੀਹੇ ਦੇਣੇ ਸ਼ੁਰੂ ਕੀਤੇ ਹਨ। ਸਾਨੂੰ ਜਿਵੇਂ ਆਇਆਂ ਨੂੰ ਕਹਿੰਦੇ ਸੀ ਕਿ ਸਲਾਮੀ ਉਤਾਰੋ ਤੇ ਮੰਗਤਿਆਂ ਵਾਂਙੂ

*ਸੂਹੀ ਮ: 4, 757

ਹੱਥ ਅੱਡ ਕੇ ਉਤਾਹਾਂ ਚੁੱਕੀ ਰੱਖੋ, ਏਵੇਂ ਜਿਵੇਂ ਸੁਣਿਆ ਹੈ ਕਿ ਏਸ ਵੀਰ ਨੂੰ ਭੀ ਤਾੜਨਾ ਸ਼ੁਰੂ ਕੀਤਾ ਹੈ। ਏਥੋਂ ਹੀ ਸਾਡੇ ਨਾਲ ਛਿੜੀ ਸੀ। ਉਹ ਭੀ ਤਕੜੇ ਹਨ। ਸਰੀਰ ਤਸੀਹਿਆਂ ਦੀ ਤਾਂ ਉਹ ਭੀ ਪ੍ਰਵਾਹ ਨਹੀਂ ਕਰਦੇ। ਮਾਮਲਾ ਬਹੁਤ ਵਧੇਗਾ। ਗੁਰੂ ਜਾਣੇ ਕੀ ਖੇਡ ਵਰਤਣੀ ਹੈ। ਔਰੰਗਜ਼ੇਬੀ ਜ਼ੁਲਮ ਤੋਂ ਭੀ ਭੈੜਾ ਹਾਲ ਹੈ। ਸਾਨੂੰ ਅੱਡੋ ਅੱਡੀ ਕਰ ਛੱਡਿਆ ਹੈ। ਤੁਸੀਂ ਜੇ ਏਥੋਂ ਦੀ ਕੌਂਸਲ ਦੇ ਮੈਂਬਰਾਂ ਨੂੰ ਏਨ੍ਹਾਂ ਜ਼ੁਲਮਾਂ ਦਾ ਪਤਾ ਕਰ ਸਕੋ ਤਾਂ ਸ਼ਾਇਦ ਮਾਸਟਰ ਮੋਤਾ ਸਿੰਘ ਜੀ ਇਨ੍ਹਾਂ ਦੇ ਜ਼ੁਲਮ ਦਾ ਸ਼ਿਕਾਰ ਹੋਣ ਤੋਂ ਬਚ ਰਹਿਣ ਅਤੇ ਧਰਮ ਦੀ ਹਾਨੀ ਨਾ ਹੋਵੇ।

ਰਣਧੀਰ ਸਿੰਘ

**ਚਿੱਠੀ ਨੰਬਰ ੨੦**

ੴ ਵਾਹਿਗੁਰੂ ਜੀ ਕੀ ਫਤਹ ॥

ਪਿਆਰੇ ਵੀਰ ਜੀ !

ਹੋਰ ਦੜੇ ਦਾਵੇ ਆਪਾਂ ਨੇ ਕੀ ਕਰਨੇ ਹਨ। ਸੱਚੀ ਦਰਗਾਹੇ ਆਪੇ ਨਬੇੜੇ ਹੋਣਗੇ। ਬੁਰੇ ਭਲੇ ਦਾ ਫਲ ਭੁਗਤਾਉਣ ਹਾਰਾ ਆਪ ਬਿਧਾਤਾ ਹੈ। ਦਾਵਿਆਂ ਨਾਲ ਵੈਰ ਲੈਣਾ ਗੁਰਸਿੱਖਾਂ ਲਈ ਸੋਭਦਾ ਨਹੀਂ। ਜੋ ਕੁਛ ਬੀਤੀ ਸੋ ਅਵੱਸ਼ ਆਪ ਨੂੰ ਦਸਣੀ ਬਣੀ। ਖਰੜਾ ਸੱਚ ਮੁੱਚ ਸੁਪ੍ਰੰਟੈਂਡੈਂਟ ਦੇ ਢਹੇ ਚੜ੍ਹ ਗਿਆ ਪਰ ਉਹ ਕਹਿੰਦਾ ਸੀ ਕਿ ਮੈਂ ਪੜ੍ਹਾ ਕੇ ਮੋੜ ਦਿਆਂਗਾ, ਜਾਂ ਆਪਣੇ ਕੋਲ ਅਮਾਨਤ ਰਖ ਛਡਾਂਗਾ। ਠੰਢਾ ਪੈ ਕੇ ਆਪੇ ਦੇ ਦਿਊ, ਜ਼ਬਤ ਕਰਨੋਂ ਰਿਹਾ।

ਵੀਰ ਜੀ ! ਨਾਗਪੁਰ ਜੇਲ੍ਹ ਤਾਂ ਕਾਲਾ ਨਾਗ ਹੋ ਕੇ ਲੜ ਗਿਆ। ਏਤਨੀ ਕ੍ਰਿਪਾ ਜ਼ਰੂਰ ਹੈ ਕਿ ਭਾਵੇਂ ਪ੍ਰਤੱਗਯਾ ਭੰਗ ਹੋ ਗਈ ਹੈ, ਪਰ ਨਾਮ ਦਾ ਖੰਡਾ ਅੰਤਰਗਤਿ ਦੂਣ ਸਵਾਇਆ ਹੋ ਕੇ ਖੜਕਦਾ ਹੈ, ਅਤੇ ਜੋਤ ਵਿਗਾਸ ਦੇ ਲਹਿਰੇ ਭੀ ਅਗੰਮੀ ਉਠਦੇ ਹਨ। ਪ੍ਰਤੱਗਯਾ ਵਿਚ ਬਿਘਨ ਪੈਣ ਦਾ ਹਾਵਾ ਅਤੇ ਹੌਲ ਭਾਵੇਂ ਖਿਨ ਖਿਨ ਹਿਰਦੇ ਨੂੰ ਬਿਆਕੁਲ ਕਰ ਕਰ ਜਾਂਦਾ ਹੈ ਪਰ ਆਤਮ ਮੌਜ ਦੀਆਂ ਤਾਂਘਾਂ ਤੇ ਤਰੰਗਾਂ ਭੀ ਅਜ਼ਗੈਬੀ ਉਠਦੀਆਂ ਰਹਿੰਦੀਆਂ ਹਨ। ਜਿਸ ਦਿਨ ਨਿਰੋਲ ਹੀ ਏਨ੍ਹਾਂ ਆਤਮ ਤਰੰਗਾਂ ਵਿਚ ਸਮਾਵਣ ਹੋਇਆ ਤਾਂ ਉਸ ਦਿਨ ਇਸ ਹੌਲ ਹਾਵੇ ਦਾ ਅਭਾਵ ਹੋ ਜਾਵੇਗਾ। ਉਹ ਦਿਨ ਅਤਿ ਸੁਭਾਗਾ ਹੋਵੇਗਾ। ਪਰ ਐਸਾ ਪ੍ਰਤੀਤ ਹੁੰਦਾ ਹੈ ਕਿ ਉਸ ਦਿਨ ਸਰੀਰ ਦਾ ਭੀ ਅਭਾਵ ਹੋ ਜਾਵੇਗਾ। ਗੁਰੂ ਕ੍ਰਿਪਾ ਕਰੇ

ਉਹ ਦਿਨ ਛੇਤੀ ਦਿਖਾਵੇ ਅਤੇ ਆਪਣੇ ਸਰੂਪ ਲਿਜਾ ਸਮਾਵੇ। ਵੀਰ ਜੀ! ਦਾਸ ਵਲੋਂ ਸਭ ਵੀਰਾਂ ਨੂੰ ਏਹੋ ਨਿਵੇਦਨ ਸੰਦੇਸਾ ਦੇਣਾ, "ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥ ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ* ॥" ਗਰਮੁਖ ਪਿਆਰਿਆਂ ਦੇ ਵਾਰੇ ਫੇਰੇ ਏਸ ਨਰਕ ਨਿਵਾਸੀ० ਦਾ ਬੇੜਾ ਭੀ ਬੰਨੇ ਲਗ ਜਾਵੇ ਤਾਂ ਮੇਰੇ ਅਹੋ ਭਾਗ ਹੋਵਣ। ਹੋਰ ਹੁਣ ਕੋਈ ਸੱਜਣ ਇਤ ਵੱਲ ਮਿਲਣ ਆਉਣ ਦੀ ਖੇਚਲ ਨਾ ਕਰੇ। ਸਭ ਨੂੰ ਦਾਸ ਵਲੋਂ ਤਕੀਦੀ ਬੇਨਤੀ ਕਰ ਦੇਣਾ। ਸੰਗਤ ਨੇ ਅੱਗੇ ਹੀ ਦਾਸ ਪਰ ਉਪਕਾਰ ਪੂਰਬਕ ਕ੍ਰਿਪਾ ਕੀਤੀ ਹੈ+ । ਇਕ ਸਿੰਘ ਭਾ: ਰਘਬੀਰ ਸਿੰਘ ਨਾਮੀ ਭੀ ਦਾਸ ਨੂੰ ਮਿਲਣ ਲਈ ਪੰਜਾਬ ਤੋਂ ਆਇਆ ਸੀ, ਸੋ ਮੇਲ ਨਹੀਂ ਹੋਣ ਦਿਤਾ ਗਿਆ। ਸ਼ਾਇਦ ਆਪ ਨੂੰ ਪਤਾ ਹੋਣਾ ਹੈ ਕਿ ਮਾਸਟਰ ਮੋਤਾ ਸਿੰਘ ਜੀ ਨੂੰ ਦੁਖ ਤਸੀਹੇ ਦਿੰਦੇ ਹਨ ਤੇ ਮੈਥੋਂ ਅਲੱਗ ਹੀ ਰਖਦੇ ਹਨ। ਵੀਰ ਕਰਤਾਰ ਸਿੰਘ ਭੀ ਮੈਥੋਂ ਅਲੱਗ ਹੀ ਹੈ। ਆਪਣੀ ਸਾਰੀ ਜੀਵਨ ਵਿਥਿਆ ਭੇਜ ਚੁਕਾ ਹਾਂ। ਅਪ ਆਖਦੇ ਹੋ ਅਪੜੀ ਨਹੀਂ। ਬੜੀ ਅਸਚਰਜਤਾ ਹੈ। ਹੁਣ ਬੱਸ ਕਰਦਾ ਹਾਂ ਫੇਰ ਸਹੀ। ਰਣਧੀਰ ਸਿੰਘ

**ਚਿੱਠੀ ਨੰਬਰ ੨੧**

੧ ਓ ਵਾਹਿਗੁਰੂ ਕੀ ਜੀ ਫਤਹ॥

ਸ੍ਰੀ ਮਾਨ ਭਾਈ ਨਾਹਰ ਸਿੰਘ ਜੀ!

**ਸ੍ਰੀ ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ ਸਬੰਧੀ ਤਾਂਘ**

ਸ੍ਰੀ ਅੰਮ੍ਰਿਤਸਰ ਜੀ ਸਰੋਵਰ ਸਬੰਧੀ ਸੇਵਾ** ਦਾ ਜੋ ਪੰਥ ਨੇ ਬੀੜਾ ਚੁਕਿਆ ਹੈ, ਇਸ ਖ਼ੁਸ਼ਖਬਰੀ ਨੂੰ ਸੁਣ ਕੇ ਚਿਤ ਅਤਯੰਤ ਬਾਗ ਬਾਗ ਹੋ ਗਿਆ। ਗੁਰੂ ਨੇ ਬੜੇ ਖੁੱਲੇ ਗੱਫੇ ਆਪ ਸਜਣਾਂ ਨੂੰ ਬਖਸ਼ੇ ਹਨ। ਤੁਸੀਂ ਧੰਨ ਹੋ! ਤੁਸੀਂ ਸੁਭਾਗੇ ਤੇ ਕਰਮਾਂ

---

* ਗਉੜੀ ਦੀਪਕੀ ਮ: ੧, ੧੨ ० ਜੇਲ੍ਹ ਨਿਵਾਸੀ।

+ਏਸ ਬਿਪਤ-ਕਾਲ ਸਮੇਂ ਜਿਥੇ ਸ਼ਰੋਮਣੀ ਕਮੇਟੀ, ਹੋਰ ਪੰਥ ਹਿਤੈਸ਼ੀ ਤੇ ਸਿਖ ਪ੍ਰੈਸ ਨੇ ਯਥਾ ਯੋਗ ਸਹਾਇਤਾ ਸੇਵਾ ਕੀਤੀ, ਉਥੇ ਨਾਗਪੁਰ ਦੀ ਸੰਗਤ ਤੇ ਸ: ਮੁਨਸ਼ਾ ਸਿੰਘ ਤੇ ਸ: ਸੰਤਾ ਸਿੰਘ ਆਦਿ ਸਜਣਾਂ ਨੇ ਪੂਰੇ ਜ਼ੋਰ ਨਾਲ ਆਪਣੇ ਆਪ ਨੂੰ ਖਤਰੇ ਵਿਚ ਪਾ ਕੇ ਸਹਾਇਤਾ, ਹਮਦਰਦੀ ਕੀਤੀ ਜੋ ਕਿ ਉਸ ਸਮੇਂ ਅਦੁਤੀ ਘਾਲ ਸੀ। (ਸੰਪਾਦਿਕ)

** ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ੧੭ ਜੂਨ ੧੯੨੩ ਨੂੰ ਸ਼ੁਰੂ ਹੋਈ ਸੀ ਤੇ ਮਹੀਨਾ ਭਰ ਰਹੀ ਸੀ। ਸੰਪਾਦਕ

ਵਾਲ਼ੇ ਹੋ "ਜਿਨਿ ਉਦਮੁ ਕੀਆ ਤਾਲ ਕੇਲਾ ਤਿਸ ਕੀ ਉਪਮਾ ਕਿਆ ਗਨੀ੦" ॥ ਸਾਨੂੰ ਅਜ ਅਜੇਹਾ ਉਦਮ ਕਰਨ ਹਾਰਿਆਂ ਪੰਥ ਦੁਲਾਰਿਆਂ ਦੀ ਅਦੁੱਤੀ ਸੇਵਾ ਦੇ ਸਾਂਝੀਵਾਲ ਨਾ ਹੋ ਸਕਣ ਦਾ ਅਤਿ ਅਫ਼ਸੋਸ ਹੈ ਅਤੇ ਅਜ ਪਹਿਲਾ ਦਿਨ ਹੈ ਕਿ ਦਾਸ ਨੇ ਆਪਣੇ ਆਪ ਨੂੰ ਨਿਕਰਮਣ ਤੇ ਭਾਗਹੀਣ ਪ੍ਰਤੀਤ ਕਰਕੇ ਵੈਰਾਗ ਪੂਰਤ ਹਾਵਿਆਂ ਦੀ ਹੱਥੀਂ ਰੁੜ੍ਹਦਾ ਦੇਖਿਆ ਹੈ। ਇਹ ਕੋਈ ਮੇਰੇ ਪੂਰਬਲੇ ਕਰਮਾਂ ਦਾ ਹੀ ਫੇਰ ਹੈ ਜਿਸ ਨੇ ਮੈਨੂੰ ਬੰਦੀ ਖਾਨੇ ਵਿਚ ਪਾ ਕੇ ਐਸੀ ਪਵਿੱਤਰ ਸੇਵਾ ਵਿਚ ਹੱਥ ਵਟਾਉਣੋਂ ਤੇ ਜਨਮ ਸਫਲਾ ਕਰਨੋਂ ਵਾਂਜੇ ਰਖਿਆ ਹੈ। ਹੋਰ ਪੰਥ ਸੇਵਾ ਦਾ ਅਵਸਰ ਤਾਂ ਹਰ ਸਮੇਂ ਹੀ ਮਿਲ ਸਕਦਾ ਹੈ, ਪਰੰਤੂ ਸਰੋਵਰ ਸੰਦੀ ਕਾਰ ਦੀ ਸੇਵਾ ਦਾ ਮੌਕਾ ਸਦੀਆਂ ਪਿਛੋਂ ਆਇਆ ਅਤੇ ਆਇਆ ਭੀ ਉਸ ਵਕਤ ਜਦੋਂ ਕਿ ਮੈਂ ਸਾਰਖੇ ਅਭਾਗੇ ਜੰਤ ਕੁਥਾਉਂ ਫਾਥੇ ਬੈਠੇ ਝੂਰ ਝੂਰ ਮਰਦੇ ਹਨ। ਜਿਥੇ ਮੇਰਾ ਹੀਅੜਾ ਗੁਰੂ ਦੁਲਾਰਿਆਂ, ਸਮੂਹ ਪੰਥ ਪਿਆਰਿਆਂ ਨੂੰ ਪਵਿੱਤ੍ਰ ਸੇਵਾ ਦਾ ਸ਼ੁਭ ਅਵਸਰ ਪ੍ਰਾਪਤ ਹੋਣ ਦੀ ਹਿਤੋਂ ਚਿਤੋਂ ਵਧਾਈ ਦਿੰਦਾ ਹੋਇਆ ਕ੍ਰਿਤ ਕ੍ਰਿਤ ਹੁੰਦਾ ਹੈ, ਉਥੇ ਆਪਣੀ ਅਸਮਰਥਾ ਦੇਖ ਕੇ ਆਪਣੇ ਅਭਾਗ ਪੁਣੇ ਅਥਵਾ ਕਰਮ ਹੀਣਤਾ ਨੂੰ ਵਿਚਾਰ ਵਿਚਾਰ ਮੇਰਾ ਜੀਅੜਾ ਉਛਲ ਉਛਲ ਕੇ ਬਾਹਰ ਨੂੰ ਆਉਂਦਾ ਹੈ ਅਤੇ ਬਿਆਕੁਲ ਹੋ ਹੋ ਤੜਫਦਾ ਹੈ। ਆਪਣੀ ਕਰਮ ਗਤੀ ਵਿਚਾਰ ਕੇ ਭਾਣਾ ਮੰਨਣ ਦੀ ਬਿਵਸਥਾ ਵਿਚ ਹੀ ਬਿਸ੍ਰਾਮ ਕਰਨ ਦਾ ਜੇਰਾ ਨਹੀਂ ਹੁੰਦਾ। ਜੇਕਰ ਭੋਰੀ ਮਾਤ੍ਰ ਗੱਫਾ ਇਸ ਸੇਵਾ ਦਾ ਮਿਲ ਜਾਂਦਾ ਤਾਂ ਭੀ ਧੀਰਜ ਆ ਜਾਂਦੀ। ਐਥੇ ਤਾਂ ਉੱਕੇ ਹੀ ਹੱਥ ਮਲਣ ਵਾਲੀ ਬਿਵਸਥਾ ਹੈ।

ਅਜ ਭਾਸਦਾ ਹੈ ਕਿ ਬੰਦੀ ਖਾਨੇ ਵਿਚ ਨਹੀਂ ਪਏ ਹੋਏ ਬਲਕਿ ਭਾਣੇ ਦੇ ਮਾਲਕ ਨੇ ਆਪ ਭੱਠ ਵਿਚ ਪਾਏ ਹੋਏ ਹਾਂ। ਅਜ ਤਾਈਂ ਯਾਰੜੇ ਦਾ ਸੱਥਰ ਸਾਨੂੰ ਚੰਗੇਰੜਾ ਹੀ ਪ੍ਰਤੀਤ ਹੁੰਦਾ ਸੀ ਅਤੇ ਸੱਥਰ ਸਉਣਾ ਤ ਖੇੜਿਆਂ ਦਾ ਰਹਿਣਾ ਇਕੋ ਜਿਹਾ ਹੀ ਲਗਿਆ ਕਰਦਾ ਸੀ, ਪਰੰਤੂ ਅਜ ਇਨ੍ਹਾਂ ਖੇੜਿਆਂ ਵਿਚ ਰਹਿਣਾ ਸੱਚ ਮੁੱਚ ਭੱਠ ਵਿਚ ਪਏ ਹੋਣਾ ਪ੍ਰਤੀਤ ਹੁੰਦਾ ਹੈ। ਅੱਛਾ ਪਿਆਰਿਓ ! ਕਰਮਾਂ ਵਾਲਿਓ ! ਭਾਗੇ ਭਰਿਓ, ਲਓ ਲਹਿਰੇ ! ਆਪਣੀ ਬਿਰਥਾ ਛੇੜ ਕੇ ਭਾਗੇ ਭਰੇ ਵੀਰਾਂ ਦੇ ਅਨੰਦ ਲਹਿਰਿਆਂ ਦੇ ਰੰਗਾਂ ਵਿਚ ਭੰਗ ਕਿਉਂ ਪਾਵਾਂ ?ਇਹ ਭੀ ਮੈਥੋਂ ਭੁਲ ਹੋਈ ਕਿ ਆਪਣੇ ਬ੍ਰਿਹੜਿਆਂ ਦੇ ਵਹਿਣਾਂ ਵਾਲੇ ਫੋਲਣੇ ਫੋਲ ਬਠਾ। ਅੱਛਾ ਜੀ ! ਵਧਾਈ

੦ ਸੂਹੀ ਮ: ੫, ੭੮੪

ਹੋਵੇ ਸਭ ਵਡਭਾਗੀਆਂ ਨੂੰ ਸਦ ਵਾਰ ਵਧਾਈ ਹੋਵੇ। ਦਰਬਾਰ ਸਾਹਿਬ ਦੀਆਂ ਕੁੰਜੀਆਂ ਪੰਥ ਪਾਸ ਆ ਜਾਣ ਦੀ ਖਬਰ ਸੁਣ ਕੇ ਚਿੱਤ ਪ੍ਰਸੰਨ ਹੋਇਆਂ ਤੇ ਕੁੰਜੀਆਂ ਸਬੰਧੀ ਪੰਥ ਮੁਖੀਆਂ ਦੀ ਖ਼ਬਰ ਸੁਣ ਕੇ ਭੀ ਬਹੁਤ ਨਿਹਾਲ ਹੋਏ।

ਦਾਸ - ਰਣਧੀਰ ਸਿੰਘ

**ਚਿੱਠੀ ਨੰ: ੨੨**

ੴ ਵਾਹਿਗੁਰੂ ਜੀ ਕੀ ਫਤਹ ॥

ਪਿਆਰੇ ਵੀਰ ਜੀ,

**ਰਾਜ ਸਾਜ ਤੇ ਖਾਲਸਈ ਉਦੇਸ਼**

ਅਸੀਂ ਇਕ ਉਡਦੀ ਜੇਹੀ ਗੱਲ ਸੁਣੀ ਹੈ ਕਿ ਸਾਡੇ ਦੇਸ਼ ਹਿਤੈਸ਼ੀ ਪੰਥਕ ਜੱਥੇ ਭੀ ਆਪਣੇ ਦੂਸਰੇ ਦੇਸ਼ ਹਿਤੈਸ਼ੀ ਭਗਤਾਂ ਦੀ ਰੀਸੋ-ਰੀਸੀ ਗਾਂਧੀ ਕੀ ਜੈ; ਭਾਰਤ ਮਾਤਾ ਕੀ ਜੈ; ਲਾਜਪਤ ਰਾਇ ਕੀ ਜੈ ਦੇ ਹੋਕਰੇ ਦੇਣ ਤੇ ਨਾਅਰੇ ਮਾਰਨ ਲੱਗ ਜਾਂਦੇ ਹਨ। ਇਹ ਗੱਲ ਠੀਕ ਹੈ ਤਾਂ ਬੜੀ ਨਮੋਸ਼ੀ ਵਾਲੀ ਗੱਲ ਹੈ। ਅਸੀਂ ਬਿਨਾਂ ਅਕਾਲ ਪੁਰਖ ਦੀ ਓਟ ਦੇ ਕਿਸੇ ਬੰਦੇ ਦੇ ਆਸਰੇ ਕੋਈ ਕੰਮ ਨਹੀਂ ਕਰਨਾ, ਜੇ ਕਰਾਂਗੇ ਤਾਂ ਸਿਰੇ ਨਹੀਂ ਚੜ੍ਹਨਾ। ਸਾਡਾ ਅਕਾਲ ਕੇਵਲ ਅਕਾਲ ਪੁਰਖ ਨੇ ਹੀ ਸਹਾਈ ਹੋਣਾ ਹੈ। ਅਸਾਂ ਨੂੰ ਸਤਿਗੁਰਾਂ ਨੇ ਅਕਾਲ ਦੇ ਹੀ ਲੜ ਲਾਇਆ ਤੇ ਖੜਗ ਕੇਤ ਅਕਾਲ ਪੁਰਖ ਦੀ ਹੀ ਝੋਲੀ ਪਾਇਆ। ਅਕਾਲ ਅਕਾਲ ਹੀ ਜਪਾਇਆ ਤੇ ਜੈਕਾਰਾ ਭੀ ਸਤਿ ਸ੍ਰੀ ਅਕਾਲ ਦਾ ਹੀ ਗਜਾਉਣਾ ਸਿਖਾ-ਇਆ। ਸਮਰੱਥ ਸਰਬ ਕਲਾ ਸਮਰੱਥ ਸਤਿਗੁਰੂ ਨੇ ਆਪਣਾ ਨਾਉਂ ਨਹੀਂ ਜਪਾਇਆ। ਆਪਣੇ ਨਾਉਂ ਤੇ ਅਕਾਲੀ ਪੰਥ ਨਹੀਂ ਚਲਾਇਆ, ਅਕਾਲ ਪੁਰਖ ਦੇ ਨਾਉਂ ਤੇ ਅਕਾਲੀ ਪੰਥ ਸਜਾਇਆ। ਅਜੇਹੇ ਅਕਾਲੀ, ਅਦੁਤੀ ਪੰਥ ਦੇ ਹੀਰਿਆਂ ਨੂੰ ਅਸਮਰੱਥ ਤੇ ਅਲਪੱਗ ਸੰਸਾਰੀ ਪੁਰਸ਼ਾਂ ਦੇ ਨਾਉ ਦੇ ਨਾਅਰੇ ਮਾਰਨੇ, ਅਕਾਲੀ ਪੰਥ ਦੇ ਨਾਉਂ ਨੂੰ ਵੱਟਾ ਲਾਉਣਾ ਹੈ ਤੇ ਗੁਰੂ ਦਸਮੇਸ਼ ਪੰਥ ਦੇ ਵਾਲੀ ਦੀ ਸਿਖਿਆ ਦੇ ਉਲਟ ਚਲਣਾ ਹੈ। ਵਿਚਾਰ ਕੇ ਦੇਖੋ ਕਿ ਗੁਰੂ ਕਲਗੀਧਰ ਨੇ ਕਦੇ ਭੀ ਨਿਮਖ ਮਾਤ੍ਰ ਸਿਖਿਆ ਦਿਤੀ ਕਿ ਬੋਲੋ—

"ਗੁਰੂ ਗੋਬਿੰਦ ਸਿੰਘ ਕੀ ਜੈ"

ਅਥਵਾ ਸਾਡੇ ਕਿਸੇ ਭੀ ਪੰਥ ਇਤਿਹਾਸ ਤੋਂ ਇਹ ਸਿੱਧ ਨਹੀਂ ਹੁੰਦਾ ਕਿ

ਪੰਥਕ ਦਲਾਂ, ਜੱਥਿਆਂ ਅਥਵਾ ਕਿਸੇ ਪਿੰਘ ਮਾਤ੍ਰ ਨੇ 'ਗੁਰੂ ਗੋਬਿੰਦ ਸਿੰਘ ਕੀ ਜੈ' ਗਜਾਈ ਹੋਵੇ। ਗੁਰੂ ਸਾਹਿਬ ਨੂੰ ਕੇਵਲ ਅਕਾਲ ਸਤਿ ਸ੍ਰੀ ਅਕਾਲ ਕੀ ਜੈ ਹੀ ਮਨਜ਼ੂਰ ਸੀ। ਸਾਡੇ ਗੁਰੂ ਸਾਹਿਬ ਨੇ ਸਾਨੂੰ ਇਹ ਸਿਖਸ਼ਾ ਵਿਸ਼ੇਸ਼ ਖੋਲ੍ਹ ਖੋਲ੍ਹ ਕੇ ਦਿਤੀ ਕਿ ਹਰ ਇਕ ਕਾਰਜ ਅੰਦਰ ਹਰ ਸਮੇਂ ਸਾਡਾ ਪਰਨਾ ਆਸਰਾ ਨਿਰੋਲ ਅਕਾਲ ਪੁਰਖ ਵਾਹਿਗੁਰੂ ਹੈ ਅਤੇ ਇਹੋ ਨਿਰੋਲਤਾ ਹੀ ਸਾਨੂੰ ਖਾਲਸ ਖਾਲਸਾ ਸਦਾਵਣ ਦਾ ਅਧਿਕਾਰੀ ਬਣਾ ਸਕਦੀ ਹੈ। ਗੁਰੂ ਸਾਹਿਬਾਨ ਨੇ ਸਰਬ ਕਲਾ ਸਮਰੱਥ ਹੁੰਦੇ ਹੋਇ ਭੀ ਆਪਣੇ ਨਾਮ ਦਾ ਡੰਕਾ ਨਹੀਂ ਬਜਾਇਆ। ਆਪਣਾ ਜੈ ਜੈ ਕਾਰ ਨਹੀਂ ਕਰਾਇਆ, ਆਪਣੇ ਨਾਮ ਉਤੇ ਪੰਥ ਨਹੀਂ ਚਲਾਇਆ, ਕਿੰਤੂ ਨਿਰੰਕਾਰੀ ਅਤੇ ਅਕਾਲੀ ਪੰਥ ਦੀ ਨੀਂਹ ਅਤੇ ਸਾਜਣਾ ਖਾਲਸ ਵਾਹਿਗੁਰੂ ਤੇ ਹੀ ਰੱਖੀ। ਅਤੇ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ" ਦੀ ਪੱਕੀ ਸੰਥਿਆ ਪੜ੍ਹਾਈ ਤੇ ਦ੍ਰਿੜ੍ਹ ਕਰਾਈ। ਖਾਲਸਾ ਜੀ ਦਾ ਤੇਜ ਪ੍ਰਤਾਪ ਕੇਵਲ ਏਸੇ ਨਿਰੋਲਤਾ ਵਿਚ ਕਾਇਮ ਦਾਇਮ ਹੈ। ਖਾਲਸਾ ਜੀ ਨੇ ਧਰਮ ਉਪਕਾਰ ਦੇ ਜਿੰਨੇ ਭੀ ਕਾਰਜ ਕਰਨੇ ਹਨ ਕੇਵਲ ਅਕਾਲ ਪੁਰਖ ਦੀ ਓਟ ਲੈ ਕੇ ਕਰਨੇ ਹਨ। ਕੇਵਲ ਅਕਾਲ ਪੁਰਖ ਉਤੇ ਆਸ ਭਰੋਸਾ ਅਤੇ ਤਾਣ ਤਕੀਆ ਰਖ ਕੇ ਕਰਨੇ ਹਨ। ਅਨਮਤੀਆਂ ਦੀ ਰੀਤ ਗਹਿ ਕੇ ਨਹੀਂ ਕਰਨੇ। ਅਸੀਂ ਆਪਣੀ ਗਵਾਂਢੀ ਕੌਮਾਂ ਦੇ ਉਤਸ਼ਾਹ ਉਪਕਾਰ ਵਿਚ ਉਨ੍ਹਾਂ ਦੀ ਸਹਾਇਤਾ ਵਜੋਂ ਸਾਂਝੀਵਾਲ ਹੋ ਕੇ ਦੇਸ਼ ਨਮਿਤ ਧਰਮ ਦੇ ਕੰਮ ਕਰਨੇ ਹਨ ਤਾਂ ਆਪਣੇ ਨਿਜ ਧਰਮ ਦੀ ਕਸੌਟੀ ਨਾਲ ਸਤਿਗੁਰ ਦੀ ਚਲਾਈ ਰਹੁਰੀਤ ਅਨੁਸਾਰ ਅਤੇ ਪੁਰਾਤਨ ਖਾਲਸਾ ਜੀ ਦੇ ਪੂਰਨਿਆਂ ਉਤੇ ਚਲ ਕੇ। ਅਸਾਡਾ ਆਦਰਸ਼ ਰਾਜ ਦੀ ਤ੍ਰਿਸ਼ਨਾ ਨਹੀਂ, ਰਾਜ ਗਰਦੀ ਦੂਰ ਕਰਨਾ ਹੈ। ਸ੍ਵੈਰਾਜ ਤੋਂ ਮਤਲਬ ਸਾਡਾ ਰਾਜਸੀ ਸੁਖ ਭੋਗਣਾ ਜਾਂ ਰਾਜ ਸਾਜ ਦੀਆਂ ਮੌਜਾਂ ਮਾਨਣਾ ਨਹੀਂ ਕਿੰਤੂ ਧਰਮ ਦਾ ਰਾਜ ਪ੍ਰਚੁਰ ਕਰਕੇ ਤੇ ਕਰਦੇ ਹੋਏ ਭੀ ਰਾਜ ਵਾਸ਼ਨਾ ਬਾਛਣ ਤੋਂ ਅਤੀਤ ਰਹਿਣਾ ਹੈ, ਜਿਸ ਬਿਧ ਕਿ ਅਸਾਨੂੰ ਸਾਡੇ ਪੰਥ ਦੇ ਵਾਲੀ ਸਿਰਤਾਜ ਸ੍ਰੀ ਦਸਮੇਸ਼ ਜੀ ਨੇ ਭਲੀ ਪ੍ਰਕਾਰ ਜਣਾਇਆ ਹੈ।

ਅਸੀਂ ਅਨਿਆਈ ਰਾਜ ਦੀ ਰਾਜ ਭਗਤੀ ਨਹੀਂ ਕਰਨੀ ਤੇ ਨਿਆਇ-ਕਾਰੀ ਰਾਜ ਵਿਚ ਰਾਜ ਗਰਦੀ ਨਹੀਂ ਕਰਨੀ। ਪ੍ਰੰਤੂ ਜਿਸ ਰਾਜ ਵਿਚ ਸਾਡੇ ਧਰਮ ਕਰਮਾਂ ਨੂੰ ਅਸਾਡੇ ਧਰਮ ਅਨੁਸਾਰ ਰਾਜ ਮਦ ਦੇ ਧੱਕੇ ਅਤੇ ਧੀਂਗੋ ਜ਼ੋਰੀ ਨਾਲ ਅਨਿਆਈ ਹੱਥ ਪਾਉਂਦੇ ਹੋਣ ਉਸ ਰਾਜ ਦੀ ਅਸੀਂ

ਗੁਰੂ ਅਕਾਲ ਪੁਰਖ ਦੇ ਆਸਰੇ ਜੜ੍ਹ ਉਖੇੜ ਦੇਣੀ ਹੈ। ਖਾਲਕ (ਅਕਾਲ ਪੁਰਖ) ਦੀ ਖ਼ਕਲਤ ਨੂੰ ਸੁਖੀ ਦੇਖ ਕੇ ਸੁਖੀ ਹੋਣਾ ਹੈ ਅਤੇ ਦੁਖੀ ਦੇਖ ਕੇ ਦੁਖੀਆਂ ਦੇ ਦੁੱਖ ਦਾ ਦਾਰੂ ਕਰਨਾ ਹੈ। ਪਰ ਕਰਨਾ ਪੂਰਨ ਗੁਰਮਤਿ ਦੇ ਅਸੂਲਾਂ ਤੇ ਦ੍ਰਿੜ੍ਹ ਰਹਿ ਕੇ ਅਤੇ ਦ੍ਰਿੜ੍ਹਤਾ ਸਹਿਤ ਗੁਰਮਤਿ ਅਸੂਲਾਂ ਉਤੇ ਚੱਲ ਕੇ ਅਤੇ ਭਾਉ ਭਗਤੀ ਨਾਮ ਮਹਾਂ ਰਸ ਦੇ ਰਸਕ ਚਾਨਣੇ ਪ੍ਰਤਾਪ ਪਰ, ਅਤੇ ਮਹਾਂ ਰਸ ਦੇ ਅਕਰਖਣੀਯ ਅਸਰ ਹੇਠਾਂ ਰਹਿ ਕੇ ਤੇ ਹਰ ਦਮ ਇਸੇ ਅਸਰ ਹੇਠਾਂ ਰਹਿੰਦੇ ਹੋਏ। ਇਸ ਅਕਹਿ ਰਸ ਹੇਠਾਂ ਜੋ ਸੇਵਾ ਅਸਾਥੋਂ ਪ੍ਰਜਾ ਦੀ ਹੋਵੇਗੀ ਓਹੋ ਸੱਚੀ ਖਾਲਸ ਸੇਵਾ ਹੋਵੇਗੀ ਕਿਉਂਕਿ ਪ੍ਰਜਾ ਪ੍ਰੀਤੀ ਪ੍ਰਜਾ ਪਤੀ (ਵਾਹਿਗੁਰੂ) ਦੀ ਪ੍ਰੀਤੀ (ਭਗਤੀ) ਦੇ ਚਾਨਣੇ ਤੇ ਰਹਸ ਦੇ ਪ੍ਰਭਾਵ ਕਰਕੇ ਹੀ ਸੰਭਵ ਹੈ।

ਖਾਲਸਾ ਜੀ ਦਾ ਆਦਰਸ਼ ਬੱਸ ਇਹ ਹੈ ਕਿ—

"ਰਾਜੁ ਨ ਚਾਹਉ ਮੁਕਤਿ ਨ ਚਾਹਉ
ਮਨਿ ਪ੍ਰੀਤਿ ਚਰਨ ਕਮਲਾਰੇ ॥*

ਦਾਸ– ਰਣਧੀਰ ਸਿੰਘ

**ਚਿੱਠੀ ਨੰਬਰ ੨੩**

**ਨਾਗਪੁਰ**

**ਮਿਤੀ ੧ ਜੁਲਾਈ ੧੯੨੩**

ੴ ਵਾਹਿਗੁਰੂ ਜੀ ਕੀ ਫ਼ਤਹ ॥

ਪਿਆਰੇ ਭਾਈ ਨਾਹਰ ਸਿਘ ਜੀ !

ਦਾਸ ਦੀ ਸਰੀਰਕ ਦਸ਼ਾ ਅਗੇ ਨਾਲੋਂ ਅਰੋਗ ਹੈ। ਕਦੇ ਕਦੇ ਬਵਾਸੀਰ ਝਲਕਾ ਦਿਖਾ ਜਾਂਦੀ ਹੈ ਤੇ ਭਾਣੇ ਅੰਦਰ ਆਪ ਹੀ ਹਟ ਜਾਂਦੀ ਹੈ। ਸੋ ਕੋਈ ਤੌਖਲੇ ਦੀ ਗਲ ਨਹੀਂ। ਦਾਸ ਨਮਿਤ ਜੋ ਸੰਗਤ ਨੇ ਅਖੰਡ ਪਾਠ ਦੀ ਕ੍ਰਿਪਾਲਤਾ ਕੀਤੀ ਹੈ ਉਸ ਦੇ ਤੁਫੈਲ ਦਾਸ ਦੀ ਆਤਮ ਬ੍ਰਿਤੀ ਨੂੰ ਇਕ ਅਜ਼ਗੈਬੀ ਹੁਲਾਰਾ ਚੰਭੁਕਤ ਹੋਇਆ ਹੈ। ਜਿਸ ਨਾਮਤ ਕਾਰਣ ਨੂੰ ਮੁਖ ਰਖ ਕੇ ਸੰਗਤ ਨੇ ਪ੍ਰੀਸ਼ਰਮ ਕੀਤਾ ਹੈ, ਉਸ ਦੇ ਅੰਕੂਰ ਦੇ ਗੁਰ ਕ੍ਰਿਪਾ ਦੁਆਰਾ ਅਵੱਸ਼ ਹੀ ਫਲੀ ਭੂਤ ਹੋਣ ਦੀ ਆਸ ਰਖਣੀ ਉਚਿਤ ਹੈ ਅਤੇ ਜੋ ਆਪ ਨੇ ਜ਼ਮੀਨ ਦੀ ਜ਼ਬਤੀ ਪ੍ਰਥਾਇ ਸੋਇ ਸੁਣਾ ਭੇਜੀ ਹੈ, ਇਹ ਦਾਸ

* ਦੇਵਗੰਧਾਰੀ ੫, ੫੩੪

ਲਈ ਕੋਈ ਨਵੀਨ ਖਬਰ ਨਹੀਂ, ਦਾਸ ਦੇ ਭਾਣੇ ਤਾਂ ਚਿਰ ਤੋਂ ਹੀ ਜ਼ਮੀਨ ਜ਼ਬਤ ਹੋਈ ਵੀ ਹੈ। ਕੂੜਾਵੇ ਰਾਜ ਦੀਆਂ ਇਹ ਕੂੜਾਵੀਆਂ ਜ਼ਬਤੀਆਂ ਦਾਸ ਦੀ ਨਜ਼ਰ ਵਿਚ ਕੌਡੀ ਜਿਤਨੀ ਵੀ ਹੈਸੀਅਤ ਨਹੀਂ ਰਖਦੀਆਂ। ਸੋ ਇਸ ਸੁਣਾਉਣੀ ਨੇ ਦਾਸ ਨੂੰ ਚਿੰਤਾਤੁਰ ਤਾਂ ਕੀ ਕਰਨਾ ਸੀ, ਸਗੋਂ ਚੜ੍ਹਦੀ ਕਲਾ ਦੀ ਬੇ-ਮੁਹਤਾਜੀ ਦਾ ਹੋਰ ਵਧੇਰਾ ਗੂੜ੍ਹਾ ਰੰਗ ਦਾਸ ਦੀ ਬ੍ਰਿਤੀ ਨੂੰ ਚੜ੍ਹਾਇਆ ਹੈ। ਧੰਨ ਗੁਰੂ ਕਰਤਾਰ ! ਤੇਰੇ ਚੋਜ ਵਿਡਾਣੇ ਰੰਗ।

ਰਣਧੀਰ ਸਿੰਘ

**ਚਿੱਠੀ ਨੰਬਰ ੨੪**

**ਮਿਤੀ ੧੫ ਅਗਸਤ ੧੯੨੩**

ੴ ਵਾਹਿਗੁਰੂ ਜੀ ਕੀ ਫਤਹਿ ॥

ਪਿਆਰੇ ਭਾਈ ਨਾਹਰ ਸਿੰਘ ਜੀ !

ਅਸੀਂ ਤਿੰਨੇ ਹੀ ਇਕੱਠੇ ਇਕ ਬਾਰਕ ਵਿਚ ਰਹਿੰਦੇ ਹਾਂ। ਭਾਣੇ ਅੰਦਰ ਚੰਗੇ ਦਿਨ ਬਤੀਤ ਹੋਈ ਜਾਂਦੇ ਹਨ। ਕਰਤਾਰ ਦੇ ਨਿਰਾਲੇ ਕਉਤਕ ਹਨ। ਪੰਥ ਵਿਚ ਆਏ ਦਿਨ ਨਵਾਂ ਭਾਣਾ ਵਰਤ ਜਾਂਦਾ ਹੈ। ਸੰਗਤ ਦੇ ਦਰਸ਼ਨਾਂ ਦੀ ਖੇਡ ਵੀ ਭਾਣੇ ਅੰਦਰ ਲੰਮੇਰੀ ਹੀ ਪੈਂਦੀ ਜਾਪਦੀ ਹੈ। ਪਵਿਤਰ ਕਾਰ ਸੇਵਾ ਤੋਂ ਤਾਂ ਵਾਂਜੇ ਗਏ ਹੁਣ ਤਾਂਘਾਂ ਕਾਹਦੀਆਂ ? ਇਹ ਵਿਸੂਰੇ ਕਦੇ ਨਹੀਂ ਮਿਟਣੇ ! ਜੇ ਹੁਣ ਪਵਿੱਤਰ ਝਾਕੀਆਂ ਹੀ ਦਿਖਾ ਦੇਵੋ ਤਾਂ ਧਿਆਨੀਆਂ ਦੀਆਂ ਝਾਕਾਂ ਹੀ ਮਿਟ ਜਾਣ।

ਰਣਧੀਰ ਸਿੰਘ

੨੨

# ਨਿੱਕਰ ਤੇ ਕਛਹਿਰੇ ਦਾ ਸਵਾਲ ਤੇ ਹੋਰ ਝਗੜੇ

ਪਹਿਲਾ ਵੱਡਾ ਜੇਲ੍ਹਰ ਫੇਰ ਸੁਪ੍ਰੰਟੰਡੰਟ ਹੋ ਕੇ ਕਿਤੇ ਚਲਿਆ ਗਿਆ ਤਾਂ ਇਕ ਨਵਾਂ ਗੋਰਾ ਜੇਲ੍ਹਰ ਉਸ ਦੇ ਥਾਉਂ ਆਇਆ। ਉਹ ਆਉਣ ਸਾਰ ਹੀ ਆਪਣੀ ਈਨ ਹੀ ਮਨਾਉਣ ਲੱਗਾ ਅਤੇ ਕਮਾਣ ਹੀ ਚੜ੍ਹਾਉਣ ਲੱਗਾ, ਪਰ ਖਾਲਸਾ ਉਸ ਦੀ ਈਨ ਕਮਾਣ ਹੇਠ ਕਦ ਆਉਂਦਾ ਸੀ ? ਸੁਪ੍ਰੰਟੰਡੰਟ ਨੇ ਉਸ ਨੂੰ ਹੋਰ ਚਮਕਾ ਦਿਤਾ। ਨਵੇਂ ਜੇਲ੍ਹਰ ਨੇ ਹੁਕਮ ਚਾੜ੍ਹ ਦਿਤਾ ਕਿ ਜੇਲ੍ਹ ਕਪੜੇ ਦੇ ਕਛਹਿਰੇ ਸੀਤੇ ਸਤਾਏ ਜੇਲ੍ਹੋਂ ਮਿਲਣਗੇ। ਜੇਲ੍ਹ ਦੀਆਂ ਬਣੀਆਂ ਖਫਨੀਆਂ ਜੇਹੀਆਂ ਐਵੇਂ ਨਿੱਕਰ ਟੇਂਗਣੀਆਂ ਸਾਡੇ ਸਾਹਮਣੇ ਲਿਆ ਕੇ ਰੱਖ ਦਿਤੀਆਂ, ਨਾ ਉਨ੍ਹਾਂ ਵਿਚ ਨਾਲੇ ਨਾ ਪੌਂਚੇ। ਅਸੀਂ ਪਰ੍ਹੇ ਵਗਾਹ ਕੇ ਮਾਰੇ ਕਿ ਸਾਡੀ ਮਜ਼ਹਬੀ ਤੌਹੀਨ ਕਰਦੇ ਹੋ।

**ਨਵਾਂ ਜੇਲ੍ਹਰ**—ਤੌਹੀਨ ਕੈਸੀ ?

**ਅਸੀਂ**—ਕਛਹਿਰਿਆਂ ਦੇ ਥਾਉਂ ਸਾਨੂੰ ਨਿੱਕਰਾਂ ਦਿੰਦੇ ਹੋ, ਏਹ ਸਾਡੀ ਮਜ਼੍ਹਬੀ ਤੌਹੀਨ ਨਹੀਂ ਤਾਂ ਹੋਰ ਕੀ ਹੈ ?

**ਜੇਲ੍ਹਰ**—ਮੇਰਾ ਇਕ ਅਸਿਸਟੈਂਟ ਜੋ ਪੰਜਾਬੀ ਹੈ ਅਤੇ ਹੁਣੇ ਪੰਜਾਬ ਤੋਂ ਆਇਆ ਹੈ ਉਹ ਕਹਿੰਦਾ ਹੈ ਕਿ ਪੰਜਾਬ ਦੇ ਜੇਲ੍ਹਾਂ ਵਿਚ ਐਹੋ ਜੇਹੇ ਕਛਹਿਰੇ ਹੀ ਦਿਤੇ ਜਾਂਦੇ ਹਨ।

**ਮੈਂ**—ਏਨ੍ਹਾਂ ਨੂੰ ਕਛਹਿਰੇ ਕਹਿਣਾ ਹੀ ਸਾਡੇ ਕਛਹਿਰੇ ਕਕਾਰ ਦੀ ਹਤਕ ਹੈ।

ਏਤਨੇ ਨੂੰ ਉਹ ਪੰਜਾਬੀ ਅਸਿਸਟੈਂਟ ਜੇਲ੍ਹਰ ਭੀ ਆ ਗਿਆ ਜੋ ਵੇਖਣ ਪਾਖਣ ਤੋਂ ਇਕ ਵਿਗੜਿਆ ਹੋਇਆ ਨੌਜਵਾਨ ਭੇਖੀ ਸਿੱਖ ਪਰਤੀਤ ਹੁੰਦਾ ਸੀ। ਸ਼ਕਲ ਸ਼ਬਾਹਤ ਸਿਖਾਂ ਵਾਲੀ ਹੀ ਸੀ। ਉਸ ਨੇ ਜੇਲ੍ਹਰ ਦੇ ਇਸ਼ਾਰੇ ਨਾਲ ਇਉਂ ਗਲ ਬਾਤ ਸ਼ੁਰੂ ਕੀਤੀ—

**ਐਸਿਸਟੈਂਟ ਜੇਲ੍ਹਰ**—ਅਜ ਕਲ ਬਾਹਰ ਸਾਰੇ ਸਿੱਖ ਨਿੱਕਰਾਂ ਹੀ ਪਹਿਨਦੇ ਹਨ।

**ਭਾ: ਕਰਤਾਰ ਸਿੰਘ**—ਪਹਿਨਦੇ ਹੋਣਗੇ ਪਰ ਨਿਕੱਰਾਂ ਨੂੰ ਕਛਹਿਰੇ ਨਹੀਂ

ਕਹਿ ਸਕਦੇ। ਏਹ ਤੇਰੀ ਆਪਣੀ ਬਨਾਵਟ ਹੈ। ਸਿੱਖ ਕਦੇ ਕਛਹਿਰੇ ਦੇ ਥਾਓਂ ਨਿੱਕਰ ਨਹੀਂ ਪਹਿਨ ਸਕਦਾ। ਫੌਜੀ ਮੁਲਾਜ਼ਮ ਯਾ ਜਮਨੈਸਟਕੀ ਪੇਸ਼ਾਵਰ ਕਛਹਿਰੇ ਦੇ ਉਪਰ ਦੀ ਨਿੱਕਰ ਯਾ ਹਾਫ਼ ਪੈਂਟ ਭਾਵੇਂ ਪਹਿਨ ਲੈਣ ਪਰ ਅਸੀਂ ਕਛਹਿਰੇ ਦੇ ਥਾਉਂ ਨਿੱਕਰ ਕਦੇ ਨਹੀਂ ਪਹਿਨਾਂਗੇ। ਤੁਸੀਂ ਉਪਰੋਂ ਨਿੱਕਰ ਹੀ ਕਿਸੇ ਸਿੱਖ ਦੀ ਪਹਿਨੀ ਹੋਈ ਵੇਖੀ ਹੋਣੀ ਹੈ, ਹੇਠਲਾ ਕਛਹਿਰਾ ਤਾਂ ਢਕਿਆ ਹੋਣ ਦੇ ਕਾਰਨ ਤੁਸੀਂ ਡਿੱਠਾ ਹੀ ਨਹੀਂ ਹੋਣਾ।

**ਐਸਿ: ਜੇਲ੍ਹਰ**—ਮੈਂ ਅਕਾਲੀ ਲਹਿਰ ਦੇ ਜੱਥਿਆਂ ਦੇ ਸਿੰਘ ਨਿੱਕਰਾਂ ਪਹਿਨੀ ਨ੍ਹਾਉਂਦੇ ਵੀ ਵੇਖੇ ਹਨ ?

**ਭਾ: ਕਰਤਾਰ ਸਿੰਘ**—ਕੀ ਸਾਰਿਆਂ ਦੇ ਨਿੱਕਰਾਂ ਪਹਿਨੀਆਂ ਡਿੱਠੀਆਂ ਹਨ ਕਿ ਕਛਹਿਰੇ ਭੀ ?

**ਐਸਿ: ਜੇਲਰ**—ਸਾਰਿਆਂ ਦੇ ਨਿੱਕਰਾਂ ਤਾਂ ਸਨ ਪਰ ਕਈਆਂ ਦੇ ਚੌੜੇ ਪੌਂਚਿਆਂ ਵਾਲੇ ਕਛਹਿਰੇ ਭੀ ਸਨ। ਹਨ ਤਾਂ ਕਪੜੇ ਦੇ ਹੀ ਭਾਵੇਂ ਇਨ੍ਹਾਂ ਨੂੰ ਕਛਹਿਰੇ ਕਹਿ ਲਉ ਭਾਵੇਂ ਨਿੱਕਰਾਂ। ਨਾਉਂ ਹੀ ਧਰ ਲੈਣਾ ਹੈ, ਫਰਕ ਤਾਂ ਕੁਛ ਨਹੀਂ ਪੈਣ ਲਗਾ।

**ਮੈਂ**—ਨਿੱਕਰ ਦਾ ਨਾਉਂ ਕਛਹਿਰਾ ਨਹੀਂ ਧਰ ਸਕਦੇ। ਨਿੱਕਰ ਨਿੱਕਰ ਹੀ ਹੈ ਤੇ ਕਛਹਿਰਾ ਕਛਹਿਰਾ ਹੀ ਹੈ।

**ਐਸਿ: ਜੇਲ੍ਹਰ**—ਨਿੱਕਰ ਨਾਲੋਂ ਕਛਹਿਰੇ ਵਿਚ ਕੀ ਵਾਧਾ ਹੈ ?

**ਮੈਂ**—ਏਥੇ ਵਾਧੇ ਘਾਟੇ ਦਾ ਸਵਾਲ ਨਹੀਂ। ਹਲ ਤਲਬ ਗਲ ਏਹ ਹੈ ਕਿ ਕੀ ਨਿੱਕਰ ਨੂੰ ਕਛਹਿਰਾ ਕਿਹਾ ਜਾ ਸਕਦਾ ਹੈ ਕਿ ਨਹੀਂ ?

**ਐਸਿ: ਜੇਲ੍ਹਰ**—ਜੇ ਕਹਿ ਸਕਨ ਦੀ ਗੱਲ ਵਿਚ ਹੀ ਹੱਲ ਧਰਿਆ ਪਿਆ ਹੈ ਤਾਂ ਲਉ ਮੈਂ ਅਤੇ ਮੇਰੇ ਵਰਗੇ ਸਾਰੇ ਨੌਜਵਾਨ ਨਿੱਕਰ ਪਹਿਰਣ ਵਾਲੇ ਨਿੱਕਰਾਂ ਨੂੰ ਹੀ ਕਛਹਿਰਾ ਕਹਿੰਦੇ ਹਾਂ।

**ਮੈਂ**—ਇਹ ਤੁਹਾਡਾ ਕਹਿਣਾ ਬਨਾਵਟੀ ਅਤੇ ਜ਼ਿਦ ਹੈ।

**ਐਸਿ: ਜੇਲ੍ਹਰ**—ਕਿਉਂ ਬਨਾਵਟੀ ਕਿਉਂ ਹੈ ਅਤੇ ਜ਼ਿਦ ਕਿਉਂ ਹੈ ?

**ਮੈਂ**—ਬਨਾਵਟੀ ਤਾਂ ਏਸ ਕਰਕੇ ਕਿ ਤੁਸੀਂ ਪਹਿਲਾਂ ਇਕ ਬਸਤਰ ਨੂੰ ਸਾਫ ਨਿੱਕਰ ਕਹਿੰਦੇ ਹੋ ਅਤੇ ਆਪਣੀ ਜ਼ਬਾਨੀ ਕਹਿੰਦੇ ਹੋ ਅਤੇ ਮਨ ਬਚ ਕਰਮ ਕਰਕੇ ਮੰਨਦੇ ਹੋ ਕਿ ਏਹ ਨਿੱਕਰ ਹੈ। ਫੇਰ ਏਸ ਦਾ ਨਾਉਂ ਕਛਹਿਰਾ ਧਰਦੇ ਹੋ ਮਹਿਜ਼ ਆਪਣੀ ਜ਼ਿਦ ਪੁਗਾਉਣ ਲਈ। ਜੇ ਤਾਂ ਤੁਸੀਂ ਮੁੱਢੋਂ ਹੀ ਇਸ ਨੂੰ ਕਛਹਿਰਾ ਹੀ ਕਹਿੰਦੇ ਅਤੇ ਹਮੇਸ਼ਾ ਕਹਿੰਦੇ ਰਹਿੰਦੇ ਅਤੇ ਤੁਹਾਡੇ ਖਿਆਲ ਅੰਦਰ ਭੀ ਏਸ ਨੂੰ ਨਿੱਕਰ ਕਹਿਣ ਦਾ ਫੁਰਨਾ ਨਾ ਸਮਾਇਆ

ਹੁੰਦਾ, ਤਦ ਤਾਂ ਅਸੀਂ ਮੰਨ ਸਕਦੇ ਸੀ ਕਿ ਤੁਸੀਂ ਅਸਲੀ ਤੌਰ ਤੇ ਸਾਧਾਰਨ ਹੀ ਇਸ ਨੂੰ ਕਛਹਿਰਾ ਮੰਨਦੇ ਹੋ। ਚੂੰਕਿ ਐਸਾ ਖਿਆਲ ਮਾਤਰ ਭੀ ਵਾਸਤਵ ਵਿਚ ਤੁਸਾਡੇ ਮਨ ਮਗਜ਼ ਅੰਦਰ ਸਮਾਇਆ ਹੋਇਆ ਨਹੀਂ, ਤਾਂ ਤੇ ਜੋ ਕੁਛ ਤੁਸੀਂ ਹੁਣ ਦਸਦੇ ਹੋ ਸਭ ਬਨਾਵਟੀ ਹੈ ਅਤੇ ਤੁਹਾਡਾ ਜ਼ਿਦ ਭਰਿਆ ਕਥਨ ਹੈ। ਜੈਸਾ ਕਿ ਤੁਹਾਡੇ ਵਰਗਾ ਕੋਈ ਵਿਤੰਡਾ ਬਾਦੀ ਮੰਤਕੀ ਕੁੜਤੇ ਨੂੰ ਕੋਟ ਕਹੀ ਜਾਵੇ ਅਤੇ ਪਜਾਮੇ ਨੂੰ ਪਤਲੂਨ ਕਹੀ ਜਾਵੇ, ਅਤੇ ਟੋਪ ਦਾ ਨਾਉਂ ਦਸਤਾਰਾ ਧਰ ਕੇ ਹੈਟ ਨੂੰ ਦਸਤਾਰ ਹੀ ਆਖੀ ਜਾਵੇ ਅਤੇ ਆਖਣੋਂ ਹਟੇ ਹੀ ਨਾ, ਆਪਣੀ ਹਿੰਡ ਹੀ ਪੁਗਾਈ ਜਾਵੇ। ਪਰ ਪਿਆ ਆਖੀ ਜਾਵੇ, ਕੁੜਤਾ ਕੁੜਤਾ ਹੀ ਹੈ ਅਤੇ ਕੋਟ ਕੋਟ ਹੀ ਹੈ, ਪਜਾਮਾ ਪਤਲੂਨ ਨਹੀਂ ਅਖਾ ਸਕਦਾ ਅਤੇ ਪਤਲੂਨ ਪਜਾਮਾ ਨਹੀਂ ਸਦਾ ਸਕਦੀ। ਅਤੇ ਟੋਪ ਆਪਣੇ ਥਾਉਂ ਟੋਪ ਹੀ ਰਹੇਗਾ ਕਦੇ ਸਾਫਾ ਜਾਂ ਦਸਤਾਰਾ ਨਹੀਂ ਬਣ ਸਕਦਾ।

**ਜੇਲ੍ਹਰ**—(ਆਪਣੇ ਐਸਿਸਟੈਂਟ ਨੂੰ) ਯੇਹ ਤੋ ਬਾਤ ਠੀਕ ਹੈ। ਹਮ ਤੋ ਕਭੀ ਹੈਟ ਕੋ ਦਸਤਾਰਾ ਨਹੀਂ ਕਹੇਗਾ। ਦਸਤਾਰੇ ਕੋ ਟੋਪ ਤੋ ਕਿਆ ਹੀ ਕਹਿਣਾ ਹੈ। ਇਸ ਬਹਿਸ ਮੇਂ ਬਾਬੂ ਸਾਹਿਬ ਆਪ ਕੀ ਦਲੀਲ ਫੋਕੀ ਸਾਬਤ ਹੂਈ।

**ਐਸਿ: ਜੇਲ੍ਹਰ**—(ਕੁਛ ਖਿਝ ਕੇ ਅਤੇ ਛਿੱਥਾ ਪੈ ਕੇ) ਪਰ ਜੀ ਨਿੱਕਰ ਤੇ ਕਛਹਿਰੇ ਵਿਚ ਤਾਂ ਕੋਈ ਫਰਕ ਹੀ ਨਹੀਂ।

**ਮੈਂ**—ਫੇਰ ਓਹੀ ਗਲ। ਜੇ ਫ਼ਰਕ ਨਹੀਂ ਤਾਂ ਦੋ ਨਾਉਂ ਕਿਉਂ ਬੋਲਦੇ ਹੋ? ਤੁਹਾਡਾ ਦੋ ਵਖੋ ਵਖ ਨਾਉਂ ਬੋਲਣਾ ਸਾਬਤ ਕਰਦਾ ਹੈ ਕਿ ਤੁਸੀਂ ਦੋ ਚੀਜ਼ਾਂ ਦੇ ਨਾਉਂ ਧਰਦੇ ਹੋ ਅਤੇ ਤੁਹਾਡੀ ਜ਼ਮੀਰ ਇਨ੍ਹਾਂ ਦੋਹਾਂ ਚੀਜ਼ਾਂ ਦਾ ਪ੍ਰਸਪਰ ਭਿੰਨ ਭੇਦ ਮੰਨਦੀ ਹੈ, ਉਂਞ ਹਠ ਨਾਲ ਭਾਵੇਂ ਤੁਸੀਂ ਕੁਛ ਆਖੀ ਚਲੋ।

**ਐਸਿ: ਜੇਲ੍ਹਰ**—ਭਿੰਨ ਭੇਦ ਯਾ ਫ਼ਰਕ ਮੰਨਦਾ ਤਾਂ ਤੁਸੀਂ ਮੈਨੂੰ ਤਦ ਆਖੋ ਜੇ ਮੈਂ ਏਨ੍ਹਾਂ ਦੋਹਾਂ ਚੀਜ਼ਾਂ ਨੂੰ ਇੱਕ ਨ ਮੰਨਦਾ ਹੋਵਾਂ।

**ਮੈਂ**—ਤੁਹਾਡੀ ਪਹਿਲਾਂ ਦੋਹਾਂ ਚੀਜ਼ਾਂ ਦੀ ਭਾਖਾ ਹੀ ਏਹ ਸਾਬਤ ਕਰਦੀ ਹੈ ਕਿ ਚੀਜ਼ਾਂ ਦੋ ਹੀ ਹਨ, ਇਕ ਚੀਜ਼ ਨਹੀਂ। ਯਾ ਤਾਂ ਤੁਸੀਂ ਦੋ ਚੀਜ਼ਾਂ ਨ ਕਹੋ। ਪਰ ਤੁਸੀਂ ਦੋਹਾਂ ਨੂੰ ਇਕ ਭਾਖ ਨਹੀਂ ਸਕਦੇ ਕਿਉਂਕਿ ਵਾਸਤਵ ਵਿਚ ਤੁਸਾਂ ਨੂੰ ਭਾਸਦੀਆਂ ਹੀ ਦੋ ਹਨ, ਆਖਣ ਮਾਤਰ ਉਂਞ ਭਾਵੇਂ ਤੁਸੀਂ ਜ਼ਾਹਿਰਾ ਤੌਰ ਤੇ ਦੋਂਹ ਨੂੰ ਇੱਕ ਹੀ ਆਖੀ ਚਲੋ।

**ਐਸਿ: ਜੇਲ੍ਹਰ**—(ਜੇਲ੍ਹਰ ਨੂੰ ਮੁਸਕਰਾਉਂਦੇ ਦੇਖ ਕੇ ਅਤੇ ਜ਼ਰਾ ਖਿਝ ਕੇ) ਮੇਰਾ ਮਤਲਬ ਏਹ ਹੈ ਕਿ ਦੋਈ ਚੀਜ਼ਾਂ ਇਕੋ ਜੇਹੀਆਂ ਹਨ।

**ਮੈਂ**—ਅੱਛਾ ਹੁਣ 'ਜੇਹੀਆਂ' ਦੀ ਫੋਰਸ ਉਤੇ ਆ ਉਤਰੇ ਹੋ। ਅੱਛਾ ਭਲਾ ਕੱਢੋ ਆਪਣੀ ਨਿੱਕਰ ਜੇਹੜੀ ਤੁਸੀਂ ਸਾਡੇ ਲਈ ਕਛਹਿਰਾ ਕਰਕੇ ਲਿਆਏ ਹੋ। ਅਤੇ ਇਸ ਕਛਹਿਰੇ (ਮੈਂ ਆਪਣਾ ਦੂਜਾ ਮਸਤਾਨਾ ਕਛਹਿਰਾ ਜੋ ਸੁੱਕ ਰਿਹਾ ਸੀ ਫੜ ਕੇ ਉਸ ਦੇ ਸਾਹਮਣੇ ਕੀਤਾ) ਨਾਲ ਮੁਕਾਬਲਾ ਕਰੋ।

ਸੋ ਉਨ੍ਹਾਂ ਨੇ ਚਾਰ ਪੰਜ ਤੰਬੀਆਂ ਵਿਚੋਂ ਜੋ ਉਹ ਆਪਣੇ ਨਾਲ ਸਾਨੂੰ ਦੇਣ ਲਈ ਲਿਆਏ ਸਨ, ਇਕ ਤੰਬੀ ਭੀ ਕੱਢ ਕੇ ਬਰਾਬਰ ਧਰ ਦਿਤੀ। ਇਹ ਤੰਬੀਆਂ ਆਮ ਜੇਲ੍ਹ ਕੈਦੀਆਂ ਨੂੰ ਮਿਲਦੀਆਂ ਹਨ ਅਤੇ ਏਹਨਾਂ ਨੂੰ ਜੇਲ੍ਹ ਇਸਤਲਾਹ ਵਿਚ ਆਮ ਤੌਰ ਤੇ ਤੰਬੀਆਂ ਆਖਦੇ ਹਨ ਜੋ ਆਮ ਫ਼ੈਸ਼ਨਦਾਰ ਨਿੱਕਰਾਂ ਨਾਲੋਂ ਭੀ ਬਹੁਤ ਨਿਕਾਰੀਆਂ ਹੁੰਦੀਆਂ ਹਨ ਜੋ ਗੋਰੇ ਲੋਗ ਯਾ ਗੋਰਿਆਂ ਦੇ ਨਿਕਟੀ ਦੇਸੀ ਬਾਬੂ ਸਾਹਿਬ ਸਦਾਉਣ ਲਈ ਨਕਲੀ ਫ਼ੈਸ਼ਨ ਪਹਿਨਦੇ ਹਨ।

ਗੋਰਿਆਂ ਯਾ ਅੱਧ ਗੋਰਿਆਂ (ਨੀਮ ਦੇਸੀ ਨਕਲਚੂਆਂ) ਦੀਆਂ ਨਿੱਕਰਾਂ ਜਾਂ ਹਾਫ ਪੈਂਟਾਂ ਤਾਂ ਖਾਸੀਆਂ ਤੇੜ ਆਉਣ ਵਾਲੀਆਂ ਤੇ ਗੋਡਿਆਂ ਤੋਂ ਚਾਰ ਉਂਗਲ ਉਖਰ ਤਾਈਂ ਪੱਟਾਂ ਆਦਿ ਦੇ ਨੰਗ ਢਕਣ ਜੋਗੀਆਂ ਅਤੇ ਲੱਕ ਉਦਾਲੇ ਆਉਣ ਜੋਗੀਆਂ ਹੁੰਦੀਆਂ ਹਨ, ਪਰ ਏਹ ਜੇਲ੍ਹ ਤੰਬੀਆਂ ਮਸਾਂ ਲੱਕ ਤੋਂ ਗਿੱਠ ਗਿੱਠ, ਬੱਸ ਇੱਕੋ ਗਿੱਠ ਨੀਵੀਆਂ, ਗਿੱਠ ਲੰਮਾ ਘੇਰਾ ਹੁੰਦਾ ਹੈ। ਅਸਾਡੇ ਕਛਹਿਰੇ ਬਰਾਬਰ ਧਰੀ ਹੋਈ ਉਹ ਤੰਬੀ ਬੜੀ ਹੀ ਭੈੜੀ ਅਤੇ ਨਿਕਾਰੀ ਲਗੇ। ਕਿਥੇ ਦੋ ਢਾਈ ਗਜ਼ ਦੇ ਲੰਬੇ ਘੇਰੇ ਵਾਲਾ ਅਤੇ ਗੋਡਿਆਂ ਦੇ ਉੱਪਰ ਦੋ ਕੁ ਉਂਗਲਾਂ ਦੀ ਵਿੱਥ ਨਾਲ ਸਾਰੇ ਮੋਟੇ ਛੋਟੇ ਪੱਟਾਂ ਨੂੰ ਢਕਣ ਵਾਲਾ ਲੱਕ ਤੋਂ ਹੇਠਾਂ ਦੋ ਦੋ ਸਵਾ ਦੋ ਦੋ ਗਿੱਠ ਨੀਵੇਂ ਪੌਂਚਿਆਂ ਵਾਲਾ ਕਛਹਿਰਾ, ਮੂਹਰੇ ਮਹਿਰਾਬੀ ਮੂਹਰੀਆਂ ਜੜੀਆਂ ਹੋਈਆਂ, ਉੱਪਰ ਦੋ ਦੋ ਉਂਗਲਾਂ ਚੌੜਾ ਨੇਫਾ ਰਖਿਆ ਹੋਇਆ ਅਤੇ ਨੇਫੇ ਵਿਚ ਗਹਿ ਕਰ ਸੀਂਵਿਆ ਗੁੰਦਿਆ ਜਬਰਜੰਗ ਨਾਲਾ ਪਾਇਆ ਹੋਇਆ, ਜਿਸ ਨੂੰ ਇਸ ਬਣਤਰ ਦਾ ਕਛਹਿਰਾ ਪਹਿਰਨ ਸਮੇਂ ਨੇਹੇ ਵਿਚ ਕਰ ਕੇ ਸਿੰਘ ਨਗਾਰੇ ਵਰਗਾ ਤਿਆਰ ਬਰਤਿਆਰ ਹੋ ਜਾਂਦਾ ਹੈ। ਕਿਥੇ ਉਹ ਕੀਰਾਂ ਦੀ ਤੇੜ ਤੜਾਗਣੀ ਤੰਬੀ ਜਿਸ ਦੇ ਨਾਲ ਤੇੜ ਪਹਿਰਦਿਆਂ ਤੇੜ ਦਾ ਨੰਗ ਹੀ ਨਹੀਂ ਢਕ ਹੁੰਦਾ। ਨਾ ਨੇਫਾ, ਨਾ ਨਾਲਾ, ਲੱਕ ਉਦਾਲੇ ਆ ਕੇ ਮਸਾਂ ਮਾੜੀ ਜੇਹੀ ਗੱਠ ਆਉਣ ਨੂੰ ਹੀ ਦੋ ਚਾਰ ਉਂਗਲਾਂ ਲੱਕ ਉਦਾਲੇ ਤੋਂ ਫਾਲਤੂ ਵਧਾਉ, ਹੇਠਾਂ ਚੱਡੇ ਘੁਟਵਾਂ ਚੁੜਾਉ। ਆਸਣ ਬਹੁਤ ਤੰਗ, ਇਕ ਇੰਚ ਭੀ ਮੋਕਲਾ ਨ ਰਖਿਆ ਹੋਇਆ, ਜਿਸ ਨੂੰ ਪਹਿਰ ਕੇ ਆਦਮੀ ਬੇ ਪੜਦ ਅਤੇ ਸ਼ਰਮਨਾਕ ਦਿਸੇ। ਪੌਂਚੇ ਬੜੇ ਹੀ ਕੁਢੰਗੇ, ਬੇ-ਜ਼ੇਬ ਅਤੇ ਚੌੜੇ, ਜਿਨ੍ਹਾਂ ਨਾਲ ਬੈਠਣ ਸਮੇਂ ਆਦਮੀ ਅਲਫ

ਨੰਗਾ ਹੋ ਜਾਵੇ।

**ਮੈਂ** ਬਹੁਤ ਕੁਛ ਦੱਸ ਦਸਾ ਕੇ ਦੋਹਾਂ ਤੋਂ ਪੁਛਿਆ, 'ਕਿਉਂ ਜੀ! ਇਹ ਤੰਬੀ ਹੈ ਜਾਂ ਕਛਹਿਰਾ? ਕੀ ਤੁਸੀਂ ਏਹਨਾਂ ਦੋਹਾਂ ਤੰਬੀ ਅਤੇ ਕਛਹਿਰੇ ਨੂੰ ਅਜੇ ਭੀ ਇਕੋ ਹੀ ਸਮਝਦੇ ਹੋ ਕਿ ਵਖੋ ਵਖ ਤੰਬੀ ਅਤੇ ਕਛਹਿਰਾ?' ਦੋਈ ਜੁੱਚ ਹੋ ਗਏ। ਐਸਿਸਟੈਂਟ ਜੇਲ੍ਹਰ ਤਾਂ ਬੋਲਣ ਜੋਗਾ ਨ ਰਿਹਾ ਪਰ ਜੇਲਰ ਬੋਲਿਆ—

**ਜੇਲ੍ਹਰ**—ਦੇਖੋ ਜੋ ਹਮਾਰੀ (ਗੋਰੇ ਲੋਗੋਂ ਕੀ) ਨਿੱਕਰ ਹੈ ਜੇ ਇਸ ਮਾਫਕ ਬਨਾ ਦੇਂ ਤਬ ਤੋ ਕੋਈ ਏਤਰਾਜ਼ ਨਹੀਂ?

**ਮੈਂ**—ਗੋਰੇ ਲੋਗੋਂ ਕੀ ਨਿੱਕਰ ਕੀ ਮਾਫਕ ਬਨਾਈ ਭੀ ਤੋ ਨਿੱਕਰ ਹੀ ਰਹੇਗੀ, ਕਛਹਿਰਾ ਥੋੜ੍ਹੋ ਬਣਨ ਲੱਗਾ ਹੈ? ਜੇਲਰ ਸਾਹਿਬ! ਤੁਹਾਡੀ ਨਿੱਕਰ ਤੁਹਾਨੂੰ ਮੁਬਾਰਕ ਰਹੇ ਅਤੇ ਸਾਡਾ ਕਛਹਿਰਾ ਸਾਨੂੰ ਸੁਹੰਦਣਾ ਰਹੇ। ਸਾਡਾ ਤੁਹਾਡੇ ਨਾਲ ਕੋਈ ਝਗੜਾ ਨਹੀਂ, ਨਾ ਹੀ ਕੋਈ ਜ਼ੋਰ ਚਲਦਾ ਹੈ। ਤੁਸੀਂ ਕਛਹਿਰੇ ਦੇਣੇ ਨਹੀਂ ਚਾਹੁੰਦੇ ਤਾਂ ਅਸੀਂ ਘਰੋਂ ਜਾਂ ਆਪਣੀ ਕਮੇਟੀ (ਸ਼੍ਰੋਮਣੀ ਗੁਰਦੁਆਰਾ ਕਮੇਟੀ) ਤੋਂ ਮੰਗਾ ਲੈਂਦੇ ਹਾਂ, ਪਰ ਅਸੀਂ ਪਹਿਨਣਾ ਕਛਹਿਰਾ ਹੈ, ਨਿੱਕਰ, ਹਾਫ਼ ਪੈਂਟ ਯਾ ਤੰਬੀ ਨਹੀਂ ਪਹਿਨਣੀ। ਜੇ ਤੁਸੀਂ ਕਛਹਿਰੇ ਨਹੀਂ ਦੇਵੋਗੇ ਤਾਂ ਜਿਤਨਾ ਚਿਰ ਚਲਦੇ ਹਨ ਇਹ ਮਸਤਾਨੇ ਕਛਹਿਰੇ ਚਲਾਵਾਂਗੇ ਅਤੇ ਏਹੀ ਪਹਿਨਾਂਗੇ। ਅੰਤ ਦੀ ਆਈ ਭੁੱਖ ਹੜਤਾਲ ਦੇ ਮੋਰਚੇ ਲਾ ਦੇਵਾਂਗੇ। ਕੰਮ ਤਾਂ ਅਸੀਂ ਅਗੇ ਹੀ ਕੋਈ ਨਹੀਂ ਕਰਦੇ, ਕਰਦੇ ਹਾਂ ਤਾਂ ਨਾਉਂ ਮਾਤਰ ਹੀ ਕਰਦੇ ਹਾਂ, ਸੋ ਕੰਮ ਹੜਤਾਲ ਦੀ ਤਾਂ ਤੁਸੀਂ ਪਰਵਾਹ ਹੀ ਕੋਈ ਨਹੀਂ ਕਰੋਗੇ। ਹੁਣ ਤਾਈਂ ਸਾਰੇ ਸੂਬਿਆਂ ਦੀਆਂ ਜੇਲ੍ਹਾਂ ਵਿਚ ਸਾਨੂੰ ਕਛਹਿਰੇ ਮਿਲਦੇ ਰਹੇ ਹਨ ਅਤੇ ਏਸ ਜੇਲ੍ਹ ਅੰਦਰ ਭੀ ਤੁਸਾਡਾ ਹੀ ਭਾਈ (ਗੋਰਾ ਜੇਲ੍ਹਰ) ਪੰਜ ਚਾਰ ਸਾਲ ਤੋਂ ਦਿੰਦਾ ਰਿਹਾ ਹੈ। ਤੁਸੀਂ ਹੀ ਅੜਿੱਕਾ ਡਾਹੁਣ ਲਗੇ ਹੋ। ਇਹ ਸਭ ਨਾਜਾਇਜ਼ ਤੰਗ ਕਰਨ ਦੀਆਂ ਹੀ ਬਿਉਂਤਾਂ ਹਨ। ਐਵੇਂ ਨਿਖਟੰਮੇ ਅੜਿੱਕੇ ਡਾਹੁੰਦੇ ਹੋ ਅਤੇ ਘੁੱਚਰਾਂ ਭੇੜਦੇ ਹੋ। ਭਲਾ ਤੁਹਾਡੀਆਂ ਤੰਬੀਆਂ ਤੇ ਨਿੱਕਰਾਂ ਕਦੇ ਕਛਹਿਰੇ ਬਣ ਸਕਦੀਆਂ ਹਨ? ਤੰਬੀ ਦੀ ਕਾਟ ਹੋਰ ਤੇ ਨਿੱਕਰ ਦੀ ਹੋਰ ਅਤੇ ਕਛਹਿਰੇ ਦੀ ਕਾਟ ਦੋਹਾਂ ਨਾਲੋਂ ਵਖਰੀ ਹੀ ਹੈ, ਜੈਸਾ ਕਿ ਪਜਾਮੇ ਅਤੇ ਪਤਲੂਨ ਦੀ ਕਾਟ ਵਿਚ ਫ਼ਰਕ ਹੈ, ਕੋਟ ਦੀ ਹੋਰ ਅਤੇ ਕੁੜਤੇ ਦੀ ਹੋਰ। ਮੁਕਦੀ ਗੱਲ ਕੀ, ਸਾਫ ਫੈਸਲੇ ਵਾਲੀ ਤੋੜਵੀਂ ਗੱਲ ਤਾਂ ਇਹ ਹੈ ਕਿ ਖਾਲਸਈ ਕਾਟ ਨਾਲ ਬਿਉਂਤਿਆ ਬਣਾਤਾ ਤੇ ਸੀਤਾ ਹੀ ਕਛਹਿਰਾ ਬਣ ਸਕਦਾ ਹੈ ਅਤੇ ਓਹੀ ਕਛਹਿਰਾ ਕਹਾ ਸਕਦਾ ਹੈ, ਅਸੀਂ ਉਹੋ ਲੈਣਾ ਹੈ, ਦੂਜੀ ਕੋਈ ਚੀਜ਼ ਨਹੀਂ ਲੈਣੀ।

ਏਥੇ ਐਸਿਸਟੈਂਟ ਜੇਲਰ ਫੇਰ ਭਾਸਰ ਉਠਿਆ—

**ਐਸਿ: ਜੇਲ੍ਹਰ**—ਅੱਛਾ ਜੇ ਤੁਹਾਨੂੰ ਗੋਡਿਆਂ ਤਾਈਂ ਲੰਮੀਆਂ ਨਿੱਕਰਾਂ ਵਿਚ ਹੀ ਨਾਲੇ ਪੁਆ ਦੇਈਏ ਤਦ ਤਾਂ ਤੁਹਾਡਾ ਕੰਮ ਸਰ ਜਾਏਗਾ ?

**ਮੈਂ**—ਏਥੇ ਕੰਮ ਸਾਰਨ ਦੀ ਗੱਲ ਨਹੀਂ ਏਥੇ ਤਾਂ ਕਛਹਿਰੇ ਦੀ ਹੀ ਤਲਬ ਹੈ। ਲੰਮੀਆਂ ਨਿੱਕਰਾਂ ਵਿਚ ਨਾਲੇ ਪਾਣ ਕਰ ਕੇ ਜੇ ਕਛਹਿਰੇ ਬਣ ਜਾਣ ਤਾਂ ਲੰਮੀਆਂ ਤੰਬੀਆਂ ਦੀ ਥਾਂ ਪਜਾਮੇ, ਸਲਵਾਰਾਂ ਹੀ ਕਿਉਂ ਨਾ ਸਿਲਵਾ ਲਈਏ ? ਜੇ ਨਾਲੇ ਪਾਉਣ ਨਾਲ ਹੀ ਕਛਹਿਰੇ ਬਣ ਜਾਂਦੇ ਹੋਣ ਤਾਂ ਘੱਗਰੇ ਘੱਗਰੀਆਂ ਹੀ ਕਛਹਿਰੇ ਸਦਾ ਸਕਦੇ ਹਨ। ਤੁਸੀਂ ਮੁੜ ਮੁੜ ਕੇ ਓਹੀ ਢੂੱਚਰਾਂ ਡਾਹੁੰਦੇ ਹੋ। ਭਲਾ ਢੂੱਚਰਾਂ ਤੋਂ ਕੀ ਹਾਸਲ ?

**ਭਾ. ਕਰਤਾਰ ਸਿੰਘ**—(ਜੇਲ੍ਹਰ ਨੂੰ) ਚੰਗਾ ਤਾਂ ਇਹ ਹੈ ਕਿ ਜੋ ਬਾਹਰੋਂ ਸਾਡੀ ਕਮੇਟੀ ਵਲੋਂ ਸਾਡੀ ਖਾਤਰ ਸੀਤੇ ਸਿਤਾਏ ਕਛਹਿਰੇ ਆਏ ਪਏ ਹਨ ਸਾਨੂੰ ਦੇ ਦਿਆ ਕਰੋ। ਸਰਕਾਰ ਦੇ ਪੈਸੇ ਭੀ ਬਚਣਗੇ ਅਤੇ ਬਲਾ ਭੀ ਟਲ ਜਾਊ।

**ਜੇਲ੍ਹਰ**—(ਗੁੱਸੇ ਹੋ ਕੇ) ਤੁਮ ਕੋ ਕਿਸ ਨੇ ਬਤਾਇਆ ਕਿ ਬਾਹਰ ਤੁਮਾਰੀ ਕਮੇਟੀ ਵਲੋਂ ਕਛਹਿਰੇ ਆਏ ਪਏ ਹਨ ? ਹਮ ਕੋ ਤੋ ਪਤਾ ਹੀ ਨਹੀਂ ਕਿ ਕੋਈ ਕਛਹਿਰਾ ਆਇਆ ਹੈ ਕਿ ਨਹੀਂ।

**ਭਾ. ਕਰਤਾਰ ਸਿੰਘ**—ਕਛਹਿਰੇ ਤਾਂ ਤੁਹਾਡੇ ਆਪਣੇ ਦਫਤਰ ਵਿਚ ਪਏ ਹਨ, ਇਕ ਨਹੀਂ ਦੋ ਨਹੀਂ, ਦਰਜਨਾਂ ਦੀਆਂ ਦਰਜਨਾਂ ਕਛਹਿਰੇ ਇਸ ਵਕਤ ਤੁਹਾਡੇ ਦਫਤਰ ਫਲਾਣੀ ਅਲਮਾਰੀ ਵਿਚ ਬੰਦ ਕਰ ਕੇ ਰੱਖੇ ਪਏ ਹਨ। ਚੱਲੋ ਮੈਂ ਚੱਲ ਕੇ ਕਢਾ ਦਿੰਦਾ ਹਾਂ।

ਇਹ ਸੁਣ ਕੇ ਜੇਲ੍ਹਰ ਦਾ ਮੂੰਹ ਫ਼ੱਕ ਹੋ ਗਿਆ। ਦੋ ਚਾਰ ਮਿੰਟ ਚੁੱਪ ਰਿਹਾ। ਕੁਛ ਅਉੜੇ ਨ ਬਾਹੁੜੇ। ਫੇਰ ਜ਼ਰਾ ਅਟਕ ਕੇ ਬੋਲਿਆ—

**ਜੇਲ੍ਹਰ**—ਕਰਤਾਰ ਸਿੰਘ ਤੁਮ ਕੋਈ ਇਲਹਾਮ ਜਾਨਤੇ ਹੋ, ਜੋ ਐਨ ਪੱਕੇ ਪਤਿਆਂ ਦੇ ਟੇਵੇ ਲਾਉਂਦੇ ਹੋ ਯਾ ਤੁਮਾਰਾ ਕੋਈ ਮੁਖਬਰ ਰਖਿਆ ਹੋਇਆ ਹੈ ਜੋ ਦਫ਼ਤਰ ਦੀਆਂ ਗੁਪਤ ਖਬਰਾਂ ਤੁਸਾਡੇ ਪਾਸ ਪੁਚਾਉਂਦਾ ਹੈ ?

**ਭਾ ਕਰਤਾਰ ਸਿੰਘ**—ਮੁਖ਼ਬਰੀ ਅਤੇ ਇਲਹਾਮ ਵਾਲੀ ਏਥੇ ਕੇਹੜੀ ਗਲ ਹੈ ? ਆਪ ਦਾ ਮੇਰੀ ਪੁੱਛ ਦੇ ਉਤਰ ਵਿਚ ਮੈਥੋਂ ਇਹ ਪੁਛਣਾ ਕਿ ਤੁਮ ਕੋ ਕਿਸ ਨੇ ਬਤਾਇਆ ਅਤੇ ਮੁਖਬਰੀ ਦਾ ਸ਼ੱਕ ਕਰਨਾ ਹੀ ਸਾਫ ਸਾਬਤ ਕਰਦਾ ਹੈ ਕਿ ਜੋ ਕੁਛ ਮੈਂ ਕਿਹਾ ਹੈ ਬਿਲਕੁਲ ਠੀਕ ਹੈ ਅਤੇ ਕਛਹਿਰੇ ਜ਼ਰੂਰ ਤੁਹਾਡੇ ਦਫਤਰ ਵਿਚ ਇਸ ਵਕਤ ਮਉਜੂਦ ਹਨ ਅਤੇ ਏਤਨੇ ਮਉਜੂਦ ਹਨ ਕਿ ਸਾਲਾਂ ਬੱਧੀ ਸਾਨੂੰ ਦੇਂਦਿਆਂ ਤੋਟ ਨਹੀਂ ਆ ਸਕਦੀ। ਜੇ ਗੱਲ ਝੂਠ ਹੈ

ਅਤੇ ਤੁਸੀਂ ਤਲਾਸ਼ੀ ਦੇਣਾ ਹਤਕ ਸਮਝਦੇ ਹੋ ਤਾਂ ਸਾਨੂੰ ਇਜਾਜ਼ਤ ਦਿਓ ਕਿ ਅਸੀਂ ਚਿੱਠੀ ਲਿਖ ਕੇ ਸ਼੍ਰੋਮਣੀ ਕਮੇਟੀ ਤੋਂ ਪੁਛੀਏ ਕਿ ਸਾਡੇ ਕਛਹਿਰੇ ਸਿਉਂਵਾ ਕੇ ਭੇਜੇ ਗਏ ਹਨ ਕਿ ਨਹੀਂ। ਭੇਜੇ ਹਨ ਤਾਂ ਕਿਤਨੇ ਭੇਜੇ ਹਨ ? ਆਪੇ ਸੱਚ ਝੂਠ ਨਿੱਤਰ ਜਾਊ।

**ਜੇਲ੍ਹਰ**—ਸੁਪ੍ਰਿੰਟੈਂਡੈਂਟ ਦਾ ਸਖ਼ਤ ਆਰਡਰ ਹੈ ਕਿ ਬਾਹਰੋਂ ਆਈ ਕੋਈ ਪ੍ਰਾਈਵੇਟ ਚੀਜ਼ ਤੁਹਾਨੂੰ ਨਹੀਂ ਦਿਤੀ ਜਾ ਸਕਦੀ। ਜੇ ਕਛਹਿਰੇ ਆਏ ਭੀ ਹੋਣ ਤਾਂ ਭੀ ਤੁਹਾਨੂੰ ਨਹੀਂ ਮਿਲ ਸਕਦੇ। ਜੇਲ੍ਹ ਦੇ ਖਰਚ ਤੇ ਹੀ ਮਿਲਣਗੇ।

**ਭਾ: ਕਰਤਾਰ ਸਿੰਘ**—ਤਾਂ ਫੇਰ ਦਿਓ, ਜੇਲ੍ਹ ਖਰਚ ਤੇ ਦੇ ਦਿਓ, ਪਰ ਸਾਡੇ ਬਾਹਰੋਂ ਆਏ ਕਛਹਿਰੇ ਵਾਪਸ ਕਰ ਦਿਓ, ਸਾਡੀ ਸ਼੍ਰੋਮਣੀ ਕਮੇਟੀ ਦੇ ਦਫਤਰ ਵਿਚ।

**ਜੇਲ੍ਹਰ**—ਅਸੀਂ ਜੇਲ੍ਹ ਦਾ ਬੁਣਿਆ ਹੋਇਆ ਲਕੀਰਾਂ ਵਾਲਾ ਕਪੜਾ ਤੁਹਾਨੂੰ ਜਿਤਨਾ ਚਾਹੋ ਦੇ ਸਕਦੇ ਹਾਂ। ਤੁਸੀਂ ਆਪ ਬਿਉਂਤ ਲਵੋ, ਅਸੀਂ ਜੇਲ੍ਹ ਦੇ ਦਰਜ਼ੀ ਪਾਸੋਂ ਸਿੰਵਾ ਦੇਵਾਂਗੇ।

**ਮੈਂ**—ਪਰ ਜੇਲ੍ਹ ਦਾ ਲਕੀਰਾਂ ਵਾਲਾ ਕੈਦੀ ਕਪੜਾ ਅਸੀਂ ਨਹੀਂ ਲੈਣਾ। ਪਹਿਲਾਂ ਜਿਵੇਂ ਸਾਫ਼ ਬੇ-ਲਕੀਰਾ ਕਪੜਾ ਸਾਨੂੰ ਹੁਣ ਤਕ ਦਿੰਦੇ ਰਹੇ ਹੋ ਸੋ ਹੁਣ ਭੀ ਓਹੀ ਦੇ ਦੇਵੋ ਭਾਵੇਂ ਜੇਲ੍ਹ ਅੰਦਰ ਹੀ ਬੁਣਿਆ ਹੋਇਆ ਹੋਵੇ, ਪਰ ਸਾਫ ਹੋਵੇ ਗਬਰੂਨ ਜੇਹਾ ਨਾ ਹੋਵੇ।

**ਜੇਲ੍ਹਰ**—ਤੁਮ ਕੋ ਲਕੀਰ ਵਾਲੇ ਕਪੜੇ ਕਾ ਹੀ ਏਤਰਾਜ਼ ਹੈ। ਹਮ ਲਕੀਰ ਰਹਿਨੇ ਨਹੀਂ ਦੇਂਗੇ ਸਭ ਉਡਾ ਦੇਵੇਂਗੇ।

**ਮੈਂ**—ਓਹ ਕੈਸੇ ?

**ਜੇਲ੍ਹਰ**—ਸਾਰੇ ਕਪੜੇ ਤੇ ਪੱਕਾ ਕਾਲਾ ਰੰਗ ਚੜ੍ਹਾ ਦੇਂਗੇ। ਲਕੀਰਾਂ ਆਪੇ ਉੱਡ ਜਾਣਗੀਆਂ। ਤੁਹਾਨੂੰ ਪਲੇਨ (plain) ਬੇ-ਲਕੀਰਾ ਹੀ ਕਪੜਾ ਚਾਹੀਦਾ ਹੈ।

**ਮੈਂ**—ਪਲੇਨ ਤੋਂ ਸਾਡਾ ਮਤਲਬ ਹੈ ਕਿ ਰੰਗਦਾਰ ਯਾ ਡੱਬੀਆਂ ਵਾਲਾ ਕਪੜਾ ਨਾ ਹੋਵੇ। ਰੰਗ ਦੀ ਲਕੀਰ ਭੀ ਨਾ ਹੋਵੇ। ਜਦ ਰੰਗਦਾਰ ਲਕੀਰਿਆ ਹੋਇਆ ਕਪੜਾ ਸਾਨੂੰ ਮੰਨਜ਼ੂਰ ਨਹੀਂ ਤਾਂ ਸਾਰਾ ਰੰਗਿਆ ਹੋਇਆ ਕਿਵੇਂ ਮੰਨਜ਼ੂਰ ਕਰ ਸਕਦੇ ਹਾਂ ?

**ਐਸਿ: ਜੇਲ੍ਹਰ**—ਪਰ ਬਾਹਰ ਸਾਰੇ ਅਕਾਲੀ ਅਜ ਕਲ ਕਾਲੇ ਕਛਹਿਰੇ ਪਹਿਨਦੇ ਹਨ।

**ਭਾਈ ਕਰਤਾਰ ਸਿੰਘ**—ਕਾਲੇ ਦਸਤਾਰੇ ਤਾਂ ਪਹਿਨਦੇ ਹੋਣੇ ਹਨ ਪਰ ਕਾਲੇ ਕਛਹਿਰੇ ਹਰਗਿਜ਼ ਨਹੀਂ ਪਹਿਨ ਸਕਦੇ।

**ਐਸਿ: ਜੇਲ੍ਹਰ**—ਮੈਂ ਆਪ ਦੇਖੇ ਹਨ। ਹੁਣੇ ਹੀ ਹਫ਼ਤਾ ਹੋਇਆ ਦੇਖ ਕੇ ਆਇਆ ਹਾਂ।

**ਭਾਈ ਕਰਤਾਰ ਸਿੰਘ**—ਅਸੀਂ ਕਦੇ ਏਹ ਗੱਲ ਨਹੀਂ ਮੰਨ ਸਕਦੇ, ਏਹ ਗਲ ਕਾਬਲੇ ਯਕੀਨ ਹੀ ਨਹੀਂ।

**ਐਸਿ: ਜੇਲ੍ਹਰ**—ਅੱਛਾ ਜੇ ਸ਼ਰੋਮਣੀ ਕਮੇਟੀ ਤੋਂ ਲਿਖਤ ਮੰਗਾ ਦੇਈਏ ਕਿ ਕਾਲੇ ਕਛਹਿਰੇ ਸਿਖ ਪਹਿਨ ਸਕਦੇ ਹਨ, ਫੇਰ ?

**ਮੈਂ**—ਸ੍ਰੀ ਅਕਾਲ ਤਖਤ ਸਾਹਿਬ ਜਾਂ ਹਜ਼ੂਰ ਸਾਹਿਬ ਤੋਂ ਮੰਗਾ ਦੇਵੋ। ਜੇ ਏਨ੍ਹਾਂ ਦੋਹਾਂ ਤਖਤਾਂ ਤੋਂ ਸਾਡੇ ਨਾਉਂ ਏਹ ਹੁਕਮ ਨਾਮੇਂ ਆ ਜਾਣ ਕਿ ਕਾਲੇ ਕਛਹਿਰੇ ਪਹਿਨੋ ਤਾਂ ਸਾਨੂੰ ਕੋਈ ਉਜ਼ਰ ਨਹੀਂ ਹੋਵੇਗਾ।

**ਭਾਈ ਕਰਤਾਰ ਸਿੰਘ**—ਭਲਾ ਭਾਈ ਸਾਹਿਬ ਜੀ! ਕਦੇ ਗੁਰੂ ਕੇ ਤਖਤਾਂ ਤੋਂ ਸਿੱਖਾਂ ਨੂੰ ਕਾਲੇ ਕਛਹਿਰੇ ਪਹਿਨਣ ਦੀ ਮੰਨਜ਼ੂਰੀ ਮਿਲ ਸਕਦੀ ਹੈ ? ਸਭ ਏਨ੍ਹਾਂ ਦੀ ਬਨਾਵਟ ਹੈ। ਏਨ੍ਹਾਂ ਦਾ ਏਤਬਾਰ ਹੀ ਕੀ ਹੈ ਕਿ ਸ੍ਰੀ ਅਕਾਲ ਤਖਤ ਸਾਹਿਬ ਨੂੰ ਲਿਖਣ ਜਾਂ ਨਾ ਲਿਖਣ ਐਵੇਂ ਕੋਈ ਫਰਜ਼ੀ ਹੁਕਮਨਾਮਾਂ ਅਕਾਲ ਤਖਤ ਸਾਹਿਬ ਦਾ ਸਾਨੂੰ ਬਣਾ ਕੇ ਦਿਖਾ ਦੇਣ। ਅਗੇ ਕੇਹੜਾ ਸਾਨੂੰ ਕਦੇ ਇਨ੍ਹਾਂ ਹੱਥ ਨਹੀਂ ਦਿਖਾਏ ?

**ਮੈਂ**—ਇਹ ਤਾਂ ਗੱਲ ਠੀਕ ਹੈ, ਪਰ ਐਉਂ ਹੋ ਸਕਦਾ ਹੈ ਕਿ ਸ੍ਰੀ ਅਕਾਲ ਤਖਤ ਦੀ ਗੁਰਮੁਖੀ ਮੋਹਰ ਹੇਠਾਂ ਸ੍ਰੀ ਅਕਾਲ ਤਖਤ ਦੇ ਜੱਥੇਦਾਰ ਦਾ ਦਸਖਤੀ ਹੁਕਮਨਾਮਾਂ ਮੰਗਾ ਕੇ ਸਾਨੂੰ ਦਿਖਾਉਣ।

**ਭਾਈ ਕਰਤਾਰ ਸਿੰਘ**—ਹਾਂ ਏਹ ਗੱਲ ਠੀਕ ਹੈ। ਕਿਉਂ ਜੇਲ੍ਹਰ ਸਾਹਿਬ ਆਪ ਨੂੰ ਮਨਜ਼ੂਰ ਹੈ ?

**ਜੇਲ੍ਹਰ**—ਏਸੇ ਤਰ੍ਹਾਂ ਹੀ ਸਹੀ, ਅਸੀਂ ਸ੍ਰੀ ਅਕਾਲ ਤਖਤ ਦੇ ਜੱਥੇਦਾਰ ਨਾਲ ਲਿਖਤ ਪੜ੍ਹਤ ਕਰਾਂਗੇ ਬਲਕਿ ਤਾਰ ਦੇ ਕੇ ਹੀ ਹੁਕਮਨਾਮਾ ਮੰਗਵਾਵਾਂਗੇ।

**ਭਾਈ ਕਰਤਾਰ ਸਿੰਘ**—ਪਰ ਇਸ ਵਿਚ ਭਾਈ ਸਾਹਿਬ ਦੇ ਨਾਮ ਦਾ ਜ਼ਿਕਰ ਜ਼ਰੂਰ ਆਵੇ। ਏਹ ਗਲ ਸਪਸ਼ਟ ਲਿਖੀ ਜਾਵੇ ਕਿ ਭਾਈ ਸਾਹਿਬ ਅਤੇ ਓਹਨਾਂ ਦੇ ਸਾਥੀ ਸਿੱਖ ਕਾਲੇ ਕਛਹਿਰੇ ਪਹਿਨਣੋਂ ਏਤਰਾਜ਼ ਕਰਦੇ ਹਨ।

ਜਲ੍ਹਰ ਨੇ ਏਹ ਸਭ ਕੁਛ ਮੰਨਜ਼ੂਰ ਕਰ ਲਿਆ ਅਤੇ ਓਦੋਂ ਹੀ ਪਤਾ ਲੱਗਾ ਕਿ ਹਫਤੇ ਦੇ ਅੰਦਰ ਅੰਦਰ ਹੀ ਸਾਨੂੰ ਸੁਣਾਇਆ ਕਿ ਕਛਹਿਰੇ ਸਾਨੂੰ ਹਸਬ ਮਨਸ਼ਾ ਮਿਲਣਗੇ।

ਸਾਨੂੰ ਏਹ ਪਤਾ ਲਗ ਗਿਆ ਕਿ ਫੈਸਲਾ ਸਾਡੇ ਹੱਕ ਵਿਚ ਹੋਇਆ ਹੈ, ਪਰ ਇਉਂ ਪੱਕਾ ਪਤਾ ਨਾ ਲੱਗਾ ਕਿ ਉਨ੍ਹਾਂ ਦੀ ਕਿਥੋਂ ਅਤੇ ਕਿਵੇਂ ਤਸੱਲੀ ਹੋਈ ਹੈ। ਸੁਖ ! ਏਹ ਮੋਰਚਾ ਤਾਂ ਹਮੇਸ਼ਾ ਫੇਰ ਫ਼ਤਹਿ ਹੀ ਰਿਹਾ।

## ਚਿੱਠੀਆਂ, ਮੁਲਾਕਾਤਾਂ ਦੇ ਝਗੜੇ

ਚਿੱਠੀਆਂ, ਮੁਲਾਕਾਤਾਂ ਦੇ ਹੱਕਾਂ ਬਾਰੇ ਹਮੇਸ਼ਾਂ ਸਾਡੇ ਜੇਲ੍ਹ ਕਰਮਚਾਰੀਆਂ ਨਾਲ ਰਗੜੇ ਤੇ ਝਗੜੇ ਹੀ ਰਹੇ। ਕਦੇ ਭੀ ਏਨ੍ਹਾਂ ਦੇ ਈਮਾਨ ਦਾ ਊਂਟ ਕਿਸੇ ਕਰਵਟ ਅਮਨ ਅਮਾਨ ਤੇ ਆਰਾਮ ਨਾਲ ਸੂਤ ਨਾ ਬੈਠਾ। ਚਿੱਠੀਆਂ ਤੇ ਮੁਲਾਕਾਤਾਂ ਬਾਰੇ ਏਨ੍ਹਾਂ ਕਦੇ ਭੀ ਸਾਨੂੰ ਰਾਜਸੀ ਕੈਦੀਆਂ ਵਾਲੇ ਹੱਕ ਨਾ ਦਿਤੇ। ਤਿੰਨ ਤਿੰਨ ਮਹੀਨੇ ਬਾਦ ਭੀ ਮਸਾਂ ਰੋ ਪਿੱਟ ਕੇ ਚਿੱਠੀ ਲਿਖਣ ਦੀ ਇਜਾਜ਼ਤ ਦੇਣ। ਘਰਾਂ ਵਲੋਂ ਆਈਆਂ ਚਿਠੀਆਂ ਭੀ ਤਿੰਨ ਤਿੰਨ ਮਹੀਨਿਆਂ ਪਿਛੋਂ ਬੇਹੀਆਂ ਕਰ ਕੇ ਦਿਆ ਕਰਨ, ਉਹ ਭੀ ਸੈਂਸਰ ਕਰ ਕਰਾ ਕੇ। ਮੁਲਾਕਾਤਾਂ ਦਾ ਤਾਂ ਕਹਿਣਾ ਹੀ ਕੀ ਹੈ।

ਨਾਗਪੁਰ ਜੇਲ੍ਹ ਲਾਈਫ ਦੇ ਸਾਰੇ ਸੱਤ ਅੱਠ ਸਾਲਾਂ ਵਿਚ ਇੱਕ ਵਾਰ ਹੀ ਮੇਰੇ ਟੱਬਰ ਬਾਲ ਬੱਚੇ ਨਾਲ ਮੁਲਾਕਾਤ ਕਰਨ ਦੀ ਮੈਨੂੰ ਇਜਾਜ਼ਤ ਮਿਲੀ। ਵੀਰ ਕਰਤਾਰ ਸਿੰਘ ਜੀ ਨੂੰ ਤਾਂ ਕਦੇ ਭੀ ਨਾ। ਮੈਨੂੰ ਭੀ ਮੁਲਾਕਾਤ ਦਾ ਦੁਧ ਜੇਲ੍ਹ ਮੁਖਤਾਰੀ ਬੱਕਰੀ ਨੇ ਇਕ ਵਾਰ ਹੀ ਚੋਣ ਦਿਤਾ ਸੋ ਭੀ ਮੀਂਗਣਾਂ ਪਾ ਕੇ ਹੀ ਦਿਤਾ। ਮੁਲਾਕਾਤ ਸਬੰਧੀ ਪਹਿਲਾਂ ਕੌਲ ਕਰਾਰ ਮੇਰੇ ਨਾਲ ਕੀਤੇ ਕਿ ਰੱਜ ਕੇ ਮੁਲਾਕਾਤ ਕਰ ਲੈਣੀ। ਪਰ ਐਨ ਮੁਲਾਕਾਤ ਦਾ ਸਮਾਂ ਆਉਣ ਪਰ ਕੁਚਾਲਾ ਤੇ ਜੇਲ੍ਹਰ ਅੱਖਾਂ ਫੇਰ ਗਏ। ਸੈਂਕੜੇ ਕੋਹਾਂ ਦੇ ਪੰਧ ਤੋਂ ਚੱਲ ਕੇ ਮਾਸੂਮ ਬੱਚੇ ਆਪਣੀ ਪਤੀ ਬਿਰਹੇ ਰੋਵਾਣੀ ਮਾਤਾ ਸਮੇਤ ਪਹਿਲੀ ਵੇਰ ਆਪਣੇ ਕਦੇ ਨਾ ਡਿੱਠੇ ਮਿਲੇ

**ਜੇਲ੍ਹ ਵਿਚ ਪਹਿਲੀ ਵੇਰ ਬੱਚੇ ਮਿਲਣ ਆਏ**

ਪਿਤਾ ਨਾਲ ਮੁਲਾਕਾਤ ਕਰਨ ਆਏ। ਆਏ ਤਾਂ ਇਸ ਚਾਉ ਨੂੰ ਹਿਰਦੇ ਵਿਚ ਲੈ ਕੇ ਕਿ ਘੰਟਿਆਂ ਬੱਧੀ ਰੱਜ ਰੱਜ ਕੇ ਮੁਲਾਕਾਤ ਕਰਾਂਗੇ ਅਤੇ ਆਪਣੇ ਪਿਤਾ ਦੀਆਂ ਘੁਟਵੇਂ ਤੇ ਗਲ ਲਗਵੇਂ ਪਿਆਰ ਦੀਆਂ ਲੋਰੀਆਂ ਲਵਾਂਗੇ, ਕਿਉਂਕਿ ਉਨ੍ਹਾਂ ਨੂੰ ਚਕਮਾ ਦੇ ਦਿਤਾ ਗਿਆ ਸੀ ਕਿ ਮਨ ਭਾਉਂਦੀ ਖੁਲ੍ਹੀ ਮੁਲਾਕਾਤ ਕਰਾਈ ਜਾਏਗੀ। ਅਫ਼ਸੋਸ ਕਿ ਉਨ੍ਹਾਂ ਦੀ ਇਹ ਆਸ ਪੂਰੀ ਨਾ ਹੋਈ। ਮੈਂ ਭੀ ਮੁਲਾਕਾਤ ਦੀ ਮੰਨਜ਼ੂਰੀ ਤੋਂ ਪਹਿਲਾਂ ਜੇਲ੍ਹ ਸੁਪ੍ਰੰਟੈਂਡੈਂਟ ਪਾਸੋਂ ਇਹ ਮਨਾ ਲਿਆ ਸੀ ਕਿ ਜਿਵੇਂ ਚਾਰ ਘੰਟੇ ਲਗਾਤਾਰ ਦੋ ਦਿਨ ਰੋਜ਼ ਹਜ਼ਾਰੀ ਬਾਗ ਜੇਲ੍ਹ ਵਿਚ ਮੁਲਾਕਾਤ ਕਰਾਈ ਗਈ ਸੀ, ਤਿਵੇਂ ਹੀ ਏਥੇ ਭੀ

ਕਰਾਈ ਜਾਵੇ। ਜੇ ਇਉਂ ਮੁਲਕਾਤ ਕਰਾਉਣੀ ਮੰਨਜ਼ੂਰ ਹੈ ਤਾਂ ਘਰ ਵਾਲਿਆਂ ਦੀ ਅਰਜ਼ੀ ਮੰਨਜ਼ੂਰ ਕਰੋ ਨਹੀਂ ਤਾਂ ਕੋਈ ਲੋੜ ਨਹੀਂ। ਕਿਉਂਕਿ ਸਾਲਾਂ ਬੱਧੀ ਮੁਲਾਕਾਤ ਕੀਤੀ ਹੀ ਨਹੀਂ, ਹੁਣ ਤਾਂ ਸਾਰੀਆਂ ਕਸਰਾਂ ਇਕੋ ਮੁਲਾਕਾਤ ਵਿਚ ਕਢਾ ਦੇਵੋ। ਜੇਲ੍ਹ ਸੁਪ੍ਰੰਟੰਡੰਟ ਨੇ ਏਸ ਗਲ ਨੂੰ ਮੰਨਜ਼ੂਰ ਕਰ ਕੇ ਕੌਲ ਕਰਾਰੀ ਬਚਨ (word of honour) ਦੇ ਦਿਤੇ ਸਨ। ਪਰ ਅੱਗੇ ਚੱਲ ਕੇ ਦੇਖੋਗੇ ਅਤੇ ਦੇਖ ਕੇ ਦੰਗ ਰਹੋਗੇ ਕਿ ਕਿਵੇਂ ਆਪਣੇ ਕੀਤੇ ਸੰਜੀਦਾ ਬਚਨ ਤੋਂ ਖਿਸਕ ਗਏ।

ਸਿੱਕਾਂ ਸਿਕੇਂਦਿਆਂ ਨੂੰ ਮੁਲਾਕਾਤ ਦਾ ਦਿਹਾੜਾ ਆਇਆ। ਬਿਚਾਰੇ ਵੀਰ ਸੁਸ਼ੀਲ ਮ੍ਰਿਗਿੰਦ ਜੀ* ਬੜਾ ਉਪਕਾਰ ਸਾਹਸ ਸਹੰਮਾ ਸਾਧ ਕੇ ਅਤੇ ਮੁਰੱਵਤ ਮਰੰਮਾ ਉੱਦਮ ਮੁਹਿੰਮਾਂ ਜਹਾਦ ਕੇ ਅਤੇ ਲੰਮਾ ਸਫਰ ਝਾਗਕੇ ਇਸ ਲੋਚਨੀ ਅਬਲਾ ਤੇ ਬਰਸਾਂ ਬੱਧੀ ਵੇਦਨਾ ਬਿਰਹੇ ਵਾਲੇ ਵਿਜੋਗੀ ਮਾਸੂਮੀ ਪ੍ਰਵਾਰ ਨੂੰ ਆਪਣੇ ਸੰਗ ਸਾਥ ਲੈ ਕੇ ਧੁਰੋਂ ਪੰਜਾਬ ਦੇ ਸਤੱਦਰਵੀ ਕੁਰਬੋ-ਜਵਾਰ ਤੋਂ ਨਾਗਪੁਰ ਨਾਗਾਂ ਦੀ ਪੁਰੀ ਵਾਲੇ ਜੇਲ੍ਹ ਵਿਚ ਆਏ। ਪ੍ਰੰਤੂ ਨਾਗਪੁਰ ਵੜਨ ਸਾਰ ਜੇਲ੍ਹ ਜਮਰਾਜ ਨੇ ਵਿਚਾਰੇ ਪ੍ਰਦੇਸੀ ਪਾਂਧੀਆਂ ਦੇ ਰਾਹ ਵਿਚ ਦੂਤੀ ਨਾਗ ਫਾਸ ਦਾ ਤੰਦਣ ਤਾਣਾ ਰਚ ਦਿਤਾ। ਇਸ ਨਾਗਪੁਰ ਸ਼ਹਿਰ ਵਿਚ ਪੰਜਾਬੀ ਵਸਨੀਕਾਂ ਦਾ ਇਕ ਠਿਕਾਣਾ ਹੈ ਜੋ ਪੰਜਾਬੀ ਲਾਈਨ ਕਰਕੇ ਪ੍ਰਸਿੱਧ ਹੈ, ਏਥੇ ਗੁਰਦੁਆਰਾ ਭੀ ਹੈ। ਪੰਜਾਬ ਤੋਂ ਆਏ ਗਏ ਮੁਸਾਫਰ ਅਕਸਰ ਏਸੇ ਪੰਜਾਬੀ ਲਾਈਨ ਵਿਚ ਹੀ ਉਤਰਿਆ ਕਰਦੇ ਹਨ। ਏਥੇ ਹੀ ਇਨ੍ਹਾਂ ਅਜਨਬੀ ਪੰਛੀਆਂ ਨੇ ਰੈਣ ਬਸੇਰਾ ਕਰਨਾ ਸੀ, ਪਰ ਕੁਚਾਲਾ ਜੀ ਨੇ ਵਿਚਾਰਿਆਂ ਦੇ ਸਾਰੇ ਰਾਹ ਵਿਚ ਕੰਡੇ ਖਿਲਾਰ ਦਿਤੇ। ਜੇਲ੍ਹ ਤੋਂ ਲਗ ਕੇ ਪੰਜਾਬੀ ਲਾਈਨ ਤਾਈਂ ਮੀਲਾਂ ਬੱਧੀ ਸਾਰੇ ਕਦਮ ਕਦਮ ਤੇ ਜੇਲ੍ਹ ਅਤੇ ਸਿਵਲ ਪੁਲਿਸ ਦੇ ਪਹਿਰਿਆਂ ਦੀਆਂ ਪਿਕਟਾਂ ਖੜੀਆਂ ਕਰ ਦਿਤੀਆਂ। ਪੰਜਾਬੀ ਲਾਈਨ ਨਿਵਾਸੀ ਸੱਜਣ ਭਾਈ ਮਨਸ਼ਾ ਸਿੰਘ ਜੀ ਅਕਾਲੀ ਦੇ ਘਰ ਉਤੇ ਖਾਸ ਪੁਲਿਸੀ ਪਹਿਰੇ ਤਕੜੇ ਕਰਕੇ ਲਗਾ ਦਿਤੇ। ਇਸ ਵੀਰ ਦਾ ਪਰਮ ਧਰਮ ਰਿਹਾ ਹੈ ਕਿ ਪੰਜਾਬੋਂ ਆਏ ਹਰ ਇੱਕ ਯਾਤਰੂ ਦੀ ਹਰ ਪ੍ਰਕਾਰ ਖਾਤਰ ਦਾਰੀ ਅਤੇ ਸੇਵਾ ਬਰਦਾਰੀ ਕਰਨੀ। ਹਿਤ ਚਿੱਤੋਂ ਅਤੇ ਦਿਲੋਂ ਲਾ ਕੇ ਵਾਹ ਲਗਦੀ ਘਰ ਵਿਚ ਹੀ ਪੰਜਾਬੋਂ ਆਏ ਪਾਰਹੁਣਿਆਂ ਨੂੰ ਉਤਾਰਨਾ ਅਤੇ ਪੁੱਜਕੇ ਸਭਸ ਦੀ ਪ੍ਰਾਹੁਣਚਾਰੀ ਕਰਨੀ। ਇਸਦਾ ਸਾਰਾ ਪਰਵਾਰ

* ਭਾਈ ਸੁੰਦਰ ਸਿੰਘ ਪਿੰਡ ਘੁਮਾਣ ਜ਼ਿਲਾ ਲੁਧਿਆਣਾ।

ਹੀ ਨਿਸ਼ਕਾਮ ਸੇਵਾ ਉਪਕਾਰ ਦੇ ਪਾਹਾਰੇ ਵਿਚ ਢਲਿਆ ਹੋਇਆ ਸੀ ਅਤੇ ਹੁਣ ਤਾਈਂ ਢਲਿਆ ਹੋਇਆ ਹੈ। ਏਸ ਸਾਰੇ ਗੁਰਮੁਖ ਪਰਵਾਰ ਨੂੰ ਤਾਂ ਚਾਉ ਚੜ੍ਹ ਗਿਆ ਜਦ ਏਹਨਾਂ ਨੂੰ ਪਤਾ ਲਗਾ ਕਿ ਇਕ ਬਾਰਾਂ ਵਰ੍ਹਿਆਂ ਦੇ ਬੰਦੀਵਾਨ ਬਨ ਖੰਡ ਵਾਸੀ,ਪੰਜਾਬ ਨਿਵਾਸੀ ਦੇਸ਼ ਭਗਤ ਦਾ ਪਰਵਾਰ ਉਸ ਦੀ ਮੁਲਾਕਾਤ ਕਰਨ ਦੂਰੋਂ ਚੱਲ ਕੇ ਆਇਆ ਹੈ ਜਿਸ ਦੇ ਪਿਆਰ ਨੇ ਪਹਿਲਾਂ ਹੀ ਉਨ੍ਹਾਂ ਦੇ ਹਿਰਦੇ ਅੰਦਰ ਗਹਿਰਾ ਘਰ ਕੀਤਾ ਹੋਇਆ ਸੀ। ਇਸ ਪ੍ਰਕਾਰ ਓਸ ਨੇ ਸੋਇ ਸੁਣਨ ਸਾਰ ਹੀ ਪੱਕਾ ਇਰਾਦਾ ਧਾਰ ਲਿਆ ਕਿ ਏਨ੍ਹਾਂ ਪੰਧਾਊਆਂ ਨੂੰ ਆਪਣੇ ਗ੍ਰਿਹ ਵਿਖੇ ਹੀ ਨਿਵਾਸ ਦੇਈਏ। ਪਰਵਾਹ ਨਹੀਂ ਕੀਤੀ ਪੁਲਿਸ ਪਹਿਰਿਆਂ ਦੀ, ਗੁਮੇਹ ਨਹੀਂ ਕੀਤਾ ਜੇਲ੍ਹ ਦੂਤੀ ਪਿਕਟਰੀਆਂ ਦਾ, ਆਪਣੀ ਸਰਿਸ਼ਤ ਸੀਮੇਵੀ ਸੇਵ ਕਮਾਵਨੀ ਟੇਵ ਧੁਨੀ ਵਿਚ ਮਸਤੂਲ ਮਸਤ ਮਨਸ਼ਾ ਦੇ ਪੂਰੇ ਸੂਰੇ ਵੀਰ ਮਨਸ਼ਾ ਸਿੰਘ ਜੀ ਨੇ ਜੇਲ੍ਹ ਮੁਲਾਕਾਤੀਆਂ ਦਾ ਮਾਰਗ ਆਣ ਮੱਲਿਆ ਕਿ ਕਿਤੇ ਹਿੱਲ ਚਿੱਲ ਕੇ ਹੋਰ ਕਿਤੇ ਠਿਕਾਣਾ ਨਾ ਜਾ ਕਰਨ।

ਪਰ ਏਧਰ ਮੈਂਡੜੇ ਮੁਲਾਕਾਤੀ ਮਹਿਰਮਾਂ ਨੂੰ ਭੀ ਪਤਾ ਲਗਾ ਕਿ ਪੰਜਾਬੀ ਲਾਈਨ ਵਿਚ ਸਾਰੇ ਹੀ ਅਨੀਤ ਭਰੇ ਕੁਨੀਤੀ ਦੇ ਪੇਚ ਵਾਲੇ ਗਜਗ੍ਰਾਹੀ ਤੰਦੂਏ ਦਾ ਜਾਲ ਫੈਲਾਇਆ ਹੋਇਆ ਹੈ ਅਤੇ ਖ਼ਾਸ ਕਰ ਉਸ ਪਰਸਿੱਧ ਪਰ-ਉਪਕਾਰੀ ਪਰਵਾਰ ਦੇ ਘਰ ਬਾਰ ਉਤੇ ਬਹੁਤੀਆਂ ਕਰੜਾਈਆਂ ਵਰਤੀਆਂ ਹੋਈਆਂ ਹਨ। ਤਦ ਉਨ੍ਹਾਂ ਨੇ ਮਸਲਹ-ਤਨ ਇਕ ਨਾਰੰਗਵਾਲ ਨਿਵਾਸੀ ਦੇ ਘਰ ਜਾ ਨਿਵਾਸ ਕੀਤਾ ਜਿਸ ਦੇ ਉੱਪਰ ਸਰਕਾਰੀ ਮੁਲਾਜ਼ਮ ਹੋਣ ਕਰਕੇ ਗਵਰਨਮੈਂਟੀ ਪੁਲਿਸ ਸੀ. ਆਈ. ਡੀ. ਦੀ ਅੱਖ ਭੀ ਨਹੀਂ ਸੀ। ਇਸ ਸਿਖ ਸਰਦਾਰ ਓਵਰਸੀਅਰ ਨੇ ਏਨ੍ਹਾਂ ਦੀ ਖ਼ੂਬ ਪ੍ਰਾਹੁਣਚਾਰੀ ਕੀਤੀ। ਸਿਰ ਉੱਤੇ ਚੁੱਕ ਲਿਆ ਅਤੇ ਅੱਖੀਆਂ ਪਰਨੇ ਹੋ ਕੇ ਸੇਵਾ ਉਠਾਈ, ਤੇ ਆਉਣ ਵਾਲੀ ਸਖਤੀ ਨੂੰ ਜਾਣਦੇ ਹੋਏ ਭੀ ਕਿ ਜਦੋਂ ਕੁਨੀਤ ਕੁਚਾਲ ਫਸੇ ਕਰਮਚਾਰੀਆਂ ਨੂੰ ਪਤਾ ਲਗ ਜਾਣਾ ਹੈ ਕਿ ਇਹ ਰਣਧੀਰ ਸਿੰਘ ਦੇ ਮੁਲਾਕਾਤੀ ਹਨ, ਓਹੀ ਸਰਦਾਰ ਮਨਸ਼ਾ ਸਿੰਘ ਉੱਪਰ ਵਾਪਰ ਰਹੀਆਂ ਕਰੜਾਈਆਂ ਵਾਲੇ ਸ਼ਕੰਜੇ ਏਥੇ ਭੀ ਕੱਸੇ ਜਾਣੇ ਹਨ, ਇਸ ਸ਼ੇਰ ਮਰਦ ਵੀਰ ਪਿਆਰੇ, ਵੀਰਇੰਦਰ, ਮ੍ਰਿਗੇਸ਼ ਮਹਿੰਦਰ ਨੇ ਨਾ-ਸਿਰਫ਼ ਸਿਰ ਪਈ ਸੇਵਾ ਭਾਵਨਾ ਦੀ ਸਿਪਿਰਟ ਦਾ ਹੀ ਪਰਤੱਖ ਸਬੂਤ ਦਿਤਾ ਬਲਕਿ ਮੁਲਾਕਾਤੀਆਂ ਦੇ ਨਾਲ ਹੋ ਕੇ ਅਤੇ ਮੋਢੇ ਨਾਲ ਮੋਢਾ ਡਾਹ ਕੇ ਮੇਰੀ ਮੁਕਾਲਾਤ ਭੀ ਆਣ ਕੀਤੀ ਅਤੇ ਉਸ ਨੂੰ ਕੋਈ ਨਹੀਂ ਹੋੜ ਸਕਿਆ। ਉਨ੍ਹਾਂ ਦਿਨਾਂ ਵਿਚ ੧੨੧ ਦਫਾ ਦੇ ਰਾਜਸੀ ਕੈਦੀਆਂ ਨੂੰ ਖਾਸ

ਕਰ ਮੇਰੇ ਵਰਗੇ ਰੰਜੂਰ ਅਤੇ ਡਾਢਿਆਂ ਨਾਲ ਮੱਥਾ ਡਾਹੁਣ ਵਾਲੇ ਮਸ਼ਹੂਰ ਬੰਦੀ ਜਨ ਨਾਲ ਇਕ ਸਰਕਾਰੀ ਮੁਲਾਜ਼ਮ ਦਾ ਮੁਰੱਵਤ ਭਰੀ ਮੁਲਾਕਾਤ ਕਰਨਾ ਬੜੀ ਦਲੇਰੀ ਦਾ ਕੰਮ ਸੀ। ਉਸ ਦੀ ਕੁਰਸੀ ਦੇ ਸਾਹਮਣੇ ਮੇਰੀ ਕੁਰਸੀ ਦੇ ਐਨ ਕੋਲ ਖੱਬੇ ਪਾਸੇ ਦੋ ਸੀ. ਆਈ. ਡੀ. ਵਾਲੇ ਪੰਜਾਬੀ ਜ਼ਬਾਂ-ਦਾਨ ਇਕ ਹਿੰਦੂ ਅਤੇ ਦੂਜਾ ਮੁਸਲਮਾਨ,ਇੰਨਸਪੈਕਟਰ ਬੈਠੇ ਹੋਏ ਸਨ। ਮੁਲਾਕਾਤ ਹੋਣ ਦੀ ਡੇਰ ਹੀ ਸੀ ਕਿ ਉਸ ਪ੍ਰੇਮ ਪਰਵਾਨੜੇ ਸਿੱਖ ਵੀਰ ਓਵਰਸੀਅਰ ਦੇ ਘਰ ਉੱਤੇ ਭੀ ਪਿਕਟਾਂ ਲੱਗ ਗਈਆਂ। ਐਥੋਂ ਤਾਈਂ ਕਿ ਤਲਾਸ਼ੀ ਹੋਣ ਦਾ ਤੌਖਲਾ ਭੀ ਤਾਰੀ ਹੋ ਗਿਆ। ਮੁਲਾਕਾਤ ਕਾਹਦੀ ਹੋਈ, ਮੁਲਾਕਾਤੀਆਂ ਉਪਰ ਇਕ ਕਹਿਰ ਵਰਤਿਆ,ਮੁਲਾਕਾਤੀਆਂ ਦੀ ਆਉ ਭਗਤ ਕਰਨ ਹਾਰੇ ਪ੍ਰੇਮ ਨੂੰ ਹਬਸ ਦਮ ਕੀਤਾ ਗਿਆ, ਪਰ ਪ੍ਰੇਮੀ ਆਪਣੇ ਪ੍ਰੇਮ ਟੇਵੇ ਤੋਂ ਕਦ ਟਲਦੇ ਹਨ ?

ਮੁਲਾਕਾਤ ਦਾ ਨਜ਼ਾਰਾਂ ਦਰਸ਼ਕਾਂ ਲਈ ਸਹਿਮਨਾਕ ਸੀ । ਉਪਰੋਂ ਤਾਂ ਮੁਲਾਕਾਤ ਦੇ ਬੜੇ ਮੀਨਾਕਾਰੀ ਬਾਜ਼ਾਰ ਅਤੇ ਸਬਜ਼ ਬਾਗ ਦਿਖਾਏ ਗਏ। ਜੇਲ੍ਹਰ ਦੇ ਨਕਸ਼ੋ-ਨਗਾਰੀ ਜੇਲ੍ਹ-ਬਹਾਰੀ ਕਮਰੇ ਵਿਚ ਲੰਮੇ ਲੰਮੇ ਮੇਜ਼ ਡਹਾਏ ਗਏ। ਲਾਹਮੀਂ ਦੋਹੀਂ ਪਾਸੀਂ ਪਾਂਤੋ ਪਾਂਤ ਕੁਰਸੀਆਂ ਡਹਾਈਆਂ ਗਈਆਂ। ਸਿਰੇ ਤੇ ਸਭ ਦੇ ਸਿਰ ਉੱਪਰ ਜੇਲ੍ਹਰ ਆਪਣੀ ਸ਼ਾਹਾਨਾ ਕੁਰਸੀ ਡਹਾ ਕੇ ਬਹਿ ਗਿਆ। ਜੇਲਰ ਦੇ ਸੱਜੇ ਪਾਸੇ ਵਾਲੀਆਂ ਕੁਰ-ਸੀਆਂ ਦੀ ਕਤਾਰ ਉਤੇ ਮੁਲਾਕਾਤੀਆਂ ਨੂੰ ਬਿਠਾਇਆ ਗਿਆ। ਉਹਦੇ ਖੱਬੇ ਪਾਸੇ ਦੀ ਕਤਾਰੋਂ ਕਤਾਰ ਕੁਰਸੀਆਂ ਮੇਰੇ ਅਤੇ ਦੋਹਾਂ ਸੀ. ਆਈ. ਡੀ. ਇੰਨਸਪੈਕਟਰਾਂ ਦੇ ਬੈਠਣ ਵਾਸਤੇ ਖਾਲੀ ਛੱਡੀਆਂ ਹੋਈਆਂ ਤੇ ਬਾਕੀ ਦੀਆਂ ਉੱਤੇ ਜੇਲ੍ਹਰ ਦੇ ਹੋਰ ਦੂਤ ਬੈਠੇ ਹੋਏ ਸਨ। ਮੁਲਾਕਾਤੀਆਂ ਨੂੰ ਪਹਿਲਾਂ ਅੰਦਰ ਬੁਲਾਇਆ ਗਿਆ। ਮੈਨੂੰ ਜਦੋਂ ਜੇਲ੍ਹ ਦੂਤ ਜੇਲ੍ਹ ਅੰਦਰੋਂ ਲੈ ਕੇ ਉਸ ਮੁਲਾਕਾਤ ਦੇ ਕਮਰੇ ਵਿਚ ਵੜੇ ਤਾਂ ਨਾਲ ਹੀ ਸੀ. ਆਈ. ਡੀ. ਦੇ ਇੰਨਸਪੈਕਟਰ ਭੀ ਆਣ ਵੜੇ, ਓਹਨਾਂ ਨੇ ਛਪਾ ਛਪ ਆਪੋ ਆਪਣੀਆਂ ਕੁਰਸੀਆਂ ਸਾਂਭ ਲਈਆਂ। ਦੋਹਾਂ ਦੇ ਵਿਚਕਾਰ ਮੇਜ਼ ਕੰਧ ਨੂੰ ਉਰਾਰਲੀ ਕਤਾਰ ਵਿਚ ਮੇਰੀ ਕੁਰਸੀ ਰੀਜ਼ਰਵ ਰੱਖੀ ਹੋਈ। ਮੇਰੇ ਅੰਦਰ ਵੜਨ ਸਾਰ ਹੀ ਸਾਰੀਆਂ ਮੁਲਾਕਾਤੀ ਰੂਹਾਂ ਉੱਠ ਕੇ ਖੜੀਆਂ ਹੋ ਗਈਆਂ। ਮੈਂ ਕੁਦਰਤੀ ਮਾਸੂਮ ਰੂਹੜੀਆਂ ਆਪਣੇ ਬਾਰਾਂ ਸਾਲਾ ਬੱਚੇ ਅਤੇ ਦਸ ਸਾਲਾ ਬੱਚੀ ਨੂੰ ਪਿਆਰ ਦੇਣ ਲਈ ਅਗਾਹਾਂ ਉਹਨਾਂ ਵਲ ਨੂੰ ਲਪਕਿਆ। ਮੇਜ਼ ਵਾਲੀ ਕੰਧ ਦੀ ਪਰਲੀ ਤਰਫ਼ ਨੂੰ (ਜਿੱਥੇ ਕਿ ਮੇਰੇ ਲਖਤੇ ਜਿਗਰ ਬੈਠੇ ਸਨ) ਜਾਣ ਲਈ ਸਿਰਫ ਓਥੋਂ ਦੀ ਹੀ ਰਸਤਾ ਸੀ ਜਿੱਥੇ ਕਿ ਵਿਚਾਲੇ

ਕੁਰਸੀ ਡਾਹੀ ਜੇਲ੍ਹਰ ਬੈਠਾ ਸੀ। ਮੈਂ ਲੰਘਣ ਲਗਾ ਤਾਂ ਜੇਲ੍ਹਰ ਨੇ ਲੰਘਣ ਨਾ ਦਿਤਾ ਅਤੇ ਮੇਰਾ ਰਾਹ ਰੋਕ ਲਿਆ। ਮੈਂ ਉਤੋਂ ਦੀ ਬਾਂਹ ਪਸਾਰ ਕੇ ਪਿਆਰ ਦੇਣ ਲਗਾ ਤਾਂ ਜੇਲ੍ਹਰ ਨੇ ਬੜੀ ਬੇ-ਰਹਿਮੀ ਨਾਲ ਆਪਣੀਆਂ ਬੱਜਰ ਵਰਗੀਆਂ ਬਾਹਾਂ ਤੇ ਲੱਤਾਂ ਅਗੇ ਡਾਹ ਦਿਤੀਆਂ। ਮੈਂ ਹੈਰਾਨ ਹੋ ਕੇ ਆਖਿਆ, 'ਏਹ ਕੀ ? ਕੀ ਮੇਰੇ ਅਜ਼ੀਜ਼ਾਂ ਦੁਲਾਰਿਆਂ ਨੂੰ ਪਿਆਰ ਭੀ ਨਹੀਂ ਦੇਣ ਦਿਓਗੇ ਜਿਨ੍ਹਾਂ ਨੂੰ 'ਕਿ ਮੈਂ ਗਿਆਰਾਂ ਬਾਰਾਂ ਵਰ੍ਹਿਆਂ ਪਿਛੋਂ ਦੇਖਿਆ ਹੈ, ਜਿਨ੍ਹਾਂ ਨੂੰ ਕਿ ਮੈਂ ਆਪਣੇ ਪਿਛੇ ਸ਼ੀਰ ਖੋਰ ਬੱਚੇ ਹੀ ਛਡ ਆਇਆ ਸੀ ?'

**ਜੇਲ੍ਹਰ**—(ਬੜੀ ਸਖ਼ਤੀ ਨਾਲ) ਪਿਆਰ ਨਹੀਂ ਦੇ ਸਕਤੇ, ਦੂਰ ਸੇ ਮਿਲੋ, ਇਨ ਕੇ ਨਜ਼ਦੀਕ ਮੱਤ ਜਾਓ। (ਮੇਰੀਆਂ ਅੱਖਾਂ ਗਹਿਰੀਆਂ ਵੇਖ ਕੇ) ਕਿਆ ਕਰੂੰ ਮੈਨੂੰ ਐਸਾ ਹੀ ਹੁਕਮ ਹੈ, ਮੇਰੇ ਉਪਰ ਨਾਰਾਜ਼ ਮੱਤ ਹੋਣਾ।

**ਮੈਂ**—ਹੁਕਮ ਕਿਸ ਕਾ ਹੈ ?

**ਜੇਲ੍ਹਰ**—ਸੁਪ੍ਰੰਟੰਡੰਟ ਸਾਹਿਬ ਕਾ। ਜਾਓ ਉਸ ਕੇ ਕਮਰੇ ਮੇਂ ਔਰ ਹੁਕਮ ਲੇ ਆਓ, ਹਮ ਕੋ ਕੋਈ ਉਜ਼ਰ ਨਹੀਂ।

ਮੈਂ ਉਸੇ ਵਕਤ ਪਿਛਲੇ ਪੈਰੀਂ ਮੁੜਿਆ ਅਤੇ ਸਿੱਧਾ ਸੁਪ੍ਰੰਟੰਡੰਟ ਦੇ ਕਮਰੇ ਨੂੰ ਹੋ ਗਿਆ। ਨਾਲ ਮੇਰੇ ਦੋ ਸਿਪਾਹੀ ਜੇਲ੍ਹਰ ਨੇ ਲਾ ਦਿਤੇ। ਚਿਕ ਚੁੱਕ ਕੇ ਮੈਂ ਸੁਪ੍ਰੰਟੰਡੰਟ ਦੇ ਕਮਰੇ ਵਿਚ ਜਾ ਵੜਿਆ, ਜਿਥੇ ਜੇਲ੍ਹ ਜਮ ਰਾਜ ਬੈਠ ਰਿਹਾ ਸੀ। ਮੈਨੂੰ ਬਿਨਾਂ ਇਜਾਜ਼ਤ ਕਮਰੇ ਵਿਚ ਵੜੇ ਨੂੰ ਵੇਖ ਕੇ ਉਸ ਦਾ ਮੂੰਹ ਬੱਗਾ ਹੋ ਗਿਆ। ਰੋਹ ਭਰੀ ਸਿਪਿਰਟ ਵਿਚ ਮੈਂ ਕਾਹਲਾ ਕਾਹਲਾ ਗਿਆ ਅਤੇ ਕਾਹਲਾ ਕਾਹਲਾ ਹੀ ਜਾ ਬੋਲਿਆ, 'ਕੀ ਮੈਂ ਆਪਣੇ ਮੁਲਾਕਾਤ ਕਰਨ ਆਏ ਪਿਆਰੇ ਦੁਲਾਰੜੇ ਬਚਿਆਂ ਨੂੰ ਪਿਆਰ ਭੀ ਨਹੀਂ ਦੇ ਸਕਦਾ, ਉਨ੍ਹਾਂ ਦਾ ਸਿਰ ਭੀ ਨਹੀਂ ਪਲੋਸ ਸਕਦਾ, ਕੀ ਐਸਾ ਜਮ ਜ਼ੁਲਮੀਂ ਹੁਕਮ ਤੁਸੀਂ ਚਾੜ੍ਹਿਆ ਹੈ ? ਮੁਲਾਕਾਤ ਕਰਾਉਣੀ ਹੈ ਕਿ ਸਾਕਾ ਵਰਤਾਉਣਾ ਹੈ ? ਮੈਂ ਐਸੀ ਮੁਲਾਕਾਤ ਕਰ ਕੇ ਰਾਜ਼ੀ ਨਹੀਂ, ਜੇ ਕਰਾਉਣੀ ਹੈ ਤਾਂ ਮੁਲਾਕਾਤ ਕਰਾਉਣ ਵਾਲੇ ਆਪਣੇ ਜੇਲ੍ਹਰ ਨੂੰ ਹੁਕਮ ਦੇਵੋ ਕਿ ਐਸਾ ਜ਼ੁਲਮ ਮੱਤ ਕਰੇ।'

**ਸੁਪ੍ਰੰ:**—ਮੈਂ ਉਸ ਨੂੰ ਪਹਿਲਾਂ ਹੁਕਮ ਹਦਾਇਤ ਦੇ ਚੁਕਾ ਹਾਂ, ਉਸ ਦਾ ਕੁੱਲੀ ਅਖਤਿਆਰ ਹੈ। ਜੋ ਕਨਸੈਸ਼ਨ ਚਾਹੇ ਦੇ ਸਕਦਾ ਹੈ। ਹੁਣ ਮੈਂ ਉਸ ਨੂੰ ਕੋਈ ਨਵਾਂ ਹੁਕਮ ਦੇਣ ਨੂੰ ਤਿਆਰ ਨਹੀਂ।

**ਮੈਂ**—ਤਾਂ ਇਸ ਦਾ ਤਾਂ ਮਤਲਬ ਏਹ ਹੈ ਕਿ ਏਹ ਜ਼ੁਲਮ ਤੁਸੀਂ ਹੀ

ਕਰਾਉਂਦੇ ਹੋ । ਤੁਸੀਂ ਹੀ ਅਜੇਹੀ ਸਖ਼ਤੀ ਦਾ ਹੁਕਮ ਦਿੱਤਾ ਹੈ ।

**ਸੁਪ੍ਰੰ:**—ਮੈਂ ਤੁਹਾਨੂੰ ਪਹਿਲਾਂ ਹੀ ਦੱਸ ਦਿਤਾ ਹੈ ਕਿ ਮੈਂ ਉਸ ਨੂੰ ਮੁਲਾਕਾਤ ਕਰਾਉਣ ਦੇ ਸਭ ਅਧਿਕਾਰ ਅਖਤਿਆਰ ਦੇ ਛੱਡੇ ਹੋਏ ਹਨ। ਮੈਂ ਉਸ ਦੇ ਇੰਤਜ਼ਾਮ ਵਿਚ ਕੋਈ ਦਖਲ ਨਹੀਂ ਦੇਵਾਂਗਾ ਔਰ ਮੈਂ ਹੁਣ ਇਸ ਤੋਂ ਵੱਧ ਫਾਲਤੂ ਗਲ ਕਰਨ ਨੂੰ ਤਿਆਰ ਨਹੀਂ । ਜਾਉ, ਮੁਲਾਕਾਤ ਕਰੋ, ਵਕਤ ਮਤ ਗੰਵਾਓ ।

ਮੈਂ ਪਿਛਲੇ ਪੈਰੀਂ ਮੁੜ ਆਇਆ ਅਤੇ ਜੇਲ੍ਹਰ ਨੂੰ ਆਖਿਆ ਕਿ 'ਸੁਪ੍ਰੰਟੈਂਡੰਟ ਨੇ ਸਭ ਅਖਤਿਆਰ ਅਧਿਕਾਰ ਮੁਲਾਕਾਤ ਦੇ ਤੁਹਾਨੂੰ ਹੀ ਦੇ ਛਡੇ ਹਨ । ਤੁਹਾਡੇ ਪ੍ਰਬੰਧ ਵਿਚ ਉਹ ਕੋਈ ਦਖਲ ਨਹੀਂ ਦੇਵੇਗਾ । ਹੁਣ ਦੱਸੋ ਕਿ ਚੱਜ ਨਾਲ ਮੁਲਾਕਾਤ ਕਰਨ ਦੇਣੀ ਹੈ ਕਿ ਨਹੀਂ ?'

**ਜੇਲ੍ਹਰ**—(ਬਫਾ ਕੇ) ਅੱਛਾ ਮੁਲਾਕਾਤ ਤਾਂ ਕਰੋ । ਮੁਲਾਕਾਤ ਪਿਛੋਂ ਫਿਰ ਪਿਆਰ ਭੀ ਦੇ ਦੇਣਾ । ਸ਼ਾਂਤੀ ਨਾਲ ਕੁਰਸੀ ਪਰ ਬੈਠ ਜਾਓ ਔਰ ਬਾਤ ਚੀਤ ਕਰੋ ।

**ਸੀ. ਆਈ. ਡੀ. ਵਾਲੇ**—(ਇਕੋ ਆਵਾਜ਼ ਨਾਲ) ਸਰਦਾਰ ਸਾਹਿਬ ! ਬੈਠ ਜਾਓ, ਹੁਣ ਤਾਂ ਜੇਲ੍ਹਰ ਸਾਹਿਬ ਇਕਰਾਰ ਕਰਦੇ ਹਨ ਕਿ ਮੁਲਾਕਾਤ ਪਿਛੋਂ ਮਿਲ ਗਿਲ ਲੈਣਾ ।

**ਮੈਂ**—(ਇੰਨਸਪੈਕਟਰਾਂ ਨੂੰ ਮੁਖਾਤਬ ਹੋ ਕੇ) ਏਹਨਾਂ ਜੇਲ੍ਹ ਵਾਲਿਆਂ ਦਾ ਏਤਬਾਰ ਕੋਈ ਨਹੀਂ । ਐਹੋ ਜੇਹੇ ਕਈ ਇਕਰਾਰ ਇਨ੍ਹਾਂ ਖਾਧੇ ਪੀਤੇ ਹੋਏ ਹਨ ।

**ਇੰਨਸਪੈਕਟਰ**—ਹੁਣ ਤਾਂ ਅਸੀਂ ਤੁਹਾਡੀ ਹਮਾਇਤ ਕਰਾਂਗੇ । ਅਸੀਂ ਜ਼ਿੰਮੇਵਾਰ ਹਾਂ, ਤੁਸੀਂ ਗੱਲ ਬਾਤ ਕਰੋ, ਵਕਤ ਨਾ ਖੁੰਝਾਓ ।

ਓਹਨਾਂ ਦੇ ਕਹੇ ਸੁਣੇ ਮੈਂ ਬੈਠ ਗਿਆ । ਮੇਰੇ ਬੈਠਣ ਪਰ ਮੇਰੇ ਮੁਲਾਕਾਤੀ ਭੀ ਬੈਠ ਗਏ, ਜੋ ਕਿ ਓਦੋਂ ਦੇ ਹੁਣ ਤਾਈਂ ਖੜੋਤੇ ਹੀ ਸੀ । ਅਜੇ ਮਸਾਂ ਸੁੱਖ ਸਾਂਦ ਹੀ ਪੁੱਛੀ ਸੀ ਕਿ ਜੇਲ੍ਹਰ ਆਪਣੀ ਜੇਬ ਘੜੀ ਕੱਢ ਕੇ ਦਿਖਾਉਣ ਅਤੇ ਕਹਿਣ ਲੱਗਾ ਕਿ ਅੱਧਾ ਘੰਟਾ ਹੋ ਗਿਆ ਹੈ । ਹੋਏ ਅਜੇ ਪੰਦਰਾਂ ਮਿੰਟ ਹੀ ਸਨ, ਪਰ ਉਸ ਨੇ ਰਿਹਾੜੀ ਝਗੜੇ ਵਾਲੇ ਮਿੰਟ ਭੀ ਮੁਲਾਕਾਤ ਵਿਚ ਹੀ ਗਿਣੇ ।

**ਮੈਂ**—ਅਜੇ ਤਾਂ ਪੰਦਰਾਂ ਮਿੰਟ ਭੀ ਨਹੀਂ ਹੋਏ, ਤਕਰਾਰ ਵਾਲੇ ਮਿੰਟ ਭੀ ਵਿਚੇ ਗਿਣੇ ਗਏ ਹਨ ?

**ਜੇਲ੍ਹਰ**—ਇਸ ਵਿਚ ਮੇਰਾ ਤਾਂ ਕੋਈ ਕਸੂਰ ਨਹੀਂ, ਤੁਸੀਂ ਹੀ ਫਾਲਤੂ

ਵਕਤ ਖਰਾਬ ਕੀਤਾ। ਸਾਨੂੰ ਏਥੇ ਬੈਠਿਆਂ ਨੂੰ ਅੱਧਾ ਘੰਟਾ ਹੋ ਗਿਆ ਹੈ। ਆਮ ਕੈਦੀਆਂ ਨੂੰ ਅਸੀਂ ਕੇਵਲ ਪੰਜ ਮਿੰਟ ਹੀ ਦਿੰਦੇ ਹਾਂ।

**ਮੈਂ**—ਤੁਹਾਡਾ ਮੇਰੇ ਨਾਲ ਇਕਰਾਰ ਹੈ ਕਿ ਖੁੱਲ੍ਹਾ ਵਕਤ ਦਿੱਤਾ ਜਾਵੇਗਾ, ਜਿਸ ਤਰ੍ਹਾਂ ਕਿ ਹਜ਼ਾਰੀ ਬਾਗ ਜੇਲ੍ਹ ਵਿਚ ਦਿੱਤਾ ਗਿਆ ਸੀ।

**ਜੇਲ੍ਹਰ**—ਇਕਰਾਰ ਦੀ ਬਾਬਤ ਸੁਪ੍ਰੰਟੰਡੰਟ ਸਾਹਿਬ ਸੇ ਪੂਛੋ, ਮੈਨੂੰ ਤਾਂ ਏਤਨਾ ਹੀ ਹੁਕਮ ਹੈ।

**ਮੈਂ**—ਤੁਸੀਂ ਓਦੋਂ ਓਹਨਾਂ ਦੇ ਨਾਲ ਹੀ ਬੈਠੇ ਸੀ, ਜਦੋਂ ਕਿ ਖੁੱਲ੍ਹਾ ਵਕਤ ਦੇਣ ਦਾ ਇਕਰਾਰ ਕੀਤਾ ਸੀ, ਬਲਕਿ ਤੁਸੀਂ ਦੋਹਾਂ ਨੇ ਇਕ ਜ਼ਬਾਨ ਹੋ ਕੇ ਸੰਜੀਦਾ ਇਕਰਾਰ (solemn promise) ਕੀਤਾ ਸੀ, ਹੁਣ ਤੁਸੀਂ ਉਸ ਤੋਂ ਫਿਰਦੇ ਹੋ।

**ਜੇਲ੍ਹਰ**—ਮੈਂ ਤਾਂ ਹੁਕਮ ਦਾ ਬੰਦਾ ਹਾਂ, ਜਿਹੜਾ ਮੈਨੂੰ ਸੁਪ੍ਰੰਟੰਡੰਟ ਸਾਹਿਬ ਨੇ ਹੁਕਮ ਦਿਤਾ ਹੈ ਓਸੇ ਦੀ ਤਾਮੀਲ ਕਰਾਂਗਾ। ਤੁਸੀਂ ਓਹਨਾਂ ਤੋਂ ਫੇਰ ਜਾ ਕੇ ਪੁਛ ਆਓ।

ਮੈਂ ਫੇਰ ਧਾਈ ਕਰ ਕੇ ਸੁਪ੍ਰੰਟੰਡੰਟ ਦੇ ਕੋਲ ਪਹੁੰਚਾ ਅਤੇ ਜਾ ਦੜਕਿਆ ਦੇ ਆਖਿਆ, 'ਧ੍ਰਿਗ ਹੈ ਤੁਹਾਡੇ ਕੀਤੇ ਇਕਰਾਰ ਉਤੇ! ਮੈਨੂੰ ਇਹ ਪਤਾ ਹੁੰਦਾ ਤਾਂ ਮੈਂ ਕਦੇ ਭੀ ਮੁਲਾਕਾਤੀਆਂ ਨੂੰ ਏਤਨੀ ਦੂਰ ਚੱਲ ਕੇ ਆਉਣ ਨਾ ਦਿੰਦਾ। ਆਪ ਨੇ ਜ਼ੋਰ ਦਿਤਾ ਸੀ ਕਿ ਜ਼ਰੂਰ ਮੰਗਾਓ, ਖੁੱਲ੍ਹਾ ਵਕਤ ਦਿੱਤਾ ਜਾਵੇਗਾ। ਇਸ ਹੌਂਸਲੇ ਮੈਂ ਮੁਲਾਕਾਤੀਆਂ ਨੂੰ ਤੁਹਾਡੇ ਰਾਹੀਂ ਤਾਰ ਭੀ ਭੇਜੀ। ਆਪ ਦਾ ਲਿਖਤੀ ਇਕਰਾਰ ਅਤੇ ਤਾਰ ਹੁਣ ਸਾਡੇ ਪਾਸ ਨਹੀਂ, ਨਹੀਂ ਤਾਂ ਤੁਹਾਨੂੰ ਬੜੀ ਹੀ ਸ਼ਰਮਸਾਰੀ ਉਠਾਉਣੀ ਪੈਂਦੀ।'

**ਸੁਪ੍ਰੰ:**—ਹੁਣ ਕੀ ਗਲ ਹੋਈ? ਕਿਉਂ ਇਤਨੇ ਜੋਸ਼ ਵਿਚ ਆਏ ਹੋ?

**ਮੈਂ**—ਆਵਾਂ ਨਾ ਤਾਂ ਹੋਰ ਕੀ ਕਰਾਂ? ਤੁਹਾਡਾ ਗੈਜ਼ੋ ਗਜ਼ਬ ਮੈਨੂੰ ਜੋਸ਼ ਵਿਚ ਲਿਆ ਰਿਹਾ ਹੈ।

**ਸੁਪ੍ਰੰ:**—ਪਰ ਗਲ ਕੀ ਹੋਈ?

**ਮੈਂ**—ਸਿਰਫ ਪੰਦਰਾਂ ਮਿੰਟ ਮੁਲਾਕਾਤ ਦੇ ਦਿਤੇ ਹਨ। ਜੇਲ੍ਹਰ ਕਹਿੰਦਾ ਹੈ ਕਿ ਬੜੇ ਸਾਹਿਬ ਦਾ ਮੈਨੂੰ ਏਤਨਾ ਹੁਕਮ ਸੀ।

**ਸੁਪ੍ਰੰ:**—ਰਣਧੀਰ ਸਿੰਘ! ਮੈਂ ਤਾਂ ਉਸ ਨੂੰ ਖੁਲ੍ਹੇ ਅਖਤਿਆਰ ਦਿਤੇ ਹਨ। ਉਹ ਜੇ ਚਾਹੇ ਔਰ ਭੀ ਵਕਤ ਦੇ ਸਕਦਾ ਹੈ।

**ਮੈਂ**—ਤੁਸੀਂ ਖੁਦ ਮੁਲਾਕਾਤ ਕਰਾਉਣ ਦਾ ਇਕਰਾਰ ਕੀਤਾ ਸੀ, ਅਤੇ ਕਿਹਾ ਸੀ ਕਿ ਖੁਲ੍ਹਾ ਵਕਤ ਦੇਊਂਗਾ।

**ਸੁਪੰ:**—ਰਣਧੀਰ ਸਿੰਘ ! ਮੇਰੀ ਪੋਜ਼ੀਸ਼ਨ (position) ਬੜੀ ਹੀ ਕੋਝੀ (awkward) ਹੋ ਗਈ ਸੀ । ਕੋਈ ਗੁਲ ਖਿਲ ਜਾਂਦਾ ਤਾਂ ਮੈਂ ਮਾਰਿਆ ਜਾਂਦਾ । ਮੈਂ ਓੜਕ ਦੇਸੀ ਹੀ ਹਾਂ, ਕੀ ਹੋਇਆ ਜੇ ਏਸ ਉਹਦੇ ਉਤੇ ਲੱਗਾ ਹੋਇਆ ਹਾਂ ? ਕੀ ਤੁਸੀਂ ਮੇਰਾ ਉਹਦਾ ਤੁੜਾਉਣਾ ਚਾਹੁੰਦੇ ਹੋ ? ਤੁਹਾਨੂੰ ਪਤਾ ਹੈ ਕਿ ਮਾਸਟਰ ਮੋਤਾ ਸਿੰਘ ਦੀ ਮੁਲਾਕਾਤ ਸਮੇਂ ਮਜ਼ਮੂਨ ਬਾਹਰ ਨਿਕਲ ਗਏ ਅਤੇ ਛਪ ਗਏ ਸਨ । ਉਦੋਂ ਜੋ ਕੁਛ ਮੇਰੇ ਨਾਲ ਬੀਤੀ ਹੈ ਸੋ ਮੈਂ ਹੀ ਜਾਣਦਾ ਹਾਂ । ਮਸਾਂ ਮਸਾਂ ਆਪਣਾ ਖਹਿੜਾ ਛੁਡਾਇਆ ਸੀ । ਬਾਬਾ ਤੁਹਾਥੋਂ ਰੱਬ ਡਰਿਆ । ਜਾਓ ਜਾ ਕੇ ਜੇਲ੍ਹਰ ਨਾਲ ਸੁਲਝ ਲਓ, ਉਹ ਯੂਰ-ਪੀਨ ਹੈ, ਗਲ ਪਈ ਫਾਹੀ ਆਪੇ ਨਿਬੇੜ ਲਏਗਾ । ਜੇ ਵਕਤ ਹੋਰ ਦਿੰਦਾ ਹੈ, ਨਰਮ ਹੋ ਕੇ ਲੈ ਲਵੋ ।

**ਮੈਂ**—ਉਸ ਦੇ ਤਰਲੇ ਕਿਸੇ ਨੇ ਨਹੀਂ ਕਢਣੇ, ਨਾ ਹੀ ਮਿੰਨਤ ਸਮਾਜਤ ਕਰਨੀ ਹੈ । ਆਪਣੇ ਹੱਕਾਂ ਲਈ ਵੰਗਾਰਨਾ ਹੈ......ਅਛਾ, ਸਾਡਾ ਭੀ ਵਕਤ ਆਊਗਾ । ਯਾਦ ਰਖੋ, ਤੁਸਾਡੀਆਂ ਕੀਤੀਆਂ ਅਨਿਆਈਆਂ ਅਨੀਤੀਆਂ ਤੁਸਾਨੂੰ ਸਭ ਭੁਗਤਣੀਆਂ ਪੈਣਗੀਆਂ ।

ਏਨਾ ਕਹਿੰਦਾ ਹੋਇਆ ਮੈਂ ਉਸ ਦੇ ਕਮਰੇ ਵਿਚੋਂ ਵਿਦਾ ਹੋਇਆ ਇਆ। ਮੇਰੇ ਉਥੋਂ ਆਉਂਦੇ ਨੂੰ ਜੇਲ੍ਹਰ ਕੁਛ ਨਰਮ ਹੋਇਆ ਵਿਆ ਸੀ ਅਤੇ ਕੁਛ ਸੀ. ਆਈ. ਡੀ. ਦੇ ਇੰਨਸਪੈਕਟਰਾਂ ਸਿਫਾਰਸ਼ ਕੀਤੀ (ਆਪਣੇ ਹੁਦਰੇਂ ਹੀ) ਤਾਂ ਪੰਦਰਾਂ ਕੁ ਮਿੰਟ ਹੋਰ ਦਿਤੇ । ਪਰ ਇਹਨਾਂ ਮਿੰਟਾਂ ਸਕਿੰਟਾਂ ਨਾਲ ਕੀ ਬਣਦਾ ਸੀ ? ਬਰਸਾਂ ਦੇ ਗੁਬਾਰ ਇਕ ਅੱਧ ਘੰਟੇ ਵਿਚ ਕਿਵੇਂ ਨਿਕਲ ਸਕਦੇ ਸਨ ? ਪੰਥਕ ਸਮਾਚਾਰ ਤੇ ਦੇਸ ਦਾ ਬਾਹਰ ਬੀਤ ਰਿਹਾ ਹਾਲ ਤਾਂ ਉਸ ਨੇ ਸਾਨੂੰ ਕੀ ਪੁਛੱਣ ਗਿੱਛਣ ਦੇਣਾ ਸੀ, ਸਗੋਂ ਉਸ ਨੇ ਤਾਂ ਸਾਡੀ ਘਰੋਗੀ ਮੁਲਾਕਾਤ ਬਾਬਤ ਭੀ ਰੱਜ ਕੇ ਅਤੇ ਖੁੱਲ੍ਹ ਕੇ ਗੱਲ ਬਾਤ ਨਹੀਂ ਹੋਣ ਦਿੱਤੀ ? ਸਭਨਾਂ ਸਬੰਧੀਆਂ ਰਿਸ਼ਤੇਦਾਰਾਂ ਦੀਆਂ ਗੱਲਾਂ ਭੀ ਟੋਕ ਟੁਕਾਈ ਅਤੇ ਰੋਕ ਰੁਕਾਈ ਨਾਲ ਹੋਣ ਦਿੱਤੀਆਂ। ਓੜਕ ਪੂਰੇ ਹੋਰ ਪੰਦਰਾਂ ਮਿੰਟ ਗੁਜ਼ਰਨ ਪਸਚਾਤ ਜੇਲ੍ਹਰ ਨੇ ਜਬਰਨ ਮੁਲਾਕਾਤ ਦੀਆਂ ਵੰਝਲੀਆਂ ਠੱਪ ਦਿੱਤੀਆਂ । ਪ੍ਰਸਪਰ ਫਤਹ ਗਜਾਉਣ ਦੀ ਭੀ ਹੋਸ਼ ਨ ਰਹੀ । ਦੋਤਰਫੀ ਹਸਰਤ ਦੀਆਂ ਨਿਗਾਹਾਂ ਹੀ ਗੱਡੀਆਂ ਰਹਿ ਗਈਆਂ । ਮਸਾਂ ਮਾੜਾ ਜੇਹਾ ਸਿਰ ਪਲੋਸਣ ਦਿੱਤਾ ਬਚਿਆਂ ਦਾ, ਉਹ ਭੀ ਮੇਜ਼ ਦੇ ਉਪਰ ਦੀ ਬਾਹਾਂ ਪਸਾਰ ਕੇ । ਬੱਚੇ ਜੋ ਬੁਕਲ ਵਿਚ ਬੈਠ ਕੇ ਪਿਆਰ ਲੋਰੀਆਂ ਲੈਣ ਦੀਆਂ ਸਿੱਕਾਂ ਸਿਕਦੇ ਆਏ ਸਨ, ਸੋ ਬਿਚਾਰਿਆਂ ਦੀਆਂ ਵਿੱਚੇ ਹੀ ਰਹਿ ਗਈਆਂ । 'ਬਿਚਾਰੇ ਸੁੰਦਰ ਸਿੰਘ ਮਹਿੰਦਰ ਮ੍ਰਿਗਿੰਦ ਨਾਲ ਹੱਥ ਮਿਲਾਉਣੇ ਅਤੇ ਪਿਆਰ ਵਟਾ-

ਉਨੇ ਨ ਮਿਲੇ। ਸਬਰ ਦਾ ਘੁੱਟ ਪੀ ਕੇ ਤੇ ਬਾਹਰ ਨਿਕਲੇ ਜਾਂਦੇ ਕਲੇਜਿਆਂ ਵਿਚ ਘਸੁੰਨ ਦੇ ਕੇ ਆਸ ਨਿਰਾਸੇ ਸਭ ਜਣੇ ਮੁਲਾਕਾਤੀ ਕਮਰੇ ਤੋਂ ਬਾਹਰ ਨਿਕਲ ਗਏ। ਬਾਲ ਮਸੂਮੀ ਮੂਰਤਾਂ ਬਿੱਟ ਬਿੱਟ ਤਕਦੀਆਂ ਹੀ ਅਖਾਂ ਦੇ ਓਹਲੇ ਕਰ ਲਈਆਂ ਗਈਆਂ।

ਮੈਨੂੰ ਭੀ ਬਿਰਹੇ ਵੈਰਾਗ ਦੇ ਬਾਵਰਾ-ਪਣ ਵਿਚ ਓਸੇ ਕਾਲ-ਕੋਠੜੀ ਵਿਖੇ ਲਿਆ ਵਾੜਿਆ ਗਿਆ। ਇਸ ਵੈਰਾਗ ਨੇ ਨਾਮ ਅਭਿਆਸ ਦੀ ਜਾਗ ਹੋਰ ਭੀ ਨਵ ਰੰਗੀ ਚੜ੍ਹਾਉ ਵਿਚ ਲਾ ਦਿਤੀ। ਬਿਰਹੇ ਦੇ ਨਵ ਜਾਗ ਲਗੇ ਅਤੇ ਪ੍ਰੇਮ ਪਾਗੇ ਬਾਣਾਂ ਨੇ ਰਸ-ਜੋਤ-ਵਿਗਾਸੀ ਨਾਮ ਅਭਿਆਸ ਨੂੰ ਹੋਰ ਭੀ ਦਹਿ-ਦੂਣੇ ਨਾਮ ਰੰਗਾਂ ਵਿਚ ਸਹਜਾਇ ਦਿਤਾ। ਕਾਂਗ ਤੇ ਕਾਂਗ ਉਠੇ ਸੁਰਤਿ ਇਨਕਸ਼ਾਫੀ ਆਤਮ ਉਘੜਾਉ ਸਹਿਲਾ ਹੀ ਜੇਲ੍ਹ ਦੀ ਦੀਵਾਰ ਦੇ ਉਰਵਾਰ ਪਾਰ ਜਾ ਪਸਰਿਆ। ਲਿਵ ਡੋਰੀ ਦੀ ਬਿਹੰਗਮ ਉਡਾਰੀ ਤਰੋ ਤਰਬ ਤੁੰਗਣੇ ਢੋਲੜਿਆਂ ਦੇ ਨਕਸ਼ੇ-ਪਾ ਦੇ ਪਿਛੇ ਲੱਗ ਤੁਰੀ। ਰਹਿਰਾਸ ਦੇ ਸਮੇਂ ਤਾਈਂ ਏਹ ਰੰਗ ਬੱਝੇ ਅਤੇ ਸਹਿਜ ਸਮੱਝੇ ਰਹੇ। ਸਾਵਧਾਨਤਾ ਹੋਈ, ਸੋਦਰ ਦੇ ਨਿਤਨੇਮ ਗੁਪਤ ਆਨੰਦੀ ਖੇਮ ਵਿਚ ਖਿਵੇਂ ਖਿੜੇ। ਅਰਦਾਸ ਬੇਨ-ਤੀਆਂ ਦਾ ਉਸ ਦਿਨ ਖਾਸ ਆਨੰਦ ਖੇੜਾ ਵਿਗਸਿਆ। ਅਰਦਾਸ ਸਮਾਪਤੀ ਪਸਚਾਤ ਹੀਤ ਚੀਤ ਮੀਤ ਅਤੇ ਆਤਮਜ ਰੂਹੜੀਆਂ ਫੇਰ ਹਿੱਕ ਤੇ ਆ ਚੜ੍ਹੀਆਂ ਅਤੇ ਦਿੱਬ ਦੀਦ ਸਾਮ੍ਹਹੇ (ਸਨਮੁਖ) ਆ ਖੜੀਆਂ। ਵਿਸੂਰਣੇ ਵਸੂਰਿ ਵਿਸੂਰਿ ਝੂਰ ਰਹੀਆਂ ਹਨ। ਮਾਨੋਂ ਇਹ ਸਿੱਕ ਸੱਧਰਾਂ ਬਿਨੇ ਪਾਇ ਜਾਣਾਇ ਰਹੀਆਂ ਹਨ ਕਿ ਮੁਲਾਕਾਤ ਤੋਂ ਸੰਤੁਸ਼ਟਤਾ ਨਹੀਂ ਹੋਈ, ਪਰਮਾਰਥ ਆਰਥੀ ਰਾਜ਼ੋ-ਨਿਆਜ਼ ਦੇ ਖੁਲ੍ਹਣੇ ਨਹੀਂ ਖੁਲ੍ਹੇ। ਨਿਜ ਹਸਤੀ ਲਿਖਤ-ਨਿਸ਼ਾਨੀਆਂ ਦੀਆਂ ਲੋਚਾਂ ਲੋਚ ਰਹੀਆਂ ਹਨ। ਇੱਕ ਅੱਖ ਦੇ ਫੋਰ ਵਿਚ ਕਿਰਤਾਸ ਸੂਰਮਈ ਲਿਖਣ ਸਮੱਗਰੀ ਦਸਤਯਾਬ ਹੋ ਗਈ ਅਤੇ ਪਰੇਮ ਵੈਰਾਗ ਪਾਤੜੀ ਦੀ ਲਿਖਤ ਅਰੰਭ ਹੋ ਗਈ। ਕਈ ਪਤਰੇ ਪਰੋਤੇ ਗਏ। ਇਸ ਨੂੰ ਬਾਹਰ ਪਠਾਉਣ ਦੀਆਂ ਚਿਤਵਨੀਆਂ ਚਿਤਵ ਹੀ ਰਿਹਾ ਸੀ ਕਿ ਪੁਰਖ ਬਿਧਾਤੇ ਨੇ ਬਿਧ ਬਣਾ ਹੀ ਦਿਤੀ ਅਤੇ ਬਣਾਈ ਭੀ ਬੜੀ ਅਣੋਖੀ, ਪਰ ਔਖੀਆਂ ਘਾਟੀਆਂ ਲੰਘ ਕੇ ਸਿਰੇ ਚੜ੍ਹਨ ਵਾਲੀ। ਮੈਨੂੰ ਸਾਨ ਗੁਮਾਨ ਹੀ ਨਹੀਂ ਸੀ ਕਿ ਕੋਈ ਬਿਧ ਬਣ ਸਕੇਗੀ। ਬੜਾ ਕਠਨ ਸਮਾਂ ਸੀ, ਬੜੀਆਂ ਕਰੜਾਂਈਆਂ ਬੜੀਆਂ ਸਖਤੀਆਂ ਹੋਇ ਰਹੀਆਂ ਸਨ। ਖਾਸਾ ਮੂੰਹ ਹਨੇਰਾ ਹੋਇਆ ਹੋਇਆ ਸੀ। ਕੀ ਦੇਖਦਾ ਹਾਂ ਕਿ ਮਲਕੜੇ ਜੇਹੇ ਇਕ ਘਸਮੈਲੇ ਖ਼ਾਕੀ ਕਪੜਿਆਂ ਵਾਲਾ ਪ੍ਰੇਮੀ ਜਨ ਮੇਰੀ ਕੋਠੀ ਦੇ ਜੰਗਲੇ ਕੋਲ ਬਾਹਰ ਵਾਰ

ਆਣ ਖਲੋਤਾ। ਮੈਂ ਹੈਰਾਨ ਹੋਇਆ ਕਿ ਇਤਨੀ ਜ਼ੁੰਮੇਵਾਰ ਪੁਜੀਸ਼ਨ ਵਾਲਾ ਸੱਜਣ ਇਸ ਵੇਲੇ ਆਇਆ ਤਾਂ ਕਿਵੇਂ ਆਇਆ ਹੈ ? ਹੋ ਨਹੀਂ ਸਕਦਾ ਕਿ ਐਸ ਅੜੇ ਸਮੇਂ ਕਿਸੇ ਦਰਦ ਰੰਞਾਣੇ ਹਮਦਰਦ ਪੁਰਸ਼ ਤੋਂ ਬਿਨਾਂ ਕੋਈ ਨੇੜੇ ਢੁਕੇ। ਮੈਂ ਹੈਰਤ ਆਮੇਜ਼ ਹੋ ਕੇ ਪੁੱਛਿਆ, 'ਪਿਆਰੇ, ਮਾਨਯਵਰ ਪਰੇਮੀ, ਹਮਦਰਦ ਜੀ ! ਇਸ ਵੇਲੇ ਕਿਵੇਂ ਆਵਣੇ ਹੋਏ ?'

**ਪ੍ਰੇਮੀ ਸੱਜਣ***—ਧੰਨ ਹੈ ਤੁਹਾਡਾ ਜਿਗਰਾ ! ਐਡੇ ਜਿਗਰੇ ਵਾਲੇ ਹੋ, ਤਾਹੀਂ ਤਾਂ ਐਡੇ ਐਡੇ ਜਫਰ ਜਾਲੇ ਹਨ, ਨਹੀਂ ਤਾਂ ਹੋਰ ਕਿਸੇ ਦੀ ਕੀ ਪਰੋਖੋਂ ਹੈ ? ਅੱਜ ਦੀ ਤੁਹਾਡੀ ਮੁਲਾਕਾਤ ਨੇ ਬੜਾ ਸਾਂਗ ਵਰਤਾਇਆ ਹੈ। ਬੜਾ ਹੀ ਦਰਦਨਾਕ ਨਜ਼ਾਰਾ ਸੀ। ਮੇਰਾ ਤਾਂ ਹਿਰਦਾ ਵਿੰਨ੍ਹਿਆ ਗਿਆ। ਐਸਾ ਕੋਈ ਦਰਸ਼ਕ ਨਹੀਂ ਸੀ ਕਿ ਆਪ ਦੇ ਬੱਚਿਆਂ ਦੇ ਸਹਿਮਨਾਕ ਨਿਰਾ-ਸਤਾ ਭਰੇ ਉਦਰੇਵੇਂ ਨੂੰ ਦੇਖ ਕੇ ਦ੍ਰਵੀ ਭੂਤ ਨ ਹੋਇਆ ਹੋਵੇ। ਮੇਰੇ ਤਾਂ ਘੰਟਿਆਂ ਬੱਧੀ ਹੰਝੂ ਨਹੀਂ ਸੁੱਕੇ। ਹੁਣ ਭੀ ਜਦ ਉਹ ਦਰਦਨਾਕ ਸਮਾਂ ਯਾਦ ਆਉਂਦਾ ਹੈ, ਮੇਰੇ ਮੱਲੋ ਮੱਲੀ ਆਂਸੂ ਨਿਕਲ ਜਾਂਦੇ ਹਨ। ਮੈਂ ਵੀ ਬੱਚਿਆਂ ਵਾਲਾ ਹਾਂ, ਮੇਰੇ ਭੀ ਏਤਨੇ ਸੋਹਣੇ ਸੁੰਦਰੀਲੇ ਬਾਲ ਹਨ, ਪਰ ਉਹ ਇਕ ਛਿਨ ਭੀ ਮੇਰੇ ਬਿਨਾਂ ਜੀ ਨਹੀਂ ਸਕਦੇ । ਜਦ ਮੈਂ ਡੀਊਟੀ ਵਜਾ ਕੇ ਘਰ ਜਾਂਦਾ ਹਾਂ ਤਾਂ ਮੈਨੂੰ ਹਾਬੜ ਕੇ ਮਿਲਦੇ ਹਨ। ਲਾਡ ਪਿਆਰ ਨਾਲ ਮੈਨੂੰ ਚਿੰਮੜ ਜਾਂਦੇ ਹਨ। ਜਿੰਨਾ ਚਿਰ ਮੈਂ ਉਨ੍ਹਾਂ ਨੂੰ ਲਾਡ ਲੋਰੀਆਂ ਨ ਦੇਵਾਂ, ਉਹ ਮੈਨੂੰ ਛੱਡਦੇ ਹੀ ਨਹੀਂ। ਪਲ ਪਲ ਪਿਛੋਂ ਲਾਡ ਲਵਣੀਆਂ ਲੋਚਦੇ ਹਨ। ਜਿਨ੍ਹਾਂ ਨੇ ਬਰਸਾਂ ਬੱਧੀ ਆਪਣੇ ਪਿਤਾ ਦਾ ਪਿਆਰ ਲਾਡ ਲਿਆ ਹੀ ਨਹੀਂ, ਜਿਨ੍ਹਾਂ ਦੇ ਪਿਤਾ ਨੇ ਗਿਆਰਾਂ ਗਿਆਰਾਂ ਬਾਰਾਂ ਬਾਰਾਂ ਸਾਲ ਆਪਣੇ ਲਾਡ ਦੁਲਾਰਿਆਂ ਨੂੰ ਆਪਣੀ ਨੈਣੀ ਦੇਖਿਆ ਹੀ ਨਹੀਂ, ਅਤੇ ਦੇਖਿਆ ਤਾਂ ਪਿਆਰ ਨਹੀਂ ਦਿੱਤਾ, ਗੋਦ ਵਿਚ ਨਹੀਂ ਬਿਠਾਇਆ; ਗਲੇ ਨਹੀਂ ਲਾਇਆ, ਬਾਰਾਂ ਵਰ੍ਹਿਆਂ ਪਿੱਛੋਂ ਭੀ ਅੱਖੀਆਂ ਤੱਕ ਤੱਕ ਕੇ ਠੰਡੀਆਂ ਨਹੀਂ ਕੀਤੀਆਂ ਅਤੇ ਛਾਤੀ ਸੀਤਲ ਨਹੀਂ ਕੀਤੀ, ਖੁੱਲ੍ਹੀਆਂ ਗੱਲਾਂ ਨਹੀਂ ਕੀਤੀਆਂ ਅਤੇ ਤੋਤਲੀਆਂ ਮਿਠ ਬਾਤੜੀਆਂ ਨਹੀਂ ਸੁਣੀਆਂ, ਉਨ੍ਹਾਂ ਦਾ ਹੀਆ ਧੰਨ ਨਹੀਂ ਤਾਂ ਹੋਰ ਕੀ ਹੈ ? ਮੇਰਾ ਕਲੇਜਾ ਫਟਦਾ ਜਾਂਦਾ ਹੈ, ਵਿਚੋਂ ਨਿਕਲਦਾ ਹੈ, ਨਿਕਲ ਨਿਕਲ ਕੇ ਮੂੰਹ ਨੂੰ ਆਉਂਦਾ ਹੈ। ਹੇ ਸੂਰਬੀਰ ਕੌਮ ਦੇ ਸੰਤ ਸਿਪਾਹੀ ਦੇਸ਼ ਭਗਤ ਜੀ ! ਤੁਸੀਂ ਸੱਚ ਕਰ ਕੇ ਜਾਣੋ, ਏਹ ਜੇਲ੍ਹ

---

*ਇਹ ਪਰੇਮੀ ਸੱਜਣ ਅੰਮ੍ਰਿਤਸਰ ਨਿਵਾਸੀ ਡਾਕਟਰ ਮਨਸੁਖ ਸੀ ਜੋ ਇਸ ਵੇਲੇ ਜੇਲ੍ਹ ਵਿਚ ਡਾਕਟਰ ਲੱਗਾ ਹੋਇਆ ਸੀ।

ਜਮਗਣੀ ਦਾਰੋਗੇ ਅਤੇ ਸੁਪ੍ਰੰਟੰਡੰਟ, ਉਹ ਬੁੱਚੜ ਅਤੇ ਬਕਰ ਕਸਾਈ ਹਨ ਜੋ ਪਹਿਲਾਂ ਫੋਤਿਆਂ ਨੂੰ ਕਟ ਕਟ ਕੇ ਬਿਸਮਲ ਦਾ ਤਮਾਸ਼ਾ ਦੇਖਦੇ ਹਨ। ਜਾਨ ਪਿਛੋਂ ਕਢਦੇ ਹਨ, ਪਹਿਲਾਂ ਫੋਤੇ ਵਢਦੇ ਹਨ। ਇਨ੍ਹਾਂ ਦਾ ਅੰਤਸ਼-ਕਰਨ ਜ਼ੁਲਮ ਕਰ ਕਰ ਕੇ ਪਥਰਾ ਗਿਆ ਹੈ । ਇਨ੍ਹਾਂ ਵਿਖੇ ਦਰਦ, ਰਹਿਮ ਅਤੇ ਪੀਰ ਪਰਾਈ ਦਾ ਅਹਿਸਾਸ ਹੀ ਨਹੀਂ ਰਿਹਾ। ਮੈਂ ਇਸ ਘੜੀ ਆਪਣਾ ਕਲੇਜਾ ਫੜੀ ਆਇਆ ਹਾਂ। ਤੁਸੀਂ ਮੈਨੂੰ ਦਸੋ ਕਿ ਕੀ ਮੈਂ ਕੋਈ ਤੁਹਾਡਾ ਦਰਦ ਕਿਸੇ ਤਰ੍ਹਾਂ ਵੰਡ ਸਕਦਾ ਹਾਂ ? ਕੋਈ ਸੰਦੇਸਾ ਖਾਸ ਹੈ ਤਾਂ ਮੈਨੂੰ ਦਿਓ ਮੈਂ ਬਾਹਰ ਹੁਣੇ ਪੁਜਾ ਸਕਦਾ ਹਾਂ।

**ਮੈਂ**—ਮੈਂ ਤੁਹਾਡੀ ਇਸ ਹਮਦਰਦੀ ਦਾ ਬੜਾ ਹੀ ਮਸ਼ਕੂਰ ਹਾਂ ਅਤੇ ਪ੍ਰੇਰ ਕੇ ਸਤਿਗੁਰੂ ਨੇ ਇਸ ਲੋੜਵੰਦੇ ਸਮੇਂ ਤੁਸਾਨੂੰ ਮੇਰੇ ਪਾਸ ਪਹੁੰਚਾਇਆ ਭੀ ਐਨ ਵੇਲੇ ਸਿਰ ਹੈ, ਪਰ ਮੈਂ ਆਪ ਸਾਰਖੇ ਹਮਦਰਦੀ ਸਜਣ ਨੂੰ ਕਿਸੇ ਝਮੇਲੇ ਵਿਚ ਪਾਉਣੋਂ ਝਿਜਕਦਾ ਹਾਂ।

**ਪ੍ਰੇਮੀ ਹਮਦਰਦ**—ਆਪ ਹੁਕਮ ਤਾਂ ਕਰੋ । ਮੈਂ ਜਾਨ ਹੂਲ ਕੇ ਭੀ ਆਪ ਦਾ ਕੰਮ ਕਰਾਂਗਾ।

**ਮੈਂ**—ਪ੍ਰੇਮੀ ਹਮਦਰਦ ਜੀ ! ਚਾਰ ਚੁਫੇਰੇ ਤਾਂ ਪਿਕਟਾਂ ਪਹਿਰੇ ਲੱਗੇ ਹੋਏ ਸੁਣੀਦੇ ਹਨ, ਆਪ ਕਿਸ ਬਿਧ ਤੋੜ ਪੁਚਾ ਸਕਦੇ ਹੋ।

**ਪ੍ਰੇਮੀ ਹਮਦਰਦ**—ਤੁਸੀਂ ਦੱਸੋ ਤਾਂ ਸਹੀ, ਜਾਣਾ ਕਿਥੇ ਹੈ ? ਜਿਥੇ ਉਹ ਉਤਰੇ ਹੋਏ ਹਨ ? ਤੁਸੀਂ ਏਹ ਫਿਕਰ ਨਾ ਕਰੋ, ਮੈਂ ਜਿੱਥੇ ਭੀ ਹੋਣਗੇ ਉਥੇ ਪਹੁੰਚੂੰਗਾ ਅਤੇ ਬਿਜਲਾ ਸਿੰਘ ਬਣ ਕੇ ਪਹੁੰਚੂੰਗਾ। ਏਹ ਮੈਨੂੰ ਪਤਾ ਹੀ ਹੈ ਕਿ ਥਾਓਂ ਥਾਈਂ ਸੜਕਾਂ ਅਤੇ ਸਾਰੇ ਰਾਹਾਂ ਉਤੇ ਪਹਿਰੇ ਧੁਰ ਠਿਕਾਣਿਆਂ ਤਾਈਂ ਲਗੇ ਹਨ, ਪਰ ਮੈਂ ਭੀ ਭੇਸ ਬਦਲ ਕੇ, ਰੂ ਪੋਸ਼ ਹੋ ਕੇ, ਸਾਈਕਲ ਦੀ ਬੱਤੀ ਬੁਝਾ ਕੇ ਸਭ ਦੇ ਕੋਲੋਂ ਦੀ ਛੁਰਕ ਦੇ ਕੇ ਲੰਘ ਜਾਵਾਂਗਾ ਅਤੇ ਆਪ ਦਾ ਸੰਦੇਸਾ ਪੁਜਾ ਕੇ ਆਵਾਂਗਾ, ਭਾਵੇਂ ਮੈਨੂੰ ਮੁੜਦੇ ਨੂੰ ਅੱਧੀ ਰਾਤ ਹੀ ਕਿਉਂ ਨਾ ਹੋ ਜਾਵੇ।

ਪ੍ਰੇਮੀ ਹਮਦਰਦ ਦੀ ਯੁਕਤੀ ਅਤੇ ਹਿੰਮਤ ਸੁਣਿ ਵੇਖ ਕੇ ਮੈਂ ਨਿਸਚਿੰਤ ਹੋ ਕੇ ਉਸ ਨੂੰ ਲਿਖ ਕੇ ਤਿਆਰ ਕੀਤੀ ਹੋਈ ਪਾਤੀ ਫੜਾ ਦਿਤੀ। ਉਸ ਨੇ ਲੈ ਕੇ ਕੁੰਦ ਗੋਸ਼ੇ ਕੀਤੀ, ਅਤੇ ਹੱਥ ਮਿਲਾ ਕੇ ਮੇਰਾ ਹੱਥ ਆਪਣੇ ਸੀਸ ਤੇ ਰੱਖ ਕੇ ਅਸੀਸਾਂ ਮੰਗਦਾ ਹੋਇਆ ਆਪਣੇ ਉਪਕਾਰ ਮੋਰਚੇ ਉਤੇ ਤੁਰਦਾ ਲਗਾ।

ਜੋ ਪਾਤੀਆਂ ਮੈਂ ਉਸ ਦੇ ਰਾਹੀਂ ਘੱਲੀਆਂ ਉਹ ਅਤੇ ਹੋਰ ਜੋ ਕੁਛ ਦਿਨਾਂ ਪਿਛੋਂ ਜੇਲ੍ਹ ਅਫਸਰਾਂ ਰਾਹੀਂ ਘਲੀਆਂ ਉਹ ਗ੍ਰਿਸਤ ਆਸ਼ਰਮ ਦੇ ਪ੍ਰੇਮ ਪਾਂਧੀਆਂ ਲਈ ਅਪਾਰ ਦਿਲਚਸਪੀ ਜਨਕ ਜੇਲ੍ਹ ਜ਼ੁਲਮਾਂ ਦਾ ਭੀ

ਹੂ-ਬ-ਹੂ ਹੁਲੀਆ ਉਤਾਰ ਕੇ ਦਸਣ ਵਾਲੀਆਂ ਸਨ। ਮੁਲਾਕਾਤਾਂ ਦੀ ਹਕਤਲਫੀ ਵਾਲੇ ਜ਼ੁਲਮ ਨੂੰ ਚੁੱਕਣ ਲਈ ਅਤੇ ਸਾਡੇ ਰੋਹ ਨੂੰ ਰੰਚਕ ਠੰਡਾ ਕਰਨ ਲਈ ਸਾਨੂੰ ਜੇਲ੍ਹ ਵਾਲਿਆਂ ਨੇ ਇਸ ਤੋਂ ਉਪਰੰਤ ਚਿੱਠੀਆਂ ਦੇ ਥਾਉਂ ਲੰਮੀਆਂ ਲੰਮੀਆਂ ਚਿੱਠੀਆਂ ਮਨ ਭਾਉਣੇ ਵਿਸਥਾਰ ਨਾਲ ਲਿਖਣ ਦਾ ਹੱਕ ਦੇ ਦਿੱਤਾ, ਬਸ਼ਰਤੇ ਕਿ ਕੋਈ ਗੱਲ ਜੇਲ੍ਹ ਦੇ ਵਿਰੁੱਧ ਅਤੇ ਜੇਲ੍ਹ ਦੇ ਜ਼ੁਲਮ ਵਾਲੇ ਸਲੂਕ ਨਸ਼ਰ ਕਰਨ ਵਾਲੀ ਨਾ ਲਿਖੀ ਜਾਵੇ, ਪਰ ਸਿਰਫ ਤਿੰਨ ਮਹੀਨੇ ਵਿਚ ਦੋ ਵਾਰੀ ਲਿਖਣ ਦੀ ਪਾਬੰਦੀ ਲਗਾ ਦਿੱਤੀ। ਪਰ ਅਸੀਂ ਚਾਹੇ ਤੀਹ ਤੀਹ ਸਫੇ ਦੀਆਂ ਚਿੱਠੀਆਂ ਲਿਖ ਦੇਈਏ ਉਹ ਜ਼ਰਾ ਭੀ ਨਾ ਜਿਮ੍ਹਕਣ। ਮੁਲਾਕਾਤ ਵਾਲਾ ਜ਼ੁਲਮ ਕਰ ਕੇ ਜ਼ਰਾ ਯਰਕੇ ਹੋਏ ਸਨ...ਅਤੇ ਆਪਣੇ ਬਾਰੇ ਜ਼ਰਾ ਚੰਗੀ ਹਵਾ ਬੰਨ੍ਹਣਾ ਚਾਹੁੰਦੇ ਸਨ। ਸੋ ਉਹ ਬਿਲਾ ਦਰੇਗ ਸਾਡੀਆਂ ਵੀਹ ਵੀਹ ਤੀਹ ਤੀਹ ਪੰਨਿਆਂ ਵਾਲੀਆਂ ਪਾਤੀਆਂ ਭੇਜ ਦਿਤਾ ਕਰਨ, ਪਰ ਭੇਜਿਆ ਕਰਨ ਸੈਂਸਰ ਕਰਾ ਕੇ। ਪਰ ਸੈਂਸਰ ਕਰਨ ਵਾਲੇ ਭੀ ਐਸੇ ਹੁਸ਼ਿਆਰ ਕਿ ਉਨ੍ਹਾਂ ਨੂੰ ਸੈਂਸਰ ਕਰਨੀ ਹੀ ਨਾ ਆਵੇ।

ਹੁਕਮ ਤਾਂ ਇਹ ਸੀ ਕਿ ਸੈਂਸਰ ਡੀਪਾਰਟਮੈਂਟ ਵਾਲੇ ਸਾਰੀ ਚਿੱਠੀ ਦਾ ਲਫਜ਼ ਬਲਫਜ਼ ਅੰਗਰੇਜ਼ੀ ਵਿਚ ਤਰਜਮਾਂ ਕਰ ਕੇ ਭੇਜਣ ਪਰ ਐਡੀਆਂ ਲੰਮੀਆਂ ਚਿੱਠੀਆਂ ਦੇ ਤਰਜਮੇਂ ਕਰਨ ਦੀ ਤਕ-ਲੀਫ ਉਠਾਉਣ ਨੂੰ ਕਉਣ ਗਵਾਰਾ ਕਰੇ ? ਫੇਰ ਪੰਜਾਬੀ ਜ਼ਬਾਨ ਦੀਆਂ ਗੁਰਮੁਖੀ ਅੱਖਰਾਂ ਵਿਚ ਲਿਖੀਆਂ ਹੋਈਆਂ, ਇਨ੍ਹਾਂ ਚਿੱਠੀਆਂ ਨੂੰ ਕੋਈ ਉਸ ਜ਼ਬਾਨ-ਦਾਨੀ ਦਾ ਮਾਹਰ (expert) ਹੀ ਤਿਨ੍ਹਾਂ ਦਾ ਅਸਲੀ ਭਾਵ ਸਮਝ ਕੇ ਤਰਜਮਾ (translation) ਕਰ ਸਕਦਾ ਹੈ। ਅੱਕ ਥੱਕ ਕੇ ਸੈਂਸਰ ਵਾਲਿਆਂ ਨੇ ਚਿੱਠੀ ਦਾ ਮੁਖਤਸਰ ਭਾਵ ਹੀ ਅੰਗਰੇਜ਼ੀ ਵਿੱਚ ਲਿਖ ਭੇਜਣਾ ਸ਼ੁਰੂ ਕਰ ਦਿਤਾ, ਪਰ ਇਹ ਮਨੋ-ਮਨੀ ਦਾ ਭਾਵ ਹੀ ਹੁੰਦਾ ਸੀ। ਇਸ ਤੋਂ ਅਸਲ ਮਤਲਬ ਨਹੀਂ ਹੱਲ ਹੁੰਦਾ ਸੀ ਜਿਸ ਦਾ ਨਤੀਜਾ ਏਹ ਸੀ ਕਿ ਇਨ੍ਹਾਂ ਚਿੱਠੀਆਂ ਵਿੱਚ ਹੀ ਬਹੁਤ ਸਾਰੀਆਂ ਸ਼ਕਾਇਤਾਂ ਇਨ੍ਹਾਂ ਹੀ ਜੇਲ੍ਹ ਵਾਲਿਆਂ ਦੇ ਖਿਲਾਫ਼ ਏਨ੍ਹਾਂ ਦੇ ਰਾਹੀਂ ਹੀ ਜਾਣ ਲੱਗ ਪਈਆਂ, ਪਰ ਏਸ ਸਿਲਸਿਲੇ ਵਿਚ ਏਹ ਘਾਟਾ ਜ਼ਰੂਰ ਹੋਇਆ ਕਿ ਕਈ ਕਈ ਹਫਤੇ ਏਨ੍ਹਾਂ ਚਿੱਠੀਆਂ ਨੂੰ ਸੈਂਸਰ ਕਰਨ ਵਾਲੇ ਆਪਣੇ ਪਾਸ ਹੀ ਦੱਬੀ ਰਖਦੇ ਰਹੇ। ਚੇਤਾਵਨੀ ਪੱਤ੍ਰ ਭੇਜਣ ਤੇ ਮਸਾਂ ਉਨ੍ਹਾਂ ਸੈਂਸਰ ਕਰਨ ਵਾਲੀ ਡਿਊਟੀ ਬਜਾ ਲਿਆਉਣੀ। ਇਸ ਬਿਧ ਸੈਂਸਰ ਕੀਤੀਆਂ ਹੋਈਆਂ ਚਿੱਠੀਆਂ ਮੁੜ ਕੇ ਜੇਲ੍ਹ ਵਾਲਿਆਂ ਦੇ ਪਾਸ ਆਉਂਦੀਆਂ। ਜੇਲ੍ਹ ਵਾਲਿਆਂ

ਨੇ ਇਉਂ ਪਾਸ ਹੋਈਆਂ ਸਮਝੀਆਂ ਚਿੱਠੀਆਂ ਡਿਪਟੀ ਕਮਿਸ਼ਨਰ ਦੇ ਰਾਹੀਂ ਸਾਡੇ ਘਰਾਂ ਨੂੰ ਪੁਚਾਉਣੀਆਂ । ਓਧਰੋਂ ਘਰਾਂ ਵਾਲਿਆਂ ਨੂੰ ਭੀ ਹੁਕਮ ਸੀ ਕਿ ਸਾਡੀਆਂ ਚਿੱਠੀਆਂ ਦੇ ਉੱਤਰ ਲਿਖ ਕੇ ਡੀ. ਸੀ. ਦੀ ਮਾਰਫਤ ਹੀ ਜੇਲ੍ਹ ਵਾਲਿਆਂ ਦੀ ਰਾਹੀਂ ਸਾਨੂੰ ਅਪੜਾਉਣ। ਅਜੇਹੇ ਆਏ ਉੱਤਰਾਂ ਨੂੰ ਜੇਲ੍ਹ ਵਾਲੇ ਫੇਰ ਆਪਣੇ ਹੁਦਰੋਂ ਸੈਂਸਰ ਕਰਾ ਕੇ ਹੀ ਸਾਨੂੰ ਦਿੰਦੇ। ਬਸ ਪੂਰੇ ਤਿੰਨ ਮਹੀਨੇ ਇਸ ਆਵਾ ਜਾਈ ਅਤੇ ਸੈਂਸਰ ਬਾਜ਼ੀ ਦੇ ਢਕਵੰਜ ਵਿਚ ਲੱਗ ਜਾਂਦੇ ਸੀ। ਟੇਢੇ ਵਿੰਗੇ ਤ੍ਰੀਕੇ ਨਾਲ ਓਹੀ ਤਿੰਨ ਮਹੀਨਿਆਂ ਪਿਛੋਂ ਹੀ ਸਾਡਾ ਚਿੱਠੀ ਲਿਖਣ ਦਾ ਹੱਕ ਕਾਇਮ ਰਹਿ ਗਿਆ। ਅਸੀਂ ਕਈ ਵਾਰ ਏਤਰਾਜ਼ ਕੀਤਾ ਅਤੇ ਜੇਲ੍ਹ ਵਿਜ਼ੀਟਰਾਂ ਆਫੀਸ਼ੀਅਲਾਂ ਅਤੇ ਨਾਨ ਆਫੀ- ਸ਼ੀਅਲਾਂ ਦੋਹਾਂ ਪਾਸ ਸ਼ਕਾਇਤਾਂ ਭੀ ਕੀਤੀਆਂ ਕਿ ਘੱਟ ਤੋਂ ਘੱਟ ਸਾਡੀਆਂ ਉਹ ਪ੍ਰਾਈਵੇਟ ਚਿੱਠੀਆਂ ਜੋ ਅਸੀਂ ਆਪਣੀਆਂ ਘਰ ਵਾਲੀਆਂ ਅਰਧੰਗੀਆਂ ਨੂੰ ਲਿਖਦੇ ਹਾਂ ਓਹ ਤਾਂ ਬਿਲਕੁਲ ਸੈਂਸਰ ਨਹੀਂ ਹੋਣੀਆਂ ਚਾਹੀਦੀਆਂ, ਪਰ ਕੌਣ ਸੁਣਦਾ ਹੈ ? ਐਵੇਂ ਹੂੰ ਹਾਂ ਕਰ ਜਾਇਆ ਕਰਨ, ਪਰ ਕਰਨ ਕੁਛ ਨਾ। ਸੁਖ ! ਜੇਲ੍ਹ ਦਿਹਾੜੇ ਕਟੇ ਗਏ ਅਤੇ ਗੁਰੂ ਨੇ ਸੋਹਣੇ ਕਟਾਏ ਅਤੇ ਚੜ੍ਹਦੀਆਂ ਕਲਾਂ ਵਿਚ ਕਟਾਏ। ਕਿਸੇ ਦੇ ਦਬੈਲ ਹੋ ਕੇ ਨਹੀਂ ਕੱਟੇ।

## ਜੇਲ੍ਹ ਵਿਚ ਨਾਜਾਇਜ਼ ਬੱਚਾ ਪੈਦਾ ਹੋਣਾ

ਇਹਨਾਂ ਦੇ ਬਹੁਤ ਅੱਤਿਆਚਾਰਾਂ ਉਤੇ ਅਸੀਂ ਪੜਦਾ ਪਾਉਂਦੇ ਰਹੇ। ਅੰਤ ਆਏ ਤੋਂ ਇਹ ਅਤਿਆਚਾਰ ਕਦੇ ਕਦਾਈਂ ਪ੍ਰਗਟ ਭੀ ਕਰ ਦੇਣੇ ਪੈਂਦੇ ਰਹੇ, ਜਿਹਾ ਕਿ ਇਕ ਵਾਰੀ ਜੇਲ੍ਹ ਦੇ ਫੀਮੇਲ ਵਾਰਡ ਹਾਤੇ (ਕੈਦੀ ਜ਼ਨਾਨਖ਼ਾਨੇ) ਵਿਚ ਤਿੰਨ ਚਾਰ ਸਾਲ ਤੋਂ ਕੈਦ ਹੋਈ ਨੌਜਵਾਨ ਔਰਤ ਨੂੰ ਬੱਚਾ ਪੈਦਾ ਹੋ ਗਿਆ, ਅਤੇ ਬੱਚਾ ਭੀ ਗੋਰੀ ਨਸਲ ਅਤੇ ਗੋਰਿਆਂ ਦੇ ਨਕਸ਼ੇ- ਨਿਗਾਰ ਵਾਲਾ। ਸਾਰਾ ਜੇਲ੍ਹ ਸਟਾਫ ਭੀ ਤ੍ਰਾਹ ਤ੍ਰਾਹ ਕਰੇ, ਪਰ ਵਡੇ ਜੇਲ੍ਹ ਅਫਸਰਾਂ ਦੇ ਨੋਟਿਸ ਵਿਚ ਲਿਆਣੋਂ ਸਭ ਕੋਈ ਡਰੇ। ਜੇਲ੍ਹ ਦੇ ਦੇਸੀ ਅਫਸਰ ਅੰਦਰੋ ਅੰਦਰੀ ਤਾਂ ਰਿੱਝਦੇ ਰਹਿੰਦੇ ਸੀ ਪਰ ਕਹਿੰਦੇ ਕਿਸੇ ਪਾਸ ਨਹੀਂ ਸੀ। ਓੜਕ ਉਨ੍ਹਾਂ ਨੂੰ ਸਾਡੀ ਓਟ ਤੱਕਣੀ ਪਈ ਅਤੇ ਸਾਡੇ ਤਾਈਂ ਸਾਰੀ ਵਾਰਦਾਤ ਉਨ੍ਹਾਂ ਜੋ ਹੂ-ਬ-ਹੂ ਹੋਈ ਸੀ ਸੋ ਪੁਚਾ ਦਿਤੀ। ਜੇਲ੍ਹ ਅੰਦਰ ਹੋਏ ਇਸ ਅਨਰਥ ਵਾਲੇ ਬਿਰਤਾਂਤ ਸੁਣ ਕੇ ਅਸੀਂ ਤਾਂ ਸੁੰਨ ਹੋ ਗਏ। ਸਾਡੇ ਡੌਲੇ ਫਰਕਣ ਲਗ ਪਏ। ਓਹਨਾਂ ਦਿਨਾਂ ਵਿਚ ਮਾਸਟਰ ਮੋਤਾ ਸਿੰਘ ਜੀ ਕੁਛ ਅਰਸੇ ਲਈ ਇਸ ਜੇਲ੍ਹ ਵਿਚ ਸਾਡੇ ਕੋਲ ਆ ਗਏ ਹੋਏ ਸਨ ਜੋ ਸਾਲ ਕੁ ਭਰ ਸਾਡੇ ਪਾਸ ਰਹੇ। ਉਨ੍ਹਾਂ ਭੀ ਕਾਫੀ ਤਸੀਹੇ ਝੱਲੇ। ਤੇ ਚੰਗੇ ਖੜਕੇ ਦੜਕੇ ਨਾਲ ਰਹੇ, ਉਹਨਾਂ

ਤੋਂ ਭਲਾ ਕਿਵੇਂ ਰਿਹਾ ਜਾਵੇ ? ਉਹ ਤਾਂ ਉਦੋਂ ਹੀ ਜਹਾਦ ਕਰਨ ਨੂੰ ਤਿਆਰ ਹੋ ਗਏ। ਮਸਾਂ ਮਸਾਂ ਅਸੀਂ ਰੋਕ ਕੇ ਰਖੇ। ਮਸਾਂ ਇਤਨਾ ਮਨਾਇਆ ਕਿ ਪਹਿਲਾਂ ਵਾਜਬੀ ਤੌਰ ਤੇ ਸੁਪ੍ਰੰਟੰਡੰਟ ਦੇ ਨੋਟਸ ਵਿਚ ਇਸ ਗਲ ਨੂੰ ਲਿਆਂਦਾ ਜਾਵੇ । ਚੁਨਾਂਚਿ ਸੁਪ੍ਰੰਟੰਡੰਟ ਸਮੇਤ ਹੋਰ ਸਟਾਫ ਦੇ ਜਦੋਂ ਰੌਂਦ ਕਰਦਾ ਸਾਡੇ ਵਲ ਆਇਆ ਤਾਂ ਅਸੀਂ ਉਸ ਨੂੰ ਵੰਗਾਰਿਆ, 'ਖਬਰਦਾਰ ਹੋ ਜਾਓ ! ਤੇਰੀ ਜੇਲ੍ਹ ਵਿਚ ਇਸ ਪ੍ਰਕਾਰ ਦੇ ਅਤਿਆਚਾਰ ਹੁੰਦੇ ਹਨ, ਅਸੀਂ ਨਹੀਂ ਸਹਾਰ ਸਕਦੇ, ਕਿਉਂਕਿ ਸਾਡੇ ਦੇਸ ਦੀਆਂ ਜੇਲ੍ਹ ਕੈਦ ਫਾਥੀਆਂ ਅਬਲਾ ਇਸਤਰੀਆਂ ਉਤੇ ਇਹ ਜ਼ੁਲਮ ਹੁੰਦੇ ਹਨ।' ਓਦੋਂ ਤਾਂ ਸਾਨੂੰ ਸੁਪ੍ਰੰਟੰਡੰਟ ਨੇ ਇਹ ਕਹਿ ਕੇ ਟਾਲ ਦਿਤਾ ਕਿ ਏਹ ਪਤ ਲਗਾ ਰਹਿ ਜਾਣ ਵਾਲਾ ਟੀਊਮਰ (tumour) ਕੇਸ ਸੀ। ਝੂਠ ਦੇ ਪੈਰ ਨਹੀਂ ਹੁੰਦੇ, ਅਸੀਂ ਸ਼ਾਇਦ ਸੱਚ ਹੀ ਮੰਨ ਲੈਂਦੇ ਕਿ ਇਹ ਟੀਊਮਰ ਕੇਸ ਹੀ ਹੋਣਾ ਹੈ, ਪਰ ਤੀਜੇ ਚੌਥੇ ਦਿਨ ਅਚਾਨਕ ਏਹ ਗਲ ਸਾਰੇ ਜੇਲ੍ਹ ਵਿਚ ਉੱਡ ਗਈ ਕਿ ਉਹ ਨਾਜਾਇਜ਼ ਪੈਦਾਇਸ਼ ਵਾਲਾ ਲੜਕਾ ਜਾਨੋਂ ਮਾਰ ਦਿਤਾ ਗਿਆ, ਦਿਨ ਚੜ੍ਹਦੇ ਨੂੰ ਫੂਕ ਭੀ ਦਿਤਾ ਗਿਆ ਹੈ। ਸਾਨੂੰ ਭੀ ਜ਼ਨਾਨਖਾਨੇ ਵਿਚੋਂ ਮੁਸਿ-ਮੁਸਿ ਰੋਣ ਦੀ ਵਿਲਕ ਵਿਲਕ ਵੈਣ ਪਾਉਣ ਦੀ ਆਵਾਜ਼ ਆਵੇ। ਸਾਨੂੰ ਪੱਕੀ ਤਸਦੀਕ ਹੋ ਗਈ ਕਿ ਕਾਰਾ ਜ਼ਰੂਰ ਵਰਤਿਆ ਹੈ। ਅਸੀਂ ਰੌਂਦ ਦੇ ਵਕਤ ਨੂੰ ਉਡੀਕੀਏ । ਸਾਡੇ ਜੋਸ਼ ਸਿਪਿਰਟੇ ਰੋਹ ਸੰਧੂਰੜੇ ਹਿਰਦਿਆਂ ਅੰਦਰਿ ਇਕ ਚੜ੍ਹੇ ਇਕ ਉਤਰੇ। ਏਤਨੇ ਨੂੰ ਸੁਪ੍ਰੰਟੰਡੰਟ ਤੇ ਸਟਾਫ ਦਾ ਲਾਰਾ ਸਾਹਮਣੇ ਆਉਂਦਾ ਦਿਸਿਆ। ਪਿਛੇ ਪਿਛੇ ਸੁਪ੍ਰੰਟੰਡੰਟ ਤਾਂ ਕਿਸੇ ਹੋਰ ਨਾਲ ਗਲਾਂ ਕਰਦਾ ਚਲਿਆ ਆਉਂਦਾ ਸੀ, ਉਸ ਦੇ ਮੂਹਰੇ ਮੂਹਰੇ ਜੇਲ੍ਹਰ ਤੇ ਡਿਪਟੀ ਸੁਪ੍ਰੰਟੰਡੰਟ ਹੌਲੀ ਹੌਲੀ ਆਪਸ ਵਿਚ ਦੀ ਗੱਲਾਂ ਕਰਦੇ ਆਉਂਦੇ ਸਨ ਜੋ ਸਾਡੇ ਵੀ ਕੰਨੀ ਪੈ ਗਈਆਂ —

**ਡਿਪਟੀ ਸੁਪ੍ਰੰਟੰਡੰਟ**—ਕਲ ਜਦੋਂ ਅਸੀਂ ਫੀਮੇਲ ਵਾਰਡ ਵਿਚ ਰੌਂਦ ਕਰਨ ਗਏ ਸੀ ਤਾਂ ਓਦੋਂ ਤਾਂ ਉਹ ਲੜਕਾ ਬਿਲਕੁਲ ਨਵਾਂ ਨਰੋਆ ਸੀ, ਰਾਤੋ ਰਾਤ ਕਿਵੇਂ ਮਰ ਗਿਆ ?

**ਜੇਲ੍ਹਰ**—ਮੈਟਰਨ (ਕੈਦੀ ਔਰਤਾਂ ਉਤੇ ਲਗੀ ਹੋਈ ਇੰਨਚਾਰਜ ਮਿਸ) ਦੀ ਰੀਪੋਰਟ ਹੈ ਕਿ ਬੱਚਾ ਆਪਣੀ ਮਾਈ ਦੀ ਕਰਵਟ ਹੇਠ ਆ ਕੇ ਮਰ ਗਿਆ।

**ਡਿ: ਸੁਪ੍ਰੰ:**—ਇਹ ਬਾਤ ਬਿਲਕੁਲ ਗਲਤ ਹੈ; ਐਸਾ ਕਦੇ ਨਹੀਂ ਹੋ ਸਕਦਾ।

ਬੱਸ ਏਤਨੀ ਗਲ ਕਰਦੇ ਕਰਦੇ ਉਹ ਸਾਰਾ ਲਾਣਾ ਸਾਡੇ ਐਨ ਨੇੜੇ

ਪਹੁੰਚ ਗਿਆ। ਅਸੀਂ ਆਉਂਦਿਆਂ ਨੂੰ ਹੀ ਕਰੜੇ ਹੋ ਕੇ ਪੁਛਿਆ ਕਿ 'ਦਸੋ ਉਸ ਟੀਊਮਰ ਕੇਸ ਵਾਲੇ ਨਵ ਜਨਮੇ ਬੱਚੇ ਨੂੰ ਰਾਤੋ ਰਾਤੀ ਪਾਰ ਬੁਲਾ ਦਿਤਾ ਹੈ ? ਅਤੇ ਏਸ ਪਾਪ ਨੂੰ ਹੁਣ ਇਹ ਕਹਿ ਕੇ ਹਜ਼ਮ ਕਰਨਾ ਚਾਹੁੰਦੇ ਹੋ ਕਿ ਬੱਚਾ ਮਾਂ ਦੀ ਕਰਵਟ ਹੇਠਾਂ ਆ ਕੇ ਮਰ ਗਿਆ ? ਪਸ਼ੂ ਭੀ ਆਪਣੇ ਬਚਿਆਂ ਨੂੰ ਸੰਭਾਲ ਕੇ ਰਖਦੇ ਹਨ। ਅਜ ਤਾਈਂ ਕਦੇ ਨਹੀਂ ਸੁਣਿਆ ਕਿ ਕਿਸੇ ਗਾਂ ਭੈਂਸ ਨੇ ਆਪਣੇ ਵੱਛੇ ਕੱਟੇ ਨੂੰ ਆਪਣੇ ਪਾਸੇ ਹੇਠ ਲੈ ਕੇ ਮਾਰ ਦਿਤਾ ਹੋਵੇ। ਇਕ ਇਨਸਾਨ ਜਾਮੇ ਵਾਲੀ ਆਪਣੇ ਨਵੇਂ ਜੰਮੇ ਬਾਲ ਦੀ ਏਤਨੀ ਸੁਰਤ ਸੰਭਾਲ ਭੀ ਨ ਰਖੇ ਕਿ ਬੱਚਾ ਉਸ ਦੇ ਪਾਸੇ ਹੇਠ ਆ ਕੇ ਮਰ ਜਾਏ, ਇਹ ਸਭ ਬਨਾਵਟ ਹੈ। ਕਦੋਂ ਤਾਈਂ ਏਸ ਪਾਪ ਨੂੰ ਛੁਪਾਓਗੇ ? ਸਾਨੂੰ ਬਾਹਰੋਂ ਸੋਆਂ ਆ ਰਹੀਆਂ ਹਨ ਕਿ ਅਸੀਂ ਆਪਣੀ ਸਿਖ ਕੌਮ ਦੇ ਜ਼ੋਰ ਨਾਲ ਅੱਜ ਭਲਕ ਛੁੱਟਣ ਵਾਲੇ ਹਾਂ। ਅਸੀਂ ਬਾਹਰ ਜਾ ਕੇ ਤੁਹਾਡੀ ਖਬਰ ਲਵਾਂਗੇ। ਏਹ ਮਾਮਲਾ ਬੇਹਾ ਭੀ ਨਾ ਹੋਣਾ ਪਾਏਗਾ ਕਿ ਤੁਹਾਡੇ ਉਤੇ ਖ਼ੂਨ ਦਾ ਮੁਕੱਦਮਾ ਦਾਇਰ ਕੀਤਾ ਜਾਵੇਗਾ ਅਤੇ ਅਗਲੀ ਦਰ-ਗਾਹ ਵਿਚ ਜੋ ਸਜ਼ਾਵਾਂ ਤੁਹਾਨੂੰ ਮਿਲਣਗੀਆਂ ਸੋ ਵੱਖਰੀਆਂ ਰਹੀਆਂ, ਉਹ ਭੀ ਅਵਸ਼ ਭੁਗਤਣੀਆਂ ਪੈਣਗੀਆਂ।'

**ਸੁਪ੍ਰੰ:**—(ਗਲ ਨੂੰ ਕੱਟ ਕੇ) ਅਗਲੀ ਦਰਗਾਹ ਉਪਰ ਯਕੀਨ ਰਖਣਾ ਇਕ ਬੇਵਕੂਫਾਨਾਂ ਖਿਆਲ ਹੈ, ਅਤੇ ਐਥੇ ਤੁਸੀਂ ਉਮਰਾਂ ਬੱਧੀ ਸਾਡੇ ਸ਼ਿਕੰਜੇ ਵਿਚ ਹੋ। ਮਤ ਖਿਆਲ ਕਰੋ ਕਿ ਤੁਹਾਡੀ ਕੌਮ ਤੁਹਾਨੂੰ ਛੁੜਾ ਲਵੇਗੀ। ਅੰਗਰੇਜ਼ੀ ਗੁਰਨਮੈਂਟ ਦਾ ਬੜਾ ਜ਼ਬਰਦਸਤ ਹੱਥ ਹੈ। ਸਾਰੀ ਉਮਰ ਤੁਹਾਨੂੰ ਜੇਲ੍ਹ ਹੀ ਭੁਗਤਾਏਗੀ ਕਿਉਂਕਿ ਤੁਸੀਂ (ਮੇਰੇ ਵਲ ਖਾਸ ਇਸ਼ਾਰਾ ਕਰ ਕੇ) ਨੈਚੁਰਲ ਲਾਈਫ (ਕੁਦਰਤ ਵਲੋਂ ਮਿਲੀ ਸਾਰੀ ਉਮਰ ਲਈ) ਦੇ ਬੰਧੂਏ ਹੋ। ਛੁੱਟਣ ਦੀਆਂ ਆਸਾਂ ਛੱਡ ਦਿਓ। ਇਹ ਸਭ ਝੂਠੀਆਂ ਅਫਵਾਹਾਂ ਹਨ। ਜੇਲ੍ਹ ਵਾਲਿਆਂ ਨਾਲ ਬਣਾਈ ਰਖੋ ਤਾਂ ਉਮਰ ਕੈਦ ਸੌਖੀ ਕਟੀ ਜਾਵੇਗੀ, ਜੇ ਵਿਗਾੜੋਗੇ ਜਿਵੇਂ ਕਿ ਹੁਣ ਵਰਗੀ ਵਿਗਾੜਨੀ ਵਿਗੜਨ ਲਗੇ ਹੋ ਤਾਂ ਬਹੁਤ ਖੁਆਰ ਹੋ ਹੋ ਜੇਲ੍ਹ ਅੰਦਰ ਹੀ ਮਰੋਗੇ।

**ਮਾਸਟਰ ਮੋਤਾ ਸਿੰਘ**—ਖੁਆਰ ਹੋ ਹੋ ਤਾਂ ਤੁਹਾਡੇ ਵਰਗੇ ਪਾਪੀ ਜ਼ਾਲਮਾਂ ਅਤੇ ਅੱਤਿਆਚਾਰੀਆਂ ਨੇ ਮਰਨਾ ਹੈ ਅਤੇ ਮਰ ਕੇ ਭੀ ਖੁਆਰ ਹੁੰਦੇ ਰਹਿਣਾ ਹੈ ਅਤੇ ਐਥੇ ਭੀ ਤੁਹਾਨੂੰ ਇਸ ਪਾਪ ਦਾ ਮਜ਼ਾ ਚੱਖਾ ਦੇਣਾ ਹੈ। ਭਲਾ ਜੇ ਇਨ੍ਹਾਂ ਦੀ ਉਮਰ ਕੈਦ ਹੈ ਤਾਂ ਮੇਰੀ ਤਾਂ ਕਾਨੂੰਨਨ ਭੀ ਥੋੜੀ ਹੀ ਕੈਦ ਹੈ। ਅੱਵਲ ਤਾਂ ਅਸੀਂ ਸਾਰਿਆਂ ਨੇ ਛੇਤੀ ਹੀ ਛੁੱਟ ਜਾਣਾ ਹੈ। ਕੀ ਪਤਾ ਹੈ ਕਿ ਇਹ ਮੇਰੇ ਨਾਲੋਂ ਭੀ ਪਹਿਲਾਂ ਹੀ ਛੁੱਟਣ ? ਪਰ

ਹਰ ਸੂਰਤ ਮੇਰਾ ਤਾਂ ਝਬਦੇ ਹੀ ਛੁਟਣਾ ਇਕ ਮੁਸੱਲਮਾ ਅਮਰ ਹੈ। ਜੇ ਐਥੇ ਸਾਡੀ ਕੁਛ ਪੇਸ਼ ਨਾ ਗਈ ਅਤੇ ਸਾਡੀ ਕਿਸੇ ਨਾ ਸੁਣੀ ਤਾਂ ਬਾਹਰ ਜਾ ਕੇ ਤੁਹਾਡੀ ਖੂਬ ਗਤ ਬਣਾਵਾਂਗੇ। ਖਾਸ ਕਰ ਕੇ ਤੁਹਾਡੇ ਉਤੇ ਖੂਨ ਦਾ ਮੁਕੱਦਮਾ ਦਾਇਰ ਕਰਾਵਾਂਗਾ। ਕੀ ਐਡਾ ਵੱਡਾ ਖੂਨ ਵਿੱਚੇ ਵਿੱਚ ਪਚ ਜਾਵੇਗਾ ?

ਮਾਸਟਰ ਮੋਤਾ ਸਿੰਘ ਦੀ ਇਹ ਕੜਾਕੇਦਾਰ ਗੱਲ ਬਾਤ ਸੁਣ ਕੇ ਸੁਪ੍ਰੰਟੈਂਡੰਟ ਤੇ ਜੇਲ੍ਹਰ ਬਹੁਤ ਖਿਸਿਆਏ। ਇਕ ਮਿੰਟ ਭੀ ਨਾ ਖੜੋਏ। ਸੁਪ੍ਰੰਟੈਂਡੰਟ ਏਹ ਕਹਿੰਦਾ ਹੋਇਆ—'ਮੋਤਾ ਸਿੰਘ! ਮੈਂ ਨਾ ਤਾਂ ਤੈਨੂੰ ਅਤੇ ਨਾ ਤੇਰੇ ਸਾਥੀਆਂ ਨੂੰ ਛੇਤੀ ਬਾਹਰ ਜਾਣ ਜੋਗਾ ਛਡੂੰਗਾ' ਆਪਣੇ ਲੁੰਗ ਲਾਣੇ ਸਣੇ ਪਿਛਾਂਹ ਨੂੰ ਭੌਂ ਗਿਆ।

ਕੁਛ ਦਿਨ ਪਾ ਕੇ ਮਾਸਟਰ ਮੋਤਾ ਸਿੰਘ ਜੀ ਉੱਪਰ ਇਕ ਚਿੱਠੀ ਬਾਹਰ ਭੇਜਣ ਦਾ ਮੁਕੱਦਮਾ ਚਲਾ ਦਿਤਾ ਜਿਸ ਵਿਚ ਛੇ ਮਹੀਨੇ ਦੀ ਹੋਰ ਕੈਦ ਵਧ ਗਈ। ਪਰ ਉਸ ਮੁਕਦਮੇ ਅੰਦਰ ਹੀ ਮਾਸਟਰ ਮੋਤਾ ਸਿੰਘ ਨੇ ਉਪ੍ਰੋਕਤ ਖੂਨੀ ਮਾਮਲੇ ਵਾਲਾ ਰਾਜ਼ ਫਾਸ਼ ਕਰ ਦਿੱਤਾ। ਗੱਲ ਕੀ ਮੁਕੱ-ਦਮੇਂ ਦੀ ਫਾਇਲ ਅੰਦਰ ਏਹ ਸਾਰੀ ਗੱਲ ਆ ਚੁਕੀ ਹੈ ਅਤੇ ਸੀ. ਆਈ. ਡੀ. ਨੂੰ ਏਹ ਸਾਰੀ ਵਾਰਦਾਤ ਉੱਘੜ ਚੁੱਕੀ ਹੈ। ਕਿਸੇ ਨੇ ਉਨ੍ਹਾਂ ਉਤੇ ਮੁਕੱਦਮਾ ਨਹੀਂ ਚਲਾਇਆ। ਜੇਲ੍ਹਰ ਦੀ ਜ਼ਬਾਨੀ ਸੁਣਿਆ ਸੀ ਕਿ ਦੋ ਤਿੰਨ ਸਾਲ ਵਾਸਤੇ ਉਹ ਇਸ ਬਾਰੇ ਹੋਰ ਡੀਗ੍ਰੇਡ ਰਿਹਾ ਅਤੇ ਮਾਸਟਰ ਮੋਤਾ ਸਿੰਘ ਜੀ ਦਾ ਤਾਂ ਕੁਛ ਦਿਨਾਂ ਪਿਛੋਂ ਡਰਦੇ ਮਾਰਿਆਂ ਬਰ੍ਹਮਾ ਨੂੰ ਚਾਲਾਣ ਕਰ ਦਿੱਤਾ।

ਚਿਰ ਪਿਛੋਂ ਸਤੰਬਰ, ਅਕਤੂਬਰ ੧੯੨੮ ਵਿਚ ਜਦੋਂ ਕਿ ਕੁਚਾਲਾ ਸੁਪ੍ਰੰਟੈਂਡੰਟ ਬਦਲ ਕੇ ਐਚ. ਐਲ. ਖਾਂ ਸੁਪ੍ਰੰਟੈਂਡੰਟ ਹੋ ਕੇ ਆਇਆ ਤਾਂ ਸਾਡੇ ਉਤੇ ਭੀ ਚਿੱਠੀ ਬਾਹਰ ਭੇਜਣ ਦਾ ਮੁਕੱਦਮਾ ਬਣ ਗਿਆ। ਤੇ ਛੇ ਮਹੀਨੇ ਦੀ ਕੈਦ ਹੋਰ ਵਧ ਗਈ।* ਪਰ ਉਮਰ ਕੈਦੀ ਨੂੰ ਵਰ੍ਹੇ ਛੇ ਮਹੀਨੇ ਦੀ ਕੈਦ ਹੋਰ ਹੋ ਜਾਣ ਨਾਲ ਕੇਹੜੀ ਕੈਦ ਹੋਰ ਵਧ ਚੱਲੀ ਹੈ ? ਉਮਰ ਕੈਦ ਨਾਲੋਂ ਤਾਂ ਵਧਣੋਂ ਰਹੀ। ਝਖ ਮਾਰਨ ਵਾਲਿਆਂ ਨੇ ਝਖ ਮਾਰ ਲਈ, ਪਰ ਸਾਡਾ

---

* ਚਿੱਠੀਆਂ ਤੇ ਹੋਰ ਚੀਜ਼ਾਂ ਦੇ ਫੜੇ ਜਾਣ ਦੇ ਮਾਮਲੇ ਜੇਲ੍ਹ ਵਿਚ ਸਦਾ ਹੀ ਹੁੰਦੇ ਰਹਿੰਦੇ ਹਨ ਤੇ ਕੈਦੀਆਂ ਨੂੰ ਜੇਲ੍ਹ ਦੀ ਸਜ਼ਾ ਦਿੱਤੀ ਜਾਂਦੀ ਹੈ, ਪਰ ਮਾਸਟਰ ਮੋਤਾ ਸਿੰਘ ਜੀ ਤੇ ਭਾਈ ਸਾਹਿਬ ਪਰ ਰਾਜਸੀ ਕੈਦੀ ਹੋਣ ਕਰ ਕੇ ਮੁਕੱਦਮੇਂ ਚਲਾ ਕੇ ਅਦਾਲਤੀ ਸਜ਼ਾ ਦਿਵਾਈ ਗਈ।

ਵਧਿਆ ਘਟਿਆ ਕੁਛ ਭੀ ਨਹੀਂ। ਉਂਞ ਹੀ ਭਾਣੇ ਅੰਦਰ ਸਾਡੇ ਛੁੱਟਣ ਵਿਚ ਡੇਰ ਹੋ ਗਈ ਸੀ। ਇਸ ਲੋਕ ਵਿਚ ਤਾਂ ਪਾਪੀਆਂ ਦੇ ਪਾਪ ਪਚ ਗਏ, ਪਰ ਪਰਲੋਕ ਅੰਦਰ ਸੱਚੀ ਦਰਗਾਹੇ ਜਾ ਕੇ ਤਾਂ ਦਫ਼ਤਰ ਲੇਖਾ ਦੇਣਾ ਪਊ—

"ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ ॥o

## ਚੁਮਾਰ ਕੈਦੀ ਦੇ ਮੂੰਹ ਉਤੇ ਮੈਲਾ ਪਾਉਣਾ

ਲੰਗੜੇ ਸੁਪ੍ਰੰਟੰਡੰਟ ਦੇ ਅਹਿਦ ਵਿਚ ਸੱਚ ਮੁੱਚ ਅਸੀਂ ਬੜੇ ਹੀ ਭਿਅੰਕਰ ਘੋਰ ਅਤਿਆਚਾਰ ਜੇਲ੍ਹ ਅੰਦਰ ਹੁੰਦੇ ਡਿਠੇ। ਉਨ੍ਹਾਂ ਦੀ ਕਿਰਤ ਕਰੰਮੀ ਸਜ਼ਾ ਏਨ੍ਹਾਂ ਨੂੰ ਸੱਚ ਮੁੱਚ "ਮੁਹ ਕਾਲੈ ਦੋਜਕਿ ਚਾਲਿਆ" ਦੇ ਭਾਵ ਵਾਲੀ ਭੁਗਤਣੀ ਪਵੇਗੀ। ਵੰਨਗੀ ਮਾਤਰ ਇਕੋ ਅਤਿਆਚਾਰ ਐਥੇ ਲਿਖ ਦੇਣਾ ਬਥੇਰਾ ਹੋਊ। ਉਹ ਇਹ ਹੈ—

ਇਸ ਜੇਲ੍ਹ ਅੰਦਰ ਭੀਲ, ਗੋਂਡ ਆਦਿਕ ਨੀਚ ਕੌਮਾਂ ਤੋਂ ਜਿਨ੍ਹਾਂ ਦਾ ਕਿ ਪੇਸ਼ਾ ਭੰਗੀ ਦਾ ਕੰਮ ਕਰਨਾ ਨਹੀਂ ਹੈ, ਜਬਰਨ ਟੱਟੀਆਂ ਸਾਫ਼ ਕਰਾਈਆਂ ਜਾਂਦੀਆਂ ਸਨ ਅਤੇ ਮੈਲਿਆਂ ਦੇ ਭਰੇ ਹੋਏ ਡੋਲ ਸਿਰ ਮੋਢਿਆਂ ਉਤੇ ਚੁਕਾਏ ਜਾਂਦੇ ਸਨ। ਜਿਨ੍ਹਾਂ ਵਿਚਾਰਿਆਂ ਉਮਰ ਭਰ ਏਹ ਕੰਮ ਨ ਕੀਤਾ ਹੋਵੇ ਉਨ੍ਹਾਂ ਦੇ ਭਾ ਦਾ ਤਾਂ ਇਸ ਕੰਮ ਨੂੰ ਹੱਥ ਲਾਉਣਾ ਭੀ ਮਹਾ ਲਾਅਨਤ ਪ੍ਰਤੀਤ ਹੁੰਦਾ ਸੀ। ਅਸੀਂ ਅਨੇਕ ਵਾਰ ਪ੍ਰੋਟੈਸਟ ਕੀਤੇ ਕਿ ਇਹਨਾਂ ਵਿਚਾਰਿਆਂ ਤੋਂ ਜਬਰਨ ਇਹ ਮੁਸ਼ੱਕਤ ਨਹੀਂ ਲੈਣੀ ਚਾਹੀਦੀ ਅਤੇ ਜੇ ਜੇਲ੍ਹ ਦਾ ਕੰਮ ਨਾ ਚਲਦਾ ਹੋਵੇ ਤਾਂ ਬਾਹਰ ਤੋਂ ਭੰਗੀ ਤਨਖਾਹ-ਦਾਰ ਨੌਕਰ ਰਖ ਲੈਣੇ ਚਾਹੀਦੇ ਹਨ, ਪਰ ਤੂਤੀ ਦੀ ਪੁਕਾਰ ਨਗਾਰ ਖਾਨੇ ਵਿਚ ਕੌਣ ਸੁਣਦਾ ਹੈ। ਇਕ ਵਾਰ ਸਾਡੇ ਸਾਹਮਣੇ ਦਾ ਜ਼ਿਕਰ ਹੈ ਕਿ ਮੈਂ ਤੇ ਭਾਈ ਕਰਤਾਰ ਸਿੰਘ • ਦੋਈ ਇਤਫ਼ਾਕਨ ਇਕ ਛੋਟੀ ਜਿਹੀ ਬੈਰਕ ਵਿਚ ਬੰਦ ਕੀਤੇ ਗਏ, ਜਿਸ ਦੇ ਚਾਰ ਚੁਫੇਰੇ ਖਾਸਾ ਉਘਾੜ ਬਾਗ਼ ਸੀ। ਐਨ ਸਾਹਮਣੇ ਚੱਕਰ ਅਫਸਰ ਦਾ ਭੀ ਦਫਤਰ ਦਿਸਦਾ ਸੀ, ਜਿਥੇ ਬੈਠ ਕੇ ਕਿ ਰੌਂਦ ਉਪਰ ਆਇਆ ਸੁਪ੍ਰੰਟੰਡੰਟ ਆਮ ਕੈਦੀਆਂ ਦੀਆਂ ਪੇਸ਼ੀਆਂ ਭੁਗਤਾਉਂਦਾ ਹੁੰਦਾ ਸੀ। ਚੱਕਰ ਅਫਸਰ ਨੇ ਇਕ ਦਿਨ ਇਕ ਚੁਮਾਰ ਕੈਦੀ ਨੂੰ ਪੇਸ਼ ਕੀਤਾ, ਜਿਸ ਦਾ ਨਾਮ ਰਾਮਜੀ ਦਾਸ ਸੀ। ਉਸ

---

o ਆਸਾ ਮ: ੧, ੪੬੩

ਬਾਰੇ ਸੁਪ੍ਰੰਟੈਂਡੰਟ ਪਾਸ ਰਪੋਟ ਕੀਤੀ ਕਿ 'ਹਜ਼ੂਰ ਇਹ ਭੰਗੀ ਦਾ ਕੰਮ ਕਰਨੋਂ ਇਨਕਾਰੀ ਹੈ।' (ਚੱਕਰ ਅਫਸਰ ਇਕ ਸ਼ੀਆ ਮੁਸਲਮਾਨ ਸੀ)।

**ਸੁਪ੍ਰੰ:**—(ਪੇਸ਼ ਹੋਏ ਕੈਦੀ ਨੂੰ ਤਾੜ ਕੇ) ਕਿਉਂ ਜੀ! ਤੁਮ ਭੰਗੀ ਦਾ ਕੰਮ ਕਰਨੋਂ ਕਿਉਂ ਇਨਕਾਰੀ ਹੋ ?

**ਕੈਦੀ**—ਜੀ ਹਜ਼ੂਰ ਇਸ ਕਰ ਕੇ ਇਨਕਾਰੀ ਹਾਂ ਕਿ ਏਹ ਮੇਰਾ ਕੰਮ ਨਹੀਂ।

**ਸੁਪ੍ਰੰ:**—ਹੋਰ ਕਿਸ ਦਾ ਕੰਮ ਹੈ ?

**ਕੈਦੀ**—ਮਹਾਰਾਜ! ਭੰਗੀਆਂ ਦਾ।

**ਸੁਪ੍ਰੰ:**—ਤੂੰ ਆਪਣੇ ਆਪ ਨੂੰ ਕੀ ਸਮਝਦਾ ਹੈਂ ?

**ਕੈਦੀ**—ਜੀ ਹਜ਼ੂਰ ! ਮੈਂ ਤਾਂ (ਮੁਹਾਰ) ਚਮਾਰ ਹਾਂ। ਮੈਥੋਂ ਚੰਮ ਦਾ ਕੰਮ ਜੋ ਚਾਹੋ ਕਰਾ ਲਵੋ। ਜੁੱਤੀਆਂ ਸੰਵਾ ਲਵੋ, ਬੂਟ ਬਣਵਾ ਲਵੋ, ਟੁੱਟੇ ਜੋੜੇ ਗੰਢਾ ਲਵੋ। ਚੰਮ ਫੈਕਟਰੀ ਦਾ ਕੋਈ ਕੰਮ ਕਰਾ ਲਵੋ, ਪਰ ਏਹ ਭੰਗੀਆਂ ਦਾ ਕੰਮ ਮੈਂ ਨਹੀਂ ਕਰਾਂਗਾ।

**ਸੁਪ੍ਰੰ:**—ਹਮਾਰਾ ਹੁਕਮ ਨਹੀਂ ਮਾਨੇਗਾ ?

**ਕੈਦੀ**—(ਬੜੀ ਅਧੀਨਗੀ ਨਾਲ) ਜੀ ਹਜ਼ੂਰ ! ਏਹ ਹੁਕਮ ਨਹੀਂ ਮੰਨ ਹੁੰਦਾ। ਹੋਰ ਭਾਵੇਂ ਕੋਈ ਮਨਾ ਲਵੋ।

**ਸੁਪ੍ਰੰ:**—ਏਹੀ ਮਨਾਉਣਾ ਹੈ ਅਤੇ ਏਹੀ ਕੰਮ ਕਰਾਉਣਾ ਹੈ।

**ਕੈਦੀ**—ਜੀ ਏਹ ਤਾਂ ਜ਼ੁਲਮ ਹੈ ਗ਼ਰੀਬਾਂ ਉਤੇ।

**ਸੁਪ੍ਰੰ:**—ਅੱਛਾ ! ਤੂੰ ਮੈਨੂੰ ਜ਼ਾਲਮ ਦਸਦਾ ਹੈਂ।

**ਕੈਦੀ**—ਜੀ ! ਫਰਿਆਦ ਭੀ ਨਹੀਂ ਸੁਣੋਗੇ ?

**ਸੁਪ੍ਰੰ:**—(ਚੱਕਰ ਅਫਸਰ ਨੂੰ ਹੁਕਮ ਕਰ ਕੇ) ਏਸ ਦੀ ਕੋਈ ਸੁਣਵਾਈ ਨਹੀਂ ਹੋਵੇਗੀ। ਜਬਰਨ ਇਸ ਕੋ ਹੁਕਮ ਮਨਾਉ ਅਤੇ ਜਰਬਨ ਭੰਗੀ ਦਾ ਕੰਮ ਕਰਵਾਉ। ਜੋ ਸਖਤੀ ਕਰ ਸਕਦੇ ਹੋ ਸੋ ਕਰੋ, ਪਰ ਹੁਕਮ ਦੀ ਤਾਮੀਲ ਜ਼ਰੂਰ ਕਰਾਓ।

ਬਸ, ਇਹ ਹੁਕਮ ਦੇ ਕੇ ਸੁਪ੍ਰੰਟੈਂਡੰਟ ਤਾਂ ਚਲਿਆ ਗਿਆ, ਪਿੱਛੋਂ ਓਸ ਵਿਚਾਰੇ ਉਤੇ ਜ਼ੁਲਮਾਂ ਦੇ ਪਹਾੜ ਢਹਿ ਪਏ। ਭੰਗੀਆਂ ਨੂੰ ਬੁਲਾ ਕੇ ਓਹਦੀ ਪਹਿਲਾਂ ਤਾਂ ਭੁਗਤ ਸੰਵਾਰੀ ਗਈ। ਪਿੱਛੋਂ ਪੰਜ ਛੇ ਭੰਗੀਆਂ ਨੂੰ ਹੁਕਮ ਦਿਤਾ ਗਿਆ ਕਿ ਜਬਰਨ ਇਸ ਦੇ ਕੰਧੇ ਉਤੇ ਗੰਦ ਦੇ ਭਰੇ ਹੋਏ ਡੋਲ ਧਰੋ। ਜਦ ਉਸ ਨੇ ਨਾ ਹੀ ਕਨ੍ਹਾ ਡਾਹਿਆ ਤਾਂ ਹੁਕਮ ਕੀਤਾ ਗਿਆ ਕਿ ਇਸ ਨੂੰ ਫੜ ਚੁੱਕ ਕੇ ਮੈਲੇ ਦੇ ਭਰੇ ਹੋਏ ਡਰੰਮ (ਡੋਲ) ਵਿਚ ਸਿਟ

ਦਿਓ। ਉਸ ਨੂੰ ਪੰਜ ਸਤ ਭੰਗੀ ਫੜ ਕੇ ਚੁਕ ਕੇ ਡਰੰਮ (ਡੋਲ-ਬੰਬੀ) ਵਲ ਲੈ ਜਾਵਣ ਤਾਂ ਉਹ ਡਰੰਮ ਦੇ ਕੰਢੇ ਉਤੇ ਆਪਣੀ ਲੱਤ ਅੜਾ ਦੇਵੇ ਅਤੇ ਵਿੱਚ ਡਿੱਗੇ ਹੀ ਨਾ, ਬਥੇਰਾ ਜ਼ੋਰ ਲਾਉਣ। ਜਦ ਸਾਰੇ ਹੰਭ ਗਏ ਤਾਂ ਹੁਕਮ ਹੋਇਆ ਕਿ ਤਿੰਨ ਚਾਰ ਜਣੇ ਇਸ ਨੂੰ ਕਾਬੂ ਕਰ ਕੇ ਬਿਠਾਉਣ ਅਤੇ ਬਾਕੀ ਦੇ ਉਸ ਦੇ ਉਪਰ ਭਰਿਆ ਹੋਇਆ ਮੈਲੇ ਪਾਣੀ ਦਾ ਡਰੰਮ ਡੋਲ੍ਹ ਦੇਣ ਅਤੇ ਉਸ ਨੂੰ ਸਿਰ ਤਾਈਂ ਸਾਰਾ ਮੈਲੇ ਨਾਲ ਲਬੇੜ ਦੇਣ। ਉਸ ਦੇ ਮੂੰਹ ਵਿਚ ਭੀ ਮੈਲਾ ਪਾਉਣ। ਜਦੋਂ ਉਹ ਐਸਾ ਕਰਨ ਲਗੇ ਤੇ ਡਰੰਮ ਉਸ ਦੇ ਉਪਰ ਡੋਲ੍ਹ ਦਿਤਾ ਤਾਂ ਸਾਥੋਂ ਨਾ ਰਿਹਾ ਗਿਆ। ਅਸੀਂ ਅੰਦਰੋਂ ਬਾਹਰ ਨਿਕਲ ਖੜੋਤੇ ਅਤੇ ਏਹ ਕਾਰਾ ਕਰਵਾਉਣ ਵਾਲੇ ਕੈਦੀ ਵਾਰਡਰ ਮਨੋਹਰ ਲਾਲ ਨੂੰ ਕੜਕ ਕੇ ਬੋਲੇ ਕਿ 'ਓਇ ਸ਼ੈਤਾਨ ਸੀਰਤ ! ਤੂੰ ਬਾਜ਼ ਨਹੀਂ ਆਉਂਦਾ! ਤੂੰ ਇਹ ਅਤਿਆਚਾਰ ਸਾਡੇ ਸਾਹਮਣੇ ਨਹੀਂ ਕਰ ਸਕੇਂਗਾ। ਭਲਾ ਚਾਹੁੰਦਾ ਹੈਂ ਤਾਂ ਬਾਜ਼ ਆ ਜਾ।'

ਸਾਡੀ ਏਹ ਕੜਕਵੀਂ ਆਵਾਜ਼ ਸੁਣ ਕੇ ਉਹ ਸਾਰੇ ਭਮੱਤਰ ਗਏ। ਸਭ ਦੇ ਮੂੰਹ ਪੀਲੇ ਫਟਕ ਹੋ ਗਏ, ਤੇ ਸਾਰੇ ਰਾਮਜੀ ਦਾਸ ਨੂੰ ਉਥੋਂ ਲੈ ਤੁਰੇ। ਵਿਚਾਰੇ ਦੀ ਜਾਨ ਅਜ਼ਾਬੋਂ ਛੁੱਟੀ। ਏਹ ਭਿਅੰਕਰ ਦ੍ਰਿਸ਼ਯ ਹੁਣ ਤਾਈਂ ਸਾਨੂੰ ਨਹੀਂ ਭੁਲਿਆ। ਬੈਂਤਾਂ ਦੀ ਸਜ਼ਾ ਦੇ ਕੇ ਤਾਂ ਅਨੇਕ ਗੋਂਡ ਭੀਲਾਂ ਤੋਂ ਭੰਗੀ ਦਾ ਕੰਮ ਕਰਵਾਇਆ ਜਾਂਦਾ ਰਿਹਾ ਹੈ। ਕੀਹਦੀ ਕੀਹਦੀ ਦਾਦ ਰਸੀ ਕੀਤੀ ਅਤੇ ਵਰਨੀ ਜਾਵੇ। ਏਸੇ ਤਰ੍ਹਾਂ ਇਕ ਮਜ਼੍ਹਬੀ ਸਿਖ ਹਰਦਿਆਲ ਸਿੰਘ ਤੋਂ ਭੀ ਭੰਗੀ ਦਾ ਕੰਮ ਲਿਆ ਜਾਂਦਾ ਸੀ, ਅਸੀਂ ਉਸ ਦਾ ਭੀ ਏਸ ਕੰਮੋਂ ਖਹਿੜਾ ਛੁਡਾਇਆ ਤੇ ਉਸ ਨੂੰ ਸਿੱਖਾਂ ਵਾਲੇ ਕਪੜੇ ਦਿਵਾਏ।

## ੨੩

# ਸਿੱਖਾਂ ਦੀ ਸ਼ਖਸੀਅਤ ਤੇ ਸਿੱਖੀ ਸਪ੍ਰਿਟ

### ਸੁਪ੍ਰੰਟੰਡੰਟ ਤੇ ਇਨਸਪੇਕਟਰ ਜਨਰਲ ਨਾਲ ਗਲ ਬਾਤ

ਐਨ. ਐਸ. ਜਟਾਰ (ਨੀਲਕੰਠ ਸੂਰਯੇਣ ਜਟਾਰ) ਦੇ ਬਦਲਣ ਤੋਂ ਇਕ ਦਿਨ ਪਹਿਲਾਂ ਸਾਨੂੰ ਪਤਾ ਲੱਗਾ ਕਿ ਕੱਲ ਨੂੰ ਏਸ ਨੇ ਜਾਣਾ ਹੈ ਤੇ ਆਈ. ਜੀ. ਨੇ ਭੀ ਆਉਣਾ ਹੈ। ਅਸੀਂ ਚੱਕਰ ਅਫਸਰ ਨੂੰ ਕਿਹਾ ਕਿ ਸੁਪ੍ਰਟੰਡੰਟ ਨੂੰ ਖਬਰ ਕਰ ਦਿਓ ਕਿ ਉਹ ਸਾਨੂੰ ਮਿਲ ਜਾਣ ਤੇ ਯਾ ਸਾਨੂੰ ਦਫਤਰ ਸੱਦ ਕੇ ਗੱਲ ਸੁਣ ਲੈਣ, ਕਿਉਂਕਿ ਕੱਲ ਨੂੰ ਉਨ੍ਹਾਂ ਚਲੇ ਜਾਣਾ ਹੈ ਤੇ ਆਈ. ਜੀ. ਨੇ ਭੀ ਆਉਣਾ ਹੈ। ਅਸੀਂ ਆਈ. ਜੀ. ਨੂੰ ਕੁਝ ਸਵਾਲ ਭੀ ਕਰਨੇ ਹਨ। ਇਸ ਸੁਨੇਹੇ ਦੇ ਪਹੁੰਚਣ ਪਰ ਸਾਨੂੰ ਦਫਤਰ ਸੱਦਿਆ ਗਿਆ। ਅਗੇ ਕੁਚਾਲਾ ਤੇ ਨਵਾਂ ਆਇਆ ਸੁਪ੍ਰੰਟੰਡੰਟ ਮਿ: ਐਲ. ਐਚ. ਖਾਂ ਦੋਵੇਂ ਵੱਡੇ ਜੇਲ੍ਹਰ ਸਮੇਤ ਬੈਠੇ ਸਨ। ਸਾਡੇ ਜਾਣ ਪਰ ਮਿ: ਜਟਾਰ ਬੋਲਿਆ—'ਦੱਸੋ ਕੀ ਕਹਿਣਾ ਹੈ ?'

**ਮੈਂ**—ਅਸੀਂ ਆਈ. ਜੀ. ਨੂੰ ਕਿਤਾਬਾਂ ਬਾਰੇ ਕਹਿਣਾ ਹੈ, ਕਿ ਹੁਣ ਫੈਸਲਾ ਹੋ ਜਾਵੇ ਕਿ ਕਿਤਾਬਾਂ ਕਿੱਥੇ ਹਨ। ਜੇ ਸੜ ਚੁੱਕੀਆਂ ਹਨ ਤਾਂ ਭੀ ਇਸ ਬਾਰੇ ਨੋਟ ਕੀਤਾ ਜਾਵੇ। ਦੂਜੀ ਗੱਲ ਏਹ ਕਹਿਣੀ ਹੈ ਕਿ ਤੁਸੀਂ ਜੱਬਲਪੁਰ ਜਾ ਰਹੇ ਹੋ, ਸਾਨੂੰ ਦੋਹਾਂ ਨੂੰ ਨਾਲ ਹੀ ਲੈ ਚੱਲੋ।

**ਜਟਾਰ**—ਤੁਮ ਪਹਿਲੇ ਕਈ ਦਫ਼ਾ ਕਹਾ ਕਰਤੇ ਥੇ ਕਿ ਇਸ ਸੁਪ੍ਰੰਟੰਡੰਟ ਕੇ ਪਾਸ ਸੇ ਹਮ ਕੋ ਨਿਕਾਲਾ ਜਾਏ। ਅਬ ਕਹਿਤੇ ਹੋ ਸਾਥ ਲੇ ਚਲੋ। ਜੀ ! ਯਿਹ ਕਿਆ ਬਾਤ ਹੈ ?

**ਮੈਂ**—ਅਸੀਂ ਤੁਹਾਡੇ ਨਾਲ ਹੰਢੇ ਵਰਤੇ ਹੋਏ ਹਾਂ। ਜੋ ਦੁੱਖ ਤਕਲੀਫ ਤੁਸਾਂ ਸਾਨੂੰ ਦੇਣੇ ਸੀ, ਹੱਦ ਦਰਜੇ ਦੇ ਦੇ ਚੁੱਕੇ ਹੋ। ਹੁਣ ਜਬਲਪੁਰ ਜਾ ਕੇ ਤੁਸੀਂ ਸਾਡੇ ਸਾਥੀਆਂ ਭਾ: ਨਿਧਾਨ ਸਿੰਘ, ਪੰਡਿਤ ਜਗਤ ਰਾਮ ਤੇ ਭਾ: ਸਾਉਣ ਸਿੰਘ ਨੂੰ ਤੰਗ ਕਰੋਗੇ। ਉਹ ਉਥੇ ਦੇ ਸੁਪ੍ਰੰਟੰਡੰਟ ਮਿ: ਰਾਜਰਸ ਪਾਸ ਬਹੁਤ ਆਰਾਮ ਵਿੱਚ ਹਨ। ਉਨ੍ਹਾਂ ਨੂੰ ਪੜ੍ਹਨ ਨੂੰ ਲਾਇਬਰੇਰੀ ਮਿਲੀ ਹੋਈ ਹੈ।

ਟੈਨਿਸ ਖੇਲਣ ਦੀ ਖੁਲ੍ਹ ਹੈ, ਹੋਰ ਭੀ ਸਭ ਆਰਾਮ ਹਨ। ਤੁਸੀਂ ਜਾ ਕੇ ਉਨ੍ਹਾਂ ਨੂੰ ਕੋਠੀ ਬੰਦ ਕਰੋਗੇ। ਪੰਡਿਤ ਜਗਤ ਰਾਮ ਕਿਤਾਬਾਂ ਲਿਖਦਾ ਹੈ, ਤੁਸੀਂ ਕਿਤਾਬਾਂ ਸਾੜ ਦਿਓਗੇ, ਸਾਡੀਆਂ ਤਾਂ ਸਾੜ ਹੀ ਚੁਕੇ ਹੋ। ਉਨ੍ਹਾਂ ਨੂੰ ਜਾਕੇ ਕਿਉਂ ਦੁਖ ਦੇਵੋ ? ਨਵੇਂ ਸੁਪ੍ਰੰਟੰਡੰਟ ਮੇਜਰ ਐਲ. ਐਚ. ਖਾਂ ਪਾਸ ਉਹ ਰਹਿ ਚੁਕੇ ਹਨ, ਹੁਣ ਭੀ ਉਹ ਏਥੇ ਇਨ੍ਹਾਂ ਪਾਸ ਆਰਾਮ ਨਾਲ ਰਹਿਣਗੇ।

**ਜਟਾਰ**—ਪੰਡਿਤ ਜਗਤ ਰਾਮ ਨੂੰ ਫਿਰ ਸੁਪ੍ਰੰਟੰਡੰਟ ਹੀ ਕਿਉਂ ਨਾ ਬਣਾ ਦੀਆ ਜਾਏ ?

**ਮੈਂ**—ਉਸ ਦੀ ਲਿਆਕਤ ਤੁਹਾਡੇ ਨਾਲੋਂ ਘੱਟ ਨਹੀਂ। ਜੇ ਤੁਹਾਡਾ ਅਖਤਿਆਰ ਹੈ ਤਾਂ ਉਸ ਨੂੰ ਸੁਪ੍ਰੰਟੰਡੰਟ ਬਣਾ ਦਿਓ।

**ਜਟਾਰ**—ਕਿਤਾਬਾਂ ਜੋ ਸਾੜਨੀਆਂ ਸਨ, ਸੜ ਗਈਆਂ। ਜੋ ਕੁਝ ਤੁਸੀਂ ਦਾਅਵਾ ਕਰਨਾ ਹੋਵੇ, ਬਾਹਰ ਜਾ ਕੇ ਕਰ ਲੈਣਾ। ਪਿਛੇ ਜੋ ਹੋਈ ਸੋ ਬੀਤ ਗਈ। ਜਿਤਨਾ ਨ੍ਹਾਏ, ਉਤਨਾ ਪੁੰਨ। (ਇਹ ਕਹਿੰਦੇ ਦੇ ਅੱਖਾਂ ਵਿਚ ਅੱਥਰੂ ਆ ਗਏ ਤੇ ਦੂਜੇ ਪਾਸੇ ਮੂੰਹ ਕਰ ਕੇ ਰੁਮਾਲ ਨਾਲ ਪੂੰਝਿਆ ਤੇ ਨਾਲ ਹੀ ਕਹਿਣ ਲਗਾ) ਮੈਂ ਤੁਹਾਨੂੰ ਨਾਲ ਨਹੀਂ ਲੈ ਜਾ ਸਕਦਾ। ਸਵੇਰੇ ਜੋ ਤੁਹਾਡੀ ਖੁਸ਼ੀ ਹੈ ਆਈ. ਜੀ. ਨੂੰ ਕਹਿ ਦੇਣਾ। ਮੈਂ ਤੁਹਾਡੇ ਨਾਲ ਜੈਸਾ ਸਲੂਕ ਕਰਨਾ ਹੈ ਮੇਜਰ ਐਲ. ਐਚ. ਖਾਂ ਨੂੰ ਕਹਿ ਚਲਿਆਂ ਹਾਂ।

**ਮੈਂ**—ਤੁਸੀਂ ਇਨ੍ਹਾਂ ਨੂੰ ਸਖ਼ਤੀ ਕਰਨ ਦੀ ਹਦਾਇਤ ਹੀ ਦਿੱਤੀ ਹੋਣੀ ਹੈ, ਤੇ ਮੇਜਰ ਐਲ. ਐਚ. ਖਾਂ ਏਤਨੇ ਹੀ ਬੇਵਕੂਫ ਹੋਣਗੇ ਜੋ ਤੁਹਾਡੇ ਕਹੇ ਤੇ ਚਲਣਗੇ। ਕੀ ਇਹਨਾਂ ਦਾ ਆਪਣਾ ਦਿਮਾਗ ਨਹੀਂ ?

ਏਹ ਗੱਲ ਬਾਤ ਕਰਕੇ ਅਸੀਂ ਅੰਦਰ ਵਾਪਸ ਚਲੇ ਗਏ। ਅਗਲੇ ਦਿਨ ਆਈ. ਜੀ. ਆਇਆ। ਉਸ ਨਾਲ ਇਸ ਤਰ੍ਹਾਂ ਗੱਲ ਬਾਤ ਹੋਈ : ਪਹਿਲਾਂ ਉਸ ਨੇ ਆ ਕੇ ਸਾਡੇ ਟਿਕਟ ਦੇਖੇ, ਜੋ ਜੇਲ੍ਹ ਵਾਲਿਆਂ ਪਾਸ ਹੀ ਰਿਹਾ ਕਰਦੇ ਸਨ। ਮੇਰੇ ਟਿਕਟ ਨੂੰ ਦੇਖ ਕੇ ਉਹ ਬੋਲਿਆ—

'ਏਹ ਰਜਿਸਟਰੀ ਚਿੱਠੀ ਦੇਣ ਵਾਲਾ ਕੰਮ ਤਾਂ ਤੁਸੀਂ ਖੁਦ ਕਰ ਸਕਦੇ ਸੀ।'

**ਜਟਾਰ**—ਚਿੱਠੀ ਦਾ ਲਫ਼ਾਫ਼ਾ ਇਕ ਪਾਸਿਓਂ ਫਟਿਆ ਹੋਇਆ ਸੀ। ਮੈਂ ਗੁਰਮੁਖੀ ਜਾਣਦਾ ਨਹੀਂ ਤੇ ਚਿੱਠੀ ਖੋਲ੍ਹਣ ਪਰ ਜੇ ਕੋਈ ਚੀਜ਼ ਵਿਚੋਂ ਗੁੰਮ ਹੁੰਦੀ ਤਾਂ ਮੈਂ ਜ਼ਿੰਮੇਵਾਰ ਠਹਿਰਾਇਆ ਜਾਂਦਾ।

**ਆਈ. ਜੀ.**—ਤੁਸੀਂ ਇਨ੍ਹਾਂ ਦੇ ਸਾਹਮਣੇ ਚਿੱਠੀ ਖੋਲ੍ਹ ਲੈਂਦੇ।

**ਜਟਾਰ**—ਜੇ ਮੈਂ ਸਾਹਮਣੇ ਖੋਲ੍ਹਦਾ ਤਾਂ ਏਹ ਝੱਟ ਪੜ੍ਹ ਲੈਂਦੇ। ਇਸ ਵਾਸਤੇ ਮੈਂ ਡਾਕਖਾਨੇ ਵਾਪਸ ਕਰ ਦਿਤੀ, ਕਿ ਫਟੀ ਹੋਣ ਕਰ ਕੇ ਅਸੀਂ

ਨਹੀਂ ਲੈਂਦੇ। ਉਨ੍ਹਾਂ ਕਿਹਾ, 'ਕੈਦੀ ਨੂੰ ਡਾਕਖਾਨੇ ਭੇਜ ਦਿਓ' ਪਰ ਅਸੀਂ ਐਸਾ ਕਰ ਨਹੀਂ ਸਕਦੇ ਸੀ। ਸੋ ਮੈਂ ਲਿਖ ਦਿੱਤਾ ਕਿ ਜਿੱਥੋਂ ਚਿੱਠੀ ਆਈ ਹੈ, ਉਥੇ ਹੀ ਭੇਜੀ ਜਾਵੇ ਤੇ ਓਥੋਂ ਮੁੜ ਦੁਬਾਰਾ ਬੰਦ ਹੋ ਕੇ ਆਵੇ।

ਇਸ ਤੋਂ ਬਾਦ ਅਸੀਂ ਆਈ. ਜੀ. ਨੂੰ ਕਿਹਾ ਕਿ 'ਸਾਡੀਆਂ ਕਿਤਾਬਾਂ ਸਾਨੂੰ ਨਹੀਂ ਮਿਲਦੀਆਂ।'

**ਜਟਾਰ**— ਓਹ ਕਿਤਾਬਾਂ ਤਾਂ ਮੈਂ ਫੂਕ ਦਿਤੀਆਂ ਤੇ ਏਹ ਹੁਣ ਹੋਰ ਮੰਗਾ ਲੈਣ(ਤੇ ਨਾਲੇ ਏਹ ਭੀ ਕਿਹਾ ਕਿ) ਏਹ ਮੇਰੇ ਨਾਲ ਸੁਲ੍ਹਾ ਕਰਦੇ ਸਨ ਤੇ ਨਾਲ ਲੈ ਜਾਣ ਨੂੰ ਕਹਿੰਦੇ ਸਨ ।

**ਮੈਂ**—(ਆਈ. ਜੀ. ਨੂੰ) ਤੁਸੀਂ ਗਵਾਹ ਹੋ, ਕਿ ਇਸ ਨੇ ਸਾਡੀਆਂ ਧਾਰਮਿਕ ਕਿਤਾਬਾਂ ਫੂਕ ਦਿਤੀਆਂ ਹਨ। (ਸੁਲ੍ਹਾ ਬਾਰੇ ਮੈਂ ਜੋ ਗਲ ਹੋਈ ਸੀ, ਉਹ ਭੀ ਕਹਿ ਸੁਣਾਈ।)

**ਆਈ. ਜੀ.**—ਤੁਸੀਂ ਰਿਹਾ ਹੋ ਕੇ ਦਾਵਾ ਕਰ ਦੇਣਾ।

**ਭਾਈ ਕਰਤਾਰ ਸਿੰਘ**—ਸਾਡੀ ਰਿਹਾਈ ਦਾ ਕੋਈ ਪਤਾ ਨਹੀਂ, ਕਦ ਹੋਣੀ ਹੈ। ਸਾਨੂੰ ਜੇਲ੍ਹ ਵਿਚੋਂ ਹੀ ਦਾਵਾ ਕਰਨ ਦੀ ਇਜਾਜ਼ਤ ਦਿੱਤੀ ਜਾਵੇ। ਕਿਉਂਕਿ ਛਪੀਆਂ ਹੋਈਆਂ ਕਿਤਾਬਾਂ ਤੋਂ ਬਿਨਾਂ ਉਹਨਾਂ ਵਿਚ ਖਰੜੇ ਭੀ ਸਨ, ਜੋ ਤੇਰਾਂ ਚੌਦਾਂ ਕਿਤਾਬਾਂ ਦਾ ਕੀਮਤੀ ਮਸਾਲਾ ਸੀ। ਹੋ ਸਕਦਾ ਹੈ ਕਿ ਤੁਸੀਂ ਏਥੇ ਨਾ ਰਹੋ, ਯਾ ਸਾਡੇ ਵਿਚੋਂ ਕੋਈ ਰਿਹਾ ਨਾ ਹੋਵੇ, ਯਾ ਇਹ ਸੁਪ੍ਰੰਟੈਂਡੈਂਟ ਹੀ ਮਰ ਜਾਵੇ, ਏਸ ਲਈ ਅਸੀਂ ਚਾਹੁੰਦੇ ਹਾਂ ਕਿ ਦਾਵਾ ਹੁਣੇ ਹੋਵੇ, ਤੇ ਯਾ ਸਾਡੀ ਸ਼੍ਰੋਮਣੀ ਕਮੇਟੀ ਨੂੰ ਇਤਲਾਹ ਦੇ ਦਿੱਤੀ ਜਾਵੇ, ਉਹ ਆਪੇ ਦਾਵਾ ਕਰ ਦੇਵੇਗੀ।

**ਆਈ. ਜੀ.**—ਮੈਂ ਆਪਣੇ ਸੁਪ੍ਰੰਟੈਂਡੈਂਟ ਦੇ ਖ਼ਿਲਾਫ ਸ਼ਕਾਇਤਾਂ ਸੁਣਨਾ ਨਹੀਂ ਚਾਹੁੰਦਾ।

**ਮੈਂ**—ਫੇਰ ਤੁਹਾਡਾ ਸਾਡੇ ਪਾਸ ਆਉਣ ਦਾ ਕੋਈ ਮਤਲਬ ਨਹੀਂ। ਤੁਸੀਂ ਨਾ ਸੁਪ੍ਰੰਟੈਂਡੈਂਟ ਦੀ ਸੁਣੋ ਨਾ ਸਾਡੀ, ਅਸੀਂ ਆਪੇ ਸੁਪ੍ਰੰਟੈਂਡੈਂਟ ਨਾਲ ਸਿੱਝ ਲਵਾਂਗੇ।

ਏਹ ਸੁਣ ਕੇ ਆਈ. ਜੀ. ਚਲਦਾ ਬਣਿਆ।

ਮਿ: ਜਟਾਰ ਅਗਲੇ ਦਿਨ ਨਾਂ ਜਾ ਸਕਿਆ ਕਿਉਂਕਿ ਉਸ ਦਾ ਭਰਾ ਜੋ ਕਮਿਸ਼ਨਰ ਸੀ, ਉਸ ਦੀ ਮੋਟਰ ਦੇ ਹਾਦਸੇ ਨਾਲ ਲੱਤ ਕੱਟੀ ਗਈ, ਤੇ ਜਟਾਰ ਉਸ ਦੇ ਇਲਾਜ ਲਈ ਇਕ ਮਹੀਨਾ ਹੋਰ ਰਹਿ ਗਿਆ। ਐਲ. ਐਚ. ਖਾਂ ਵਾਪਸ ਜਬਲਪੁਰ ਚਲਿਆ ਗਿਆ ਤੇ ਮਹੀਨੇ ਬਾਦ ਫੇਰ ਵਾਪਸ ਆ ਗਿਆ।

ਜਦ ਮਿ: ਜਟਾਰ ਮਹੀਨਾ ਭਰ ਲਈ ਹੋਰ ਠਹਿਰਿਆ ਤਾਂ ਉਸ ਨੂੰ ਅਚਾਨਕ ਟੋਲ ਭਾਲ ਕਰਦੇ ਨੂੰ ਸਾਡੇ ਖਰੜੇ ਤੇ ਹੋਰ ਕਿਤਾਬਾਂ ਇੱਕ ਬੰਦ ਦਰਾਜ਼ ਵਿਚੋਂ ਮਿਲ ਗਈਆਂ। ਉਸ ਨੇ ਇਕ ਦਿਨ ਗਸ਼ਤ ਕਰਦਿਆਂ ਹੋਇਆਂ ਜੇਲ੍ਹਰ ਨੂੰ ਕਿਹਾ—

'After all the books are found' 'ਓੜਕ ਕਿਤਾਬਾਂ ਮਿਲ ਗਈਆਂ।' ਸਾਨੂੰ ਭੀ ਪਤਾ ਲਗ ਗਿਆ। ਫੇਰ ਜਿਸ ਦਿਨ ਜਾਣ ਲੱਗਾ ਤਾਂ ਨਵੇਂ ਸੁਪ੍ਰੰਟੰਡੈਂਟ ਦੇ ਸਾਹਮਣੇ ਮੈਨੂੰ ਸੱਦ ਕੇ ਕਿਹਾ, 'ਰਣਧੀਰ ਸਿੰਘ! ਆਪਣੀ ਕਿਤਾਬੇਂ ਦੇਖ ਲਓ' ਤੇ ਨਵੇਂ ਸੁਪ੍ਰੰਟੰਡੈਂਟ ਨੂੰ ਆਖਿਆ, 'ਇਹ ਕਿਤਾਬਾਂ ਇਨ੍ਹਾਂ ਦੀ ਪੰਜਾਬ ਦੀ ਬਦਲੀ ਵੇਲੇ ਯਾ ਰਿਹਾ ਹੋਣ ਵੇਲੇ ਦੇਣੀਆਂ।'

ਇਸ ਤਰ੍ਹਾਂ ਦੇ ਅਣਗਿਣਤ ਜ਼ੁਲਮ ਅੱਤਿਆਚਾਰ ਕਰਦਾ ਕਰਾਉਂਦਾ ਮਿਸਟਰ ਐਨ.ਐਸ. ਜਟਾਰ ਤਾਂ ਏਥੋਂ ਬਦਲ ਕੇ ਜੱਬਲਪੁਰ ਦੋਬਾਰੇ(habitual) ਕੈਦੀਆਂ ਦੀ ਜੇਲ੍ਹ ਦਾ ਸੁਪ੍ਰੰਟੰਡੈਂਟ ਜਾ ਹੋਇਆ। ਐਥੇ ਐਲ. ਐਚ. ਖਾਂ ਆ ਗਿਆ, ਪਰ ਜਾਂਦਾ ਜਾਂਦਾ ਉਹ ਏਹਨੂੰ ਭੀ ਪੂਰਾ ਸਬਕ ਪੜ੍ਹਾ ਗਿਆ ਅਤੇ ਸਾਡੇ ਵਿਰੁਧ ਕਰਨ ਵਾਲੀਆਂ ਗੱਲਾਂ ਦਸ ਗਿਆ। ਏਹ ਹਾਸ਼ੀਆ ਤਾਂ ਬੜੇ ਜ਼ੋਰ ਨਾਲ ਚੜ੍ਹਾ ਗਿਆ ਕਿ ਸਾਨੂੰ ਦੋਹਾਂ ਨੂੰ ਕਦੇ ਇਕੱਠੇ ਨ ਰਹਿਣ ਦਿੱਤਾ ਜਾਵੇ। ਖਾਸ ਕਰ ਕੇ ਕਹਿ ਗਿਆ ਕਿ ਸਾਡੀਆਂ ਜ਼ਬਤ ਕੀਤੀਆਂ ਪੁਸਤਕਾਂ ਸਾਨੂੰ ਰਿਹਾਈ ਹੋਣ ਪਰ ਹੀ ਮਿਲਣ ਪਹਿਲਾਂ ਕਦੇ ਨਾ ਦਿਤੀਆਂ ਜਾਣ।

ਹੋਰ ਬਹੁਤ ਕੁਛ ਦਿਲ ਦੇ ਗੁਬਾਰ ਕੱਢ ਗਿਆ। ਫੇਰ ਏਹ ਇੰਗਲੈਂਡ ਜਾਕੇ ਆਇਆ ਤੇ ਕਪਤਾਨ ਤੋਂ ਮੇਜਰ ਬਣ ਗਿਆ, ਪਰ ਦੋਬਾਰਿਆਂ ਦੇ ਜੇਲ੍ਹ ਵਿਚ ਬਦਲੀ ਦੇ ਬੂਥੇ ਝੋਕਿਆ ਗਿਆ। ਉਥੇ ਸਰਹੱਦੀ ਸੂਬੇ ਦੇ ਲੰਮੀਆਂ ਲੰਮੀਆਂ ਕੈਦਾਂ ਵਾਲੇ ਆਦੀ ਮਿਆਦੀ ਦੋਬਾਰੇ ਕੈਦੀ ਬਹੁਤੇ ਪਠਾਣ ਹੀ ਪਠਾਣ ਭਰੇ ਪਏ ਸਨ, ਜੋ ਬਹੁਤੇ ਨਾਗਪੁਰ ਸੈਂਟ੍ਰਲ ਜੇਲ੍ਹ ਵਿਚ ਦੀ ਹੋ ਕੇ ਗਏ ਸਨ ਅਤੇ ਇਸ ਦੀਆਂ ਸਾਰੀਆਂ ਹੀ ਕਰਤੂਤਾਂ ਤੇ ਦੁਸ਼ਟਾਈਆਂ ਨੂੰ ਅਖੀਂ ਦੇਖ ਦੇਖ ਕੇ ਗਏ ਸਨ। ਏਸ ਦੇ ਜਬਲਪੁਰ ਜਾਣ ਸਾਰ ਹੀ ਸਾਰਿਆਂ ਪਠਾਣ ਦੋਬਾਰਿਆਂ ਨੂੰ ਚਿੱਪ ਚੜ੍ਹ ਗਈ।

**ਇਕ ਪਠਾਣ ਨੇ ਬਦਲਾ ਲੈਣਾ**

ਸਭ ਨੇ ਮੱਥ ਲਈ ਕਿ ਨਾਗਪੁਰ ਜੇਲ੍ਹ ਵਿਚ ਕੀਤੀਆਂ ਸਖਤੀਆਂ ਦਾ ਦਾਖੂ ਦਾਣਾ ਏਹਨੂੰ ਦੇਈਏ। ਅਜੇ ਉਥੇ (ਜੱਬਲਪੁਰ) ਜੇਲ੍ਹ ਵਿਚ ਗਏ ਨੂੰ ਮਹੀਨਾ ਭੀ ਨਹੀਂ ਸੀ ਹੋਇਆ ਕਿ ਇਕ ਰਿਸ਼ਟ ਪੁਸ਼ਟ ਪਠਾਣ ਦੋਬਾਰੇ ਨੇ ਇਸ ਦਾ ਰਗੜਾ ਬੰਨ੍ਹ ਦਿਤਾ। ਜੇਲ੍ਹ ਰੌਂਦ (ਗਸ਼ਤ) ਤੇ ਗਏ ਨੂੰ ਚੁੱਕ

ਕੇ ਹੇਠਾਂ ਰੱਖ ਲਿਆ ਅਤੇ ਬੜੀ ਬੇ-ਇਜ਼ਤੀ ਕੀਤੀ। ਇਸ ਅਪਰਾਧ ਬਦਲੇ ਉਸ ਪਠਾਣ ਕੈਦੀ ਨੂੰ ਬੈਂਤ ਤਾਂ ਲੱਗ ਗਏ, ਪਰ ਏਸ ਨੂੰ ਏਸ ਦੇ ਅਪਰਾਧ ਦੀ ਸਜ਼ਾ ਭੀ ਹੱਥੋਂ ਹੱਥੀ ਹੀ ਮਿਲ ਗਈ ਅਤੇ ਬੜੀ ਛੇਤੀ ਮਿਲੀ। ਜੱਬਲਪੁਰੋਂ ਚਾਲਾਣ ਆਏ ਕੈਦੀਆਂ ਅਤੇ ਉਥੋਂ ਦੇ ਆਏ ਸਿਪਾਹੀਆਂ ਦੀ ਜ਼ਬਾਨੀ ਅਸੀਂ ਐਸਾ ਸੁਣਿਆ ਕਿ ਜਦੋਂ ਉਸ ਪਠਾਣ ਕੈਦੀ ਕੋਲੋਂ ਪੁੱਛਿਆ ਗਿਆ ਕਿ ਉਸ ਨੇ ਸੁਪ੍ਰੰਟੰਡੰਟ ਦੀ ਬੇਹੁਰਮਤੀ ਕਿਉਂ ਕੀਤੀ ਤਾਂ ਉਸ ਜਵਾਬ ਦਿੱਤਾ ਕਿ 'ਇਸਨੇ ਹਮਾਰੇ ਇਕ ਸਿੱਖ ਭਾਈ ਰਣਧੀਰ ਸਿੰਘ ਦੇਸ਼ ਭਗਤ ਕੈਦੀ ਦੀ ਜੋ ਤੌਹੀਨ ਕੀਤੀ ਉਸ ਦਾ ਬਦਲਾ ਹਮ ਨੇ ਲਿਆ ਹੈ, ਮਗਰ ਅਭੀ ਬਹੁਤ ਤੋੜਾ (ਥੋੜਾ) ਲਿਆ ਹੈ।' ਬੈਂਤ ਖਾ ਕੇ ਭੀ ਉਹ ਬੁੱਕੇ।

ਦੂਜੇ ਹਫ਼ਤੇ ਦੂਜੇ ਗੋਲ ਵਿਚ ਕਿਸੇ ਹੋਰ ਪਠਾਣ ਦੋਬਾਰੇ ਨੇ ਇਸ ਨੂੰ ਫੇਰ ਪਛਾੜ ਮਾਰਿਆ ਅਤੇ ਪਹਿਲੇ ਕੈਦੀ ਭਰਾ ਦੇ ਬੈਂਤਾਂ ਮਾਰਨ ਦਾ ਗੁਮਰ ਭੀ ਕੱਢ ਲਿਆ। ਫੇਰ ਤਾਂ ਕੁਚਾਲੇ ਸਾਹਿਬ ਦੇ ਭੀ ਕੰਨ ਢਿੱਲੇ ਹੋ ਗਏ, ਪਰ ਵਿੰਗ ਵਲ ਕਾਹਨੂੰ ਨਿਕਲਦੇ ਹਨ ? ਤਦ ਪਸਚਾਤ ਪਤਾ ਨਹੀਂ ਉਹਦੇ ਨਾਲ ਹੀ ਕੁਛ ਬੀਤੀ ਹੋਣੀ ਹੈ ਅਤੇ ਅਗੇ ਚਲ ਕੇ ਕੀ ਬੀਤਣੀ ਹੈ। ਪੰਜ ਛੇ ਸਿੰਘ ਨਾਗਪੁਰ ਜੇਲ੍ਹ ਵਿਚ ਕ੍ਰਿਪਾਨ ਕੇਸ ਤੇ ਨਾਭਾ ਐਜੀਟੇਸ਼ਨ ਸਬੰਧੀ ਫੌਜਾਂ ਵਿਚੋਂ ਭੀ ਕੈਦ ਹੋ ਕੇ ਆਏ ਹੋਏ ਸਨ। ਸਾਡੀ ਭੁੱਖ ਹੜਤਾਲ ਦੇ ਦਿਨਾਂ ਵਿਚ ਏਹ ਉਥੇ ਹੀ ਸਨ। ਏਨ੍ਹਾਂ ਲੰਗੜੇ ਨੂੰ ਖੜਕਾਉਣ ਲਈ ਸਾਨੂੰ ਕਈ ਸੁਨੇਹੇ ਭੇਜੇ, ਪਰ ਅਸੀਂ ਵਰਜਦੇ ਰਹੇ, ਫੇਰ ਭੀ ਇਕ ਸਿੰਘ ਪਠਾਣ ਨਾਲ ਰਲਕੇ ਦੌੜ ਗਿਆ ਜੋ ਪਿਛੋਂ ਫੜਿਆ ਗਿਆ। ਇਹਨਾਂ ਵਿਚੋਂ ਭਾਈ ਇੰਦਰ ਸਿੰਘ ਤੇ ਪਿਆਰਾ ਸਿੰਘ ਦੋ ਸੱਜਣਾਂ ਦੇ ਨਾਮ ਹੀ ਚੇਤੇ ਹਨ। ਸਾਡੇ ਨਾਲ ਤਾਂ ਉਸ ਦੀਆਂ ਸਖ਼ਤੀਆਂ ਦਾ ਬੀਜ ਬੋਇਆ ਹੋਇਆ ਕਦੇ ਸੁੱਕਿਆ ਹੀ ਨਹੀਂ। ਓਵੇਂ ਜਿਵੇਂ ਸਖ਼ਤੀਆਂ ਹੁੰਦੀਆਂ ਹਵਾਉਂਦੀਆਂ ਰਹੀਆਂ। ਦੂਜਾ ਸੁਪ੍ਰੰਟੰਡੰਟ ਆਇਆ ਸੀ, ਓਹ ਇਕ ਦੋ ਸਾਲ ਕੱਟ ਕੇ ਬਦਲ ਗਿਆ। ਫੇਰ ਇਕ ਦੇਸੀ ਸੁਪ੍ਰੰਟੰਡੰਟ ਹੋਰ ਆ ਗਿਆ, ਪਰ ਬੜਾ ਮੁਨਸਿਫ ਮਿਜ਼ਾਜ ਤੇ ਸਾਊ ਸੀ। ਜਿਸ ਦਾ ਪੂਰਾ ਨਾਮ ਤਾਂ ਯਾਦ ਨਹੀਂ ਪਰ ਉਸ ਨੂੰ ਗੁਪਤਾ ਸਾਹਿਬ ਕਰਕੇ ਪੁਕਾਰਦੇ ਸਨ। ਉਸ ਦੇ ਆਉਂਦਿਆਂ ਨੂੰ ਅਸੀਂ ਦੋਈ ਅੱਡੋ ਅੱਡ ਕੀਤੇ ਹੋਏ ਸੀ ਅਤੇ ਅੱਡ ਅੱਡ ਆਕਟੇਗਨਾਂ (ਗੋਲਾਂ) ਵਿਚ ਬੰਦ ਕੋਠੀਆਂ ਵਿਚ ਬੰਦ ਹੋਏ ਰਹਿੰਦੇ ਸੀ। ਨਵੇਂ ਸੁਪ੍ਰੰਟੰਡੰਟ ਨੇ ਸੋਹਣਾ ਵਰਤਾਓ ਸਾਡੇ ਨਾਲ ਕੀਤਾ ਅਤੇ ਕੋਈ ਤਕਲੀਫ ਨਹੀਂ ਦਿੱਤੀ। ਜੇਹੜੀਆਂ ਸਖ਼ਤੀਆਂ ਅਸੀਂ ਪਹਿਲਾਂ ਤੋਂ ਸਹਾਰ ਰਹੇ ਸੀ ਓਹ ਤਾਂ ਉਸ ਤੋਂ ਹਟ ਨਾ ਸਕੀਆਂ ਪਰ ਨਵੀਆਂ ਕੋਈ ਨ ਹੋਰ ਪਾਈਆਂ। ਕਈਆਂ ਗੱਲਾਂ ਵਿਚ ਸੁਬੇਹਤਾ ਕਰਨ ਨੂੰ ਤਿਆਰ ਹੋ

ਜਾਂਦਾ ਸੀ, ਪਰ ਪੁਰਾਣਾ ਗੋਰਾ ਜੇਲ੍ਹਰ ਉਸ ਦੀ ਦਾਲ ਨਹੀਂ ਗਲਣ ਦਿੰਦਾ ਸੀ, ਝੱਟ ਪਹਿਲੇ ਹੁਕਮ ਯਾਦ ਕਰਾ ਦਿੰਦਾ ਸੀ। ਉਸ ਦੀ ਏਨੀ ਨੇਕੀ ਨੂੰ ਹੀ ਅਸੀਂ ਬੜੀ ਕਰ ਦੇ ਸਮਝਦੇ ਸੀ ਕਿ ਸਾਡੇ ਦੁਖ ਸ਼ਿਕਵੇ ਤਾਂ ਠੰਢੇ ਦਿਲ ਨਾਲ ਸੁਣ ਲੈਂਦਾ ਸੀ ਅਤੇ ਹਮਦਰਦੀ ਦਾ ਦੰਮ ਭੀ ਭਰ ਦਿੰਦਾ ਸੀ। ਇਸ ਨਵੇਂ ਸੁਪ੍ਰੰਟੰਡੰਟ ਦੀ ਨੇਕ-ਦਿਲੀ ਦੀਆਂ ਇਕ ਦੋ ਮਿਸਾਲਾਂ ਹੀ ਏਥੇ ਦੇਣੀਆਂ ਕਾਫ਼ੀ ਸਮਝਦਾ ਹਾਂ—

## ਕੇਸਾਂ ਦਾ ਰੱਖਣਾ ਕਿਉਂ ਜ਼ਰੂਰੀ ਹੈ ?*

ਇਕ ਦਿਨ ਦਾ ਜ਼ਿਕਰ ਹੈ ਕਿ ਕੇਸਾਂ ਨੂੰ ਲਾਉਣ ਵਾਸਤੇ ਛੇਵਾਂ (ਤੇਲ) ਜੇਲ੍ਹਰ ਨੇ ਸਾਨੂੰ ਬੜਾ ਹੀ ਬਦਬੂਦਾਰ ਸਸਤ-ਮੁਲਾ ਜੇਹਾ ਖ਼ਰੀਦ ਕੇ ਲਿਆ ਦਿਤਾ। (ਚਾਰਜ ਬਹੁ ਮੁਲੇ ਦਾ ਹੀ ਕਰ ਲਿਆ) ਮੈਂ ਸੁੰਘਣ ਸਾਰ ਹੀ ਲੈਣੋਂ ਇਨਕਾਰ ਕਰ ਦਿੱਤਾ, ਅਤੇ ਆਖਿਆ ਕਿ 'ਚੰਗਾ ਲਿਆ ਕੇ ਦੇਵੋ, ਏਸ ਨੂੰ ਵਾਪਸ ਕਰ ਦੇਵੋ।' ਮੈਂ ਖਾਰ ਸਾਬੂਨ ਮਲ ਕੇ ਕੇਸੀ ਇਸ਼ਨਾਨ ਕਰ ਚੁਕਾ ਸੀ। ਕੇਸ ਹਰੇ ਕਰ ਕੇ ਛੇਵਾਂ ਲਾ ਕੇ ਕੰਘਾ ਕਰਨਾ ਸੀ। ਕੰਘਾ ਕੀਤੇ ਬਿਨਾਂ ਪਰਸ਼ਾਦਾ ਨਹੀਂ ਛਕਣਾ ਸੀ। ਇਹ ਸਾਰੀਆਂ ਗਲਾਂ ਮੈਂ ਜਾਣਾਇ ਦਿਤੀਆਂ ਸਨ। ਗੋਲ ਅਫਸਰ, ਜੇਲ੍ਹਰ ਸਾਰੇ ਸਿਵਾਏ ਨਵੇਂ ਸੁਪ੍ਰੰਟੰਡੰਟ ਦੇ ਏਸ ਭੇਦ ਦੇ ਜਾਣੂ ਸਨ। ਸਵੇਰ ਦਾ ਕੇਸੀ ਇਸ਼ਨਾਨ ਕੀਤਾ ਹੋਇਆ ਦੁਪ-ਹਿਰਾ ਹੋ ਗਿਆ, ਦੁਪਹਿਰ ਢਲ ਕੇ ਲੌਢਾ ਵੇਲਾ ਹੋ ਗਿਆ, ਕਿਸੇ ਨੇ ਛੇਵਾਂ ਮੰਗਵਾ ਕੇ ਦੇਣ ਦਾ ਗੁਮੇਹ ਹੀ ਨਾ ਕੀਤਾ। ਐਵੇਂ ਲਾਰੇ ਲਾਈ ਜਾਣ, ਲਿਆ ਕੇ ਕੋਈ ਨਾ ਦੇਵੇ। ਦੋਹਾਂ ਡੰਗਾਂ ਦੇ ਕੜਾਕੇ ਕੱਟਣੇ ਪਏ। ਦੂਜੇ ਦਿਨ ਐਤਵਾਰ ਸੀ, ਉਸ ਦਿਨ ਜੇਲ੍ਹਰ ਡਿਊਟੀ ਤੇ ਹੀ ਨਾ ਆਇਆ। ਸੁਪ੍ਰੰਟੰਡੰਟ ਤਾਂ ਐਤਵਾਰ ਨੂੰ ਅਕਸਰ ਉਂਞ ਹੀ ਨਹੀਂ ਆਇਆ ਕਰਦੇ। ਤੀਜੇ ਦਿਨ ਰੌਂਦ (ਗਸ਼ਤ) ਸੁਪ੍ਰੰਟੰਡੰਟ ਦੀ ਦੂਜੇ ਆਕਟੇਗਨ (ਗੋਲ) ਦੀ ਸੀ। ਉਸ ਦਿਨ ਉਹ ਉਂਧਰਲੀ ਹੀ ਪ੍ਰੇਟ ਲੈਣ ਵਿਚ ਰੁੱਝਾ ਰਿਹਾ, ਮੇਰੀ ਕਿਸੇ ਨੇ ਬਾਤ ਹੀ ਨਾ ਪੁੱਛੀ। ਇਸ ਛੇਵੇਂ ਵਾਲੇ ਮਾਮਲੇ ਨੂੰ ਮਾਮੂਲੀ ਜੇਹੀ ਗਲ ਸਮਝ ਕੇ ਕਿਸੇ ਨੇ ਭੀ ਨਵਾਂ ਅਤੇ ਚੰਗਾ ਛੇਵਾਂ ਨਾ ਮੰਗਵਾ ਕੇ ਦਿਤਾ। ਸੁਪ੍ਰੰਟੰਡੰਟ ਵਿਚਾਰੇ ਨੂੰ ਇਸ ਗੱਲ ਦਾ ਪਤਾ ਤੱਕ ਭੀ ਨ ਹੋਇਆ। ਚੌਥੇ ਦਿਨ ਜਦ ਸੁਪ੍ਰੰਟੰਡੰਟ ਦੀ ਸਾਡੇ ਵਲ ਗਸ਼ਤ ਆਈ ਤਾਂ ਛੋਟੇ ਅਫਸਰਾਂ ਨੇ ਜੇਲ੍ਹਰ ਨਾਲ ਮਿਲ ਕੇ ਸਗੋਂ ਮੇਰੀ ਪੇਸ਼ੀ ਕਰ ਦਿਤੀ ਕਿ ਮੈਂ ਚਹੁੰ ਦਿਨਾਂ ਤੋਂ ਭੁੱਖ ਹੜਤਾਲ ਦਾ

---

*ਮਿ: ਗੁਪਤਾ ਸੁਪ੍ਰੰਟੰਡੰਟ ਨਾਲ ਵਿਚਾਰ

ਮੋਰਚਾ ਲਾਇਆ ਹੋਇਆ ਹੈ। ਵਿਚਾਰਾ ਸੁਪ੍ਰੰਟੰਡੰਟ ਸਣੇ ਆਪਣੇ ਅਮਲੇ ਦੇ ਮੇਰੇ ਪਾਸ ਆਇਆ ਅਤੇ ਆਉਂਦਿਆਂ ਹੀ ਉਹ ਇਸ ਬਿਧ ਮੈਨੂੰ ਆਖਣ ਲੱਗਾ—

**ਸੁਪ੍ਰੰ.**—ਰਣਧੀਰ ਸਿੰਘ! ਜਦੋਂ ਦਾ ਮੈਂ ਇਸ ਜੇਲ੍ਹ ਵਿਚ ਆਇਆ ਹਾਂ ਏਹ ਪਹਿਲਾ ਮੌਕਾ ਹੈ ਕਿ ਮੇਰੇ ਵਕਤ ਵਿਚ ਭੁੱਖ ਹੜਤਾਲ ਕਰ ਕੇ ਮੈਨੂੰ ਪਰੇਸ਼ਾਨ ਕੀਤਾ ਗਿਆ ਹੈ। ਐਨੇ ਡੰਗ ਰੋਟੀ ਕਿਉਂ ਨਹੀਂ ਖਾਧੀ ਅਤੇ ਮੇਰੇ ਉਤੇ ਸੰਤਾਪ ਕਿਉਂ ਚਾੜ੍ਹਿਆ?

**ਮੈਂ**—ਜਨਾਬ ਮੈਂ ਸੰਤਾਪ ਕਿਸੇ ਉਤੇ ਕੁਛ ਨਹੀਂ ਚਾੜ੍ਹਿਆ ਅਤੇ ਨਾ ਹੀ ਮੈਂ ਜਾਣ ਬੁੱਝ ਕੇ ਆਪ ਨੂੰ ਪਰੇਸ਼ਾਨ ਕਰਨ ਲਈ ਭੁੱਖ ਹੜਤਾਲ ਕੀਤੀ ਹੈ। ਏਹ ਤਾਂ ਸੁਤੇ ਸੁਭਾਵ ਹੀ ਐਸਾ ਹੋ ਗਿਆ ਹੈ। ਮੈਂ ਚੌਥੇ ਕੇਸੀ ਇਸ਼ਨਾਨ ਖਾਰ ਸਾਬਣ ਨਾਲ ਕੀਤਾ ਸੀ, ਪਰ ਮੈਨੂੰ ਛੇਵਾਂ (ਤੇਲ) ਕੇਸਾਂ ਨੂੰ ਲਾਉਣ ਲਈ ਨਹੀਂ ਮਿਲਿਆ। ਜੇ ਮੈਨੂੰ ਪਹਿਲਾਂ ਪਤਾ ਹੁੰਦਾ ਕਿ ਤੇਲ ਨਹੀਂ ਮਿਲਣਾ ਤਾਂ ਮੈਂ ਖਾਰ ਨਾਲ ਕੇਸੀਂ ਇਸ਼ਨਾਨ ਹੀ ਨਾ ਕਰਦਾ। ਖਾਰ ਨਾਲ ਕੇਸੀਂ ਇਸ਼ਨਾਨ ਕਰਨ ਕਰ ਕੇ ਕੇਸ ਖੁਸ਼ਕ ਅਤੇ ਰੁੱਖੇ ਹੋ ਜਾਂਦੇ ਹਨ ਅਤੇ ਉਲਝ ਭੀ ਜਾਂਦੇ ਹਨ। ਜਿੰਨਾ ਚਿਰ ਤੇਲ ਨਾ ਲਾਈਏ ਕੰਘਾ ਨਹੀਂ ਕਰ ਸਕੀਦਾ। ਤੇਲ ਲਾ ਕੇ ਹੀ ਕੇਸ ਕੰਘੇ ਨਾਲ ਵਾਹੇ ਜਾ ਸਕਦੇ ਹਨ, ਐਵੇਂ ਨਹੀਂ ਵਾਹੇ ਜਾ ਸਕਦੇ। ਛੇਵਾਂ (ਤੇਲ) ਲਾਉਣ ਨਾਲ ਕੇਸਾਂ ਨੂੰ ਤਰਾਵਤ ਆ ਜਾਂਦੀ ਹੈ, ਤਰਾਵਤ ਆਏ ਕੇਸਾਂ ਨੂੰ ਕੰਘੇ ਨਾਲ ਵਾਹੁਣ ਨਾਲ ਕੇਸ ਐਵੇਂ ਅਜਾਈਂ ਟੁੱਟ ਕੇ ਭੁਰਦੇ ਨਹੀਂ। ਅਸਾਂ (ਸਿੱਖਾਂ) ਨੂੰ ਕੰਘਾ ਹਰ ਰੋਜ਼ ਦੋਨੋਂ ਵਕਤ ਕਰਨ ਦਾ ਤਾਕੀਦੀ ਹੁਕਮ (strict religious order) ਹੈ ਅਤੇ ਬਿਨਾਂ ਕੰਘਾ ਕੀਤੇ ਪਰਸ਼ਾਦਾ ਛਕਣ ਦੀ ਭੀ ਸਖ਼ਤ ਮੁਮਾਨਿਅਤ ਹੈ। ਸੋ ਮੈਂ ਤਾਂ ਧਾਰਮਿਕ ਹੁਕਮ ਦੀ ਤਾਮੀਲ ਕਰਦੇ ਹੋਇਆਂ ਹੀ ਪਰਸ਼ਾਦਾ ਨਹੀਂ ਛਕਿਆ। ਕੋਈ ਪਰੋਟੈਸਟ ਵਜੋਂ ਆਪ ਦੇ ਹੁਕਮਾਂ ਤੋਂ ਆਕੀ ਹੋ ਕੇ ਐਸਾ ਨਹੀਂ ਕੀਤਾ।

ਏਹ ਸੁਣ ਕੇ ਉਹ ਨੇਕ ਨਿਹਾਦ ਸੁਪ੍ਰੰਟੰਡੰਟ ਆਪਣੇ ਸਾਰੇ ਅਮਲੇ ਨਾਲ ਬੜਾ ਹੀ ਨਾਰਾਜ਼ ਹੋਇਆ ਕਿ ਉਸ ਨੂੰ ਕਿਉਂ ਨ ਇਤਲਾਹ ਛੇਤੀ ਦਿੱਤੀ ਗਈ ਅਤੇ ਹੁਕਮ ਦਿੱਤਾ ਕਿ ਫੌਰਨ ਅੱਛੀ ਕਿਸਮ ਦਾ ਤੇਲ ਮੰਗਾ ਕੇ ਦਿੱਤਾ ਜਾਵੇ। ਸੋ ਤੇਲ ਅੱਧੇ ਘੰਟੇ ਦੇ ਅੰਦਰ ਅੰਦਰ ਹੀ ਆ ਗਿਆ। ਸੁਪ੍ਰੰਟੰਡੰਟ ਖੁਦ ਆਪਣੇ ਹੱਥੀਂ ਲੈ ਕੇ ਆਇਆ। ਬੜੀ ਹੀ ਸ਼ਰਾਫ਼ਤ ਨਾਲ ਤੇਲ ਦੀ ਸ਼ੀਸ਼ੀ ਦੇ ਕੇ ਇਉਂ ਆਖਣ ਲੱਗਾ—

'ਮੁਆਫ਼ ਕਰਨਾ! ਆਪ ਨੂੰ ਨਾਹੱਕ ਏਨੀ ਤਕਲੀਫ ਹੋਈ ਹੈ। ਏਹ

ਭੀ ਮੇਰੀ ਗੈਰਹਾਜ਼ਰੀ ਦੇ ਕਾਰਨ ਹੋਈ ਹੈ। ਸਾਨੂੰ ਆਪ ਦੇ ਧਾਰਮਿਕ ਜਜ਼ਬਾਤ (religious sentiments) ਦਾ ਬੜਾ ਹੀ ਅਹਿਸਾਸ ਹੋਣਾ ਚਾਹੀਦਾ ਹੈ, ਪਰ ਅਫਸੋਸ ਹੈ ਕਿ ਐਤਕੀਂ ਇਹ ਉਲੰਘਣਾ ਹੋ ਗਈ ਹੈ। ਮੇਰੇ ਵਕਤ ਵਿੱਚ ਫੇਰ ਅਜਿਹਾ ਨਹੀਂ ਹੋਵੇਗਾ।'

**ਮੈਂ**—ਆਪ ਦਾ ਬੜਾ ਧੰਨਵਾਦ ਹੈ, ਅਸਲ ਗਲ ਇਹ ਹੈ ਕਿ ਜੇਲ੍ਹ ਵਿਚ ਕੀ ਤੇ ਬਾਹਰ ਕੀ, ਸਾਰੇ ਸਰਕਾਰੀ ਮਹਿਕਮਿਆਂ ਅੰਦਰ ਫਰਜ਼ ਸ਼ਨਾਸੀ ਅਤੇ ਈਮਾਨਦਾਰੀ ਉੱਡ ਗਈ ਹੈ। ਆਮ ਸਰਕਾਰੀ ਕਰਮਚਾਰੀ ਸੁਆਰਥ ਪਸੰਦੀ ਅਤੇ ਮੁਨਾਫਾ ਪ੍ਰਸਤੀ ਨੂੰ ਹੀ ਮੁੱਖ ਰਖਦੇ ਹਨ। ਜੇਲ੍ਹ ਦਾ ਸਟੋਰ ਮੁਹੱਈਆ ਕਰਨ ਵਾਲੇ ਸਸਤੀ ਤੋਂ ਸਸਤੀ ਚੀਜ਼ ਲਿਆਉਂਦੇ ਹਨ ਅਤੇ ਮਹਿੰਗੇ ਤੋਂ ਮਹਿੰਗਾ ਮੁੱਲ ਸਰਕਾਰੀ ਡੀਪਾਰਟਮੈਂਟ ਤੋਂ ਵਸੂਲ ਕਰਦੇ ਹਨ। ਖਾਸ ਕਰ ਕੇ ਜੇਲ੍ਹ ਵਾਲਿਆਂ ਵਿੱਚ ਤਾਂ ਕੋਈ ਪੁੱਛਦਾ ਹੀ ਨਾ ਹੋਇਆ। ਗ਼ਰੀਬ ਕੈਦੀਆਂ ਨੇ ਤਾਂ ਕੋਈ ਸ਼ਕਾਇਤ ਹੀ ਨਾ ਕਰਨੀ ਹੋਈ, ਜੇ ਕਰਨ ਭੀ ਤਾਂ ਸੁਣਦਾ ਕੋਈ ਨਹੀਂ। ਸਾਨੂੰ ਜੇਲ੍ਹਾਂ ਵਿਚ ਰਹਿ ਕੇ ਬੜੇ ਬੜੇ ਤਲਖ਼ ਤਜਰਬੇ ਹੋ ਚੁਕੇ ਹਨ। ਥੋੜੀਆਂ ਥੋੜੀਆਂ ਗੱਲਾਂ ਵਿੱਚ ਹੀ ਕਿਰਸਾਂ ਕੱਢਦੇ ਹਨ। ਇਸ ਜੇਲ੍ਹ ਵਿਚ ਸਿਰਫ਼ ਅੱਠ ਸਿਖ ਕੈਦੀ ਹੀ ਸਾਰੇ ਪੁਲੀਟੀਕਲ ਅਤੇ ਇਖ਼ਲਾਕੀ ਰਲ ਮਿਲ ਕੇ ਮਸਾਂ ਹੀ ਹੋਣਗੇ। ਉਨ੍ਹਾਂ ਵਾਸਤੇ ਮਹੀਨੇ ਵਿਚ ਮਸਾਂ ਇਕ ਬੋਤਲ ਨਾਰੀਅਲ ਦੇ ਤੇਲ ਦੀ ਖ਼ਰਚ ਹੁੰਦੀ ਹੋਵੇਗੀ। ਪਰ ਇਹ ਲੋਗ ਇਸ ਵਿੱਚ ਭੀ ਆਪਣੀ ਕਿਰਸ ਕੱਢਦੇ ਹਨ ਅਤੇ ਰੱਦੀ ਤੋਂ ਰੱਦੀ ਤੇਲ ਲਿਆਉਂਦੇ ਹਨ ਤੇ ਵਧੀਆ ਤੋਂ ਵਧੀਆ ਤੇਲ ਦਾ ਮੁੱਲ ਲਾਉਂਦੇ ਹਨ। ਇਉਂ ਤੁਹਾਡੀ ਸਰਕਾਰ ਨੂੰ ਲੁੱਟਦੇ ਹਨ, ਅਤੇ ਵਿਚਾਰੇ ਕੈਦੀਆਂ ਦਾ ਗਲਾ ਘੁੱਟਦੇ ਹਨ।

ਸੁਪ੍ਰੰਟੰਡੰਟ ਸਾਰੀਆ ਗੱਲਾਂ ਸੁਣੀ ਜਾਂਦਾ ਸੀ ਅਤੇ ਜੇਲ੍ਹ ਕਰਮਚਾਰੀਆਂ ਦੀਆਂ ਸਾਰੀਆਂ ਖ਼ੁਨਾਮੀਆਂ ਨੂੰ ਭੀ ਤਸਲੀਮ ਕਰੀ ਜਾਂਦਾ ਸੀ। ਸਾਥ ਸਾਥ ਹੀ ਇਨ੍ਹਾਂ ਖਾਮੀਆਂ ਨੂੰ ਦੂਰ ਕਰਨ ਦੇ ਪਰਯਤਨ ਵਿਚ ਅਗੇ ਨੂੰ ਲੱਗਣ ਦਾ ਭਰੋਸਾ ਭੀ ਉਸ ਨੇ ਦਿਵਾਇਆ। ਪਰ ਇਹ ਗੱਲਾਂ ਸੁਣਦੇ ਕਰਦੇ ਹੀ ਉਸ ਨੇ ਯਕ ਲਖਤ ਸਵਾਲ ਹੋਰ ਛੇੜ ਦਿਤਾ ਤੇ ਪ੍ਰਸ਼ਨ ਕੀਤਾ—'ਕੀ ਕੇਸਾਂ ਦਾ ਸਿਰ ਤੇ ਰਖਣਾ ਜ਼ਰੂਰੀ ਹੈ?'

**ਮੈਂ**—ਕੀ ਸਿਰ ਦਾ ਸਰੀਰ ਉਤੇ ਰਖਣਾ ਜ਼ਰੂਰੀ ਹੈ?

**ਸੁਪ੍ਰੰ:**—ਸ੍ਰੀਰ ਤਾਂ ਸਿਰ ਬਿਨਾਂ ਜੀਉਂਦਾ ਨਹੀਂ ਰਹਿ ਸਕਦਾ।

**ਮੈਂ**—ਜੇ ਜੀਉਂਦਾ ਰਹਿ ਸਕੇ ਅਰਥਾਤ ਜੇ ਸਰੀਰ, ਬਿਨਾਂ ਸਿਰ ਦੇ ਜੀਉਂਦਾ ਰਹਿ ਸਕੇ ਤਾਂ ਕੀ ਤੁਸੀਂ ਸਿਰ ਨੂੰ ਸਰੀਰ ਤੋਂ ਲਾਹ ਛਡੋ?

ਅਰਥਾਤ ਸੀਸ ਨੂੰ ਸਰੀਰ ਤੇ ਨਾ ਰੱਖੋ ?

**ਸੂਪ੍ਰੰ:**—ਸੀਸ ਤਾਂ ਸਰੀਰ ਦਾ ਹਿੱਸਾ ਹੈ ਅਤੇ ਸਭ ਤੋਂ ਸਰੇਸ਼ਟ ਹਿੱਸਾ ਹੈ, ਸੀਸ ਨਾਲ ਮਿਲ ਕੇ ਹੀ ਸਾਰਾ ਸਰੀਰ ਬਣਦਾ ਹੈ। ਸੀਸ ਨਾ ਹੋਵੇ ਤਾਂ ਸਰੀਰ ਰਹਿੰਦਾ ਹੀ ਨਹੀਂ।

**ਮੈਂ**—ਕੀ ਇਸ ਸੀਸ ਨੂੰ ਸ੍ਰੀਰ ਉਤੇ ਤੁਸੀਂ ਆਪ ਰਖਿਆ ਹੋਇਆ ਹੈ ?

**ਸੁਪ੍ਰੰ:**—ਨਹੀਂ, ਈਸ਼ਵਰ ਨੇ ਰਖਿਆ ਹੈ।

**ਮੈਂ**—ਈਸ਼ਵਰ ਨੇ ਏਸ ਸੀਸ ਨੂੰ ਤੁਹਾਡੇ ਸਰੀਰ ਤੇ ਰਖਿਆ ਹੋਇਆ ਹੈ, ਜੇ ਆਪ ਤੁਹਾਡਾ ਰਖਿਆ ਹੋਵੇ ਤਾਂ ਸ਼ਾਇਦ ਤੁਸੀਂ ਇਸ ਨੂੰ ਲਾਹ ਭੀ ਸੁੱਟੋ ਅਤੇ ਇਸ ਭਾਰ ਨੂੰ ਭੀ ਨਾ ਹੀ ਰੱਖੋ।

**ਸੁਪ੍ਰੰ:**—ਹਾਂ ਜੀ ! ਈਸ਼ਵਰ ਦੀ ਰੱਖੀ ਹੋਈ ਚੀਜ਼ ਨੂੰ ਅਸੀਂ ਕਿਵੇਂ ਲਾਹ ਸਕਦੇ ਹਾਂ ?

**ਮੈਂ**—ਜੇ ਭਲਾ ਤੁਹਾਡਾ ਜਾਂ ਕਿਸੇ ਦਾ ਏਹ ਈਸ਼ਵਰੀ ਰਖਿਆ ਸੀਸ ਸਰੀਰ ਤੋਂ ਕੋਈ ਲਾਹ ਦੇਵੇ ਤਾਂ ਤੁਸੀਂ ਉਸ ਨੂੰ ਕੀ ਆਖੋ ?

**ਸੁਪ੍ਰੰ:**—ਜ਼ਾਲਮ, ਅੱਤਿਆਚਾਰੀ, ਕਾਤਲ, ਖ਼ੂਨੀ।

**ਮੈਂ**—ਜੇ ਕੋਈ ਹੋਰ ਤੁਸਾਂ ਨੂੰ ਏਹ ਸਵਾਲ ਕਰੇ ਕਿ ਤੁਸੀਂ ਸੀਸ ਨੂੰ ਕਿਉਂ ਰਖਿਆ ਹੈ ?

**ਸੁਪ੍ਰੰ:**—ਏਹ ਉਸ ਸਵਾਲ ਕਰਨਹਾਰੇ ਦੀ ਬੇਵਕੂਫ਼ੀ ਹੋਵੇਗੀ।

**ਮੈਂ**—ਜਿਸ ਤਰ੍ਹਾਂ ਸਾਡਾ ਸੀਸ ਈਸ਼ਵਰ ਨੇ ਸਰੀਰ ਪਰ ਆਪ ਰੱਖਿਆ ਹੋਇਆ ਹੈ ਉਸੇ ਤਰ੍ਹਾਂ ਸਾਡੇ ਤੁਸਾਡੇ ਸੀਸ ਉਪਰ ਕੇਸ ਸਾਡੇ ਜਾਂ ਤੁਸਾਡੇ ਆਪ ਰੱਖੇ (ਪੈਦਾ ਕੀਤੇ) ਹੋਏ ਨਹੀਂ। ਏਹ ਭੀ ਈਸ਼ਵਰ ਦੇ ਹੀ ਰੱਖੇ ਹੋਏ ਹਨ। ਤਾਂ ਤੇ ਆਪ ਦਾ ਦਾਸ ਨੂੰ ਏਹ ਸਵਾਲ ਕਰਨਾ ਕਿ ਕੀ ਕੇਸਾਂ ਦਾ ਸਿਰ ਤੇ ਰਖਣਾ ਜ਼ਰੂਰੀ ਹੈ ? ਬਣਦਾ ਹੀ ਨਹੀਂ। ਕਿਉਂਕਿ ਮੈਂ ਤਾਂ ਏਹ ਆਪ ਰੱਖੇ ਹੀ ਨਹੀਂ ਹੋਏ। ਈਸ਼ਵਰ(ਅਕਾਲ ਪੁਰਖ)ਦੇ ਪੈਦਾ ਕੀਤੇ ਹੋਏ ਅਤੇ ਰੱਖੇ ਹੋਏ ਹਨ। ਜਿਸ ਪਰਕਾਰ ਸਰੀਰ ਉਤੇ ਸੀਸ ਈਸ਼੍ਵਰ ਦਾ ਰਖਿਆ ਹੋਇਆ ਹੈ, ਏਸ ਪਰਕਾਰ ਸੀਸ ਉਤੇ ਕੇਸ ਭੀ ਉਸੇ ਈਸ਼੍ਵਰ ਦੇ ਰੱਖੇ ਹੋਏ ਹਨ। ਈਸ਼੍ਵਰ ਦੇ ਰੱਖੇ ਹੋਏ ਸੀਸ ਦੀ ਰਖਿਆ ਪਾਲਨਾ ਕਰਨੀ ਜਿਸ ਪਰਕਾਰ ਸਾਡਾ ਮੁੱਖ ਫਰਜ਼ ਹੈ, ਏਸ ਪਰਕਾਰ ਈਸ਼੍ਵਰ ਦੇ ਰੱਖੇ ਹੋਏ ਕੇਸਾਂ ਦੀ ਰਖਿਆ ਪਾਲਨਾ ਕਰਨੀ ਭੀ ਕੁਦਰਤਨ ਸਾਡਾ ਹਰੇਕ ਪ੍ਰਾਣੀ ਦਾ ਪਰਮ ਧਰਮ ਹੈ। ਸੀਸ ਨੂੰ ਸਰੀਰ ਤੇ ਨਾ ਰਖਣ ਵਾਲੇ ਨੂੰ ਅਰਥਾਤ ਈਸ਼੍ਵਰ ਦੀ ਦਾਤ ਸੀਸ ਨੂੰ ਸਰੀਰ ਤੋਂ ਲਾਹ ਦੇਣ ਵਾਲੇ ਨੂੰ ਤਾਂ ਤੁਸੀਂ ਜ਼ਾਲਮ, ਅਤਿਆਚਾਰੀ,

ਕਾਤਲ ਅਤੇ ਖ਼ੂਨੀ ਦਸਦੇ ਹੋ, ਕੀ ਸੀਸ ਦੇ ਉਪਰ ਈਸ਼ੂਰ ਦੀ ਦਿਤੀ ਅਤੇ ਰੱਖੀ ਹੋਈ ਦਾਤ ਨੂੰ ਲਾਹ ਦੇਣ ਵਾਲੇ, ਕਤਲ ਕਰ ਦੇਣ ਵਾਲੇ, ਕਟ ਦੇਣ ਵਾਲੇ ਯਾ ਘਰੜ ਮੁਨਾ ਦੇਣ ਵਾਲੇ ਭੀ ਜ਼ਾਲਮ, ਅੱਤਿਆਚਾਰੀ ਅਤੇ ਕਾਤਲ ਨਹੀਂ ? ਕੀ ਈਸ਼ੂਰ ਦੀ ਦਿਤੀ ਹੋਈ ਅਮਾਨਤ ਭੰਨਣ,ਤੋੜਨ ਅਤੇ ਬਿਨਾਸਨ-ਹਾਰੇ ਬੇ-ਈਮਾਨ, ਜਾਬਰ ਅਤੇ ਕਾਤਲ ਨਹੀਂ ? ਮੇਰੇ ਖਿਆਲ ਵਿਚ ਤਾਂ ਖ਼ੂਨੀ ਹੀ ਹਨ ।

**ਸੁਪ੍ਰੰ:**—ਨਹੀਂ, ਖ਼ੂਨੀ ਤਾਂ ਨਹੀਂ ਕਹਿ ਸਕਦੇ, ਹੋਰ ਭਾਵੇਂ ਕੁਛ ਕਹਿ ਲਵੋ ।

**ਮੈਂ**—ਕਿਉਂ ? ਖ਼ੂਨੀ ਕਿਉਂ ਨਹੀਂ ਕਹਿ ਸਕਦੇ ?

**ਸੁਪ੍ਰੰ:**—ਕੇਸਾਂ ਦੇ ਕਟਾਇਆਂ ਖ਼ੂਨ ਤਾਂ ਨਹੀਂ ਨਿਕਲਦਾ ।

**ਮੈਂ**—ਤਾਂ ਤੁਹਾਡੇ ਖਿਆਲ ਵਿਚ ਜੇ ਖ਼ੂਨ ਨਿਕਲੇ ਤਾਂ ਹੀ ਖ਼ੂਨ ਕੀਤਾ ਪ੍ਰਵਾਨ ਹੈ। ਭਲਾ ਜੇ ਕੋਈ ਕਿਸੇ ਨੂੰ ਗਲ ਘੁੱਟ ਕੇ ਮਾਰ ਦੇਵੇ ਤਾਂ ਕੀ ਉਹ ਖ਼ੂਨੀ ਨਹੀਂ ? ਤੁਹਾਡੇ ਪਹਿਲੇ ਕਹੇ ਅਨੁਸਾਰ ਤਾਂ ਉਹ ਖ਼ੂਨੀ ਨਹੀਂ ਕਹਾਵੇਗਾ, ਕਿਉਂਕਿ ਗਲ ਘੁੱਟ ਕੇ ਮਾਰਨ ਨਾਲ ਖ਼ੂਨ ਭੀ ਨਹੀਂ ਨਿਕਲਦਾ ਤੇ ਮੌਤ ਭੀ ਹੋ ਜਾਂਦੀ ਹੈ। ਲਫਜ਼ੀ ਬਹਿਸ ਵਿਚ ਪੈਣਾ ਫਜ਼ੂਲ ਹੈ, ਪਰ ਏਹ ਗਲ ਤੁਸੀਂ ਸਾਫ਼ ਮੰਨੋਗੇ ਕਿ ਅਜ ਕਲ ਦੇ ਮਾਰਨ ਦੇ ਨਵੀਣ ਤ੍ਰੀਕੇ ਅਤੇ ਪਿਛਲੇ ਭੀ ਕਈ ਤ੍ਰੀਕੇ ਐਸੇ ਹਨ ਕਿ ਪ੍ਰਾਣੀ ਦੇ ਪ੍ਰਾਨ ਹੱਤ ਕਰਦਿਆਂ ਖ਼ੂਨ ਦਾ ਇੱਕ ਤੁਬਕਾ ਭੀ ਨਹੀਂ ਡੁਲ੍ਹਦਾ। ਜੇ ਖ਼ੂਨੀ ਐਸੇ ਤ੍ਰੀਕੇ ਨਾਲ ਪ੍ਰਾਨ ਹੱਤ ਕਰਨ ਤਾਂ ਕੀ ਅਜਿਹੇ ਖ਼ੂਨੀ ਕਾਤਲ ਨਹੀਂ ? ਜਾਬਰ ਨਹੀਂ ? ਅੱਤਿਆਚਾਰੀ, ਜ਼ਾਲਮ ਨਹੀਂ ? ਤਾਂ ਤੁਸੀਂ ਹੋਰ ਕੀ ਆਖੋਗੇ ?

**ਸੁਪ੍ਰੰ:**—ਪਰ੍ਹ ਜੀ ! ਮੁਆਫ਼ ਕਰਨਾ, ਕੱਟਿਆ ਹੋਇਆ ਸੀਸ ਤਾਂ ਮੁੜ ਕੇ ਫੇਰ ਨਹੀਂ ਜੁੜਦਾ, ਨਾ ਹੀ ਸੁਰਜੀਤ ਹੁੰਦਾ ਹੈ, ਮਾਰਿਆ ਹੋਇਆ ਫੇਰ ਜੀਉਂਦਾ ਨਹੀਂ। ਕੱਟੇ ਹੋਏ ਕੇਸ ਤਾਂ ਫੇਰ ਹਰੇ ਹੋ ਜਾਂਦੇ ਹਨ। ਏਸ ਕਰ ਕੇ ਸੀਸ ਕਟਣ ਅਤੇ ਕੇਸ ਕੱਟਣ ਵਿਚ ਬਹੁਤ ਫ਼ਰਕ ਹੈ, ਜੈਸਾ ਕਿ ਕੇਸ ਕੱਟਣ ਅਤੇ ਸੀਸ ਕੱਟਣ ਦੇ ਜੁਰਮ ਵਿਚ ਵੀ ਬੜਾ ਫ਼ਰਕ ਹੈ ।

**ਮੈਂ**—ਕੀ ਤੁਸੀਂ ਆਵਾਗਵਨ ਦੇ ਮਸਲੇ ਨੂੰ ਮੰਨਦੇ ਹੋ ?

**ਸੁਪ੍ਰੰ:**—ਹਾਂ, ਮੈਂ ਮੰਨਦਾ ਹਾਂ।

**ਮੈਂ**—ਤੁਹਾਡਾ ਸੀਸ ਦੇ ਕਟਿਆਂ ਭੀ ਮਰਦਾ ਕੁਛ ਨਹੀਂ। ਆਤਮਾ ਤਾਂ ਮੁੜ ਮੁੜ ਫੇਰ ਜਨਮ ਲੈ ਲੈਂਦਾ ਹੈ। ਤਾਂ ਤੇ ਜੇਹੜੇ ਜਾਨਾਂ ਨੂੰ ਮਾਰਦੇ ਹਨ ਉਹ ਮਾਰਦੇ ਕੁਛ ਨਹੀਂ, ਕੇਵਲ ਜੀਵਾਂ ਦੀ ਚੁਰਾਸੀ ਕਟਦੇ ਹਨ, ਆਵਾਗਵਨ

ਦੇ ਸਿਲਸਿਲੇ ਨੂੰ ਛੇਤੀ ਹੀ ਮੁਕਾਉਂਦੇ ਹਨ, ਤੇ ਉਪਕਾਰ ਕਰਦੇ ਹਨ, ਪਰ ਮੁਕਦਾ ਫੇਰ ਭੀ ਨਹੀਂ । ਉਹਨਾਂ ਤਾਂ ਮਾਰਿਆਂ ਨਹੀਂ ਮਰਨਾ, ਫੇਰ ਫੇਰ ਜੂਨ ਸ਼ਗੂਫ਼ੇ ਉਗਵਦੇ ਹਨ । ਜੀਵ ਨੂੰ ਮਾਰਨ ਹਾਰੇ ਦਾ ਯਤਨ ਬਿਰਥਾ ਹੈ, ਉਪਕਾਰ ਕੋਈ ਨਹੀਂ, ਨਾ ਹੀ ਕੋਈ ਗੁਣ ਹੈ। ਏਸੇ ਤਰ੍ਹਾਂ ਮੁੜ ਮੁੜ ਕੇ ਕੇਸ ਕੱਟਣ ਹਾਰਿਆਂ ਦਾ ਗੁਣ ਉਪਕਾਰ ਕੁੱਛ ਨਹੀਂ, ਕੱਟੇ ਹੋਏ ਕੇਸ ਮੁੜ ਮੁੜ ਕੇ ਫੇਰ ਉਗਵਦੇ ਹਨ, ਜਿਵੇਂ ਪ੍ਰਾਨ ਹੱਤ ਕੀਤਾ ਹੋਇਆ ਪ੍ਰਾਣੀ ਮੁੜ ਮੁੜ ਕੇ ਫੇਰ ਜਨਮ ਲੈਂਦਾ ਹੈ। ਹਾਂ ਏਤਨਾ ਫ਼ਰਕ ਜ਼ਰੂਰ ਹੈ ਕਿ ਜੀਵ ਆਤਮਾ ਕਦੇ ਕਿਸੇ ਜੂਨ ਵਿਚ ਕਦੇ ਕਿਸੇ ਜੂਨ ਵਿਚ ਮੁੜ ਮੁੜ ਜਨਮ ਲੈਂਦਾ ਹੈ, ਪਰ ਜੀਵ ਹਤਿਆ ਕਰਨ ਹਾਰੇ ਨੂੰ ਦੀਹਦਾ ਨਹੀਂ । ਕਟੇ ਹੋਏ ਕੇਸ ਮੁੜ ਮੁੜ ਕੇ ਓਵੇਂ ਸੀਸ ਉਤੇ ਉਗਵਦੇ ਹਨ ਅਤੇ ਉਗਵਦੇ ਹੀ ਰਹਿੰਦੇ ਹਨ। ਕਟਣ ਕਟਾਉਣ ਹਾਰਾ ਮੂਰਖ ਹੋ ਕੇ ਕੇਸਾਂ ਨੂੰ ਕਟਦਾ ਹੈ ਅਤੇ ਨਿਤ ਨਵੇਂ ਦਿਨ ਉਸ ਦੇ ਮੂੰਹ ਉਤੇ ਚਪੇੜ ਲਗਦੀ ਹੈ। ਕਟੇ ਹੋਏ ਕੇਸ ਫੇਰ ਉਗਵ ਖਲੋਂਦੇ ਹਨ। ਦੋਹਾਂ ਦਾ ਯਤਨ ਬਿਰਥਾ ਅਤੇ ਨਿਰੀ ਮੂਰਖਤਾ ਵਾਲਾ ਸਿੱਧ ਹੁੰਦਾ ਹੈ । ਜਿਸ ਪ੍ਰਕਾਰ ਜੀਵ-ਆਤਮਾ ਦੀ ਜੀਵਨ ਕਲਾ ਅੰਸ਼ ਪਰਮਾਤਮਾਂ ਦੀ ਜਗ ਜੀਵਨ ਸ਼ਕਤ ਕਲਾ ਅੰਦਰ ਮਉਜੂਦ ਹੈ ਏਸੇ ਪ੍ਰਕਾਰ ਕੇਸਾਂ ਦੀ ਜੀਵਨ ਕਲਾ ਅੰਸ਼ ਜੀਊਂਦੀ ਜਾਗਦੀ ਸੀਸ ਅਤੇ ਸਰੀਰ ਅੰਦਰ ਉਦੋਂ ਤਾਈਂ ਮਉਜੂਦ ਰਹਿੰਦੀ ਹੈ ਜਦ ਤਾਈਂ ਕਿ ਸਰੀਰ ਅਤੇ ਸੀਸ ਦਾ ਨਾਸ ਨਹੀਂ ਹੁੰਦਾ । ਸੀਸ ਅਤੇ ਸਰੀਰ ਉਤੇ ਰੋਮ ਰੋਮ ਦਾ ਉਸੇ ਕੁਦਰਤੀ ਹਾਲਤ ਵਿਚ ਕਾਇਮ ਰਹਿਣਾ ਪਰਮ ਜ਼ਰੂਰੀ ਹੈ ਜਿਸ ਵਿਚ ਕਿ ਕਾਦਰ ਈਸ਼ਵਰ ਨੇ ਰੋਮ ਰੋਮ ਨੂੰ ਕਾਇਮ ਅਤੇ ਸੁਰਜੀਤ ਰਖਿਆ ਹੋਇਆ ਹੈ। ਸਰੀਰ ਦੇ ਹਰੇਕ ਹਿੱਸੇ ਉਤੇ ਕੁਦਰਤੀ ਉਗਵਾਉ ਅਨੁਸਾਰ ਉੱਗਦੇ ਹੋਏ ਰੋਮ ਥਾਉਂ ਥਾਈਂ ਸੁਤੇ ਹੀ ਉਸ ਹਾਲਤ ਵਿਚ ਕਾਇਮ ਖੜੋਤੇ ਰਹਿ ਜਾਂਦੇ ਹਨ, ਜੈਸਾ ਕਿ ਕੁਦਰਤ ਨੇ ਉਨ੍ਹਾਂ ਨੂੰ ਰਖਿਆ ਹੈ। ਸੀਸ ਦੇ ਰੋਮ ਕੁਦਰਤੀ ਨਸ਼ਵੋ-ਨੁਮਾ ਅਨੁਸਾਰ ਉਤਨੀ ਹੀ ਲੰਬਾਈ ਅਖ਼ਤਿਆਰ ਕਰਦੇ ਹਨ ਜ੍ਹਿਤਨੀ ਕਿ ਕੁਦਰਤ ਨੂੰ ਮੰਨਜ਼ੂਰ ਹੈ। ਇਕ ਖ਼ਾਸ ਹੱਦ ਉਤੇ ਆ ਕੇ ਕੇਸ ਆਪ ਹੀ ਵਧਣੇ ਬੰਦ ਹੋ ਜਾਂਦੇ ਹਨ । ਉਸ ਕੁਦਰਤੀ ਵਧੇ ਵਧਾਉ ਤੋਂ ਬਨਾਵਟੀ ਬਨਾਉ ਸੀਗਾਰ ਦੁਆਰਾ ਅਰਾਸਤਾ ਪੈਰਾਸਤਾ ਕਰ ਕੇ ਕੇਸਾਂ ਨੂੰ ਵਧਾਉਣਾ ਘਟਾਉਣਾ, ਵਧਾਉਣ ਹਾਰੇ ਬੰਦੇ ਦੀ ਮਹਾਂ ਮੂਰਖਤਾ ਹੈ ਅਤੇ ਕਾਨੂੰਨੇ ਕੁਦਰਤ ਤੋਂ ਉਲਟ ਚੱਲਣ ਵਾਲੀ ਗੱਲ ਹੈ। ਇਸਤਰੀਆਂ ਦੇ ਮੂੰਹ ਉਤੇ ਕੁਦਰਤੀ ਤੌਰ ਤੇ ਕੇਸ ਯਾ ਰੋਮ ਉੱਗਦੇ ਹੀ ਨਹੀਂ। ਜੇ ਕੋਈ ਉਗਵਾਉਣਾ ਚਾਹੇ ਤਾਂ ਉਸ ਦਾ ਯਤਨ ਬਿਰਥਾ ਹੈ। ਸੋ ਇਸ ਪ੍ਰਕਾਰ

ਇਸਤ੍ਰੀਆਂ ਦੇ ਮੂਹ ਉਤੇ ਕੁਦਰਤੋਂ ਉਲਟ ਕੇਸ ਰੋਮ ਉਗਾਉਣਾ ਜਹਾਲਤ ਹੈ, ਏਸੇ ਪਰਕਾਰ ਇਸਤ੍ਰੀ ਮਰਦ ਦੇ ਸੀਸ ਉਤੇ ਕੁਦਰਤੀ ਉਗਵਾਉ ਅਨੁਸਾਰ ਉਗਵੇ ਅਤੇ ਉਗਵ ਖੜੋਤੇ ਕੇਸਾਂ ਨੂੰ ਕਟਾਉਣਾ ਯਾ ਵਧਾਉਣਾ ਘਟਾਉਣਾ ਭੀ ਜਹਾਲਤ ਹੈ। ਮਰਦ ਦੇ ਮੁਖ ਚੇਹਰਿਆਂ ਉਤੇ ਕਾਦਰ ਦੀ ਕੁਦਰਤ ਨੇ ਦਾੜ੍ਹੀਆਂ ਦਿੱਤੀਆਂ, ਉਗਵਾਈਆਂ, ਪਰ ਸੰਸਾਰ ਦੇ ਫ਼ੈਸ਼ਨ ਪ੍ਰਸਤ ਆਦਮੀ ਨਿੱਤ ਨਵੇਂ ਸੂਰਜ ਦਾੜ੍ਹਾ ਮੁਨਵਾ ਮੁਨਵਾ ਕੇ ਤੀਵੀਆਂ ਬਣਨਾ ਚਾਹੁੰਦੇ ਹਨ,ਪਰ ਕੁਦਰਤ ਉਨ੍ਹਾਂ ਨੂੰ ਬਣਨ ਨਹੀਂ ਦਿੰਦੀ। ਉਹ ਦਾੜ੍ਹੀਆਂ ਨੂੰ ਚੱਟਮ ਕਰਾਉਂਦੇ ਹਨ ਪਰ ਕੁਦਰਤ ਉਨ੍ਹਾਂ ਦੇ ਮੂੰਹ ਤੇ ਚਪੇੜ ਮਾਰਦੀ ਹੈ। ਦੂਹਰੀਆਂ ਚਪੇੜਾਂ ਨਿੱਤ ਸਹਿੰਦੇ ਹਨ। ਇਕ ਤਾਂ ਉਸਤਰੇ ਦਾ ਪਉਲਾ ਅਤੇ ਦੂਜੇ ਕੁਦਰਤ ਦਾ ਚਪੜਾਉਲਾ (ਚਪੇੜ) ਜ਼ੋਰ ਜ਼ੋਰ ਨਿਤਾ ਪ੍ਰਤਿ ਉਨ੍ਹਾਂ ਦੇ ਮੂੰਹ ਉਤੇ ਪੈਂਦਿਆਂ ਭੀ ਉਨ੍ਹਾਂ ਨੂੰ ਸੋਝੀ ਨਹੀਂ ਆਉਂਦੀ। ਜਿਥੇ ਕਾਨੂੰਨੇ ਕੁਦਰਤ ਦੀ ਹਮਸਰੀ ਕਰਨ ਹਾਰਿਆਂ ਮਰਦਾਂ ਨੇ ਦਾੜ੍ਹੀ ਮੂੰਹ ਮੁੱਛਾਂ ਮੁਨਾ ਕੇ ਤ੍ਰੀਮਤਾਂ (ਤੀਮੀਆਂ) ਨਾ ਬਣ ਸਕਣ ਵਲੋਂ ਮੂੰਹ ਦੀ ਖਾਧੀ ਹੈ, ਉਥੇ ਹੁਣ ਕਾਨੂੰਨੇ ਕੁਦਰਤ ਤੋਂ ਖੁਦਸਰੀ ਅਤੇ ਸਰਕਸ਼ੀ ਕਰਨ ਹਾਰੀਆਂ ਤ੍ਰੀਮਤਾਂ ਨੇ ਮਰਦਾਂ ਦੀ ਰੀਸੋ ਰੀਸੀ ਸਿਰ ਮੁਨੀਆਂ ਬਣ ਕੇ ਪਰਲੇ ਦਰਜੇ ਦੀ ਸ਼ਰਮਿੰਦਗੀ ਅਤੇ ਨਿਰਲੱਜਤਾ ਸਹੇੜੀ ਹੈ, ਪਰ ਖੱਟਿਆ ਦੋਹਾ ਨੇ ਕੱਖ ਨਹੀਂ। ਸਵਾਲ ਤਾਂ ਸਗੋਂ ਇਹ ਹੋਣਾ ਚਾਹੀਦਾ ਸੀ ਕਿ ਈਸ਼ਵਰ ਦੀ ਦਿੱਤੀ ਦਾਤ ਅਮਾਨਤ ਕੇਸਾਂ ਨੂੰ ਕਿਉਂ ਕਟਾਇਆ ਜਾਂਦਾ ਹੈ ਅਤੇ ਕਿਉਂ ਨਹੀਂ ਸੀਸ ਤੇ ਯਾ ਕੁਦਰਤੀ ਹਾਲਤ ਵਿਚ ਕਾਇਮ ਰਖਿਆ ਜਾਂਦਾ ? ਸਗੋਂ ਉਲਟ ਪੁਲਟ ਸਵਾਲ ਕਾਨੂੰਨੇ ਕੁਦਰਤ ਦੀ ਮੁਖਾਲਫਤ ਦੇ ਹੀ ਕੀਤੇ ਜਾਂਦੇ ਹਨ।

ਅਸਲ ਗਲ ਇਹ ਹੈ ਕਿ ਕਾਨੂੰਨੇ ਕੁਦਰਤ ਦੀ ਮੁਖਾਲਫਤ ਕਰਨ ਹਾਰਿਆਂ ਦੀ ਬਹੁਤਾਤ (ਮੈਜੋਰਿਟੀ) ਹੈ। ਬਹੁਤਿਆਂ ਦਾ ਸਿਰ ਮੂੰਹ ਮੁਨਾਉਣਾ ਅਤੇ ਸਦੀਆਂ ਤੋਂ ਮਨਾਉਂਦੇ ਆਉਣ ਦੀ ਭੇਡਾ-ਚਾਲ ਨੇ ਇਸ ਭੇਡ ਚਾਲ ਨੂੰ ਹੀ ਕੁਦਰਤੀ ਕਾਨੂੰਨ ਗਰਦਾਨ ਛਡਿਆ ਹੈ ਅਤੇ ਅਸਲ ਕੁਦਰਤੀ ਕਾਨੂੰਨ ਅਨੁਸਾਰਤਾ ਵਾਲੇ ਵੇਸ ਨੂੰ ਗੈਰ ਕੇਸਾ-ਧਾਰੀ ਜਾਣ ਲਿਆ। ਵਜਾ ਏਹ ਹੈ ਕਿ ਕਾਦਰ ਦੇ ਕੁਦਰਤੀ ਕਾਨੂੰਨ ਅਨੁਸਾਰ ਚੱਲਣ ਹਾਰੇ ਬਹੁਤ ਵਿਰਲੇ ਤੇ ਥੋੜੇ ਹਨ। ਸਿੱਖ ਕੌਮ ਤੋਂ ਛੁਟ ਸਰਬ ਮਹਾਨ ਕੌਮਾਂ ਦੇ ਲੱਖਾਂ ਕਰੋੜਾਂ ਮਨੁਖਾਂ ਵਿਚੋਂ ਕੋਈ ਇਕ ਅੱਧ ਜੋ ਕਿਸੇ ਸਕੇਸ਼ ਖਾਲ-ਸਈ ਸਾਬਤ ਸੂਰਤ ਵਾਲੇ ਬੰਦੇ ਨੂੰ ਵੇਖ ਲੈਂਦਾ ਹੈ ਤਾਂ ਉਸ ਨੂੰ ਆਪਣੀ

ਬਿਗੜੀ ਹੋਈ ਸਿਰ ਮੁੰਨੀ ਸ਼ਕਲ ਦੇ ਬਿਗੜਪਣ ਦਾ ਤਾਂ ਅਹਿਸਾਸ ਬਾਕੀ ਨਹੀਂ ਰਿਹਾ ਹੁੰਦਾ, ਵਿਲੱਖਣੀ ਸੂਰਤ ਮੂਰਤੀ ਵਾਲੇ ਨੂੰ ਵੇਖ ਕੇ ਅਚੰਭਾ ਹੁੰਦਾ ਹੈ ਤੇ ਇਸ ਤਰ੍ਹਾਂ ਦੇ ਸਵਾਲ ਹੁੰਦੇ ਹਨ ਕਿ—'ਕੀ ਕੇਸ ਰਖਣੇ ਜ਼ਰੂਰੀ ਹਨ ?' ਉਸਨੂੰ ਇਹ ਅਗਿਆਨਤਾ ਪਤਾ ਨਹੀਂ ਕਿਉਂ ਹੋ ਗਈ ਹੁੰਦੀ ਹੈ ਕਿ ਕੇਸ ਭੀ ਸਾਰੇ ਸਰੀਰ ਦਾ ਐਨ ਏਹੋ ਜਿਹਾ ਹੀ ਜ਼ਰੂਰੀ ਅੰਗ ਨਹੀਂ ਜੇਹਾ ਕਿ ਹੱਡ, ਮਾਸ ਆਦਿਕ। ਜਿਤਨੇ ਭੀ ਸਾਰੇ ਸਰੀਰ ਦੇ ਮੁਸਾਮ ਹਨ ਉਤਨੀ ਹੀ ਰੋਮਾਵਲੀ ਹੈ। ਕੁਦਰਤੀ ਕਾਨੂੰਨ ਦੇ ਮੰਨਣ ਹਾਰੇ ਖ਼ਾਲਸ ਬੰਦੇ ਨੂੰ ਇਸ ਰੋਮਾਵਲੀ ਦਾ ਇਕ ਰੋਮ ਦਾ ਖੇਦਨ ਕਰਨਾ ਭੀ ਇਤਨਾ ਹੀ ਗੁਨਾਹ ਹੈ ਜਿਤਨਾ ਕਿ ਇਲਮ ਤਿੱਬ ਦੇ ਜਾਨਣ ਵਾਲਿਆਂ ਲਈ ਸ਼ਰੀਰ ਦੇ ਇਕ ਮੁਸਾਮ ਨੂੰ ਬੰਦ ਕਰ ਦੇਣ ਵਾਲਾ ਜੁਰਮ ਹੈ । ਏਹ ਬੜਾ ਲੰਬਾ ਏੜੀ ਵਿਸਥਾਰਤਾ ਵਾਲਾ ਸਵਾਲ ਆਪ ਨੇ ਛੇੜਿਆ ਹੈ ਜਿਸ ਉੱਪਰ ਪੁਸਤਕਾਂ ਦੇ ਪੁਸਤਕਾਂ ਅਤੇ ਰਸਾਲਿਆਂ ਦੇ ਰਸਾਲੇ ਲਿਖੇ ਜਾ ਸਕਦੇ ਹਨ। ਇਤਨਾ ਵੇਹਲ ਨਾ ਆਪ ਨੂੰ ਹੈ ਤੇ ਨਾ ਮੈਨੂੰ ਹੀ ਏਤਨੀ ਫੁਰਸਤ ਹੈ ਕਿ ਖੋਲ੍ਹਕੇ ਪ੍ਰਸਪਰ ਇਸ ਵਿਸ਼ੇ ਉਤੇ ਵਿਚਾਰ ਕਰ ਸਕੀਏ । ਇਹੋ ਜਿਹੀਆਂ ਹੁੱਜਤਾਂ ਵਾਲੇ ਵਿਤੰਡਾ ਵਾਦ ਅਕਸਰ ਆਰੀਆ ਸਮਾਜੀ ਹੀ ਉਠਾਇਆ ਕਰਦੇ ਹਨ। ਕੀ ਆਪ ਨੂੰ ਭੀ ਆਰੀਆ ਸਮਾਜ ਦਾ ਪਾਹ ਤਾਂ ਨਹੀਂ ਲਗਿਆ ਹੋਇਆ ?

**ਸੁਪ੍ਰੰ:** – (ਹੱਸ ਕੇ)—ਨਹੀਂ, ਮੈਂ ਏਤਨਾ ਕੱਟਰ ਆਰੀਆ ਸਮਾਜੀ ਤਾਂ ਨਹੀਂ ਕਿ ਵਿਤੰਡਾ ਵਾਦੀ ਹੀ ਹੋਵਾਂ। ਚਾਹੇ ਮੇਰੀ ਰੁਚੀ ਕੁਛ ਕੁ ਆਰੀਆ ਸਮਾਜ ਵਲ ਹੀ ਹੈ, ਪਰ ਅੱਜ ਜੋ ਸਵਾਲ ਮੈਂ ਆਪ ਦੇ ਅਗੇ ਕੀਤਾ ਹੈ, ਸੁਤੇ ਹੀ ਕੀਤਾ ਹੈ । ਕਿਸੇ ਵਿਤੰਡਾ ਵਾਦ ਨੂੰ ਮੁੱਖ ਰਖਕੇ ਬਹਿਸ ਕਾਰਨ ਨਹੀਂ ਕੀਤਾ, ਖੋਜੀ ਬਣ ਕੇ ਕੀਤਾ ਹੈ। ਚਾਹੇ ਆਪ ਨੇ ਕੁਝ ਕਰੜੇ ਪਦ ਵਰਤੇ ਹਨ, ਪਰ ਮੈਨੂੰ ਆਪ ਦੀਆਂ ਦਲੀਲਾਂ ਦੀ ਲੜੀ ਬਹੁਤ ਪਸੰਦ ਆਈ ਹੈ। ਮੇਰੀ ਬਹੁਤ ਸਾਰੀ ਸੰਸਾ–ਨਿਵਿਰਤੀ ਹੋ ਗਈ ਹੈ। ਆਪ ਨੂੰ ਚਾਹੀਦਾ ਹੈ ਕਿ ਜੇਲ੍ਹੋਂ ਬਾਹਰ ਨਿਕਲ ਕੇ ਇਕ ਵਧੀਆ ਪੈਮਾਨੇ ਤੇ ਕੇਸਾਂ ਦੀ ਫਲਾਸਫੀ ਉਤੇ ਪੁਸਤਕ ਲਿਖ ਕੇ ਹਰੇਕ ਜ਼ਬਾਨ ਵਿਚ ਸਾਰੀ ਦੁਨੀਆਂ ਉਤੇ ਪ੍ਰਚਾਰ ਕਰੋ ਕਰਾਉ। ਆਪ ਦੀ ਭੇਡਾ ਚਾਲ ਵਾਲੀ ਗਲ ਮੇਰੇ ਬੜੀ ਦਿਲ ਲੱਗੀ ਹੈ। ਸਾਡੇ ਜਿੰਨੇ ਭੀ ਪੁਰਾਤਨ ਰਿਸ਼ੀ, ਮੁਨੀ, ਅਵਤਾਰ, ਪੈਗੰਬਰ ਹੋਏ ਹਨ ਸਭ ਕੇਸ–ਧਾਰੀ ਹੀ ਹੋਏ ਹਨ । ਮਹਾਂਭਾਰਤ ਦੇ ਸਮੇਂ ਤਾਈਂ ਇਹ ਸਬੂਤ ਪੱਕੇ ਤੌਰ ਤੇ ਮਿਲਦੇ ਹਨ ਕਿ ਸਾਡੇ ਪੁਰਾਤਨ ਛੱਤਰੀ, ਬ੍ਰਾਹਮਣ, ਪੇਸ਼ਵਾ ਸਾਰੇ ਹੀ ਕੇਸਾ–ਧਾਰੀ ਹੋ

ਗੁਜ਼ਰੇ ਹਨ। ਪਤਾ ਨਹੀਂ, ਇਹ ਕੇਸ ਮੁੰਡਨ ਦੀ ਭੇਡ ਚਾਲ ਰਸਮ ਕਦੋਂ ਕੁ ਤੋਂ ਸਾਡੇ ਭਾਰਤ ਵਰਸ਼ ਵਿਖੇ ਪਰਚੱਲਤ ਹੋ ਪਈ ਹੈ। ਮਹਾਂਭਾਰਤ ਦੇ ਮਹਾਂ ਯੁਧ ਸਮੇਂ ਦੀਆਂ ਮਿਸਾਲਾਂ ਹਿੰਦੂ ਧਰਮ ਦੀਆਂ ਪੁਰਾਤਨ ਪੁਸਤਕਾਂ ਵਿਚ ਮਉਜੂਦ ਹਨ ਕਿ ਕੇਸਾਂ ਦਾ ਮੁੰਡਨ ਉਸ ਸਮੇਂ ਮਹਾਂ ਨਿੰਦਨੀ ਰਾਜ ਡੰਨ ਸਮਝਿਆ ਜਾਂਦਾ ਸੀ। ਸਿਰੀ ਕ੍ਰਿਸ਼ਨ ਜੀ ਨੇ ਰੁਕਮਨੀ ਦੇ ਭਾਈ ਰੁਕਮਨ ਯੋਧੇ ਨੂੰ ਜਦੋਂ ਰੁਕਮਨੀ ਦੀ ਸਿਫਾਰਸ਼ ਦੇ ਅਧੀਨ ਹੋ ਕੇ ਸਿਰ ਕੱਟਣ ਦੀ ਸਜ਼ਾ ਦੇਣੋਂ ਦਰ-ਗੁਜ਼ਰ ਕਰਕੇ ਉਸ ਦੇ ਕੇਸ ਕੱਟਣ ਦੀ ਸਜ਼ਾ ਮਿੱਥੀ ਤਾਂ ਰੁਕਮਨ ਨੇ ਬੜੀ ਦਰਦਨਾਕ ਪੁਕਾਰ ਆਪਣੀ ਭੈਣ ਰੁਕਮਨੀ ਅਗੇ ਕੀਤੀ ਕਿ, 'ਹੇ ਰੁਕਮਨੀ ਤੂੰ ਮੇਰੀ ਭੈਣ ਨਹੀਂ, ਮੇਰੀ ਵੈਰਣ ਹੈਂ, ਕਿਉਂਕਿ ਤੈਂ ਮੇਰੀ ਮੌਤ ਦੀ ਸਜ਼ਾ ਮੁਆਫ ਕਰਾ ਕੇ ਕੇਸ ਕੱਟਣ ਦੀ ਸਜ਼ਾ ਮੰਨਜ਼ੂਰ ਕਰਵਾਈ ਹੈ। ਜੀਊਂਦੇ ਜੀਉ, ਮੇਰੇ ਕੇਸ ਕੱਟੇ ਜਾਣੇ ਮੌਤ ਦੀ ਸਜ਼ਾ ਨਾਲੋਂ ਭੀ ਹਜ਼ਾਰ ਦਰਜਾ ਮਹਾਂ ਭਿਆਨਕ ਅਤੇ ਦੁਖਦਾਈ ਹੈ।' ਆਪ ਦੇ ਖਿਆਲ ਸੋਹਣੇ ਹਨ । ਆਪ ਸੱਚ ਮੁੱਚ ਤੱਤ ਅਸੂਲਾਂ ਵਾਲੇ ਸਿੰਘ ਹੋ। ਅੱਜ ਤਾਈਂ ਮੇਰੀ ਕਿਸੇ ਸਿੱਖ ਨੇ ਅਜੇਹੀ ਨਿਸ਼ਾ ਨਹੀਂ ਕੀਤੀ ਸੀ। ਦਲੀਲ ਦਾ ਇਕ ਕਿਣਕਾ ਮਾਤਰ ਹੀ ਸਾਡੇ ਵਰਗੇ ਖੋਜੀ ਮੁਤਲਾਸ਼ੀਆਂ ਨੂੰ ਕਾਫੀ ਹੈ। ਅੱਛਾ, ਵਕਤ ਬਹੁਤ ਹੋ ਗਿਆ ਹੈ ਕਦੇ ਫੇਰ ਸਹੀ, ਨਮਸਤੇ।

**ਮੈਂ**—ਸਤਿ ਸ੍ਰੀ ਅਕਾਲ ! ਦਗਾ ਦੇ ਚੱਲੇ, ਫੇਰ ਤਾਂ ਫੇਰ ਹੀ ਹੈ। ਰੋਜ਼ ਏਹ ਫੇਰ ਧਰੀ ਪਈ ਹੈ ?

ਸੋ ਸੱਚ ਮੁਚ ਹੀ ਏਹ ਫੇਰ ਉਸ ਨਾਲ ਗੋਸ਼ਟ ਕਰਨ ਦੀ ਕਦੇ ਨਾ ਆਈ। ਪਰ ਏਹ ਸੁਪ੍ਰੰਟੰਡੰਟ ਬੜਾ ਹੀ ਨੇਕ ਨਿਹਾਦ ਬੰਦਾ ਦੇਖਿਆ।

## ਸੁਪ੍ਰੰਟੰਡੰਟ ਦਾ ਪ੍ਰੇਮ

ਇਕ ਦਿਨ ਮੈਂ ਆਪਣੀ ਕੋਠੀ ਵਿਚ ਜੰਗਲੇ ਨਾਲ ਲਗਿਆ ਅੰਤਰ ਧਿਆਨ ਹੋਇਆ ਖੜਾ ਸੀ ਕਿ ਸੁਤੇ ਹੀ ਹੌਂਦ ਉਤੇ ਏਹੋ ਸੁਪ੍ਰੰਟੰਡੰਟ ਆਪਣੇ ਅਮਲੇ ਸਮੇਤ ਆ ਗਿਆ ਅਤੇ ਮੇਰੇ ਲਾਗੇ ਆ ਖੜੋਤਾ। ਖੜਾਕ ਸੁਣ ਕੇ ਮੇਰੀਆਂ ਖੜੋਤੇ ਦੀਆਂ ਅੱਖਾਂ ਉੱਘੜੀਆਂ । ਮੇਰੀਆਂ ਅੱਖਾਂ ਵਲ ਤੱਕ ਕੇ ਕਹਿਣ ਲੱਗਾ ਕਿ 'ਤੇਰੀਆਂ ਅੱਖਾਂ ਬੜੀਆਂ ਸੁੱਜੀਆਂ ਹੋਈਆਂ, ਲਾਲੋ ਲਾਲ ਹੋਈਆਂ ਪਈਆਂ ਹਨ, ਕੀ ਰਾਤ ਨੂੰ ਨੀਂਦ ਨਹੀਂ ਪੈਂਦੀ ?

**ਮੈਂ**—ਸਗੋਂ ਚੰਗੀ ਗੱਲ ਹੈ। ਹੁਣ ਤਾਈਂ *ਸਾਰੀ ਉਮਰ ਸੁੱਤਿਆਂ ਹੀ ਵਿਹਾ ਗਈ ਹੈ। ਸਤਿਗੁਰੂ ਨੇ ਜਾਗੇ ਕਰਾਉਣ ਦੀ ਏਹ ਅਪਾਰ ਬਖਸ਼ਿਸ਼

ਕੀਤੀ ਕਿ ਨਰਮ ਗਰਮ ਗੁਦੈਲੇ ਛੁਡਾ ਕੇ ਜੇਲ੍ਹ ਕੋਠੀਆਂ ਦੇ ਸੱਥਰ ਸੌਂਪਾਏ ਹਨ ਅਤੇ ਨਾਗਾਂ ਦੀ ਪੁਰੀ ਦੇ ਨਿਵਾਸ ਵਿਚ ਮੱਛਰ ਡੰਗ ਡਸਾਂ ਦੀ ਨੇਅਮਤ ਦਿੱਤੀ ਹੈ ਜੋ ਗੂਹੜੀ ਨੀਂਦ ਤੋਂ ਸਾਵਧਾਨ ਰੱਖ ਕੇ ਭਜਨ ਬੰਦਗੀ ਵਿਚ ਤੱਤਪਰ ਰਹਿਣ ਲਈ ਰਾਤ ਜਾਗੇ ਕਰਾਉਂਦੇ ਹਨ, ਨਹੀਂ ਤਾਂ ਇਹ ਮਨ ਸਦਾ ਆਲਸੀਆ ਉਂਘਲਾਂਦਾ ਹੀ ਰਹਿੰਦਾ।

ਉਪਰੋਕਤ ਗੱਲ ਸੁਣ ਕੇ ਉਸ ਮਿਰਦਲ ਹਿਰਦੇ ਸੁਪ੍ਰੰਟੰਡੰਟ ਨੇ ਇਕ ਹਾਉਕਾ ਜੇਹਾ ਭਰਿਆ ਅਤੇ ਚੁਪਕੇ ਜੇਹੇ ਹਿਸਟਰੀ ਟਿਕਟ ਉਤੇ ਕੁਛ ਲਿਖਕੇ ਟਿਕਟ ਆਪਣੇ ਸਾਥ ਹੀ ਲੈ ਗਿਆ। ਦੂਜੇ ਦਿਨ ਆਥਣ ਸਮੇਂ ਬੜੀ ਸੋਹਣੀ ਲੰਮੀ ਚੌੜੀ ਮਛਹਿਰੀ (ਮੱਛਰ ਦਾਨੀ) ਮੇਰੇ ਵਾਸਤੇ ਆ ਗਈ ਜੋ ਜੇਲ੍ਹ ਦਾ ਚੀਫ਼ ਹੈਡ ਵਾਰਡਰ ਅਤੇ ਆਕਟੇਗਨ ਆਫ਼ੀਸਰ ਮੇਰੀ ਕੋਠੀ ਵਿਚ ਆਪ ਲੁਆ ਕੇ (ਤਾਣ ਕੇ) ਗਏ। ਮੈਂ ਜਾਤਾ ਕਿ ਸਤਿਗੁਰ ਨੇ ਹੁਣ ਫੇਰ ਦਿਨ ਫੇਰੇ ਹਨ। ਤਣੀ ਹੋਈ ਮਛਹਿਰੀ ਵਿਚ ਬੈਠ ਕੇ ਆਸਣ ਜਮਾ ਲਏ। ਗੁਰੂ ਕਰਤਾਰ ਦੀ ਸ਼ੁਕਰ ਗੁਜ਼ਾਰੀ ਵਿਚ ਭਜਨ ਉਹਿਆਣ ਦੂਣ ਸਵਾਏ ਰਸਾਂ ਵਿਚ ਵਧੇਰੇ ਤੋਂ ਵਧੇਰੇ ਅਨੰਦ ਖਿੜਿਆ। ਏਹ ਨਹੀਂ ਜਾਤਾ ਕਿ ਮੱਛਰਾਂ ਤੋਂ ਆਰਾਮ ਹੋ ਗਿਆ ਤਾਂ ਇਹ ਆਰਾਮ ਆਲਸੀ ਨਿੰਦਰਾ 'ਚ ਸਉਣ ਲਈ ਮਿਲਿਆ ਹੈ, ਸਗੋਂ ਆਰਾਮ ਲਿਵ ਲੀਨਤਾ ਨੂੰ ਹੋਰ ਲਟ ਪੀਂਘ ਹੋਣ ਲਈ ਇਹ ਆਰਾਮ ਮਿਲਿਆ ਜਾਤਾ। ਅੱਗੇ ਤਾਂ ਮੱਛਰ ਡੰਗ ਬਿਰਤੀ ਨੂੰ ਉਚਾਟ ਕਰਦੇ ਸਨ; ਕੇਵਲ ਸਉਣ ਤੋਂ ਹੀ ਨਹੀਂ ਵਰਜਦੇ ਸਨ, ਸਗੋਂ ਲਿਵਤਾਰ ਵਿਚ ਇਕਾਗਰ ਬਿਰਤ ਭੀ ਨਹੀਂ ਹੋਣ ਦਿੰਦੇ ਸਨ। ਹੁਣ ਇਕਾਗਰ ਬਿਰਤ ਹੋਣ ਦੀ ਨਿਆਮਤ ਮਿਲੀ ਤਾਂ ਉਸ ਦੀ ਅਯੋਗ (ਕੁਥਾਉਂ) ਵਰਤੋਂ ਕਰਨੀ ਹੈ ? ਨਹੀਂ, ਸਗੋਂ 'ਰੱਬ ਨੇ ਦਿੱਤੀਆਂ ਗਾਜਰਾਂ ਵਿਚੇ ਰੰਬਾ ਰਖ'। ਏਹ ਮਛਹਿਰੀ ਤਾਂ ਅਡੋਲ ਸਮਾਧੀਆਂ ਲਈ ਮਿਲੀ ਹੈ, ਇਸ ਦੀ ਯੋਗ ਵਰਤੋਂ ਕਰ। ਅਗੇ ਤਾਂ ਉਘਾੜੇ ਬੈਠਿਆਂ ਨੂੰ ਬਾਹਰੋਂ ਕੋਈ ਵੇਖ ਸਕਦਾ ਸੀ, ਹੁਣ ਗੁਪਤ ਬੈਠਕਾਂ ਨਸੀਬ ਹੋ ਗਈਆਂ। ਮਛਹਿਰੀ ਅੰਦਰ ਬੈਠੇ ਨੂੰ ਮੈਨੂੰ ਤਾਂ ਬਾਹਰ ਸਭ ਕੁਛ ਦਿੱਸੇ ਪਰ ਅੰਦਰ ਬੈਠਾ ਮੈਂ ਬਾਹਰੋਂ ਕਿਸੇ ਨੂੰ ਨਾ ਦਿੱਸਾਂ। ਅਲਿਪਤ ਗੁਫਾ ਮਹਿ ਤਾੜੀ ਲੱਗਣ ਵਾਲੇ ਆਸਣ ਖ਼ੂਬ ਜੰਮੇ ਅਤੇ ਨਿਤਾ ਪ੍ਰਤਿ ਜੰਮਦੇ ਰਹਿਣ, ਸੋ ਜੰਮਦੇ ਰਹੇ। ਦਿਨ ਚੜ੍ਹੇ ਆਪ ਹੀ ਆ ਕੇ ਮਛਹਿਰੀ ਲਾਹ ਕੇ ਰੱਖ ਜਾਇਆ ਕਰਨ। ਏਹ ਮਛਹਿਰੀ ਹੁਣ ਨਾਗਪੁਰ ਜੇਲ੍ਹ ਛੱਡਣ ਤਾਈਂ ਹਰ ਰਾਤ ਲਗਦੀ ਹੀ ਰਹੀ। ਨਾਗਪੁਰ ਦਾ ਮੱਛਰ ਬੜਾ ਹੀ ਅਫਾਤੀ ਮਸ਼ਹੂਰ ਹੈ। ਛੇ ਸੱਤ ਸਾਲ ਏਹਨਾਂ ਮੱਛਰਾਂ ਦੇ ਡੰਗ ਅਜੇਹੇ ਸਹੇ ਕਿ ਸਹਿ ਸਹਿ ਕੇ ਸਾਰਾ ਸਰੀਰ ਮੱਛਰ ਪਰੂਫ ਹੀ ਬਣ ਗਿਆ। ਨਾਗ-

ਪੁਰ ਦੇ ਮੱਛਰਾਂ ਦੇ ਡੰਗਾਂ ਦੇ ਇੰਨਜੈਕਸ਼ਨ ਹੋਏ ਵੇ ਹੁਣ ਸਾਰੀ ਉਮਰ ਦਾ ਸੁਬੇਹਤਾ ਹੋਇਆ ਵਿਆ ਹੈ ਕਿਉਂਕਿ ਪੰਜਾਬ ਦੇ ਮੱਛਰਾਂ ਦੇ ਡੰਗ ਹੁਣ ਮੈਨੂੰ ਪੋਂਹਦੇ ਹੀ ਨਹੀਂ। ਅੱਛਾ ਜੀ! ਉਹ ਦਿਨ ਭੀ ਗੁਜ਼ਰ ਗਏ ਤੇ ਬੜੇ ਸੋਹਣੇ ਗੁਜ਼ਰ ਗਏ।

## ਇਕ ਪਾਦਰੀ ਨਾਲ ਦਿਲਚਸਪ ਮੁਲਾਕਾਤ*

ਹੁਣ ਨਾਗਪੁਰ ਦੇ ਹੋਰ ਅਨੇਕ ਵਾਰਦਾਤੀ ਬਿਆਨ ਛੱਡ ਕੇ ਹੋਰ ਕਿਸੇ ਬਿਰਤਾਂਤ ਉਤੇ ਆਉਂਦੇ ਹਾਂ ਅਤੇ ਉਥੇ ਦਾ ਸਮਾਚਾਰ ਸਮਾਪਤ ਕਰਦੇ ਹਾਂ। ਕੋਈ ਨਿਖਰਵਾਂ ਬਿਰਤਾਂਤ ਯਾਦ ਆ ਗਿਆ ਤਾਂ ਦੂਜੀ ਐਡੀਸ਼ਨ ਵਿਚ ਫੇਰ ਪਰੋਤਾ ਜਾਊ। ਹਾਂ ਜੀ! ਉਹ ਤੰਗ ਤਾਰੀਕ ਕਾਲ-ਕੋਠੜੀ ਹੈ ਜਿਥੇ ਦਿਨ ਰਾਤ ਅਕਾਲ ਅਕਾਲ ਦੀ ਧੁਨੀ ਅਜਪਾ ਜਾਪ ਦੀ ਟੇਰ ਵਿਚ ਅਭਿਆਗਤ ਰਹਿਣ ਕਰ ਅਚਰਜ ਰੁਣ ਝੁਣੀ ਗੁੰਜਾਰ ਬਣੀ ਰਹਿੰਦੀ ਹੈ। ਗੁਰੂ ਕਰਤਾਰ ਦੀ ਅਹਿਨਿਸ ਹਜ਼ੂਰੀ ਦਿੱਬ ਨਿਕਟਾਰੀ ਨੈਣ ਅਲੋਇਣੀ ਇਨਕਸ਼ਾਫ ਪ੍ਰਗਟ ਪਾਹਾਰੇ ਜਾਪਦਾ ਹੈ। ਨਾੜ ਨਾਫੋਲੜੇ, ਮੁਸ਼ਕ ਝਕੋਲੜੇ ਜਾਪ ਜਪੋਲੜੇ ਢੋਲੜੇ ਦਾ ਸਦਾ ਨਵ ਤਨ ਰੈਗੋਲੜਾ ਵਿਗਾਸ ਨਾਭ ਕੰਵਲ ਤੋਂ ਵਿਗਸਕੇ ਨਭ ਮੰਡਲਾਂ ਵਿਚ ਪਸਰ ਜਾਂਦਾ ਹੈ। ਏਹ ਜੋਤਿ ਬਿਸ਼ਗੁਫਤਨੀ ਪਸਾਰਾ ਇਸ ਕਾਲ-ਕੋਠੜੀ ਨੂੰ ਝਿਲਮਿਲਾਤੀ ਭਉਣ ਗੁਫਾ ਬਣਾਈ ਰਖਦਾ ਹੈ, "ਜਿਉ ਪਸਰੀ ਸੂਰਜ ਕਿਰਣਿ ਜੋਤਿ ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ" ॥** ਵਾਲੇ ਗੁਰਵਾਕ ਭਾਵ ਦਾ ਨਜ਼ਾਰਾ ਬੱਝਿਆ ਰਹਿੰਦਾ ਹੈ। ਜੋਤਿ ਵਿਗਾਸੀ ਪਸਾਰੇ ਦਾ ਪ੍ਰਤੱਖ ਦਰਸਾਰਾ ਇਸ ਨੂਰ ਕਿਰਨੀ ਨਜ਼ਾਰੇ ਦਾ ਤੱਤ ਪਰਮਾਰਥੀ ਭਾਵ ਅਰਥ ਹੈ। ਇਸ ਪਰਤਖ ਜੋਤਿ ਪਸਾਰੜੇ, ਦਰਸ ਦਰਸਾਵੜੇ, ਨਿਕਟ ਨਜ਼ਾਰੜੇ ਨੂੰ ਪੇਖ ਪੇਖ ਅਹਿਨਿਸ ਦਿੱਬ ਦੀਦਨੀ ਲੋਇਨੜੀਆਂ ਖੀਵੜੀਆਂ ਰਹਿੰਦੀਆਂ ਹਨ।

ਇਕ ਦਿਨ ਇਸ ਖੀਵਨ ਖੀਵੜੀ ਰਸਕ ਬਿਸਮੀਵੜੀ ਲਟਕ ਵਿਚ ਜਿੰਦਰੇ ਬੰਦ ਕੋਠੀ ਦੇ ਜੰਗਲੇ ਪਾਸ ਅੰਦਰ ਵਾਰ ਖੜੇ ਖੜੋਤੇ ਦੀ ਹੀ ਲਿਵ-ਤਾਰ ਜੁੜ ਗਈ। ਉਥੇ ਖੜੇ ਨੂੰ ਧੁੱਪ ਆ ਗਈ। ਕੜਕਦੀ ਧੁੱਪ ਵਿਚ ਖੜੋਤੇ ਦੀ ਭੀ ਲਿਵ ਮਗਨ ਤਾੜੀ ਨਾ ਖੁੱਲ੍ਹੀ। ਪਤਾ ਨਹੀਂ ਇਸ ਅਚੱਲ ਤੇ ਅਹਿੱਲ ਦਸ਼ਾ ਵਿਚ ਖੜੇ ਨੂੰ ਕਿਤਨਾ ਚਿਰ ਬੀਤ ਗਿਆ ਹੋਣਾ ਹੈ। ਉਦੋਂ

---

*ਪਾਦਰੀ ਨਾਲ ਏਹ ਮੁਲਾਕਾਤ ਅਪ੍ਰੈਲ ੧੯੩੦ ਦੇ ਅਖੀਰ ਵਿਚ ਹੋਈ।

**ਬਸੰਤ ਮ: ੪; ੧੧੭੭

ਹੀ ਪਤਾ ਲੱਗਾ ਕਿ ਕਿਸੇ ਨੇ ਮੋਢੇ ਤੋਂ ਫੜ ਕੇ ਮੰਝ ਲਿਵ ਪਥਰਾਈ ਮੂਰਤੀ ਨੂੰ ਆਣ ਹਲੂਣਿਆ, ਤਾਂ ਅਮੀਂ ਬੁਰੱਕੜੀਆਂ ਅੱਖੀਆਂ ਤੱਤ ਛਿਨੀ ਝਮੱਕੇ ਵਿਚ ਖੁਲ੍ਹ ਗਈਆਂ। ਉਘੜੀਆਂ ਅੱਖੀਆਂ ਦਾ ਝਾਤਿ ਤਾਂ ਕਿਸੇ ਪਾਸੇ ਪਵੇ ਨਾ, ਤ੍ਰਬਕ ਉਠੇ ਸੁਜਾਗੂਅੜੇ ਨੂੰ ਜਗਾਵਨ ਹਾਰਾ ਭੀ ਤ੍ਰਬਕ ਉਠਿਆ ਅਤੇ ਤ੍ਰਬਕ ਕੇ ਆਖਣ ਲੱਗਾ, 'Excuse me, (ਮੇਰੇ ਉਤੇ ਖਿਮਾ ਕਰਨੀ) ਮੈਂ ਮਜਬੂਰ ਹੋ ਕੇ ਹਲੂਣਿਆ ਹੈ, ਪੰਦਰਾਂ ਮਿੰਟ ਤੋਂ ਅਧਿਕ ਹੋ ਗਏ ਹਨ ਕਿ ਬਾਹਰ ਦੇਖੋ ਸੈਲ ਯਾਰਡ (cell yard) ਕੋਠੀ ਦੇ ਵੇਹੜੇ ਦੇ ਬੂਹੇ ਤੇ ਸਾਡੇ ਵਲਾਇਤੋਂ ਆਏ ਵੱਡੇ ਪਾਦਰੀ ਸਾਹਿਬ, ਹੋਰ ਅਫਸਰਾਂ ਸਮੇਤ ਖੜੇ ਹਨ। ਤੁਹਾਨੂੰ ਖਾਸ ਤੌਰ ਤੇ ਮਿਲਣ ਆਏ ਹਨ'।

**ਮੈਂ**—ਬੂਹੇ ਬਾਹਰ ਖੜੋਤਿਆਂ ਮੁਲਾਕਾਤੀਆਂ ਵਲ ਝਾਕ ਕੇ ਆਖਿਆ ਕਿ 'ਅੰਦਰ ਆ ਜਾਓ, ਬਾਹਰ ਕਿਉਂ ਖੜੋਤੇ ਹੋ ?'

**ਪਾਦਰੀ ਸਾਹਿਬ ਬੋਲੇ**—'ਅਛੇ ਤੋ ਹੋ ?'

**ਮੈਂ**—ਅੰਦਰ ਹੀ ਆ ਕੇ ਪੁੱਛੋ, ਦੂਰੋਂ ਖੜੇ ਕੀ ਪੁਛਦੇ ਹੋ ?

ਪਰ ਅੰਦਰਲੇ ਭੀੜੇ ਜੇਹੇ ਵੇਹੜੇ ਵਿਚ ਕੜਕਦੀ ਧੁੱਪ ਪੈਂਦੀ ਸੀ, ਓਹ ਬਾਹਰ ਕੰਧਾਂ ਦੀ ਛਾਵੇਂ ਖੜੋਤੇ ਸਨ। ਕੜਕਦੀ ਧੁੱਪ ਵਿਚ ਅੰਦਰ ਆ ਕੇ ਖੜੋਣ ਦਾ ਉਨ੍ਹਾਂ ਦਾ ਹੀਆ ਨਾ ਪਵੇ। ਸੁਪ੍ਰੰਟੰਡੈਂਟ ਨੇ ਏਹ ਔਕੜ ਸਮਝ ਕੇ ਮੇਰੇ ਜੰਗਲੇ ਦਾ ਜਿੰਦਰਾ ਖੁਲ੍ਹਵਾ ਦਿਤਾ ਅਤੇ ਮੈਨੂੰ ਅੰਦਰੋਂ ਬਾਹਰ ਵਾਰ ਉਨ੍ਹਾਂ ਛਾਵੇਂ ਖੜੋਤਿਆਂ ਪਾਸ ਲੈ ਗਏ। ਉਨ੍ਹਾਂ ਪਾਸ ਜਾਣ ਸਾਰ ਮੈਂ ਹੱਸ ਵਿਗੱਸ ਕੇ ਆਖਿਆ, 'ਤੁਸੀਂ ਤਾਂ ਛਿਨ ਮਾਤਰ ਯਾ ਕੁਝ ਮਿੰਟਾਂ ਲਈ ਵੇਹੜੇ ਦੇ ਅੰਦਰ ਵੜਨੋਂ ਸੰਕੋਚਦੇ ਹੋ, ਅਸੀਂ ਵਰ੍ਹਿਆਂ ਬੱਧੀ ਹੀ ਗੁਜ਼ਰਾਨ ਕੀਤੀ ਹੈ।' ਪਾਦਰੀ ਸਾਹਿਬ ਮੇਰੇ ਚੇਹਰੇ ਵਲ ਦੇਖ ਕੇ ਫੇਰ ਉਨ੍ਹਾਂ ਸਭਨਾਂ ਵਿਜ਼ੀਟਰਾਂ ਤੇ ਸੁਪ੍ਰੰਟੰਡੈਂਟ ਵਲ ਮੁਖਾਤਬ ਹੋ ਕੇ ਇਉਂ ਅੰਗਰੇਜ਼ੀ ਵਿਚ ਆਖਣ ਲੱਗੇ, 'ਚੇਹਰਾ ਤਾਂ ਇਸ ਦਾ ਬੜਾ ਵਿਗੱਸਣਾ ਚਮਕਣਾ (fragrant flourishing) ਹੈ। ਬਥੇਰੇ ਪੁਲੀਟੀਕਲ ਕੈਦੀ ਹੁਣ ਤਾਈਂ ਮੈਂ ਡਿੱਠੇ ਹਨ, ਪਰ ਏਹ ਖਾਸ ਅਨੂਠੜਾ ਦ੍ਰਿਸ਼ਯ ਹੈ।' ਫੇਰ ਮੇਰੇ ਵਲ ਮੁਖਾਤਬ ਹੋ ਕੇ ਆਖਣ ਲਗੇ—'ਖ਼ੂਬ ਖ਼ੁਸ਼ ਹੋ ! ਬਹੁਤ ਤਕੜੇ ਹੋ ?'

**ਮੈਂ**—ਸਤਿਗੁਰੂ ਦੀ ਕ੍ਰਿਪਾ ਹੈ।

ਇਸ ਵਕਫ਼ੇ ਵਿਚ ਸੁਪ੍ਰੰਟੰਡੈਂਟ ਨੇ ਪਾਦਰੀ ਸਾਹਿਬ ਨੂੰ ਸੁਝਾਇਆ ਕਿ 'ਏਹ ਅੰਗਰੇਜ਼ੀ ਭੀ ਜਾਣਦਾ ਹੈ', ਪਰ ਮੈਂ ਵਿਚੋਂ ਹੀ ਬੋਲ ਉਠਿਆ ਕਿ 'ਮੈਂ ਆਪਣੀ ਬੋਲੀ ਵਿਚ ਹੀ ਗੱਲ ਬਾਤ ਕਰਨ ਨੂੰ ਵਿਸ਼ੇਸ਼ਤਾ ਦਿੰਦਾ ਹਾਂ।' ਇਸ

ਪਰ ਉਨ੍ਹਾਂ ਗੌਹ ਕੀਤਾ ਯਾ ਨਾ ਕੀਤਾ ਪਰ ਤਦ ਪਸਚਾਤ ਉਹ ਅੱਧ ਪਚੱਧੀ, ਘਰੜ ਬੋਲੀ ਹੀ ਬੋਲਦੇ ਰਹੇ। ਕਦੇ ਅੰਗਰੇਜ਼ੀ, ਕਦੇ ਹਿੰਦੀ, ਕਦੇ ਰਲੀ ਮਿਲੀ, ਪਰ ਮੈਂ ਤਾਂ ਨਰੋਲ ਆਪਣੀ ਬੋਲੀ ਵਿਚ ਹੀ ਉਤਰ ਦਿੰਦਾ ਰਿਹਾ। ਫੇਰ ਇਸ ਬਿਧ ਪਾਦਰੀ ਸਾਹਿਬ ਨੇ ਪ੍ਰਸ਼ਨ ਕਰਨੇ ਅਰੰਭੇ—

**ਪਾ: ਸਾ:**—ਇਸ ਕੋਠੀ ਵਿਚ ਕਿਤਨੇ ਚਿਰ ਤੋਂ ਰਹਿੰਦੇ ਹੋ ?

**ਮੈਂ**—ਲਗ ਭਗ ਨਾਗਪੁਰ ਜੇਲ੍ਹ ਨਿਵਾਸ ਦੇ ਸਾਰੇ ਵਰ੍ਹੇ ਹੀ ਏਥੇ ਏਸੇ ਕੋਠੀ ਵਿੱਚ ਹੀ ਗੁਜ਼ਾਰੇ ਹਨ। ਕੀ ਹੋ ਗਿਆ ਜੇ ਵਰ੍ਹਾ ਛੇ ਮਹੀਨੇ ਕਿਸੇ ਬਾਰਕ ਵਿਚ ਇਕੱਲੜੇ ਦੁਕੱਲੜੇ ਨੇ ਕੱਟੇ ਹੋਣ।

**ਪਾ: ਸਾ:**—ਇਸ ਜੇਲ੍ਹ ਵਿਚ ਆਇਆਂ ਕਿਤਨੇ ਬਰਸ ਹੋ ਗਏ ?

**ਮੈਂ**—ਮੇਰਾ ਹਿਸਟਰੀ ਟਿਕਟ ਹੀ ਵੇਖ ਲਵੋ।

ਹਿਸਟਰੀ ਟਿਕਟ ਜੇਲ੍ਹਰ (ਗੋਰੇ) ਨੇ ਪਾਦਰੀ ਸਾਹਿਬ ਦੇ ਪੇਸ਼ ਕੀਤਾ ਤਾਂ ਟਿਕਟ ਤੋਂ ਨਾਗਪੁਰ ਜੇਲ੍ਹ ਐਡਮਿਸ਼ਨ ਐਂਟਰੀ ਦੇਖ ਕੇ ਪਾਦਰੀ ਸਾਹਿਬ ਹੰਗੂਰੇ, 'ਹੂੰ ! ੧੯੨੨ ਦੇ ਅਖੀਰ ਵਿਚ ਇਸ ਜੇਲ੍ਹ ਵਿਖੇ ਆਏ, ਤਕਰੀਬਨ ਆਠ ਸਾਲ ਹੋ ਗਏ।' ਫੇਰ ਮੈਨੂੰ ਮੁਖਾਤਬ ਹੋ ਕੇ ਪ੍ਰਸ਼ਨਣ ਲਗੇ :—

**ਪਾ: ਸਾ:**—ਦਿਨੇ ਕਿਤਨੇ ਘੰਟੇ ਇਸ ਕੋਠੀ ਵਿਚ ਤੁਹਾਨੂੰ ਰਖਿਆ ਜਾਂਦਾ ਹੈ ?

**ਮੈਂ**—ਦਿਨ ਰਾਤ ਏਸੇ ਕੋਠੀ ਵਿਚ ਰਹਿੰਦਾ ਹਾਂ।

**ਪਾ: ਸਾ:**—ਬਾਹਰ ਮੈਦਾਨ ਵਿੱਚ ਟਹਿਲਣ ਅਤੇ ਵਰਜ਼ਿਸ਼ ਕਰਨ ਲਈ ਕਿਤਨੇ ਘੰਟੇ ਮਿਲਦੇ ਹਨ ?

**ਮੈਂ**— ਕੋਈ ਭੀ ਨਹੀਂ, ਬੱਸ, ਏਸੇ ਕੋਠੜੀ ਦਾ ਵੇਹੜਾ ਮੇਰਾ ਮੈਦਾਨ ਹੈ, ਜੰਗਲੇ ਦਾ ਜ਼ਿੰਦਰਾ ਖੋਲ੍ਹ ਕੇ ਵੇਹੜੇ ਵਿਚ ਵਾੜ ਦਿੰਦੇ ਹਨ, ਵੇਹੜੇ ਵਿਚ ਤਾੜ ਕੇ ਬਾਹਰਲਾ ਬੂਹਾ ਮਾਰ ਦਿੰਦੇ ਹਨ। ਮੇਰੀਆਂ ਖਾਣ, ਪੀਣ, ਇਸ਼ਨਾਨ ਦੀਆਂ ਹਾਜਤ ਰਫਾਈਆਂ ਜਦੋਂ ਇਸ ਵੇਹੜੇ ਵਿੱਚ ਵੜ ਕੇ ਹੋ ਜਾਂਦੀਆਂ ਹਨ ਤਾਂ ਫੇਰ ਅੰਦਰ ਤਾੜ ਦਿੰਦੇ ਹਨ।

**ਪਾ: ਸਾ:**—(ਜੇਲ੍ਹ ਕਰਮਚਾਰੀਆਂ ਵਲ ਘੂਰਵੀਂ ਤਾੜਨਾ ਸਹਿਤ ਮੁਖਾਤਬ ਹੋ ਕੇ) ਐਸਾ ਕਿਉਂ ਕੀਤਾ ਜਾਂਦਾ ਹੈ ?

**ਜੇਲ੍ਹਰ**—ਪੰਜਾਬ ਗਵਰਨਮੈਂਟ ਵਲੋਂ ਹੀ ਇਹ ਸਖ਼ਤ ਤੰਬੀਹੀ ਹਦਾਇਤ ਹੈ ਕਿ ਏਹਨਾਂ ਨੂੰ ਆਮ ਕੈਦੀਆਂ ਵਿਚ ਰਲਣ ਮਿਲਣ ਨਹੀਂ ਦੇਣਾ, ਸਭ ਤੋਂ ਅਲਹਿਦਾ ਹੀ ਰੱਖਣਾ ਹੈ । ਐਥੋਂ ਤਕ ਕਿ ਜੇਲ੍ਹ ਅਫਸਰ ਭੀ ਕੋਈ ਇਕੱਲਾ ਇਸ ਪਾਸੇ ਆ ਜਾ ਨਹੀਂ ਸਕਦਾ। ਬਾਹਰ ਖੁੱਲ੍ਹਾ ਛੱਡਣ

ਫੇਰਨ ਵਿਚ ਸਾਨੂੰ ਤਾਂ ਉਜਰ ਨਹੀਂ, ਪਰ ਅਸੀਂ ਤਾਂ ਹੁਕਮ ਦੀ ਤਾਮੀਲ ਹੀ ਕਰਦੇ ਹਾਂ।

**ਪਾ: ਸਾ:**—(ਫੇਰ ਮੈਨੂੰ ਮੁਖਾਤਬ ਹੋ ਕੇ) ਕੋਈ ਅਖ਼ਬਾਰ ਪੜ੍ਹਨ ਨੂੰ ਮਿਲਦਾ ਹੈ ?

**ਮੈਂ**—ਹਰਗਿਜ਼ ਨਹੀਂ ਹਾਲਾਂਕਿ ਆਈ. ਜੀ. ਸਾਹਿਬ ਨੇ ਮਨਜ਼ੂਰੀ ਦਿੱਤੀ ਹੋਈ ਹੈ।

**ਪਾ: ਸਾ:**—(ਜੇਲ੍ਹ ਵਾਲਿਆਂ ਵਲ ਤੱਕ ਕੇ) ਜਦ ਮਨਜ਼ੂਰੀ ਹੋ ਗਈ ਹੈ ਤਾਂ ਫੇਰ ਤੁਸੀਂ ਤਾਮੀਲ ਕਿਉਂ ਨਹੀਂ ਕੀਤੀ ?

**ਸੁਪ੍ਰੰ:**—ਕਈ ਕਾਨਫੀਡੈਨਸ਼ਲ (ਗੁਪਤ) ਕਾਰਨ ਹਨ।

**ਪਾ: ਸਾ:**—(ਮੈਨੂੰ) ਕੋਈ ਪੁਸਤਕ ਪੜ੍ਹਨ ਨੂੰ ਮਿਲਦੀ ਹੈ ?

**ਮੈਂ**—ਕੋਈ ਨਹੀਂ, ਸਗੋਂ ਮੇਰੀਆਂ ਨਿਜ ਦੀਆਂ ਧਾਰਮਿਕ ਪੁਸਤਕਾਂ ਭੀ ਜ਼ਬਤ ਕਰ ਲਈਆਂ ਹੋਈਆਂ ਹਨ, ਮੇਰਾ ਹਿਸਟਰੀ ਟਿਕਟ ਪੜ੍ਹਕੇ ਦੇਖੀਏ।

**ਪਾ: ਸਾ:**—ਰਾਤ ਕੋਠੀ ਵਿਚ ਸਉਂਦੇ ਹੋ ਕਿ ਵੇਹੜੇ ਵਿਚ ?

**ਮੈਂ**—(ਹੱਸ ਕੇ) ਇਨ੍ਹਾਂ ਤੋਂ ਹੀ ਪੁੱਛੋ।

**ਜੇਲ੍ਹ ਵਾਲੇ** (ਯਕ ਜ਼ਬਾਨ ਹੋ ਕੇ)—ਰਾਤ ਨੂੰ ਬਾਹਰ ਵੇਹੜੇ ਵਿਚ ਕਿਸੇ ਭੀ ਪੁਲੀਟੀਕਲ ਜਾਂ ਇਖ਼ਲਾਕੀ ਕੈਦੀ ਨੂੰ ਸਉਣ ਦਾ ਹੁਕਮ ਨਹੀਂ।

**ਪਾ: ਸਾ:**—(ਫੇਰ ਮੇਰੀ ਵਲ ਭੌਂਕੇ) ਇਸ ਕੋਠੀ ਵਿਚ ਰਾਤ ਨੂੰ ਇਕੱਲੇ ਹੀ ਰਹਿੰਦੇ ਹੋ ?

**ਮੈਂ**—ਬਿਲਕੁਲ ਨਹੀਂ, ਮੈਂ ਇਕ ਛਿੰਨ ਭੀ ਇਕੱਲਾ ਨਹੀਂ ਰਹਿੰਦਾ।

**ਸੁਪ੍ਰੰਟੰਡਟ ਤੇ ਜੇਲ੍ਹਰ**—(ਦੋਨੋਂ ਭੁੜਕ ਕੇ)—ਇਹ ਗੱਲ ਏਸ ਨੇ ਬਿਲਕੁਲ ਝੂਠੀ ਕਹੀ ਹੈ। ਏਹ ਇਕੱਲਾ ਹੀ ਕੋਠੀ ਵਿਚ ਰਹਿੰਦਾ ਹੈ।

**ਮੈਂ**—ਏਹ ਦੋਈ ਝੂਠੇ ਹਨ। ਮੈਂ ਕਦੇ ਭੀ ਇਕੱਲਾ ਨਹੀਂ ਰਹਿੰਦਾ, ਨਾਂ ਹੀ ਅੱਜ ਤਾਈਂ ਕਦੇ ਰਿਹਾ ਹਾਂ।

**ਪਾ: ਸਾ:**—(ਓਹਨਾਂ ਵਲ ਝਾਕ ਕੇ) ਕਿਉਂ ਸਾਹਿਬ ਏਹ ਕੀ ਗੱਲ ਹੈ, ਤੁਸੀਂ ਕਿਉਂ ਐਸਾ ਕਹਿੰਦੇ ਹੋ ?

**ਜੇਲ੍ਹ ਵਾਲੇ**—ਸਾਹਿਬ ! ਜੇਲ੍ਹ ਰੂਲਾਂ ਅਨੁਸਾਰ ਕਿਸੇ ਕੋਠੀ ਵਿੱਚ ਰਾਤ ਨੂੰ ਇੱਕ ਤੋਂ ਵੱਧ ਕੈਦੀ ਬੰਦ ਨਹੀਂ ਕਰ ਸਕਦੇ। ਇਕ ਕੋਠੀ ਵਿਚ ਤਾਂ ਦੋ ਕੈਦੀ ਰੱਖਣ ਦਾ ਹੁਕਮ ਹੀ ਨਹੀਂ। ਅਸੀਂ ਆਪ ਨੂੰ ਜੇਲ੍ਹ ਦੇ ਰੂਲ ਰੈਗੂਲੇਸ਼ਨ ਦਿਖਾ ਸਕਦੇ ਹਾਂ। ਇਸ ਗੱਲ ਵਿਚ ਅਸੀਂ ਸੱਚੇ ਹਾਂ ਅਤੇ ਇਹ ਝੂਠਾ ਹੈ।

**ਮੈਂ**—(ਹੋਰ ਗੰਭੀਰ ਹੋ ਕੇ) ਮੈਂ ਸੱਚਾ ਹਾਂ, ਏਹ ਝੂਠੇ ਹਨ। ਗੁਰੂ ਦੇ ਸਿੱਖ

ਨੂੰ ਝੂਠ ਬੋਲਣ ਦਾ ਹੁਕਮ ਨਹੀਂ ।

**ਪਾ: ਸਾ:**—(ਸਾਰਿਆਂ ਵਲ ਮੁਖਾਤਬ ਹੋ ਕੇ) ਏਹ ਝਮੇਲਾ ਕਿਵੇਂ ਹੱਲ ਹੋਵੇ ? ਜ਼ਿਮੇਵਾਰ ਜੇਲ੍ਹ ਅਫ਼ਸਰਾਂ ਦੀ ਕਥਨੀ ਝੂਠੀ ਨਹੀਂ ਗਰਦਾਨੀ ਜਾ ਸਕਦੀ ਅਤੇ ਏਸ ਸਿੱਖ ਦੇ ਕਥਨ ਨੂੰ ਭੀ ਮੇਰੀ ਜ਼ਮੀਰ ਝੂਠਾ ਨਹੀਂ ਗੁਮਾਨ ਕਰ ਸਕਦੀ। ਜਿਸ ਸ਼ਖ਼ਸ ਨੂੰ ਦਿਲ ਬਹਿਲਾਵੇ ਲਈ ਕੋਈ ਪੁਸਤਕ ਨਹੀਂ ਮਿਲਦੀ, ਕੋਈ ਅਖ਼ਬਾਰ ਨਹੀਂ ਮਿਲਦਾ, ਕਿਸੇ ਨਾਲ ਮੇਲ ਜੋਲ ਅਤੇ ਗੱਲ ਬਾਤ ਕਰਨ ਦਾ ਅਵਸਰ ਨਹੀਂ ਮਿਲਦਾ, ਉਹ ਏਹਦੇ ਵਰਗੀ ਜੀਉਣੀ ਜੀਉ ਕੇ ਜ਼ਿੰਦਾ ਨਹੀਂ ਰਹਿ ਸਕਦਾ । ਦੇਖੋ, ਇਸਦਾ ਚਿਹਰਾ ਕੈਸਾ ਬਸ਼ਾਸ਼ ਹੈ । ਇਸ ਦੇ ਚੇਹਰੇ ਉਤੇ ਕੋਈ ਮਲਾਲ ਨਹੀਂ, ਸਗੋਂ ਜਲਾਲ ਹੀ ਜਲਾਲ ਹੈ। ਤੰਗ ਤਾਰੀਕ ਕੋਠੜੀ ਵਿਚ ਸਾਲਾਂ ਬੱਧੀ ਇਕੱਲਾ ਬੰਦ ਰਹਿ ਕੇ ਕਿਸੇ ਬੰਦੇ ਬਸ਼ਰ ਦੇ ਚੇਹਰੇ ਉਤੇ ਏਹ ਸੁਰਜੀਤਨੀ ਨਹੀਂ ਰਹਿ ਸਕਦੀ, ਤਾਂ ਤੇ ਮੈਂ ਇਸ ਦੇ ਕਥਨ ਨੂੰ ਭੀ ਝੂਠਾ ਨਹੀਂ ਅਨਮਾਨ ਕਰ ਸਕਦਾ। ਏਹ ਘੁੰਡੀ ਕਿਵੇਂ ਖੁੱਲੇ ? (ਦੋ ਚਾਰ ਮਿੰਟ ਹੈਰਾਨੀ ਵਿਚ ਚੁੱਪ ਕੀਤਾ ਖੜੋਤਾ ਰਿਹਾ। ਹੋਰ ਵੀ ਕੋਈ ਨਾ ਕੁਸਕੇ । ਓੜਕ ਰਹਿ ਰਹਿ ਕੇ ਫੇਰ ਮੈਨੂੰ ਪੁੱਛਣ ਲਗਾ)—

**ਪਾ: ਸਾ:**—ਮੈਂ ਤੁਹਾਡੇ ਕਥਨ ਨੂੰ ਭੀ ਝੂਠਾ ਨਹੀਂ ਸਮਝ ਸਕਦਾ ਅਤੇ ਏਹਨਾਂ ਜ਼ੁੰਮੇਵਾਰ ਜੇਲ੍ਹ ਅਫ਼ਸਰਾਂ ਦੇ ਬਿਆਨ ਨੂੰ ਭੀ ਝੂਠਾ ਨਹੀਂ ਗਰਦਾਨ ਸਕਦਾ । ਤੁਸੀਂ ਹੀ ਭੇਦ ਨੂੰ ਨਖ਼ਾਰ ਕੇ ਖੋਲ੍ਹੋ ਕਿ ਤੁਸੀਂ ਇਕੱਲੇ ਨਹੀਂ ਰਹਿੰਦੇ ਤਾਂ ਹੋਰ ਤਹਾਡੇ ਪਾਸ ਕੌਣ ਰਹਿੰਦਾ ਹੈ ?

ਪਾਦਰੀ ਸਾਹਿਬ ਦਾ ਏਹ ਪ੍ਰਸ਼ਨ ਸੁਣ ਕੇ ਦਾਸ ਦੀ ਬਿਰਤੀ ਵਜਦ ਵਿਚ ਆ ਗਈ। ਇਕ ਅਗੰਮੀ ਸਰੂਰ ਭਰਿਆ ਸਰੋਦ ਉਠਿਆ ਅਤੇ ਬੇਵਸੇ ਹੋ ਕੇ ਇਕ ਦਿਲ ਚੀਰਵੀਂ ਅਤੇ ਗੂੰਜਵੀਂ ਗੁੰਜਾਰ ਵਿਚ ਇਸ ਗੁਰ ਸ਼ਬਦ ਦਾ ਕੀਰਤਨ ਮੂੰ ਮੁਖਾਰ ਚੋਂ ਗੂੰਜ ਨਿਕਲਿਆ, "ਗੁਰੁ ਮੇਰੇ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ"

> ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥ ਸੰਗੀ ਸਾਥੀ ਸਗਲ ਤਰਾਂਈ ॥੧॥ ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ ॥੧॥ ਰਹਾਉ ॥ ਤੇਰਾ ਕੀਆ ਮੀਠਾ ਲਾਗੈ ॥ ਹਰਿਨਾਮੁ ਪਦਾਰਥੁ ਨਾਨਕੁ ਮਾਂਗੈ ॥੨॥੪੨॥੯੩॥*

---

*ਆਸਾ ਘਰ ੭ ਮ:੫, ੩੯੪ ।

ਇਕ ਸਕਤੇ ਦਾ ਆਲਮ ਛਾ ਗਿਆ । ਸਾਰੇ ਖੜੇ ਖੜੋਤੇ ਬੁੱਤ ਬਣ ਗਏ, ਮਾਨੋ ਮਾਨਸ ਦੇਹ ਕਲਬੂਤੀ ਮੂਰਤੀਆਂ ਹਨ । ਸ਼ਬਦ ਦੀ ਇਕ ਇਕ ਤੁਕ ਦੇ ਕੀਰਤਨ ਪਸਚਾਤ ਮੁੜ ਮੁੜ ਉੱਪਰ ਲਿਖੀ ਰਹਾਉ ਵਾਲੀ ਤੁਕਦਾ ਕੀਰਤਨ ਹੋ ਕੇ ਭੋਗ ਪਿਆ ਤਾਂ ਕਈ ਮਿੰਟ ਹੋਰ ਸੱਨਾਟਾ ਛਾਇਆ ਰਿਹਾ । ਕੋਈ ਨਾ ਕੂਏ, ਨਾ ਤੱਕੇ, ਨਾ ਅੱਖ ਝਮਕੇ, ਮਾਨੋ ਸਾਰੇ ਹੀ ਚੁੱਪ ਚੁਪੋਣੇ ਸਰੂਰ ਦਾ ਰਸ ਮਾਣ ਰਹੇ ਹਨ । ਓੜਕ ਪਾਦਰੀ ਸਾਹਿਬ ਨੇ ਇਸ ਬਿਧ ਉਚਾਰ ਕੇ ਇਸ ਤਾਰੀ ਹੋਏ ਆਲਮੇ ਸਕੂਤ ਨੂੰ ਤੋੜਿਆ —

**ਪਾ: ਸਾ:**—ਆਹਾ ! ਖ਼ੂਬ ਮੁਇੱਮਾ ਹੱਲ ਹੋਇਆ, ਬਹੁਤ ਖ਼ੂਬ ! (ਮੇਰੇ ਵਲ) ਅੱਛਾ ਹੁਣ ਅਸੀਂ ਸਮਝੇ ਆਪ ਦੀ ਬੁਝਾਰਤ ਨੂੰ । ਆਪ ਦਾ ਗੁਰੂ ਆਪ ਦੇ ਹਰ ਦਮ ਅੰਗ ਸੰਗ਼ ਰਹਿੰਦਾ ਹੈ, ਆਪ ਭੀ ਸੱਚੇ ਅਤੇ ਜੇਲ੍ਹ ਵਾਲੇ ਭੀ ਸੱਚੇ, ਪਰ ਅਸੀਂ ਆਪ ਦੇ ਸੱਚ ਨੂੰ ਹੋਰ ਨਿਤਾਰਨਾ ਚਾਹੁੰਦੇ ਹਾਂ ।

ਇਹ ਕਹਿ ਕੇ ਉਸਨੇ ਜੇਲ੍ਹ ਕਰਮਚਾਰੀਆਂ ਤੋਂ ਲਾਗ ਦੀਆਂ ਦੋ ਕੋਠੀਆਂ ਵਲ ਇਸ਼ਾਰਾ ਕਰਕੇ ਪੁੱਛਿਆ—'ਏਨ੍ਹਾਂ ਦੋਹਾਂ ਕੋਠੀਆਂ ਵਿਚ ਕਉਣ ਕਉਣ ਰਹਿੰਦਾ ਹੈ ? ਬੁਲਾਉ ਉਨ੍ਹਾਂ ਨੂੰ ।'

**ਜੇਲ੍ਹ ਵਾਲੇ**—ਜਨਾਬ ਪਾਦਰੀ ਸਾਹਿਬ ਦਿਨੇ ਤਾਂ ਏਹ ਕੋਠੀਆਂ ਖਾਲੀ ਹੀ ਰਹਿੰਦੀਆਂ ਹਨ, ਏਨ੍ਹਾਂ ਵਿਚ ਕੋਈ ਕੈਦੀ ਨਹੀਂ ਬੰਦ ਕੀਤਾ ਜਾਂਦਾ, ਰਾਤ ਨੂੰ ਬੰਦ ਕੀਤੇ ਜਾਂਦੇ ਹਨ ।

**ਪਾ: ਸਾ:**—ਰਾਤ ਨੂੰ ਕਿਉਂ ਬੰਦ ਹੁੰਦੇ ਹਨ ? ਕਉਣ ਬੰਦ ਹੁੰਦੇ ਹਨ ? ਕੋਈ ਖ਼ਾਸ ਸਜ਼ਾ ਵਾਲੇ, ਯਾ ਜਿਸਨੂੰ ਮੁਨਾਸਬ ਸਮਝੋ ?

**ਜੇਲ੍ਹ ਵਾਲੇ**—ਨਹੀਂ ਹਜ਼ੂਰ ! ਜਿਨ੍ਹਾਂ ਕੈਦੀਆਂ ਨੂੰ ਜੇਲ੍ਹ ਵਲੋਂ ਯਾ ਮੈਜਿਸਟ੍ਰੇਟ ਵਲੋਂ ਕੋਠੀ ਬੰਦ ਦੀ ਸਜ਼ਾ ਹੁੰਦੀ ਹੈ, ਉਹ ਤਾਂ ਦਿਨੇ ਭੀ ਬੰਦ ਰਹਿੰਦੇ ਹਨ ।

**ਪਾ: ਸਾ:**—ਇਹ ਦਿਨ ਰਾਤ ਇਕੱਲੀ ਬੰਦਸ਼ (solitary confinement) ਦੀ ਸਜ਼ਾ ਵੱਧ ਤੋਂ ਵੱਧ ਇਸ ਸੂਬੇ ਦੇ ਜੇਲ੍ਹਾਂ ਦੀ ਕੇਹੜੀ ਦਫ਼ਾ ਅਨੁਸਾਰ ਅਤੇ ਕਿਤਨੇ ਦਿਨ ਤਾਈਂ ਦਿਤੀ ਜਾਂਦੀ ਹੈ ?

**ਜੇਲ੍ਹਰ**—ਵੱਧ ਤੋਂ ਵੱਧ ਇਕ ਮਹੀਨਾ ।

**ਪਾ: ਸਾ:**—ਅੱਛਾ, ਕੋਈ ਐਸੇ ਕੈਦੀ ਵੀ ਹੁੰਦੇ ਹਨ ਜਿਨ੍ਹਾਂ ਨੂੰ ਸਿਰਫ਼ ਰਾਤ ਨੂੰ ਹੀ ਬੰਦ ਰਹਿਣ ਦੀ ਸਜ਼ਾ ਹੁੰਦੀ ਹੈ ਅਤੇ ਦਿਨੇ ਖੁਲ੍ਹੇ ਰਖੇ ਜਾਂਦੇ ਹਨ ।

**ਜੇਲ੍ਹਰ**—ਨਹੀਂ ਹਜ਼ੂਰ ! ਵੈਸੇ ਤਾਂ ਕੋਈ ਨਹੀਂ ।

**ਪਾ: ਸਾ:**—ਫੇਰ ਏਨ੍ਹਾਂ ਦੋਹਾਂ ਲਾਗਲੀਆਂ ਕੋਠੀਆਂ ਵਿਚ ਜੋ ਕੈਦੀ ਰਾਤ

ਨੂੰ ਬੰਦ ਰਹਿੰਦੇ ਹਨ ਕਿਸ ਸਜ਼ਾ ਕਰਕੇ ਬੰਦ ਰਹਿੰਦੇ ਹਨ ?

**ਜੇਲ੍ਹਰ**—ਹਜ਼ੂਰ ! ਸਜ਼ਾ ਤਾਂ ਕੋਈ ਨਹੀਂ। ਚੂੰਕਿ ਜੇਲ੍ਹ ਰੂਲ ਅਨੁਸਾਰ ਰਾਤ ਨੂੰ ਕੋਈ ਭੀ ਕੋਠੀ ਖਾਲੀ ਨਹੀਂ ਰੱਖੀ ਜਾ ਸਕਦੀ, ਲਾਜ਼ਮੀ ਤੌਰ ਤੇ ਉਸ ਦੇ ਅੰਦਰ ਕੋਈ ਨਾ ਕੋਈ ਕੈਦੀ ਰਾਤ ਨੂੰ ਬੰਦ ਰਖਣਾ ਹੀ ਪੈਂਦਾ ਹੈ। ਸੋ ਅਸੀਂ ਵਾਰੀ ਅਨੁਸਾਰ ਹਰੇਕ ਰਾਤ ਬਦਲਵੇਂ ਕੈਦੀ ਇੱਕ ਇੱਕ ਕਰਕੇ ਏਨ੍ਹਾਂ ਕੋਠੀਆਂ ਵਿਚ ਬੰਦ ਕਰਦੇ ਰਹਿੰਦੇ ਹਾਂ।

**ਪਾ: ਸਾ:**—ਹਰ ਰਾਤ ਨੂੰ ਬਦਲੀ ਕਿਉਂ ਕਰਦੇ ਹੋ ? ਇਕੋ ਕੈਦੀ ਨੂੰ ਕਿਉਂ ਨਹੀਂ ਹਰ ਰੋਜ਼ ਬੰਦ ਕਰਦੇ ?

**ਜੇਲ੍ਹਰ**—ਜਬਰਨ ਕਿਸੇ ਕੈਦੀ ਨੂੰ ਬਹੁਤੀਆਂ ਰਾਤਾਂ ਲਈ ਕੋਠੀ ਅੰਦਰ ਬੰਦ ਨਹੀਂ ਰਖਦੇ। ਇਕ ਅੱਧੀ ਰਾਤ ਲਈ ਤਾਂ ਸਾਰੇ ਖੁਸ਼ੇ ਖੁਸ਼ੀ ਬੰਦ ਆ ਹੁੰਦੇ ਹਨ।

**ਮੈਂ**—ਖੁਸ਼ੀ ਖੁਸ਼ੀ ਤਾਂ ਕੋਈ ਕੈਦੀ ਇਕ ਰਾਤ ਭੀ ਕੋਠੀ ਬੰਦ ਨਹੀਂ ਹੋਣਾ ਚਾਹੁੰਦਾ। ਜ਼ਰਾ ਏਨ੍ਹਾਂ ਕੋਠੀਆਂ ਵਿੱਚ ਇਕ ਰਾਤ ਲਈ ਬੰਦ ਰਹਿ ਚੁਕੇ ਕੈਦੀਆਂ ਨੂੰ ਤਾਂ ਪੁਛ ਕੇ ਦੇਖੋ ਕਿ ਕੀ ਅਗੇ ਨੂੰ ਉਹ ਖੁਸ਼ੇ ਖੁਸ਼ੀ ਬੰਦ ਹੋਣ ਨੂੰ ਤਿਆਰ ਹਨ ਕਿ ਨਹੀਂ ?

ਇਸ ਪਰ ਪਾਦਰੀ ਸਾਹਿਬ ਨੇ ਕੋਠੀਆਂ ਦਾ ਗੋਸ਼ਵਾਰਾ ਮੰਗਾਇਆ। ਸੱਚ ਮੁੱਚ ਜਦ ਦੇਖਿਆ ਤਾਂ ਇਕ ਕੋਠੀ ਅੰਦਰ ਇਕ ਰਾਤ ਤੋਂ ਵੱਧ ਕਿਸੇ ਇੱਕ ਕੈਦੀ ਦੀ ਹਾਜ਼ਰੀ ਲਿੱਖੀ ਹੋਈ ਨਾ ਮਿਲੀ। ਖ਼ੈਰ, ਉਸ ਨੇ ਪਿਛਲੇ ਹਫਤੇ ਦੀ ਹਾਜ਼ਰ ਬਾਸ਼ ਬੰਦੀ ਦੇ ਪੰਜ ਸੱਤ ਕੈਦੀ ਆਪਣੇ ਸਾਮ੍ਹਣੇ ਪੇਸ਼ ਕਰਾਏ ਅਤੇ ਇਕੱਲੇ ਇਕੱਲੇ ਨੂੰ ਅੱਡੋ ਅੱਡੀ ਪੁਛਿਆ,—'ਰਾਤ ਨੂੰ ਤੁਹਾਡੀ ਕੋਠੀ ਅੰਦਰ ਕੈਸੀ ਗੁਜ਼ਰਦੀ ਹੈ ? ਇੱਕ ਰਾਤ ਕੋਠੀ ਅੰਦਰ ਰਹਿ ਕੇ ਤੁਸੀਂ ਦੂਜੀ ਰਾਤ ਬੰਦ ਹੋਣਾ ਕਿਉਂ ਪਸੰਦ ਨਹੀਂ ਕਰਦੇ ?' ਸਾਰਿਆਂ ਨੇ ਵਾਰੋ ਵਾਰੀ ਦੁਹਾਈ ਪਾ ਪਾ ਕੇ ਬਿਆਨ ਦਿਤੇ : 'ਹਜ਼ੂਰ ! ਦੁਹਾਈ ਹੈ, ਕੋਠੀ ਵਿਚ ਬੰਦ ਰਹਿਣਾ ਬਹੁਤ ਔਖਾ ਹੈ। ਅਸੀਂ ਤਾਂ ਮਸਾਂ ਇਕ ਰਾਤ ਕਟਦੇ ਹਾਂ। ਖਿਨ ਖਿਨ ਪਲ ਪਲ ਹੌਲ ਉਠਦੇ ਰਹਿੰਦੇ ਹਨ। ਇਕੱਲ ਦੀ ਹੌਲ ਦਿਲੀ ਇਕ ਪਲ ਭੀ ਚੈਨ ਨਹੀਂ ਲੈਣ ਦਿੰਦੀ।'

ਇਸ ਬਿਧ ਸਭ ਹਾਲ ਹਕੀਕਤ ਕੈਦੀਆਂ ਦੀ ਮੂੰਹ ਜ਼ਬਾਨੀ ਦਰਿਆਫ਼ਤ ਕਰਕੇ ਪਾਦਰੀ ਸਾਹਿਬ ਨੇ ਆਪਣੇ ਮਨ ਵਿਚ ਠਾਣ ਲਈ ਕਿ ਇਕ ਕੋਠੀ ਅੰਦਰ ਇਕ ਰਾਤ ਬੰਦ ਰਹਿ ਕੇ ਖੁਦ ਤਜਰਬਾ ਕਰਨਾ ਹੈ। ਸੋ ਪਾਦਰੀ ਸਾਹਿਬ ਨੇ ਜੇਲ ਕਰਮਚਾਰੀਆਂ ਤੋਂ ਪੁਛਿਆ ਕਿ 'ਮੈਂ ਇਕ ਰਾਤ ਜ਼ਰੂਰ

ਏਨ੍ਹਾਂ ਕੋਠੀਆਂ ਵਿਚੋਂ ਇਕ ਕੋਠੀ ਵਿਚ ਖ਼ੁਦ ਬੰਦ ਰਹਿ ਕੇ ਦੇਖਣਾ ਚਾਹੁੰਦਾ ਹਾਂ।'

**ਜੇਲ੍ਹ ਵਾਲੇ**—ਹਜ਼ੂਰ! ਐਸਾ ਕੈਸੇ ਹੋ ਸਕਤਾ ਹੈ? ਆਪ ਨੂੰ ਸਰਕਾਰੀ ਹੁਕਮ ਤੋਂ ਬਿਨਾਂ ਅਸੀਂ ਕੈਸੇ ਬੰਦ ਕਰ ਸਕਦੇ ਹਾਂ?

**ਪਾ: ਸਾ:**—ਮੈਂ ਖ਼ੁਦ ਆਪਣੀ ਖ਼ੁਸ਼ੀ ਅਤੇ ਰਜ਼ਾ ਮੰਦੀ ਨਾਲ ਤਜਰਬੇ ਵਜੋਂ ਸਿਰਫ਼ ਇੱਕ ਰਾਤ ਹੀ ਬੰਦ ਰਹਾਂਗਾ।

ਜੇਲ੍ਹ ਵਾਲਿਆਂ ਨੇ ਪਾਦਰੀ ਸਾਹਿਬ ਦਾ ਨਾ ਟਲਣ ਵਾਲਾ ਦ੍ਰਿੜ੍ਹ ਇਰਾਦਾ ਦੇਖ ਕੇ ਸਿਰਫ਼ ਇਤਨਾ ਹੀ ਮੰਨਿਆ ਕਿ ਰਾਤ ਨੂੰ ਤਾਂ ਕਿਸੇ ਸੂਰਤ ਵਿਚ ਭੀ ਐਸਾ ਨਹੀਂ ਹੋ ਸਕਦਾ। ਹਾਂ ਤਜਰਬੇ ਵਜੋਂ ਇੱਕ ਅੱਧ ਘੰਟੇ ਲਈ ਆਪ ਦਿਨ ਦੇ ਸਮੇਂ ਬੰਦ ਰਹਿ ਕੇ ਦੇਖ ਸਕਦੇ ਹੋ।

**ਪਾ: ਸਾ:**—ਅੱਛਾ ਏਵੇਂ ਹੀ ਸਹੀ। ਘੱਟ ਤੋਂ ਘੱਟ ਤੀਨ ਘੰਟੇ ਜ਼ਰੂਰ ਅੰਦਰ ਬੰਦ ਹੋ ਕਰ ਹਮ ਦੇਖੇਗਾ।

ਜੇਲ੍ਹ ਵਾਲੇ ਬੜੇ ਘਬਰਾਏ, ਇਕ ਦੂਜੇ ਦੇ ਮੂੰਹ ਵਲ ਤੱਕਣ। ਮੈਂ ਬੋਲਿਆ—'ਘਬਰਾਉਂਦੇ ਕਿਉਂ ਹੋ? ਦੇਖ ਤਾਂ ਲੈਣ ਦਿਓ। ਪਾਦਰੀ ਸਾਹਿਬ ਤੋਂ ਤਾਂ ਇਕ ਘੰਟਾ ਭੀ ਨਹੀਂ ਕੱਟ ਹੋਣਾ, ਮਸਾਂ ਅੰਦਰ ਅੱਧਾ ਘੰਟਾ ਭੀ ਨਹੀਂ ਕੱਟਣਗੇ। ਤੁਹਾਡਾ ਕੀ ਖ਼ਰਚ ਹੁੰਦਾ ਹੈ, ਏਨ੍ਹਾਂ ਨੂੰ ਤਜਰਬਾ ਕਰ ਲੈਣ ਦੇਵੋ।'

**ਪਾ: ਸਾ:**—ਹਾਂ, ਜ਼ਰੂਰ! ਜ਼ਰੂਰ!! ਤਜਰਬਾ ਕਰਕੇ ਦੇਖੇਗਾ।

ਗੱਲ ਕੀ ਪਾਦਰੀ ਸਾਹਿਬ ਤਿਆਰ ਹੋ ਗਏ। ਮੈਂ ਹੱਸ ਕੇ ਆਖਿਆ, 'ਸੁਆਦ ਤਾਂ ਤਾਹੀਓਂ ਆਉਂਦਾ ਜੇ ਆਪ ਕੈਦੀਆਂ ਵਾਲਾ ਵੇਸ ਧਾਰ ਕੇ ਹੀ ਅੰਦਰ ਵੜਦੇ ਪਰ ਏਤਨਾਂ ਏਨ੍ਹਾਂ (ਜੇਲ੍ਹ ਅਫ਼ਸਰਾਂ) ਨੇ ਕਰਨ ਨਹੀਂ ਦੇਣਾ।' ਝੱਟ ਹੀ ਫ਼ੈਸਲਾ ਹੋ ਗਿਆ ਕਿ ਮੇਰੇ ਲਾਗੇ ਹੀ ਤੀਜੀ ਕੋਠੀ ਵਿਚ ਪਾਦਰੀ ਸਾਹਿਬ ਬੰਦ ਹੋ ਕੇ ਤਿੰਨ ਘੰਟੇ ਰਹਿਣਗੇ। ਪਾਦਰੀ ਸਾਹਿਬ ਬੰਦ ਹੋਣ ਲਈ ਕੋਠੀ ਵਿਚ ਵੜਨ ਹੀ ਲੱਗੇ ਸਨ ਕਿ ਮੈਂ ਇੱਕ ਗੱਲ ਉਹਨਾਂ ਦੇ ਕੰਨ ਵਿੱਚ ਆਖੀ ਕਿ 'ਕੋਠੀ ਦੇ ਅੰਦਰ ਵਾਰ ਇਕ ਲੋਹੇ ਦੀ ਤਾਰ ਕੰਧ ਵਿਚਦੀ ਬਾਹਰਵਾਰ ਨੂੰ ਨਿਕਲਵੀਂ ਲਟਕਵੀਂ ਦਿਸਦੀ ਹੈ, ਉਸ ਦੇ ਬਾਹਰਲੇ ਸਿਰੇ ਨੂੰ ਘੰਟੀ ਬੰਨ੍ਹੀ ਹੋਈ ਹੈ। ਜਦੋਂ ਆਪ ਜੀ ਦਾ ਜੀਅ ਉਕਤਾ ਜਾਵੇ ਜਾਂ ਕੋਈ ਤਕਲੀਫ਼

**ਪਾਦਰੀ ਦਾ ਕੋਠੀ ਬੰਦ ਹੋ ਕੇ ਦੇਖਣਾ ਤੇ ਕਹਿਣਾ—'ਤੁਮਾਰਾ ਗੁਰੂ ਹਰ ਦਮ ਤੁਮਾਰੇ ਸਾਥ ਰਹਿਤਾ ਹੈ।'**

ਪਰਤੀਤ ਕਰੋ ਤਾਂ ਤੁਸੀਂ ਲੋਹੇ ਦੀ ਤਾਰ ਨੂੰ ਖਿੱਚਣਾ ਤੇ ਉਸ ਦੇ ਛੱਡਣ ਪਰ ਘੰਟੀ ਖੜਕ ਪਏਗੀ ਅਤੇ ਸੈਲ ਬਲਾਕ ਦਾ ਇੰਚਾਰਜ ਸਿਪਾਹੀ ਝੱਟ ਆਪ ਪਾਸ ਹਾਜ਼ਰ ਹੋ ਜਾਵੇਗਾ ।' ਪਾਦਰੀ ਸਾਹਿਬ ਨੇ ਮੇਰੀ ਇਹ ਗਲ ਸੁਣ ਕੇ ਮੇਰਾ ਧੰਨਵਾਦ ਕੀਤਾ ਅਤੇ ਆਪ ਕੋਠੀ ਵਿੱਚ ਜਾ ਬੰਦ ਹੋਏ ਅਤੇ ਮੈਂ ਭੀ ਕੋਠੀ ਵਿੱਚ ਬੰਦ ਜਾ ਹੋਇਆ । ਜਿੰਦਰੇ ਲਾ ਕੇ ਸਾਰੇ ਜੇਲ੍ਹ ਅਫ਼ਸਰ, ਸਿਪਾਹੀ ਪਹਿਰੇਦਾਰ ਦੂਰ ਹਟ ਗਏ ਅਤੇ ਜੇਲ੍ਹ ਅਫ਼ਸਰ ਖ਼ਾਸ ਕਰਕੇ ਗੋਲ ਦੇ ਦਫ਼ਤਰ (ਆਕਟੇਗਨ ਆਫ਼ਿਸ) ਵਿਚ ਜਾ ਬੈਠੇ । ਘੰਟੇ ਦੇ ਅੰਦਰ ਅੰਦਰ ਹੀ ਪਾਦਰੀ ਸਾਹਿਬ ਨੇ ਆਪਣੀ ਕੋਠੀ ਦੀ ਘੰਟੀ ਦਬਾ ਦਬ ਖੜਕਾਉਣੀ ਆਰੰਭ ਦਿੱਤੀ, ਜਿਸ ਤਰ੍ਹਾਂ ਅੱਗ ਲੱਗੀ ਤੋਂ ਅਲਾਰਮ ਘੰਟੀ ਖੜਕਦੀ ਹੁੰਦੀ ਹੈ । ਗੋਲ ਇੰਨਚਾਰਜ ਅਫ਼ਸਰ ਦੌੜ ਕੇ ਆਇਆ । ਅੰਦਰੋਂ ਪਾਦਰੀ ਸਾਹਿਬ ਵੀ ਜ਼ੋਰੋ ਜ਼ੋਰ ਛੇਤੀ ਛੇਤੀ ਅਵਾਜ਼ਾਂ ਮਾਰਨ ਕਿ—'ਜਲਦੀ ਹਮ ਕੋ ਬਾਹਰ ਨਿਕਾਲੋ, ਜਲਦੀ ਕਰੋ, ਹਮਾਰਾ ਜਾਨ ਨਿਕਲਤਾ ਹੈ ।' ਜੇਲ੍ਹ ਅਫ਼ਸਰ ਨੇ ਜਿੰਦਰਾ ਖੋਲ੍ਹ ਕੇ ਝੱਟ ਹੀ ਪਾਦਰੀ ਸਾਹਿਬ ਨੂੰ ਬਾਹਰ ਕਢਿਆ । ਪਾਦਰੀ ਸਾਹਿਬ ਤੌਰ ਭੌਰ ਹੋਇਆ ਵਿਆ, ਬਾਹਰ ਆ ਕੇ ਅਤੇ ਬਾਹਰ ਦੀ ਹਵਾ ਲੈ ਕੇ ਕੁਛ ਸਾਹ ਵਿਚ ਸਾਹ ਆਇਆ ਤਾਂ ਆਖਣ ਲਗਾ:—'ਨਿਕਾਲੋ ਉਸ ਗੁਰੂ ਕੇ ਸਿੱਖ ਕੋ ਕੋਠੀ ਸੇ ਬਾਹਰ, ਹਮਾਰੇ ਪਾਸ ਲਾਓ ।'

ਮੈਨੂੰ ਤੁਰਤ ਅੰਦਰੋਂ ਬਾਹਰ ਕੱਢ ਕੇ ਉਸ ਦੇ ਪਾਸ ਲੈ ਗਏ । ਮੇਰੇ ਕੋਲ ਜਾਣ ਸਾਰ ਮੇਰੇ ਮੋਢੇ ਤੇ ਥਾਪੀਆਂ ਦੇ ਦੇ ਉਸ ਨੇ ਇਉਂ ਆਖਣਾ ਸ਼ੁਰੂ ਕੀਤਾ, ਵਾਹੋ ਦਾਹ ਮੁੜ ਮੁੜ ਆਖੀ ਜਾਵੇ —

'ਵੈਲ, ਗੁਰੂ ਕੇ ਸਿਖ ! ਤੁਮਾਰਾ ਗੁਰੂ ਨਾਨਕ ਸੱਚ ਮੁੱਚ ਤੁਮਾਰੇ ਸਾਥ ਰਹਿਤਾ ਹੈ । ਤੁਮਾਰੇ ਪਾਸ ਰਹਿਤਾ ਹੈ । ਹਮਾਰਾ ਈਸਾ ਯਸੂਹ ਮਸੀਹ ਹਮਾਰੇ ਸਾਥ ਇਸ ਤਰ੍ਹਾਂ ਨਹੀਂ ਰਹਿਤਾ, ਜੈਸੇ ਤੁਮਾਰਾ ਗੁਰੂ ਨਾਨਕ ਤੁਮਾਰੇ ਸਾਥ ਹਰ ਦਮ ਰਹਿਤਾ ਹੈ । ਸੱਚ ਮੁੱਚ ਤੁਮਾਰਾ ਗੁਰੂ ਪਰਤੱਖ ਤੁਮਾਰੇ ਸੰਗ ਸਦਾ ਹੀ ਸਾਥ ਰਹਿਤਾ ਹੈ । ਜ਼ਰਾ ਫਿਰ ਪੜ੍ਹਨਾ ਉਸ ਸ਼ਬਦ ਕੋ, ਜੋ ਪਹਿਲੇ ਗਾਇਆ ਥਾ ।'

ਦਾਸ ਨੇ ਖ਼ੁਸ਼ੀਆਂ ਵਿਚ ਆ ਕੇ ਹੋਰ ਭੀ ਚੜ੍ਹਦੀ ਕਲਾ ਦੇ ਅਨੂਠੇ ਆਤਮ ਰੰਗ ਵਿਚ ਉਸੇ ਗੁਰ ਸ਼ਬਦ ਦਾ ਅਲਾਪਨ ਕੀਤਾ, ਗਜ ਗਜ ਲਾਲੀਆਂ ਚੜ੍ਹ ਗਈਆਂ । ਸੁਣ ਕੇ ਪਾਦਰੀ ਸਾਹਿਬ ਕਹਿਣ ਲਗੇ ਕਿ 'ਹੁਣ ਏਸ ਸ਼ਬਦ ਦੀ ਹਕੀਕਤ ਦਾ ਪਤਾ ਲਗਾ । ਸੱਚ ਮੁੱਚ ਤੇਰੇ ਦਿਲ ਦੀਆਂ ਡੂੰਘਾਈਆਂ ਵਿਚ ਤੇਰੇ ਰੋਮ ਰੋਮ ਵਿਚ, ਤੇਰੇ ਅੰਤਰ ਆਤਮੇਂ ਦੇ ਤਹਿਖਾਨਿਆਂ ਵਿਚ ਤੇਰਾ ਗੁਰੂ ਸਦਾ ਡੇਰਾ ਲਾਈ ਰਖਦਾ ਹੈ । ਤੈਨੂੰ ਇਕੱਲ

ਕਿਵੇਂ ਪਰਤੀਤ ਹੋਵੇ ? ਮੈਂ ਪਰਤੱਖ ਅਜ਼ਮਾ ਕੇ ਦੇਖ ਲਿਆ ਹੈ ਕਿ ਏਨ੍ਹਾਂ ਕੋਠੀਆਂ ਦੀਆਂ ਹੋਰ ਤਕਲੀਫ਼ਾਂ ਤਾਂ ਲਾਂਭ ਰਹੀਆਂ, ਸਭ ਤੋਂ ਵੱਡੀ ਤਕਲੀਫ਼ ਇਕੱਲ ਦੀ ਹੈ। ਮੈਨੂੰ ਹੋਰ ਤਕਲੀਫ਼ ਤਾਂ ਕੋਈ ਨਹੀਂ ਹੋਈ ਜਿੰਨੀ ਕਿ ਇਕੱਲ ਦੀ। ਦਮ-ਬ-ਦਮ ਏਹੋ ਮਹਿਸੂਸ ਹੋਇਆ ਕਿ ਮੈਨੂੰ ਇਕੱਲ ਹੀ ਖਾਈ ਜਾਂਦੀ ਹੈ। ਧੰਨ ਹੈਂ ਗੁਰੂ ਦਿਆ ਸਿੱਖਾ ! ਜਿਸ ਨੇ ਸਾਲਾਂ ਬੱਧੀ ਕਾਲ ਕੋਠੜੀ ਅੰਦਰ ਇਕੱਲਿਆਂ ਗੁਜ਼ਾਰੇ। ਨਹੀਂ, ਨਹੀਂ, ਮੈਂ ਫੇਰ ਭੁੱਲ ਕਰਦਾ ਹਾਂ, ਤੂੰ ਇਕੱਲਾ ਕਦੇ ਨਹੀਂ ਰਿਹਾ, ਪਰ ਗੁਜ਼ਾਰੀ ਤਾਂ ਆਪਣੇ ਆਤਮ ਬਲ ਦੇ ਆਸਰੇ ਗੁਜ਼ਾਰੀ। ਤੈਨੂੰ ਤੇਰੇ ਗੁਰੂ ਦੀ ਜਾਗਤ ਜੋਤ ਸਦਾ ਹਾਜ਼ਰ ਨਾਜ਼ਰ ਦਿੱਸੀ। ਤੇਰਾ ਗੁਰੂ ਤੇਰੇ ਨਾਲ ਸਦਾ ਗੱਲਾਂ ਕਰਦਾ ਰਿਹਾ ਹੋਊ ਅਤੇ ਤੂੰ ਆਪਣੇ ਗੁਰੂ ਦੀਆਂ ਹਰ ਦਮ ਦਰਸ ਝਾਕੀਆਂ, ਬਾਤਨ ਬਾਤੀਆਂ ਵਿਚ ਮਗਨ ਰਹਿੰਦਾ ਹੋਵੇਂਗਾ। ਤਾਹੀਓਂ ਤਾਂ ਘਬਰਾਹਟ ਤੇਰੇ ਨੇੜੇ ਨਹੀਂ ਆਈ, ਨਾ ਹੀ ਇਕੱਲ ਦੇ ਕੁੜੱਲ ਤੇਰੇ ਸਰੀਰ ਨੂੰ ਹੀ ਪਏ । ਮੈਨੂੰ ਤਾਂ ਇਕੱਲ ਨੇ ਹੀ ਵੱਢ ਵੱਢ ਕੇ ਖਾ ਲਿਆ। ਵਾਹ ! ਧੰਨ ਸਿੱਖਾ ਤੂੰ ਤੇ ਤੇਰਾ ਗੁਰੂ ਭੀ ਧੰਨ ਹੈ ਤੇ ਤੂੰ ਭੀ ਧੰਨ ।'

ਇਉਂ ਕਹਿੰਦਾ ਕਹਿੰਦਾ ਲਾਓ ਲਸ਼ਕਰ ਨੂੰ ਨਾਲ ਲੈ ਕੇ ਚਲਾ ਗਿਆ। ਜੇਲ੍ਹ ਗੇਟ ਤੇ ਜਾ ਕੇ ਜੇਲ੍ਹ ਦੀ ਲਾਗ ਬੁੱਕ ਮੰਗਵਾਈ ਅਤੇ ਉਸ ਲਾਗ ਬੁੱਕ ਉਤੇ ਦੋ ਤਿੰਨ ਸਫ਼ੇ ਭਰੇ ਤੇ ਬਹੁਤ ਕੁਛ ਲਿਖਿਆ। ਲਿਖਿਆ ਵੇਖਣ ਵਾਲੇ ਹਮਦਰਦਾਂ ਨੇ ਮੈਨੂੰ ਮੂੰਹ ਜ਼ਬਾਨੀ ਆ ਕੇ ਦਸਿਆ ਕਿ ਜੇਲ੍ਹ ਜ਼ੁਲਮ ਦਾ ਖਾਕਾ ਚੰਗਾ ਖਿਚਿਆ ਹੈ। ਖਾਸ ਕਰਕੇ ਮੇਰੇ ਨਾਲ ਹੋ ਰਹੇ ਜੇਲ੍ਹ ਜ਼ੁਲਮਾਂ ਨੂੰ ਬੇ ਮਿਸਾਲ ਜ਼ੁਲਮ ਦਸਿਆ ਹੈ। ਅੰਤ ਵਿਚ ਮੇਰੇ ਹੱਕ ਵਿਚ ਸਫਾਰਸ਼ ਭੀ ਕੀਤੀ ਹੈ। ਦਾਸ ਦੇ ਇਕ ਦੋ ਹਮਦਰਦਾਂ ਨੇ ਭਰੋਸਾ ਭੀ ਦਵਾਇਆ ਸੀ ਕਿ ਪਾਦਰੀ ਸਾਹਿਬ ਦੀ ਉਸ ਲਿਖਤ ਦਾ ਉਤਾਰਾ ਭੀ ਗੁਪਤੋ ਗੁਪਤੀ ਮੈਨੂੰ ਉਤਾਰ ਕੇ ਲਿਆ ਦਿੱਤਾ ਜਾਊ ਪਰ ਏਹ ਅਵਸਰ ਹੱਥ ਨਾ ਹੀ ਲੱਗਾ।

ਜੇਲ੍ਹ ਲਾਗ ਬੁਕ ਵਿਚ ਆਪਣੀ ਰਾਇ ਚੜ੍ਹਾਇ ਕੇ ਪਾਦਰੀ ਹੋਰੀਂ ਸਿੱਧੇ ਗਵਰਨਰ ਸੀ. ਪੀ ਨੂੰ ਜਾ ਮਿਲੇ ।ਖਬਰ ਨਹੀਂ ਉਥੇ ਜ਼ਬਾਨੀ ਕੀ ਕੁਛ ਸਫ਼ਾਰਸ ਕੀਤੀ ਹੋਊ ਪਰ ਓਦੂੰ ਤੀਜੇ ਦਿਨ ਹੀ ਜੇਲ੍ਹ ਕਰਮਚਾਰੀਆਂ ਨੂੰ ਹੁਕਮ ਆ ਗਿਆ ਅਤੇ ਉਨ੍ਹਾਂ ਨੇ ਚਾਲੀ ਕੈਦੀਆਂ ਦੇ ਨਿਵਾਸ ਵਾਲੀ ਖੁਲ੍ਹੀ ਹਵਾਦਾਰ ਬੈਰਕ ਸਾਰੀ ਮੇਰੇ ਵਾਸਤੇ ਖਾਲੀ ਕਰਾ ਦਿਤੀ, ਜਿਸ ਵਿਚ ਜੇਲ੍ਹ ਦੇ ਨਲਕੇ ਲਗੇ ਹੋਏ ਸਨ, ਹਵਾ ਖੁਲ੍ਹੀ ਪੈਂਦੀ ਸੀ, ਅੰਦਰੇ ਟਹਿਲਣ ਜੋਗਾ ਥਾਉਂ ਵੀ ਕਾਫੀ ਸੀ, ਵਿਚੇ ਮੇਰੇ ਵਾਸਤੇ ਮਛਹਿਰੀ ਤਾਣੀ ਗਈ। ਮੈਨੂੰ ਤੰਗ ਤਾਰੀਕ ਕੋਠੀ ਵਿਚੋਂ ਕੱਢਕੇ ਉਸ ਬਾਰਕ ਵਿਚ ਲੈ ਗਏ। ਜੇਲ੍ਹ

ਕਰਮਚਾਰੀਆਂ ਨੇ ਏਹ ਭੀ ਆਖਿਆ ਕਿ ਤੇਰੇ ਨਾਲ ਦਾ ਸਾਥੀ (ਭਾਵ ਵੀਰ ਕਰਤਾਰ ਸਿੰਘ) ਭੀ ਛੇਤੀ ਹੀ ਤੇਰੇ ਸਾਥ ਏਸੇ ਬਾਰਕ ਵਿੱਚ ਲੈ ਆਂਦਾ ਜਾਵੇਗਾ। ਪਰ ਉਹ ਛੇਤੀ ਵਾਲੀ ਸਾਇਤ ਆਉਣੀ ਨਾ ਪਾਈ ਕਿ ਮਹੀਨੇ ਦੇ ਅੰਦਰ ਅੰਦਰ ਹੀ ਪੰਜਾਬ ਗਵਰਨਮੈਂਟ ਵਲੋਂ ਮੇਰੇ ਪੰਜਾਬ ਭੇਜੇ ਜਾਣ ਦੀ ਤਾਰ ਆ ਗਈ। ਤਾਰ ਆਉਣ ਸਾਰ ਮੈਨੂੰ ਵਧਾਈਆਂ ਆਣ ਮਿਲੀਆਂ ਤੇ ਮੇਰੇ ਪੰਜਾਬ ਨੂੰ ਮੋੜੇ ਪੈਣ ਦੀਆਂ ਤਰੀਕਾਂ ਘੜੀਆਂ ਸਾਇਤਾਂ ਬੱਝ ਗਈਆਂ। ਜੇਲ੍ਹਰ ਤੇ ਸੁਪ੍ਰੰਟੈਂਡੈਂਟ ਨੇ ਆ ਕੇ ਮੈਨੂੰ ਆਖਿਆ ਕਿ 'ਏਹ ਚਾਲੇ ਨਹੀਂ ਏਹ ਤਾਂ ਰਿਹਾਈਆਂ ਦੇ ਮਸਾਲੇ ਹਨ। ਬਸ, ਪੰਜਾਬ ਜਾਣ ਸਾਰ ਰਿਹਾਈਆਂ ਹੋ ਜਾਣੀਆਂ ਹਨ। ਅਸੀਂ ਤੁਹਾਨੂੰ ਇਕ ਦੋ ਸਿਪਾਹੀ ਨਾਲ ਦੇ ਕੇ ਬਗੈਰ ਹਥਕੜੀ ਬੇੜੀ ਦੇ ਪੰਜਾਬ ਨੂੰ ਤੋਰਨਾ ਹੈ।'

ਮੈਂ ਉਹਨਾਂ ਪਾਸੋਂ ਏਹ ਮੰਗ ਮੰਗੀ ਕਿ 'ਮੇਰੇ ਵੀਰ ਪਿਆਰੇ ਸਾਥੀ ਭਾਈ ਕਰਤਾਰ ਸਿੰਘ ਨੂੰ ਹੁਣ ਤਾਂ ਮੇਰੇ ਪਾਸ ਲੈ ਆਵੋ ਤਾ ਕਿ ਕੁਛ ਚਿਰ ਇਕੱਠੇ ਰਹਿ ਲਈਏ।' ਸੁਪ੍ਰੰਟੈਂਡੈਂਟ ਨੇ ਤਾਂ ਇਕਰਾਰ ਕਰ ਲਿਆ, ਪਰ ਜੇਲ੍ਹਰ ਨਾ ਮੰਨਿਆ, ਕਹਿਣ ਲਗਾ ਕਿ, 'ਜੇ ਚਾਲੇ ਨਾ ਹੁੰਦੇ ਤਾਂ ਅਸੀਂ ਜ਼ਰੂਰ ਇਕੱਠੇ ਕਰ ਦਿੰਦੇ।' ਉਸ ਨੂੰ ਪਾਲਾ ਮਾਰੇ ਕਿ ਕਿਤੇ ਭਾਈ ਕਰਤਾਰ ਸਿੰਘ ਉਤੇ ਕੀਤੇ ਗੁਪਤ ਜ਼ੁਲਮਾਂ ਦੀ ਵਿਥਿਆ ਬਾਹਰ ਨ ਲੈ ਜਾਵੇ। ਪਰ ਸੁਪ੍ਰੰਟੈਂਡੈਂਟ ਨੇ ਏਤਨੀ ਇਜਾਜ਼ਤ ਫੇਰ ਭੀ ਦੇ ਦਿੱਤੀ ਕਿ ਚਾਲਾਣ ਹੋਣ ਤੋਂ ਇਕ ਦੋ ਦਿਨ ਪਹਿਲਾਂ ਇਕ ਦਿਨ ਭਰ ਏਹ ਦੋਈ ਇਕੱਠੇ ਬਾਰਕ ਵਿਚ ਜ਼ਰੂਰ ਰਖੇ ਜਾਣ। ਸੋ ਇਕ ਦਿਨ ਵਾਸਤੇ ਸਾਨੂੰ ਇਕੱਠਿਆਂ ਕਰ ਹੀ ਦਿਤਾ। ਦੋ ਤਿੰਨ ਸਾਲਾਂ ਪਿਛੋਂ ਵਿਛੜੇ ਹੋਏ ਮਸਾਂ ਹੀ ਮਿਲੇ, ਆਪੋ ਆਪਣੀਆਂ ਸਿਰੀਂ ਬੀਤੀਆਂ ਕਹੀਆਂ, ਸੁਣੀਆਂ। ਦਰਦ ਦਿਲਾਂ ਦੇ ਫੋਲਣੇ ਫੋਲੇ, ਘੁੱਟ ਘੁੱਟ ਪਿਆਰ ਕੀਤੇ, ਦਿਲਾਂ ਦੀਆਂ ਰਾਜ਼ ਮਹਿਰਮੀ ਘੁੰਡੀਆਂ ਖੋਲ੍ਹੀਆਂ। ਉਹ ਦਿਨ ਬਸੇਰਾ ਕਰਕੇ ਰੈਣ ਸਮੇਂ ਫੇਰ ਜੁਦਾ ਹੋ ਗਏ। ਇਕੋ ਦਿਵਸ ਦੇ ਮੇਲ ਦਾ ਚਮਤਕਾਰ ਸਾਡੇ ਵਿਜੋਗਾਂ ਦੇ ਭਾਰ ਲਾਹ ਗਿਆ। ਇਉਂ ਅਤੇ ਇੱਤ ਬਿੱਧ ਬੱਝ ਗਏ ਤਿਆਰੇ ਨਾਗਪੁਰ ਜੇਲ੍ਹ ਤੋਂ ਵਿਦਾ ਹੋਣ ਦੇ।

ਜ਼ਬਤ ਕੀਤੀਆਂ ਸਭ ਪੁਸਤਕਾਂ ਤੇ ਲਿਖਤੀ ਖਰੜੇ ਭੀ ਵਾਪਸ ਕਰ ਦਿਤੇ। ਜੇਲ੍ਹ ਵਿਚ ਬੰਦ ਹੋਣ ਦੀ ਤ੍ਰੀਕ ਸਮੇਂ ਦੀਆਂ ਜਾਮਾ ਤਲਾਸ਼ੀ ਦੀਆਂ ਸਭ ਚੀਜ਼ਾਂ ਸ਼ਸਤਰ, ਬਸਤਰ, ਚੱਕਰ, ਮਾਲਾ, ਕੜੇ, ਕ੍ਰਿਪਾਨ ਆਦਕ ਸਭ ਵਾਪਸ ਕਰ ਦਿਤੀਆਂ। ਇਕ ਗਾਤਰੇ ਦੀ ਅਣਮੁਲੀ ਕ੍ਰਿਪਾਨ ਨਾਮਿਲੀ, ਖਬਰੇ ਕਿਥੇ ਗੁੰਮ ਹੋ ਗਈ। ਜ਼ੁਮੇਵਾਰ ਜੇਲ ਕਲਰਕ ਨੇ ਬਥੇਰੀ ਟੋਲੀ, ਪਰ

ਉਸ ਦਾ ਪਤਾ ਨਾ ਹੀ ਲੱਗਾ। ਓੜਕ ਜੇਲ੍ਹਰ ਨੇ ਨਿਮੋਝਾਣਾ ਹੋ ਕੇ ਆਖਿਆ, ਕਿ 'ਕ੍ਰਿਪਾਨ ਦੀ ਕੀਮਤ ਦੱਸੋ ਕੀ ਹੈ ? ਸੋ ਨਕਦ ਤਾਰ ਦਿਤੀ ਜਾਵੇ।' ਮੈਂ ਆਖਿਆ, 'ਇਸ ਦੀ ਕੀਮਤ ਆਪ ਤੋਂ ਅਦਾ ਕੀਤੀ ਨਹੀਂ ਜਾ ਸਕਦੀ। ਕ੍ਰਿਪਾਨ ਦੀ ਕੋਈ ਕੀਮਤ ਪਾ ਹੀ ਨਹੀਂ ਸਕਦਾ, ਨਾ ਹੀ ਇਸ ਦੀ ਕੋਈ ਕੀਮਤ ਹੈ ਅਤੇ ਨਾ ਹੀ ਤੁਸੀਂ ਤਾਰਨ ਦੀ ਸਮਰੱਥਾ ਰਖਦੇ ਹੋ।' ਉਹ ਤਾਂ ਜੋ ਕੀਮਤ ਮੈਂ ਦਸਦਾ ਤਾਰਨ ਨੂੰ ਤਿਆਰ ਸੀ, ਪਰ ਅਸੀਂ ਤਾਰ ਤਰਾਈ ਤੋਂ ਕੀ ਖੱਟਣਾ ਕਮਾਉਣਾ ਸੀ।

੨੪

# ਨਾਗਪੁਰ ਤੋਂ ਲਾਹੌਰ ਨੂੰ

## ਨਾਗਪੁਰ ਦਾ ਸਟੇਸ਼ਨ

ਪਲ ਦੀ ਪਲ ਵਿਚ ਲਾਹੌਰ ਨੂੰ ਤਿਆਰੇ ਬੱਝ ਗਏ। ਏਤਨੀ ਵਿੱਥ ਭੀ ਨਾ ਮਿਲੀ ਕਿ ਆਪਣੇ ਚਾਲੇ ਪਾਉਣ ਦੀ ਖ਼ਬਰ ਬਾਹਰ ਭੇਜ ਸਕਾਂ। ਮੇਰੇ ਅਤ ਪ੍ਰੇਮੀ ਭਾ: ਮਨਸ਼ਾ ਸਿੰਘ ਆਦਿ ਪੰਜਾਬੀ ਲਾਈਨ ਪ੍ਰੇਮ ਨਗਰੀ ਦੇ ਵਾਸੀ ਸਮੂਹ ਪ੍ਰੇਮੀ ਜਨਾਂ ਦਾ ਏਹ ਉਤਸ਼ਾਹ ਸੀ ਕਿ ਦਾਸ ਦੀ ਬੰਦ-ਖਲਾਸੀ ਐਥੋਂ (ਨਾਗ ਪੁਰੋਂ) ਹੀ ਹੋਵੇ ਅਤੇ ਮਨ ਭਾਉਂਦੇ ਆਨੰਦ ਹੁਲਾਸੀ ਪ੍ਰੇਮ ਬਿਲਾਸ ਤੇ ਪ੍ਰੇਮ ਮਿਲਾਪ ਪ੍ਰਸਪਰ ਕਰ ਕਰਾ ਪੂਰਨ ਖਾਲਸਈ ਜਾਹੋ ਜਲਾਲ ਅਤੇ ਸ਼ਾਨੋ ਸ਼ੌਕਤ ਸੇਤੀ ਉਤਸ਼ਾਹ ਭਰੇ ਤੋਰੇ ਪੰਜਾਬ ਨੂੰ ਕੀਤੇ ਜਾਣ, ਪਰ ਉਨ੍ਹਾਂ ਨੂੰ ਤਾਂ ਚਾਲਿਆਂ ਦੀ ਭੀ ਸੁੰਧਕ ਨਾ ਮਿਲੀ। ਨਹੀਂ ਤਾਂ ਉਹ ਆਪਣੇ ਪ੍ਰੇਮ ਵਲਵਲਿਆਂ ਦੇ ਗੁੱਭ ਗੁਭਾਟ ਏਸ ਸਮੇਂ ਹੀ ਬਥੇਰੇ ਕੱਢ ਲੈਂਦੇ। ਦਾਸ ਭੀ ਹਸਰਤ ਦੀ ਨਿਗਾਹ ਨਾਲ ਤਕੇਂਦਾ ਮੋਟਰ ਕਾਰ ਵਿਚ ਲਦਿਆ ਹੋਇਆ ਤੋੜ ਸਟੇਸ਼ਨ ਉਤੇ ਲਿਜਾਇਆ ਗਿਆ। ਰਸਤੇ ਵਿਚ ਬਥੇਰਾ ਦੇਖਿਆ ਕਿ ਕੋਈ ਸਿੱਖ ਸ਼ਕਲ ਦਾ ਰਾਹੀ ਪਾਂਧੀ ਮਿਲੇ ਤਾਂ ਸੰਦੇਸਾ ਪੰਜਾਬੀ ਲਾਈਨ ਵਿਖੇ ਪੁਚਾ ਦਿਤਾ ਜਾਵੇ, ਪਰ ਨੇਤ ਐਸੀ ਹੋਈ ਕਿ ਧੁਰ ਸਟੇਸ਼ਨ ਤਾਈਂ ਕੋਈ ਅਜੇਹਾ ਬੰਦਾ ਨਾ ਮਿਲਿਆ। ਜੇ ਕੋਈ ਕਾਂਗਰਸੀ ਪ੍ਰੇਮੀ ਭੀ ਮਿਲ ਜਾਂਦਾ ਤਾਂ ਭੀ ਮਨੋਰਥੀਆਂ ਦੇ ਮਨੋਰਥ ਸਿੱਧ ਹੋ ਜਾਣੇ ਸੀ। ਗੁਰੂ ਕਰਤਾਰ ਨੂੰ ਮੰਨਜ਼ੂਰ ਹੀ ਏਹੋ ਸੀ ਕਿ ਏਥੋਂ ਗੁਪਤ ਚਾਲੇ ਪੈਣ। ਇਕ ਗੱਲ ਤਾਂ ਬੜੀ ਚੰਗੀ ਹੋਈ ਕਿ ਜਲੂਸ ਬਾਜ਼ੀਆਂ ਦੇ ਅਡੰਬਰ ਤੋਂ ਬਚੇ ਰਹੇ ਨਹੀਂ ਤਾਂ ਧੂੰਮ ਧੁਮਾਈ ਦੀ ਬਫਣ ਬਫ਼ਾਈ ਵਾਲੀ ਲਬੇੜ ਆ ਲਗਣੀ ਸੀ। ਜੋ ਕੁਛ ਹੋਇਆ ਸੋ ਹੋਇਆ, ਤਾਂ ਭੀ ਮੇਰੇ ਵੈਰਾਗੀਅੜੇ ਪਿਆਰਿਆਂ ਦੀ ਦਰਸ ਝਾਕੀ ਦੀ ਤਾਂਘ ਲਗੀ ਹੀ ਰਹੀ ਕਿ ਕਿਵੇਂ ਰੇਲ ਗੱਡੀ ਦੇ ਤੁਰਨ ਤੋਂ ਪਹਿਲਾਂ ਖੈਰ ਪੱਲੇ ਪੈ ਜਾਵੇ, ਕਿਸੇ ਹੀ ਗੁਰਸਿਖ ਵੀਰ ਦੇ ਦਰਸ਼ਨ ਹੋ ਜਾਣ।

ਏਹਨਾਂ ਤੁਰਨ ਵਿਜੋਗੀ ਤਾਂਘਾਂ ਵਿਚ ਨਾਲ ਦੇ ਸਿਪਾਹੀਆਂ ਨੇ ਗੱਡੀ

ਵਿਚ ਬਿਠਾਲ ਹੀ ਦਿੱਤਾ। ਗੱਡੀ ਵਿਚ ਬੈਠਕੇ ਕੇਹੜੀ ਤਾਂਘ ਮਿਟ ਗਈ? ਪ੍ਰੀਤਿ ਪਿਰੰਮੜੀ ਤੇ ਗੁਰਸਿਖ ਮੇਲ ਭੁਖੰਨੜੀ ਝਾਕ ਢੋਲੜੇ ਚਾਕਾਂ ਦੇ ਚੇਹਰਿਆਂ ਦੀ ਹੀ ਟੋਲ ਵਿਚ ਆਲਾ ਦੁਆਲੜਾ ਤੱਕੇ ਕਿ ਏਤਨੇ ਨੂੰ ਤਿੰਨ ਚਾਰ ਵਰਦੀ ਕਸੇ ਸਜੀਲੜੇ ਸਿੱਖ ਸਿਪਾਹੀਆਂ ਦੀ ਪਾਂਤ ਪਲੈਟ ਫਾਰਮ ਉਤੇ ਸਾਡੇ ਡੱਬੇ ਵਲ ਨੂੰ ਆਉਂਦੀ ਦਿਸੀ। ਉਹ ਸੁਤੇ ਸੁਭਾਵ ਹੀ ਆਪਣੀ ਰੇਲਵੇ ਪੁਲਸ ਡਿਊਟੀ ਉਤੇ ਗਸ਼ਤ ਕਰਦੇ ਪਲੇਟ ਫਾਰਮ ਤੇ ਆ ਮੁਹਾਰੇ ਫਿਰ ਰਹੇ ਸਨ। ਓਹਨਾਂ ਨੂੰ ਸਾਨ ਗੁਮਾਨ ਭੀ ਨਹੀਂ ਸੀ ਕਿ ਓਹਨਾਂ ਦਾ ਦਰਸ ਝਾਤੀਆ ਕੋਈ ਢੂੰਡ ਢੂੰਡਾਊ ਕਿਸੇ ਰੇਲ ਡਬੜੇ ਵਿਚ ਬੈਠਾ ਆਸ ਉਡੀਣਾ ਝੀਣੀ ਬਾਣਿ ਮੁਤਰਿ ਮੁਤਰਿ ਝਾਕ ਰਿਹਾ ਹੈ। ਆਪਣੇ ਮਤੇ ਵਿਚ ਹੀ ਪ੍ਰਸਪਰ ਗੱਲਾਂ ਬਾਤਾਂ ਵਿਚ ਰੁੱਝੇ ਹੋਏ ਇਕ ਦੂਜੇ ਨਾਲ ਹਥ-ਕੰਘੀਆਂ ਪਾਈ ਚਹਿਲ ਪਹਿਲ ਵਿਚ ਟਹਿਲ ਰਹੇ ਸਨ। ,ਜਦ ਸਾਡੇ ਡੱਬੇ ਦੇ ਐਨ ਨੇੜੇ ਆ ਗਏ ਤਾਂ ਦਾਸ ਨੇ ਗੱਜ ਕੇ ਫਤਹ ਬੁਲਾਈ, ਜੋ ਉਨ੍ਹਾਂ ਨੇ ਸੁਣ ਪਾਈ। ਬੜੇ ਪਰੇਮ ਨਾਲ ਓਹਨਾਂ ਭੀ ਫਤਹ ਬੁਲਾਈ ਅਤੇ ਮੇਰੇ ਕੋਲ ਆ ਖੜੋਤੇ। ਪਿਆਰ ਭਰੇ ਦਸਤ-ਪੰਜੇ ਲਏ, ਮਾਨੋਂ ਕਦੇ ਦੇ ਮੁੱਦਤਾਂ ਦੇ ਵਾਕਫ ਅਤੇ ਮਹਿਰਮ ਰਾਜ਼ ਹਨ। ਸ਼ਕਲਾਂ ਸੂਰਤਾਂ ਭਾਵੇਂ ਅਜਨਬੀ ਹਨ ਪਰ ਰੂਹਾਂ ਸੀਰਤਾਂ ਤਾਂ ਗਹਿ-ਗਚ ਰਲੀਆਂ ਮਿਲੀਆਂ ਹਨ। ਦਾਸ ਦੇ ਨਾਲ ਸਿਪਾਹੀ ਦੇਖ ਕੇ ਅਤੇ ਦਾਸ ਦੀ ਸੁਣੀ ਸੁਣਾਈ ਕਣਸੋ ਨੂੰ ਜਾਚ ਕੇ ਉਹ ਤਾੜ ਗਏ ਕਿ ਹੋਵੇ ਨਾ ਹੋਵੇ ਤਾਂ ਇਹ ਨਾਗਪੁਰ ਜੇਲ੍ਹ ਦਾ ਓਹੀ ਸਿਤਮ ਰਸੀਦਾ ਅਸੀਰ ਹੈ ਜਿਸ ਦੀ ਖਾਤਰ ਅਤੇ ਜਿਸ ਦੇ ਉਪਰ ਹੋਏ ਜ਼ੁਲਮਾਂ ਦੀ ਖਾਤਰ ਸਦਕਾ ਹੋਇ ਹੋਇ ਸਾਰਾ ਸਿੱਖ ਪੰਥ ਲੁੱਛਦਾ ਰਿਹਾ ਹੈ, ਜਿਸ ਲਈ ਪੰਜਾਬੀ ਲਾਈਨ ਦੇ ਪ੍ਰੇਮੀ ਜਨਾਂ ਨੇ ਭੀ ਅਣ-ਗਿਣਤ ਪ੍ਰੀਤ-ਸਹੰਮੜੀ ਚੋਟਾਂ ਸਹੀਆਂ।

ਪ੍ਰਸਪਰ ਅੱਖੀਆਂ ਦੇ ਚਾਰ ਹੋਣ ਪਰ ਹੀ ਪੁੱਛਣ ਲੱਗੇ—'ਭਾਈ ਸਾਹਿਬ ਜੀ, ਕੋਈ ਸੇਵਾ!' ਦਾਸ ਨੇ ਪ੍ਰੇਮ ਜੋਦੜੀ ਸਹਿਤ ਯਾਚਨਾ ਕੀਤੀ, 'ਕਿਵੇਂ ਪੰਜਾਬੀ ਲਾਈਨ ਵਿਖੇ ਆਪ ਵਿਚੋਂ ਇਕ ਸੱਜਨ ਤੁਰੰਤ ਜਾ ਕੇ ਮੇਰੇ ਛੈਲ ਬਾਂਕੜੇ ਮਨਸਾ ਪੂਰਤ ਗੁਰਸਿਖ ਮੀਤ ਸੱਜਣਾਂ ਨੂੰ ਬੁਲਾ ਲਿਆਵੇ'। ਉਨ੍ਹਾਂ ਵਿਚੋਂ ਇਕ ਸੱਜਣ ਤਾਂ ਤੁਰੰਤ ਹੀ ਮੇਰੀ ਜੋਦੜੀ ਸੁਣਨ ਸਾਰ 'ਪੰਜਾਬੀ ਲਾਈਨ' ਨੂੰ ਤੁਰ ਗਿਆ। ਬਾਕੀ ਦੇ ਸੱਜਣ ਪਲੇਟ ਫਾਰਮੀ ਪ੍ਰਾਹੁਣਚਾਰੀ ਦੀ ਸੇਵਾ ਬਰਦਾਰੀ ਵਿਚ ਦਾਸ ਹਿਤ ਲਟਾ ਪੀਂਘ ਹੋ ਗਏ। ਕੋਈ ਬਰਫ ਲਈ ਆਉਂਦਾ ਹੈ, ਕੋਈ ਲੱਸੀਆਂ ਬਣਾਈ ਆਉਂਦਾ ਹੈ ਅਤੇ ਕੋਈ ਫਲੋਹਾਰ ਛਕਾਉਣਾ ਚਾਹੁੰਦਾ ਹੈ। ਦਾਸ ਨੇ ਸਭਨਾਂ ਦਾ ਧੰਨਵਾਦ ਕੀਤਾ ਅਤੇ ਯਥਾ ਰੁੱਚਤ ਆਪਣੇ ਅਕੀਦੇ ਅਨਕੂਲ ਜੋ ਕੁਛ ਲੈਣਾ ਸੀ ਸੋ ਲੈ ਲਿਆ। ਏਤਨੇ

ਵਿਚ ਹੀ ਓਹਨਾਂ ਦੀ ਆਤਮਾ ਪਰਮ ਪਰਸੰਨ ਹੋ ਗਈ, ਪਰ ਓਹਨਾਂ ਨੂੰ ਏਸ ਗੱਲ ਦਾ ਬੜਾ ਹੀ ਵਿਸੂਰਾ ਲਗਿਆ ਕਿ ਪਹਿਲਾਂ ਪਤਾ ਕਿਉਂ ਨਾ ਮਿਲਿਆ। ਗੱਡੀ ਤੁਰਨ ਵਿਚ ਪੰਦਰਾਂ ਮਿੰਟ ਹੀ ਬਾਕੀ ਰਹਿੰਦੇ ਸਨ। ਪੰਜਾਬੀ ਲਾਈਨ ਸਟੇਸ਼ਨ ਤੋਂ ਖਾਸੀ ਦੂਰ ਸੀ। ਮੇਰੇ ਪੰਜਾਬੀ ਲਾਈਨ ਵਾਲੇ ਸਜਣਾਂ ਵਿਚੋਂ ਕੋਈ ਭੀ ਨਾ ਪਹੁੰਚ ਸਕਿਆ। ਰੇਲ ਨੇ ਸੀਟੀ ਦੇ ਦਿਤੀ। ਨਿਰਾਸਤਾ ਭਰੇ ਸਜਲ ਨੇਤ੍ਰਾਂ ਪੂਰਤ ਅਤੇ ਹਸਰਤ ਭਰੀਆਂ ਦਰਸ ਤਾਘਾਂ ਨੂੰ ਲੈ ਕੇ ਪਿਆਨੇ ਕਰਨ ਲਗੇ। ਸ਼ੁਕਰ, ਕਿ ਉਹਨਾਂ ਰੇਲਵੇ ਪੁਲਿਸ ਦੇ ਸਿਖ ਸਿਪਾਹੀਆਂ ਦੇ ਦਰਸ਼ਨ ਤਾਂ ਹੋ ਗਏ। ਓੜਕ ਉਨ੍ਹਾਂ ਪਿਆਰ ਦੇ ਪੁਤ-ਲਿਆਂ ਨੂੰ ਏਹ ਕਹਿ ਕੇ ਕਿ ਸਾਡਾ ਹਾਲ ਮੁਰੀਦਾਂ ਦਾ ਵਿਜੋਗ ਸੰਦੇਸਾ ਪੰਜਾਬੀ ਲਾਈਨ ਦੇ ਮਹਿਬੂਬਾਂ ਪ੍ਰਤੀ ਪਹੁੰਚਾਇ ਦੇਣਾ ਕਿ ਕਿਵੇਂ ਤਾਂਘਾਂ ਤਾਂਘਦੇ, ਤੱਕਾਂ ਤੱਕਦੇ ਦਰਸ਼ਨਾਂ ਨੂੰ ਝੂਰਦੇ ਆਪਣੇ ਦਿਲ ਜਾਨੀ ਕਲੇਜੇ ਤੇ ਹੱਥ ਰਖ ਕੇ ਸਨੇਹ ਸੰਦੇਸਨੋਂ ਜੁਦਾ ਹੋਏ ਹਨ। "ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ"* ਦੇ ਭਾਵ ਵਾਲੀ ਰਿਦ ਹਸਰਤੀ ਫਤਹ ਜੁਦਾਈਆਂ ਵਾਲੀ ਗਜਾ ਦਿਤੀ। ਚਲੋ ਚਲੀ ਅਟਾਰਸੀ ਜੰਕਸ਼ਨ ਤੇ ਜਾ ਪਹੁੰਚੇ।

## ਅਟਾਰਸੀ ਜੰਕਸ਼ਨ ਪਰ ਅਕਾਲੀ ਕੌਰ ਸਿੰਘ ਜੀ ਦਾ ਮਿਲਾਪ

ਅਟਾਰਸੀ ਜੰਕਸ਼ਨ ਉਤੇ ਗੱਡੀ ਨੇ ਢੇਰ ਚਿਰ ਖਲੋਣਾ ਸੀ। ਉਤਰਕੇ ਪਲੈਟਫਾਰਮ ਤੇ ਟਹਿਲਣ ਲਗੇ। ਟਹਿਲਦਿਆਂ ਨੂੰ ਦੇਖ ਕੇ ਇਕ ਅਣ-ਡਿੱਠੇ ਪ੍ਰੇਮੀ ਨੇ ਤਰਬੂਜ਼ ਆਣ ਦਿਤੇ। ਏਡੇ ਵਡੇ ਤਰਬੂਜ਼ ਅਤੇ ਏਡੇ ਠੰਡੇ ਮਿਠੇ ਭੁੱਖਾਂ ਤ੍ਰਿਖਾਂ ਲਾਹੁਣ ਵਾਲੇ ਤਰਬੂਜ਼ ਅਗੇ ਕਦੇ ਨਹੀਂ ਡਿਠੇ ਸਨ। ਇਸ ਪ੍ਰੀਤੜੀ ਭੋਜਨੀ ਫਲ ਤਰਬੂਜ਼ਨੀ ਮੁਗਾਤ ਨੂੰ ਲਾਂਭੇ ਸੰਭਾਲ ਕੇ ਦਾਸ ਅਜੇ ਪਲੈਟਫਾਰਮ ਤੇ ਐਧਰ ਉਧਰ ਫਿਰਦਾ ਲੰਮੀਆਂ ਦ੍ਰਿਸ਼ਟ ਉਡਾਰੀਆਂ ਲਾਇ ਹੀ ਰਿਹਾ ਸੀ ਕਿ ਅਚਣ-ਚੇਤ ਕੀ ਦੇਖਦਾ ਹਾਂ ਕਿ ਇਕ ਮਨ-ਮੋਹਨੀ ਮੂਰਤਿ ਅਤੇ ਚੰਦ ਚੇਹਰੀ ਸੋਹਣੇ ਸੋਹਣੇ ਸੁਫੈਦ ਦਾਹੜੇ ਅਤੇ ਅਕਾਲੀ ਬਾਣੇ ਵਾਲੀ ਸੁੰਦਰੀ ਸੂਰਤਿ ਪ੍ਰੇਮ-ਮੁਜੱਸਮੀ ਮੂਰਤਿ ਨੇ ਆਣ ਗਲਵੱਕੜੀ ਪਾਈ। ਏਧਰੋਂ ਭੀ ਘੁੱਟਵੀਂ ਗਹਿ-ਗਚ ਘੁੱਟਵੀਂ ਬਾਹੁੜੀ ਵਿਲਾਇ ਗਲ-ਜੱਫੜੀ ਪੈ ਗਈ। ਪ੍ਰੇਮ-ਸ਼ਿਕੰਜੇ ਕੱਸੇ ਗਏ, ਕੌਣ ਢਿੱਲੇ ਕਰੇ ? ਪ੍ਰਸਪਰ ਸਨਮੁਖੀ ਦਰਸ-ਝਾਤ ਦੀ ਪਰਬਲ ਪਿਆਸ ਨੇ ਗਲਫੱੜੀਆਂ ਆ ਹੀ ਛੁਡਾਈਆਂ। ਪ੍ਰਸਪਰ ਦਰਸ਼ਨ ਕਰ ਕਰ ਗਦ ਗਦ ਹੋ ਗਏ। ਰੱਜ ਰੱਜ ਦਰਸ਼ਨ ਕੀਤੇ,

---

*ਆਸਾ ਮ: ੧, ੪੩੯

ਭੁੱਖ ਹੀ ਨਾ ਲਹੇ। ਅਜੇ ਤਾਈਂ ਬਚਨ ਬਿਲਾਸ ਕੁੱਛ ਨਹੀਂ ਹੋਏ, ਫਤਹ ਭੀ ਖਬਰ ਨਹੀਂ ਪ੍ਰਸਪਰ ਮੁਖ ਉਚਾਰਵੀਂ ਗੱਜੀ ਕਿ ਨਹੀਂ, ਯਾਦ ਨਹੀਂ ਕਿ ਕਦ ਗੱਜ ਨਿਕਲੀ। ਗਲਜਫੜੀਓਂ ਰਜਕਲ (ਸੰਤੁਸ਼ਟ) ਹੋ ਕੇ ਪਹਿਲਾ ਪ੍ਰਸ਼ਨ ਜੋ ਉਸ ਪ੍ਰੇਮ ਮੂਰਤੀ ਨੇ ਪੁਛਿਆ ਸੋ ਏਹ ਸੀ—'ਭਾਈ ਸਾਹਿਬ ਜੀ! ਕੀ ਆਪ ਨੇ ਦਾਸ ਨੂੰ ਪਛਾਣਿਆ ?' ਦਾਸ ਨੇ ਆਖਿਆ, 'ਹਾਂ ਜੀ, ਆਪ ਅਕਾਲੀ ਕੌਰ ਸਿੰਘ ਸਾਹਿਬ ਹੋ।' ਮੇਰੀ ਏਹ ਪਛਾਣ ਸੰਦੇਸਨੀ ਸੁਣ ਕੇ ਉਹ ਬੜੇ ਹੀ ਪਰਸੰਨ ਹੋਏ ਅਤੇ ਬੜੇ ਹੈਰਾਨ ਹੋਏ ਕਿ ਵੀਹਾਂ ਪੰਝੀਆਂ ਵਰ੍ਹਿਆਂ ਪਿਛੋਂ ਬਲਕਿ ਸ਼ਾਇਦ ਤੀਹਾਂ ਵਰ੍ਹਿਆਂ ਦੀ ਵਿੱਥ ਪਿਛੋਂ ਝੱਟ ਦੇ ਕੇ ਕਿਵੇਂ ਪਛਾਣ ਹੋ ਗਈ। ਜਦੋਂ ਪਹਿਲੀ ਵਾਰ ਜੇਲ੍ਹ ਯਾਤਰਾ ਤੋਂ ਕਈ ਸਾਲ ਪਹਿਲਾਂ ਉਨ੍ਹਾਂ ਦੇ ਦਰਸ਼ਨ ਹੋਏ ਸਨ ਤਾਂ ਉਨ੍ਹਾਂ ਦੇ ਅਜੇ ਦਾੜ੍ਹਾ ਉਤਰਦਾ ਹੀ ਸੀ, ਬੜਾ ਹੀ ਸੁੰਦਰੀਲਾ ਦਿੱਬ-ਛਬੀਲਾ ਦਾੜ੍ਹਾ ਉਤਰ ਰਿਹਾ ਸੀ। ਪਤਲੀ ਪਤਲੀ ਸੁਅਰਨ ਵਤ ਕ੍ਰਾਂਤੀ ਉਨ੍ਹਾਂ ਦੀ ਪ੍ਰੇਮ ਪੁਤਲੀ ਮੂਰਤੀ ਸੀ। ਉਪਰੋਂ ਨਾਮ ਦੀ ਲਾਲੀ ਦਗਮਗ ਕਰ ਰਹੀ ਸੀ। ਗੂੜ੍ਹ ਆਤਮ ਰੰਗਾਂ ਦੇ ਨਵ ਸੁਹਾਗ ਵਾਲਾ ਰਸ-ਜੋਤ ਚਲੂਲਾ ਪ੍ਰਭਾਵ ਪ੍ਰੇਮ ਭਿੰਨੜੇ ਚੇਹਰੇ ਤੇ ਛਾ ਰਿਹਾ ਸੀ। ਚਾਹੇ ਉਨ੍ਹਾਂ ਰੰਗਾਂ ਵਿਚ ਜ਼ਮਾਨੇ ਦੇ ਉਤਾਰ ਚੜ੍ਹਾਉ ਨੇ ਕੁਝ ਕੱਸਾਪਣ ਅਤੇ ਲਹਿਲੱਸਣ ਜੋਬਨ ਦਗਮਗ ਵਿਚ ਲਿੱਸ-ਪਣਾ ਲਰਜ਼ਾ ਦਿਤਾ ਸੀ, ਪਰ ਚਿਹਰੇ ਦੇ ਨਕਸ਼ੋ ਨਿਗਾਰ, ਨੁਹਾਰ, ਦੁਧ ਧੋਤੜੇ ਦਾਹੜੇ ਦੇ ਸ੍ਵੇਤ ਹੀਰਿਆਂ ਵਿਚ ਭੀ ਓਪਰੇ ਨਹੀਂ ਪ੍ਰਤੀਤ ਹੁੰਦੇ ਸੀ। ਬੜੇ ਹੀ ਪ੍ਰੇਮ ਤਪਾਕ ਨਾਲ ਮਿਲੇ, ਜਿਸ ਦੀ ਛੱਬ ਵਰਨਣ ਨਹੀਂ ਹੋ ਸਕਦੀ। ਸੋਲਾਂ ਸਾਲਾਂ ਪਿਛੋਂ ਗੁਰਮੁਖ ਹੰਸਲੇ ਸਿੰਘਾਂ ਦੀ ਡਾਰ ਵਿਚੋਂ ਵਿਛੜ ਕੇ ਅਤੇ ਪ੍ਰੇਮ ਪਿਆਰ ਤੋਂ ਵਾਂਜੇ ਜਾ ਕੇ ਅੱਜ ਏਹ ਮੁੜ ਪਹਿਲਾ ਦਿਨ ਸੀ ਕਿ ਓਸੇ ਪ੍ਰੇਮ ਪਿਆਰ ਦੀ ਨਿੱਘ ਹਾਸਲ ਹੋਈ।

ਅਕਾਲੀ ਕੌਰ ਸਿੰਘ ਜੀ ਇਕ ਵੱਖਰੇ ਇੰਟਰ ਕਲਾਸ ਦੇ ਡੱਬੇ ਵਿਚ ਸਫਰ ਕਰ ਰਹੇ ਸਨ। ਸਾਡਾ ਭੀ ਬੁਗਚਾ ਬੋਰੀਆ ਆਪੇ ਹੀ ਚੁੱਕ ਕੇ ਆਪਣੇ ਡੱਬੇ ਵਿਚ ਹੀ ਲੈ ਗਏ। ਓਨ੍ਹਾਂ ਨੇ ਆਰਾਮ ਨਾਲ ਦਾਸ ਨੂੰ ਆਪਣੇ ਡੱਬੇ ਵਿਚ ਬਠਾਲ ਕੇ ਅਤੇ ਦਾਸ ਦੇ ਲੰਬੇ ਸਫਰ ਦੀ ਤਕਲੀਫ ਨੂੰ ਵਿਚਾਰ ਕੇ ਤੇ ਦਾਸ ਦੀ ਬਿਬੇਕ ਬਿਰਤੋਂ ਉਪੰਨੇ ਸਫਰੀ ਕੜਾਕਿਆਂ ਨੂੰ ਨਿਹਾਰ ਕੇ ਆਪਣੇ ਸਰਬ ਲੋਹੀ ਗੜਵੇ ਨਾਲ (ਜੋ ਓਨ੍ਹਾਂ ਦੇ ਸੰਗ ਸਾਥ ਹੀ ਸੀ) ਓਨ੍ਹਾਂ ਪਹਿਲਾਂ ਤਾਂ ਖੇਚਲ ਕਰ ਕੇ ਬਿਬੇਕ ਦਾ ਜਲ ਕਿਤੋਂ ਲਿਆਂਦਾ। ਫੇਰ ਆਪਣੇ ਪ੍ਰੇਮ ਬੁਗਚੇ ਵਿਚੋਂ ਓਨ੍ਹਾਂ ਨੇ ਪ੍ਰੇਮ ਬਿਬੇਕ ਬਣਤਰੀ ਸੱਤੂ ਕੱਢੇ। ਠੰਡੇ ਠਾਰ ਜਲ ਵਿਚ ਸੱਤੂ ਮਿਲਾ ਕੇ ਜਦੋਂ ਓਨ੍ਹਾਂ ਨੇ ਪ੍ਰਮ ਪ੍ਰੇਮ ਪਿਆਰ

ਨਾਲ ਦਾਸ ਨੂੰ ਛਕਾਏ ਤਾਂ ਦਾਸ ਦੀਆਂ ਪਿਛਲੀਆਂ (ਪਿਛਲੇ ਸਫਰ ਦੀਆਂ) ਸਭ ਭੁੱਖਾਂ ਤੇਹਾਂ ਮਿਟ ਗਈਆਂ। ਇਤ ਬਿਧ ਮੇਰੀਆਂ ਭੁੱਝਾਂ ਮਿਟਾਇ ਕੇ ਫੇਰ ਉਨ੍ਹਾਂ ਗਦ ਗਦ ਹੋ ਕੇ ਬਚਨ ਬਿਲਾਸ ਕੀਤੇ ਕਿ ਦਾਸ ਨਿਹਾਲ ਨਿਹਾਲ ਹੋ ਗਿਆ। ਪੰਥ ਦੀ ਤਰਦੀ ਤਰਦੀ ਹੋ ਗੁਜ਼ਰੀ ਵਿਥਿਆ ਦੀ ਕਥਾ ਕਹਾਣੀ ਭੀ ਉਨ੍ਹਾਂ ਸੁਣਾਈ। ਇਕ ਲੜੀ ਫੜੀ, ਸਿਰੇ ਚੜ੍ਹੇ ਤਾਂ ਦੂਜੀ ਛੇੜ ਲੈਣ। ਦਿੱਲੀ ਤਾਈਂ ਉਨ੍ਹਾਂ ਮੇਰੇ ਨਾਲ ਸਫ਼ਰ ਕੀਤਾ। ਰਸਤੇ ਵਿਚ ਕਈ ਹੋਰ ਪ੍ਰੇਮੀ ਸਿੱਖ ਸਜਣ ਰੇਲਵੇ ਡੀਪਾਰਟਮੈਂਟ ਦੇ ਭੀ ਮਿਲੇ, ਜਿਨ੍ਹਾਂ ਨੇ ਦਾਸ ਦੀ ਅਬੋਲ ਦਰਖਾਸਤ ਨੂੰ ਬੁੱਝ ਕੇ ਦਾਸ ਦੇ ਨਾਗਪੁਰੋਂ ਲਾਹੌਰ ਜੇਲ੍ਹ ਦੇ ਚਾਲਿਆਂ ਦੀ ਖਬਰ ਦੀਆਂ ਤਾਰਾਂ ਭੀ ਯੋਗ ਸਨਬੰਧੀਆਂ ਨੂੰ ਦੇਣ ਦੀਆਂ ਸਧਰਾਂ ਸਧਰਾਈਆਂ। ਸਿਰਮੌਰ ਅਕਾਲੀ ਸਿੰਘ ਸਾਹਿਬ ਅਕਾਲੀ ਕੌਰ ਸਿੰਘ ਜੀ ਨੇ ਦਿੱਲੀ ਉਤਰ ਕੇ ਦਾਸ ਦੀ ਇੱਛਾ ਅਨੁਸਾਰ ਵੀਰ ਨਾਹਰ ਸਿੰਘ ਗਿਆਨੀ ਜੀ ਨੂੰ ਅਤੇ ਆਪਣੀ ਹੁੱਬ ਅਨੁਸਾਰ ਹੋਰ ਹੋਰ ਪ੍ਰੇਮੀਆਂ ਅਤੇ ਪ੍ਰਵਾਰ ਜਨਾਂ ਨੂੰ ਦਾਸ ਦੀ ਲਾਹੌਰ ਜੇਲ੍ਹ ਬਦਲੀ ਦੀਆਂ ਖ਼ਬਰਾਂ ਤਾਰਾਂ ਰਾਹੀਂ ਭੇਜੀਆਂ। ਇਹ ਉਨ੍ਹਾਂ ਬੜਾ ਹੀ ਉਦਾਰਤਾ ਭਰਿਆ ਉਪ-ਕਾਰ ਕੀਤਾ।

ਦਿੱਲੀ ਸਟੇਸ਼ਨ ਉਤੇ ਪੁੱਜਣ ਸਾਰ ਅਕਾਲੀ ਕੌਰ ਸਿੰਘ ਜੀ ਤਾਂ ਮੈਥੋਂ ਜੁਦਾ ਹੋ ਗਏ, ਪ੍ਰੰਤੂ ਦਿੱਲੀ ਦੇ ਗੁਰਦੁਆਰਾ ਰਕਾਬ ਗੰਜ ਦੀ ਦੀਵਾਰ ਸਾਕੇ ਦੀਆਂ ਪੁਰਾਤਨ ਯਾਦਾਂ ਸੀਨੇ ਉਤੇ ਆ ਚੜ੍ਹੀਆਂ। ਨਾਲੇ ਸੀਸ ਗੰਜ ਦੇ ਸੱਜਰੇ ਸਾਕੇ* ਦੀਆਂ ਨਵ-ਸੁਣੀਆਂ ਸਾਂਗਾਂ ਹਿਰਦੇ ਉਤੇ ਆਣ ਸਵਾਰ ਹੋ ਗਈਆਂ। ਜੋ ਤਾਰਾਂ ਭੇਜੀਆਂ ਗਈਆਂ ਸਨ, ਓਹ ਪਿੰਡ ਨਾਰੰਗਵਾਲ ਤਾਂ (ਤਾਰ ਘਰ ਦੂਰ ਹੋਣ ਕਰ ਕੇ) ਵੇਲੇ ਸਿਰ ਨਾ ਪੁਜ ਸਕੀਆਂ, ਪਰ ਵੀਰ ਨਾਹਰ ਸਿੰਘ ਜੀ ਗਿਆਨੀ ਨੂੰ ਅਕਾਲੀ ਕੌਰ ਸਿੰਘ ਜੀ ਦੀ ਪਠਾਈ ਤਾਰ ਛੇਤੀ ਵੇਲੇ ਸਿਰ ਸ੍ਰੀ ਅੰਮ੍ਰਿਤਸਰ ਜੀ ਜਾ ਪੁਜੀ। ਅਸਾਂ ਜੇਲ੍ਹ ਪੰਧਾਊ ਬਿਰਤੀ ਮੁਸਾਫਰਾਂ ਦੀ ਰੇਲ ਗੱਡੀ੦ ਸ੍ਰੀ ਅੰਮ੍ਰਿਤਸਰ ਜੀ ਆਥਣੇ ਘੁਸ-ਮੁਸੇ ਹਨੇਰੇ ਹੋਣ ਸਮੇਂ ਜਾ ਪੁੱਜੀ। ਅਗਾਹਾਂ ਦੇਖੀਏ ਤਾਂ ਮੇਰੇ ਚਿਰਾਂ ਦੇ ਵਿਛੁੰਨੇ ਵੀਰ ਗਿਆਨੀ ਨਾਹਰ ਸਿੰਘ ਜੀ ਦੀ ਸਿਰਕਰਦਗੀ ਹੇਠ ਦਾਸ ਦੇ ਔਣ ਦੀਆਂ ਖੁਸ਼ੀਆਂ ਭਰੇ ਹਿਰਦਿਆਂ ਨੂੰ ਸੰਭਾਲਦੇ ਹੋਏ ਕਈ ਸਜਣ ਪਲੈਟ-

* ੬ ਮਈ ੧੯੩੦ ਨੂੰ ਗੋਲੀ ਚਲਣ ਦੀ ਦੁਰ-ਘਟਨਾ।

੦ ਇਹ ਜ਼ਿਕਰ ੧੫ ਮਈ ੧੯੩੦ ਦਾ ਹੈ, ਇਸੇ ਦਿਨ ਅਕਾਲੀ ਕੌਰ ਸਿੰਘ ਦੀ ਤਾਰ ਗਿ:ਨਾਹਰ ਸਿੰਘ ਨੂੰ ਮਿਲੀ ਤੇ ਸ਼ਾਮ ਨੂੰ ਬੰਬੇ ਐਕਸਪ੍ਰੈਸ ਵਿਚ ਭਾਈ ਸਾਹਿਬ ਆਏ।

ਫਾਰਮ ਤੇ ਖੜੋਤੇ ਹਨ। ਵੀਰ ਹਰਭਜਨ ਸਿੰਘ (ਗਿਆਨੀ) ਫੁਲਾਂ ਦ ਹਾਰਾਂ ਦੇ ਅੰਬਾਰ ਲਈ ਗ੍ਰੀਵ ਨੀਵੀਆਂ ਧੌਣਾਂ ਫਲੋਹਾਰ ਸਰਸ਼ਾਰ ਕਰਨ ਲਈ ਤਿਆਰ ਬਰਤਿਆਰ ਹੋ ਕੇ ਔਹਲ ਰਹੇ ਹਨ। ਕਈ ਸੱਜਣ ਮੇਰੇ ਲਈ ਉਕੇ ਹੀ ਨਵਲ ਨਵੇਲੇ ਸਨ। ਗੱਡੀ ਖੜੋਣ ਸਾਰ ਦਾਸ ਨੂੰ ਮਸਾਂ ਪਲੈਟਫਾਰਮ ਤੇ ਉਤਰਨ ਦਾ ਅਧਿਕਾਰ ਮਿਲਿਆ। ਕਾਹਲੀਆਂ ਪ੍ਰੀਤ ਰੀਤਾਂ ਭਲਾ ਕਿਸ ਤੋਂ ਥੰਮੀਆਂ ਜਾਣ ? ਹਾਵ ਭਾਵੀ ਨਜ਼ਰ ਨਿਆਜ਼ੀ ਹੀਅੜੇ ਉੱਛਲ ਉੱਛਲ ਪੈਣ। ਮਹਿਰਮ ਰਾਜ਼ ਹਮਦਮਾਂ ਦੀਆਂ ਬੇ-ਸੁਧੀਆਂ ਗਲ-ਜੱਫੜੀਆਂ ਆਣ ਪਈਆਂ। ਪਿਆਰੜੇ ਵੀਰ ਪ੍ਰੀਤਮਾਂ ਨੂੰ ਘੁੱਟ ਘੁੱਟ ਪਿਆਰ ਪ੍ਰਿੰਮਾਂ ਦੀਆਂ ਨਿੱਘਾਂ ਨਿਹੁਰਾਇਕੈ ਬਚਨ ਬਿਲਾਸੀ ਚੌਕਸਾਈਆਂ ਸਾਵਧਾਨਤਾਂ ਕਰਨੀਆਂ ਪਈਆਂ ਕਿਉਂਕਿ ਵਕਤ ਥੋੜਾ ਸੀ। ਇਸ ਥੋੜੇ ਸਮੇਂ ਵਿਚ ਹੀ ਅਣ-ਜਾਣੂ ਅਣ-ਪਛਾਣੂ ਅਣ-ਡਿਠੜੇ ਪ੍ਰੇਮੀਆਂ ਪਿਆਰਿਆਂ ਦੀਆਂ ਜਾਣ ਪਛਾਣੂ ਮਿਲਾਉਣੀਆਂ (introductions) ਗਿਆਨੀ ਨਾਹਰ ਸਿੰਘ ਜੀ ਨੇ ਮੈਂਡੇ ਨਾਲ ਸੰਖੇਪ ਮਾਤਰ ਕਰਾਈਆਂ। ਜਿੰਨਾ ਚਿਰ ਗੱਡੀ ਖੜੋਤੀ ਰਹੀ ਛੇਤੀ ਛੇਤੀ ਐਧਰਲੀ ਓਧਰਲੀ ਜ਼ਰੂਰੀ ਗੱਲ ਬਾਤ ਭੀ ਹੁੰਦੀ ਰਹੀ। ਗਿਆਨੀ ਜੀ ਦੀਆਂ ਗੱਲਾਂ ਬਹੁਤ ਸਨ ਜੋ ਕਿ ਮੁੱਕਣ ਵਿਚ ਆ ਹੀ ਨਹੀਂ ਸਕਦੀਆਂ ਸਨ, ਤਾਂ ਤੇ ਉਹ ਲਾਹੌਰ ਦਾ ਟਿਕਟ ਲੈ ਕੇ ਦਾਸ ਦੇ ਨਾਲ ਹੀ ਗੱਡੀ ਵਿਚ ਸਵਾਰ ਹੋ ਗਏ। ਲਾਹੌਰ ਤਾਈਂ ਖੂਬ ਰੱਜ ਪੁੱਜ ਕੇ ਗੱਲਾਂ ਹੋਈਆਂ ਪਰ ਮੁੱਕੀਆਂ ਫੇਰ ਭੀ ਨਾ। ਭਲਾ ਕਈਆਂ ਵਰ੍ਹਿਆਂ ਦੀਆਂ ਗੱਲਾਂ ਇਕ ਘੰਟੇ ਵਿਚ ਕਿਵੇਂ ਮੁੱਕਣ ? ਘੰਟਾ ਸੌਹਰਾ ਮਿੰਟਾਂ ਵਿਚ ਹੀ ਗੁਜ਼ਰ ਗਿਆ।

ਇਕ ਪਲਕਾਰੇ ਜੇਹੇ ਵਿਚ ਲਾਹੌਰ ਦਾ ਸਟੇਸ਼ਨ ਆ ਗਿਆ। ਗਿਆਨੀ ਨਾਹਰ ਸਿੰਘ ਜੀ ਤਾਂ ਉਤਰ ਕੇ ਆਪਣੇ ਕਿਸੇ ਬੀਰ ਬਹਦਾਰੀ ਸਰਦਾਰ* ਦੇ ਡੇਰੇ ਜਾ ਬਿਰਾਜੇ। ਸਾਡਾ ਦਰਦ ਰੰਞਾਣਿਆਂ ਦਾ ਡੇਰਾ ਓਹੋ ਜੇਲ੍ਹ ਹਵਾਲਾਟ, ਨੌਲੱਖਾ, ਪਤਾ ਨਹੀਂ ਕੁਰੱਖਾ ਠਾਣਾ ਸੀ। ਪਹਿਲਾਂ ਤਾਂ ਓਥੇ ਰੈਣ ਨਿਵਾਸ ਲਈ ਲੈ ਗਏ। ਓਨ੍ਹਾਂ ਨੇ ਝੱਲਿਆ ਨਾ। ਓਥੋਂ ਪੁਰਾਣੀ ਅਨਾਰਕਲੀ ਦੇ ਥਾਣੇ ਵਿਚ ਟਾਂਗੇ ਤੇ ਚੜ੍ਹਾ ਕੇ ਲੈ ਗਏ। ਅਗਾਹਾਂ ਠਾਣੇ ਵਾਲੇ ਸਾਰੇ ਸੁੱਤੇ ਪਏ। ਰਾਤ ਖਾਸੀ ਗੁਜ਼ਰ ਚੁੱਕੀ ਸੀ, ਸੁੱਤੇ ਉਣੀਂਦੇ ਹਵਾਲਾਟ ਇੰਨਚਾਰਜ ਅਫਸਰਾਂ ਨੂੰ ਅਣਿਆਈ ਬਿਪਤਾ ਕੁਵੇਲੇ ਆਣ

---

* ਸ: ਬ: ਸਰਦਾਰ ਮਹਿਤਾਬ ਸਿੰਘ ਜੀ।

ਪਈ। ਝੁੰਜਿਆ ਕੇ ਓਹ ਅਫਸਰ (ਮੈਨੂੰ ਉਥੇ ਲੈ ਆਉਣ ਵਾਲੇ) ਸਿਪਾ-ਹੀਆਂ ਨੂੰ ਬੋਲਿਆ, 'ਕੀ ਸਟੇਸ਼ਨ ਕੋਲ ਦੇ ਠਾਣੇ ਦੀ ਹਵਾਲਾਟ ਵਿਚ ਇਸ ਕੈਦੀ ਨੂੰ ਜਗ੍ਹਾ ਨਾ ਲੱਭੀ ?' ਤਾਂ ਮੇਰਾ ਇੰਨਚਾਰਜ ਹੌਲਦਾਰ ਬੋਲਿਆ, 'ਓਥੇ ਭੀ ਧੱਕੇ ਖਾ ਆਇਆ ਹਾਂ। ਏਸ ਨੂੰ ਓਥੇ ਭੀ ਕਿਸੇ ਨੇ ਨਹੀਂ ਸੰਭਾਲਿਆ। ਕਿਉਂਕਿ ਏਹ ਬੀ. ਕਲਾਸ ਦਾ ਰਾਜਸੀ ਕੈਦੀ ਹੈ, ਏਸ ਦੀ ਸਮਾਈ ਏਥੇ ਹੀ ਹੋ ਸਕਦੀ ਹੈ। ਸੋ ਲਓ, ਸੰਭਾਲੋ, ਬਹੁਤੀਆਂ ਹੁੱਜਤਾਂ ਨਾ ਕਰੋ। ਰਾਤ ਭਰ ਆਰਾਮ ਕਰਾਉਣਾ ਹੈ, ਦਿਨ ਚੜ੍ਹੇ ਜੇਲ੍ਹ ਦੀ ਸੈਰ ਜਾ ਕਰਾਉਣੀ ਹੈ।' ਏਹ ਸੁਣ ਕੇ ਓਹ ਹਵਾਲਾਤੀ ਦੂਤ ਔਖਾ ਸੌਖਾ ਹੋ ਕੇ ਉਠਿਆ ਅਤੇ ਹਵਾਲਾਟ ਦਾ ਇਕ ਸਪੈਸ਼ਲ ਕਮਰਾ ਜਾ ਖੋਲ੍ਹਿਆ। ਉਸ ਵਿਚ ਜਾ ਕੇ ਦੇਖਿਆ ਤਾਂ ਇਕ ਗੋਰਾ ਹਵਾਲਾਟੀ ਸ਼ਰਾਬ ਪੀਤੀ ਪਿਆ ਹੈ। ਸ਼ਰਾਬ ਦੀ ਉਸ ਕੋਲੋਂ ਡਾਡ ਮਾਰੇ। ਕਮਰੇ ਵਿਚ ਨੱਕ ਨਾ ਦਿਤਾ ਜਾਵੇ, ਮੈਨੂੰ ਓਥੇ ਘਸੋੜਨ ਲਗੇ। ਖਾਲਸਾ ਆਕੀ ਹੋ ਗਿਆ। ਸਾਫ ਕੋਰਾ ਜਵਾਬ ਦੇ ਦਿਤਾ ਕਿ 'ਏਸ ਕਮਰੇ ਵਿਚ ਰਹਿਣ ਲਈ ਜੇ ਤੁਸੀਂ ਸੌ ਰੁਪਿਆ ਰਾਤ ਕੱਟਣ ਦਾ ਮੈਨੂੰ ਨਾਲ ਇਨਾਮ ਭੀ ਦੇਵੋ ਤਾਂ ਭੀ ਮੈਂ ਏਥੇ ਨਹੀਂ ਰਹਾਂਗਾ। ਕੋਈ ਏਕਾਂਤ ਕਮਰਾ ਸਾਫ ਸੁਥਰਾ ਹੋਵੇ ਤਾਂ ਰਾਤ ਭਰ ਗੁਜ਼ਾਰਾ ਹੋ ਸਕਦਾ ਹੈ, ਨਹੀਂ ਤਾਂ ਏਥੇ ਬਾਹਰ ਖੜੇ ਹੀ ਰਾਤ ਗੁਜ਼ਾਰਾਂਗੇ।' ਉਸ ਊਂਘ ਉਂਘਲਾਉਂਦੇ ਦੂਤ ਨੇ ਫੇਰ ਦੂਜੀਆਂ ਚਾਬੀਆਂ ਦਾ ਗੁੱਛਾ ਮੰਗਾ ਕੇ ਇਕ ਹੋਰ ਨਵੇਕਲਾ ਕਮਰਾ ਖੋਲ੍ਹਿਆ ਜੋ ਬੜਾ ਸਾਫ਼ ਸੁਥਰਾ ਅਤੇ ਖਾਸਾ ਠੰਡਾ ਸੀ। ਹੁਨਾਲ ਦੀ ਰੁੱਤ ਸੀ, ਗਰਮੀ ਬੜੀ ਪੈਂਦੀ ਸੀ। ਝਟ ਬਿਜਲੀ ਦਾ ਪੱਖਾ ਲਗਾ ਦਿਤਾ ਗਿਆ ਅਤੇ ਬਿਜਲੀ ਦੀ ਰੋਸ਼ਨੀ ਰੁਸ਼ਨਾਈ ਗਈ। ਮੈਂ ਆਪਣਾ ਬਿਸਤਰਾ ਬਿਛਾ ਲਿਆ। ਪਾਸ ਹੀ ਪਾਣੀ ਦਾ ਪੰਪ ਲਗਾ ਹੋਇਆ ਸੀ। ਦੂਜੀ ਨੁਕਰੇ ਟੱਟੀ ਦਾ ਸਾਮਾਨ ਭੀ ਮੁਹੱਈਆ ਕੀਤਾ ਹੋਇਆ। ਉਹ ਤਾਂ ਕਮਰਾ ਖੋਲ੍ਹ ਕੇ ਆਪਣੀ ਥਾਈਂ ਜਾ ਪਏ, ਕਿਸੇ ਨੇ ਬੂਹਾ ਭੀ ਬੰਦ ਨਾ ਕੀਤਾ। ਦਾਸ ਅੰਦਰੇ ਇਕਾਂਤ ਵਾਸੀਆ ਨਿਵਾਸ ਮੌਜ ਸਮੌਜਣ (enjoy) ਕਰਨ ਲੱਗਾ। ਦਾਸ ਨੇ ਆਪਣੀ ਆਯੂ ਵਿਚ ਏਹ ਪਹਿਲੀ ਵਾਰ ਬਿਜਲੀ ਦੇ ਪੱਖੇ ਦੀ ਮੌਜ ਮਾਣੀ। ਜੇਲ੍ਹ ਯਾਤਰਾ ਤੋਂ ਪਹਿਲੇ ਤਾਂ ਏਹ ਚੀਜ਼ਾਂ ਈਜਾਦ ਹੀ ਨਹੀਂ ਸੀ ਹੋਈਆਂ, ਖਾਸ ਕਰ ਜੇਲ੍ਹਾਂ ਵਿਚ ਤਾਂ ਏਨ੍ਹਾਂ ਦਾ ਨਾਮ ਨਿਸ਼ਾਨ ਭੀ ਨਹੀਂ ਸੀ। ਦਾਸ ਨੇ ਪੱਕਾ ਅਨੁਮਾਨ ਲਾਇਆ ਕਿ ਹੁਣ ਤਾਂ ਏਹ ਬੰਦ ਖਲਾਸੀ ਦੇ ਦਿਨ ਨੇੜੇ ਆਉਣ

**ਲਾਹੌਰ ਸੈਂਟਰਲ ਜੇਲ੍ਹ ਵਿਚ ਪਹੁੰਚਣਾ**
**੧੬ ਮਈ ੧੯੩੦**

ਦੀਆਂ ਪੱਕੀਆਂ ਨਿਸ਼ਾਨੀਆਂ ਹਨ। ਖੂਬ ਰਾਤ ਭਰ ਆਰਾਮ ਨਾਲ ਸੁੱਤੇ। ਸਵੇਰ ਸਾਰ ਹੀ ਉਥੋਂ ਕੱਢ ਕੇ ਦਾਸ ਨੂੰ ਟਾਂਗੇ ਤੇ ਸਵਾਰ ਕਰਾ ਲਾਹੌਰ ਸੈਂਟ੍ਰਲ ਜੇਲ੍ਹ ਵਿਖੇ ਪੁਚਾਇਆ ਗਿਆ।

## ਲਾਹੌਰ ਜੇਲ੍ਹ ਦੇ ਹਾਲ

ਅਗੇ ਮਿਸਟਰ ਚੋਪੜਾ ਹੋਰੀਂ ਸੁਪ੍ਰੰਟੰਡੰਟ ਸਨ। ਉਸਦੇ ਕਮਰੇ ਵਿਚ ਹੀ ਸਿੱਧਾ ਮੈਨੂੰ ਪੇਸ਼ ਜਾ ਕੀਤਾ ਗਿਆ। ਸੁਪ੍ਰੰਟੰਡੰਟ ਨੇ ਮੇਰੇ ਚਲਾਨੀ ਕਾਗਜ਼ ਅਤੇ ਮੇਰਾ ਜੇਲ੍ਹ ਹਿਸਟ੍ਰੀ ਟਿਕਟ ਵੇਖਕੇ ਕਿਹਾ, ਕਿ 'ਤੁਸੀਂ ਬੀ. ਕਲਾਸ ਵਿਚ ਰਹਿਣਾ ਹੈ ਕਿ ਆਪਣੇ ਸਾਥੀ ਭਰਾਵਾਂ ਦੇ ਨਾਲ ਹੀ ਰਹਿਣਾ ਹੈ, ਉਨ੍ਹਾਂ ਨੂੰ ਤਾਂ ਬੀ ਕਲਾਸ ਨਹੀਂ ਮਿਲੀ।' ਦਾਸ ਨੇ ਆਖਿਆ, 'ਆਪਣੇ ਭਰਾਵਾਂ ਨਾਲ ਹੀ ਰਹਾਂਗਾ। ਬੀ. ਕਲਾਸ ਅਸਾਂ ਕੀ ਕਰਨੀ ਹੈ, ਐਵੇਂ ਨਾਗਪੁਰ ਜੇਲ੍ਹ ਵਾਲਿਆਂ ਨੇ ਮੇਰੇ ਟਿਕਟ ਉਤੇ ਲਿਖ ਰੱਖੀ ਹੈ, ਮਾਣੀ ਅਸਾਂ ਉਥੇ ਭੀ ਨਹੀਂ। ਮੇਰੀ ਬੀ ਕਲਾਸ ਤਾਂ ਬਸ ਏਹੋ ਹੈ ਕਿ ਬਸਤ੍ਰ ਏਹੋ ਯਾ ਏਹੋ ਜਿਹੇ ਰਖਾਂਗਾ, ਸੁਰਮਈ ਦਸਤਾਰਾ ਉਪਰਲਾ ਤੇ ਹੇਠਲਾ ਬਸੰਤੀ ਦਸਤਾਰਾ। ਏਹੋ ਤੇ ਏਹੋ ਜੇਹੇ ਖਾਲਸਈ ਕਛਹਿਰੇ ਅਤੇ ਸ਼ਸਤਰ ਬਸਤਰ। ਪਰਸ਼ਾਦਾ ਮੈਂ ਆਪ ਸਜਾਵਾਂਗਾ ਭਾਵੇਂ ਰੁੱਖਾ ਸੁੱਖਾ ਹੀ ਮਿਲੇ ਯਾ ਮੇਰੇ ਨਾਲ ਦੇ ਮੇਰੇ ਸਾਥੀ ਸਿੰਘ ਭਰਾ ਸਜਾਉਣਗੇ।' ਮੇਰੀਆਂ ਏਹ ਗੱਲਾਂ ਸੁਣ ਕੇ ਸੁਪ੍ਰੰਟੰਡੰਟ ਨੇ ਬੜੀ ਬੁਰਦ ਬਾਰੀ ਵਾਲਾ ਵਰਤਾਰਾ ਮੇਰੇ ਨਾਲ ਕੀਤਾ ਅਤੇ ਮੈਨੂੰ ਸਤਿਕਾਰ ਪੂਰਬਕ ਆਪਣੇ ਕੋਲ ਹੀ ਬਿਠਾ ਲਿਆ।

ਅੰਦਰੋਂ ਸਾਡੇ ਕੇਸ ਦੇ ਰਾਜਸੀ ਕੈਦੀ ਭਾਈ ਚੂਹੜ ਸਿੰਘ ਜੀ ਨੂੰ ਬੁਲਾਇਆ। ਪਹਿਲਾਂ ਉਸ ਦੇ ਨਾਲ ਸੁਪ੍ਰੰਟੰਡੰਟ ਨੇ ਅਲੱਗ ਜਾ ਕੇ ਕੁਛ ਗੁਪਤ ਗੋਈ ਗੱਲ ਬਾਤ ਕੀਤੀ ਅਤੇ ਫੇਰ ਓਹਨਾਂ ਦੀ ਮੇਰੇ ਨਾਲ ਮੁਲਾਕਾਤ ਕਰਾਈ। ਭਾਈ ਚੂਹੜ ਸਿੰਘ ਜੀ ਨੂੰ ਮੈਨੂੰ ਦੇਖਣ-ਸਾਰ ਚਾਉ ਚੜ੍ਹ ਗਿਆ, ਸੁਪ੍ਰੰਟੰਡੰਟ ਦੇ ਸਾਹਮਣੇ ਜੱਫੀਆਂ ਪਾ ਕੇ ਮਿਲੇ। ਅੱਜ ਤਾਈਂ ਅਸੀਂ ਇਕ ਦੂਜੇ ਨੂੰ ਇਸ ਤੋਂ ਪਹਿਲਾਂ ਕਦੇ ਨਹੀਂ ਸੀ ਦੇਖਿਆ, ਕਿਉਂਕਿ ਉਹ ਤਾਂ ਪਹਿਲੇ ਸਾਜ਼ਸ਼ ਕੇਸ ਵਿਚ ਕੈਦ ਹੋ ਕੇ ਪਹਿਲੇ ਜੱਥੇ ਨਾਲ ਕਾਲੇ ਪਾਣੀਆਂ ਵਿਚ ਹੀ ਰਹੇ ਸਨ। ਅਸੀਂ ਦੂਜੇ ਮੁਕੱਦਮੇ ਵਾਲੇ ਸਾਰੇ ਹਜ਼ਾਰੀ ਬਾਗ ਚਲੇ ਗਏ ਸੀ। ਅਸੀਂ ਹਜ਼ਾਰੀ ਬਾਗੋਂ ਮਦਰਾਸ ਸੂਬੇ ਵਿਚ ਜਦੋਂ ਬਦਲੇ ਗਏ ਤਦੋਂ ਕਾਲੇ ਪਾਣੀ ਵਾਲੇ ਭੀ ਓਸੇ ਸੂਬੇ ਦੀਆਂ ਵੱਖੋ ਵੱਖ ਜੇਲ੍ਹਾਂ ਵਿਚ ਲਿਆਂਦੇ ਗਏ ਸੀ। ਸੋ ਮਦਰਾਸ ਜੇਲ੍ਹਾਂ ਵਿਚ ਵੀ ਏਹਨਾਂ ਦਾ ਮੇਲਾ ਨਹੀਂ ਹੋਇਆ ਸੀ। ਵੀਰ ਚੂਹੜ ਸਿੰਘ ਦਾ ਨਾਮ ਤਾਂ ਦਾਸ ਨੇ ਕਈ

ਵਾਰ ਪਹਿਲਾਂ ਭੀ ਸੁਣਿਆ ਸੀ। ਖਾਸ ਕਰ ਕੇ ਇਹ ਗਲ ਉਹਨਾਂ ਦੀ ਬੀਰ ਬਹਾਦਰੀ ਦੀ ਸੁਣੀ ਜਾ ਕੇ ਮੇਰੇ ਹਿਰਦੇ ਉਤੇ ਉੱਕਰੀ ਪਈ ਸੀ ਕਿ ਉਹਨਾਂ ਨੇ ਇਕ ਵਾਰੀ ਮਦਰਾਸ ਹਾਤੇ ਦੇ ਕਿਸੇ ਜੇਲ੍ਹ ਵਿਚ ਬੈਂਤਾਂ ਲੱਗਣ ਦੀ ਸਜ਼ਾ ਭੁਗਤਣ ਲਈ ਆਪਣੇ ਸਾਥੀ ਭਾਈ ਜੁਆਲਾ ਸਿੰਘ ਜੀ ਦੇ ਥਾਉਂ ਨੰਗੇ ਹੋ ਕੇ ਆਪਣੇ ਆਪ ਨੂੰ ਅਫਸਰਾਂ ਦੇ ਪੇਸ਼ ਕੀਤਾ ਸੀ। ਭਾਈ ਚੂਹੜ ਸਿੰਘ ਨੇ ਵੀ ਮੈਨੂੰ ਪਹਿਲਾਂ ਕਦੇ ਨਹੀਂ ਡਿੱਠਾ ਸੀ, ਪਰ ਉਹ ਮੇਰੇ ਪੁੱਜ ਕੇ ਅਣ-ਡਿਠੇ ਪ੍ਰੇਮੀ ਬਣੇ ਹੋਏ ਸਨ। ਉਹਨਾਂ ਦਾ ਪਿਆਰ ਮੇਰੇ ਉੱਤੇ ਡੁੱਲ੍ਹ ਡੁੱਲ੍ਹ ਪੈਂਦਾ ਸੀ। ਦਾਸ ਨੇ ਆਪਣਾ ਅਜੇਹਾ ਅਣ-ਡਿੱਠਾ ਸ਼ੈਦਾਈ ਕੋਈ ਵਿਰਲਾ ਹੀ ਦੇਖਣਾ ਹੈ। ਮੈਨੂੰ ਦੇਖ ਕੇ ਤਾਂ ਉਹ ਗਦ ਗਦ ਹੋ ਗਏ। ਮੂੰਹੋਂ ਏਹੀ ਆਖੀ ਜਾਣ: 'ਧੰਨ ਭਾਗ, ਧੰਨ ਭਾਗ !! ਅਜ ਧੰਨ ਦਿਹਾੜਾ ਹੈ ਕਿ ਅਣ-ਡਿੱਠੇ ਪ੍ਰੀਤਮ ਪਿਆਰਿਆਂ ਦੇ ਦਰਸ ਹੋਏ।'

ਭਾਈ ਚੂਹੜ ਸਿੰਘ* ਉਤੇ ਜੇਲ੍ਹ ਸੁਪ੍ਰੰਟੈਂਡੰਟ ਅਤੇ ਸਮੂਹ ਜੇਲ੍ਹ ਅਫਸਰਾਂ ਨੂੰ ਬੜਾ ਹੀ ਏਤਬਾਰ ਸੀ। ਉਹ ਰਾਜਸੀ ਕੈਦੀਆਂ ਦੀ ਬੈਚ ਵਾਲੇ ਸਾਰੇ ਬਲਾਕ ਦੇ ਮੁਖਤਾਰ ਕਾਰ ਅਧਮ ਸੇਵਕ ਬਣੇ ਹੋਏ ਸਨ। ਸੁਪ੍ਰੰਟੈਂਡੰਟ ਨੇ ਸਾਡੀ ਮੇਲ ਮਿਲਾਉਣੀ ਹੋਈ ਦੇਖਣ ਪਸਚਾਤ ਸਿਰੀ ਭਾਈ ਚੂਹੜ ਸਿੰਘ ਜੀ ਨੂੰ ਇਸ਼ਾਰਾ ਕਰ ਦਿੱਤਾ ਕਿ ਇਸ ਆਪਣੇ ਭਾਈ ਨੂੰ ਆਪਣੇ ਨਾਲ ਹੀ ਲੈ ਜਾਵੋ ਅਤੇ ਆਪਣੇ ਬਲਾਕ ਵਿਚ ਹੀ ਆਪਣੇ ਸੰਗ ਰਖੋ। ਮੇਰੀ ਬਾਂਹ ਵਿਚ ਬਾਂਹ ਪਾਕੇ ਸਿਰੀ ਭਾਈ ਚੂਹੜ ਸਿੰਘ ਜੀ ਸੁਪ੍ਰੰਟੈਂਡੰਟ ਦੇ ਦਫਤਰ ਵਿਚੋਂ ਉਠਾ ਕੇ ਦਾਸ ਨੂੰ ਆਪਣੇ ਨਾਲ ਅੰਦਰ ਵਾਰ ਲੈ ਵੜੇ। ਨਾਲੇ ਲਈ ਜਾਂਦੇ ਹਨ ਨਾਲੇ ਪ੍ਰੇਮ ਬਿਲਾਸ ਕਰੀ ਜਾਂਦੇ ਹਨ। ਪੰਦਰਾਂ ਸਾਢੇ ਪੰਦਰਾਂ ਸਾਲਾਂ ਪਿਛੋਂ ਸਾਰੇ ਹਿੰਦੁਸਤਾਨ ਦੀ ਪਰਕਰਮਾਂ ਕਰ ਕੇ ਅਤੇ ਬਹੁਤ ਸਾਰੇ ਜੇਲ੍ਹਾਂ ਦੀ ਯਾਤਰਾ ਕਰ ਕੇ ਮੁੜ ਘਿੜ ਕੇ ਫੇਰ ਉਸੇ ਲਾਹੌਰ ਜੇਲ੍ਹ ਵਿਚ ਆ ਗਏ ਜਿਥੋਂ ਕਿ ਕੈਦੀ ਹੋ ਕੇ ਪਹਿਲਾਂ ਚੱਲੇ ਸੀ। ਜੇਲ੍ਹ ਵਿਚ ਦੀ ਲਈ ਜਾਂਦੇ ਭਾਈ ਚੂਹੜ ਸਿੰਘ ਜੀ ਓੜਕ ਮੈਨੂੰ ਓਸੇ ਬਲਾਕ ਵਿਚ ਲੈ ਜਾ ਵੜੇ ਜਿਥੋਂ ਕਿ ਏਤਨੇ ਸਾਲ ਪਹਿਲਾਂ ਬੇੜੀਆਂ ਲਾ ਕੇ ਅਸੀਂ ਮੁਲਤਾਨ ਜੇਲ੍ਹ ਨੂੰ ਤੋਰੇ ਸਾਂ। ਉਹੋ ਪੁਰੋ ਪੁਰ ਕੋਲੋ ਕੋਲੀ ਕੋਠੀਆਂ ਵਾਲਾ ਬਲਾਕ ਹੈ, ਪਰ ਕੈਦੀ ਹੋਰੂੰ ਹੋਰੂੰ ਦਿਸਦੇ ਹਨ। ਸਾਰੇ ਸਿਖ ਕੈਦੀਆਂ ਦੇ ਸਿਰਾਂ ਉਪਰ ਦਸਤਾਰੇ ਸਜਾਏ ਹੋਏ ਹਨ। ਕਿਥੇ ਉਹ ੧੯੧੫-੧੬ ਵਾਲਾ ਭੈੜਾ ਦ੍ਰਿਸ਼ਜ ਜਦੋਂ ਜਾਣ ਸਮੇਂ

---

*ਭਾਈ ਚੂਹੜ ਸਿੰਘ ਪਿੰਡ ਲੀਲਾਂ ਜ਼ਿਲਾ ਲੁਧਿਆਣਾ ਰਿਹਾ ਹੋ ਕੇ ਪਿੰਡ ਆ ਕੇ ੯ ਸਤੰਬਰ ੧੯੩੩ ਨੂੰ ਚਲਾਣਾ ਕਰ ਗਏ।

ਸਾਰੇ ਸਿਖ ਇਖਲਾਕੀ ਕੈਦੀਆਂ ਦੇ ਸਿਰ ਉਤੇ ਬਦ-ਨੁਮਾ ਟੋਪੀਆਂ ਰੱਖੀਆਂ ਹੋਈਆਂ ਸਨ ਅਤੇ ਰੂਪੋਂ ਬਦਰੂਪ ਹੋਏ ਚੇਹਰੇ ਬੜੇ ਭੈੜੇ ਦਿਸਦੇ ਸਨ, ਕਿੱਥੇ ਹੁਣ ਦਾ ਸੁਹਾਵਣਾ ਦ੍ਰਿਸ਼ਯ ਕਿ ਦਸਤਾਰ ਸਜੀਲੇ ਕਛਹਿਰੇ ਵਾਲੇ ਸਿਖ, ਕੈਦੀ ਹੀ ਨਹੀਂ ਪ੍ਰਤੀਤ ਹੁੰਦੇ। ਅੱਗੇ ਤਾਂ ਮਾਨੁੱਖੋਂ ਪਸ਼ੂ ਬਣਾਏ ਹੋਏ ਸਨ, ਹੁਣ ਗੁਰੂ ਦਸਮੇਸ਼ ਦੀ ਬਖਸ਼ੀ ਵਰਦੀ ਪਹਿਰਾਵੀਆਂ ਸਿੱਖੀ ਵੇਸ ਵਾਲੀਆਂ ਰੂਹਾਂ; ਸੱਚ ਮੁੱਚ ਮਾਨੁੱਖ ਤੋਂ ਦੇਵਤੇ ਬਣੇ ਹੋਏ ਪ੍ਰਤੀਤ ਹੁੰਦੇ ਸਨ।

**ਅਕਾਲੀ ਲਹਿਰ ਦੇ ਪਹਿਲੇ ਕੈਦੀ**

ਇਕ ਆਨ ਵਿਚ ਸਾਰੇ ਜੇਲ੍ਹ ਵਿਚ ਧੁੰਮ ਪੈ ਗਈ ਕਿ ਅੱਜ ਉਹ ੧੯੧੪ ਵਾਲੇ ਅਸਲ ਵਿਚ ਅਕਾਲੀ ਲਹਿਰ ਦੇ ਪਹਿਲੇ ਕੈਦੀ ਮੁੜ ਇਸ ਜੇਲ੍ਹ ਵਿਚ ਆਏ ਹਨ, ਜਿਨ੍ਹਾਂ ਦੇ ਚਾਲੀ ਦਿਨਾਂ ਦੇ ਭੁੱਖ ਹੜਤਾਲੀ ਕੜਾਕਿਆਂ ਦੀ ਬਦੌਲਤ ਏਹ ਦਸਤਾਰੇ, ਕਛਹਿਰੇ, ਪਰਨੇ ਪੰਜਾਬ ਭਰ ਦੇ ਜੇਲ੍ਹਾਂ ਦੇ ਸਾਰੇ ਸਿੱਖ ਕੈਦੀਆਂ (ਕੀ ਰਾਜਸੀ ਕੀ ਇਖ਼ਲਾਕੀ) ਨੂੰ ਮਿਲੇ ਹਨ। ਟੋਲੀਆਂ ਬੰਨ੍ਹ ਕੇ ਆ ਆ ਕੇ ਦਾਸ ਨੂੰ ਵਧਾ-ਈਆਂ ਦੇਣ ਅਤੇ ਕਹਿ ਕਹਿ ਕੇ ਧੰਨਵਾਦ ਦੇ ਸ਼ੁਕਰਾਨੇ ਗਜਾਉਣ ਕਿ 'ਧੰਨ ਹੋ ਆਪ ਜਿਨ੍ਹਾਂ ਸਿੱਖੀ ਰਹਿਤ ਰਹਿਣੀਆਂ ਜੇਲ੍ਹਾਂ ਵਿਚ ਭੀ ਰੱਖ ਦਿਖਾਈਆਂ ਤੇ ਸਾਨੂੰ ਸਾਰਿਆਂ ਸਿੱਖ ਜੇਲ੍ਹ ਬੰਦੀਵਾਨਾਂ ਨੂੰ ਭੀ ਦਸਤਾਰੇ ਕਛਹਿਰੇ ਆਦ ਸਾਰੇ ਕਕਾਰ ਦਿਲਵਾਏ।'

ਮੈਨੂੰ ਲੈ ਜਾ ਕੇ ਇਕ ਖਾਲੀ ਕੋਠੀ ਵਿਚ ਬਠਾਲਿਆ ਗਿਆ। ਜਾਣ ਸਾਰ ਹੀ ਸਾਡੇ ਸਾਰੇ ਸਾਥੀਆਂ ਨੂੰ ਜਦੋਂ ਪਤਾ ਲੱਗਾ ਤਾਂ ਧਾ ਕੇ ਮੈਨੂੰ ਮਿਲਣ ਆਏ। ਕਿਸੇ ਕੋਠੀ ਵਿਚੋਂ ਭਾਈ ਪਾਖਰ ਸਿੰਘ ਜੀ ਢੁੱਡੀਕਿਆਂ ਵਾਲੇ ਨਿਕਲ ਆਏ; ਕਿਸੇ ਲਾਗ ਛਾਗ ਦੀ ਕੋਠੀਓਂ ਭਾਈ ਹਰਨਾਮ ਸਿੰਘ ਜੀ ਕਾਲਾ ਸੰਘੀਏ ਆਣ ਉਦੇ ਹੋਏ; ਕਿਧਰੋਂ ਵੀਰ ਕ੍ਰਿਪਾ ਸਿੰਘ ਜੀ ਹਸੂੰ ਹਸੂੰ ਕਰਦੇ ਆ ਰਹੇ ਹਨ; ਕਿਤੇ ਵਲੋਂ ਕੋਈ ਹਮਜੋਲੀ ਆ ਰਿਹਾ ਹੈ; ਕਿਤੇ ਵਲੋਂ ਕੋਈ, ਸਾਰੇ ਆ ਜੁੜੇ। ਪਿਆਰ ਪੀਂਘਾਂ ਦੀਆਂ ਪੀਡੀਆਂ ਗਲ ਬਾਹੜੀ ਜੁੜੰਨੀਆਂ ਦੇ ਝੂਟਣ ਝੂਟੇ। ਹੱਸ ਵਿਗਸ ਕੇ ਅਤੇ ਨਿਹਾਲ ਨਿਹਾਲ ਹੋ ਹੋ ਕੇ ਵਿਛੁੱੜੀਆਂ ਰੂਹਾਂ ਮਿਲੀਆਂ ਗਿਲੀਆਂ ਅਤੇ ਘੰਟਿਆਂ ਬੱਧੀ ਪਿਛਲੇ ਦਿਨਾਂ ਦੀਆਂ ਵਿਜੋਗ ਕਹਾਣੀਆਂ ਪ੍ਰਸਪਰ ਕਹੀਆਂ ਸੁਣੀਆਂ। ਵੀਰ ਹਰਨਾਮ ਸਿੰਘ ਜੀ, ਵੀਰ ਕ੍ਰਿਪਾ ਸਿੰਘ ਜੀ, ਵੀਰ ਪਾਖਰ ਸਿੰਘ ਜੀ ਨੇ ਸਰਬ ਲੋਹੀ ਪਰਸ਼ਾਦੇ ਸਜਾਉਣ ਛਕਾਉਣ ਦੀ ਸੇਵਾ ਪ੍ਰੇਮ ਹੁੱਬਾਂ ਸਹਿਤ ਸਾਂਭੀ। ਸੂਰਮਈ ਦਸਤਾਰ ਆਦਿਕ ਮੁਸ਼ਕਲਾਂ ਵਾਲੇ ਮੋਰਚੇ ਭੀ ਫ਼ਤਹ ਹੋ

ਗਏ। ਸਾਰੇ ਜੇਲ੍ਹ ਵਿਚ ਸਾਡੇ ਵੀਰਾਂ ਦੀ ਹੀ ਕਾਰ-ਗੁਜ਼ਾਰੀ ਦੀ ਧੁੰਮ ਪਈ ਹੋਈ ਸੀ। ਸਾਰੇ ਜੇਲ੍ਹ ਵਿਚ ਦੁੱਧ ਵੰਡਣ ਦੀ ਡਿਊਟੀ ਭਾਈ ਚੂਹੜ ਸਿੰਘ ਦੇ ਸਪੁਰਦ ਸੀ, ਖ਼ਾਸ ਕਰ ਕੇ ਹਸਪਤਾਲ ਦੇ ਬੀਮਾਰਾਂ ਨੂੰ ਸਿਰੀ ਭਾਈ ਚੂਹੜ ਸਿੰਘ ਜੀ ਆਪਣੇ ਹੱਥੀਂ ਆਪਣੇ ਸਾਹਮਣੇ ਹੀ ਦੁਧ ਪਿਆਲਦੇ ਸਨ। ਬੀਮਾਰ ਭੀ ਏਹਨਾਂ ਦੇ ਹਥੋਂ ਲੈ ਕੇ ਹੀ ਤ੍ਰਿਪਤਾਉਂਦੇ ਸਨ। ਸਾਡੇ ਜਰਮਨ ਵੀਰ ਭਾਈ ਵਸਾਵਾ ਸਿੰਘ ਦਾ ਸਾਰੇ ਜੇਲ੍ਹ ਦੇ ਲੰਗਰ ਦੀ ਕਾਰ ਕਰਦਗੀ ਵਿਚ ਖਾਸ ਰਸੂਖ ਸੀ। ਰਾਸ਼ਨ ਪਾਣੀ ਆਦਿਕ ਸਭ ਵਸਤੂ ਸਟੋਰ ਤੋਂ ਲਿਆਉਣੀ ਵੀਰ ਹਰਨਾਮ ਸਿੰਘ, ਵੀਰ ਕਿਰਪਾ ਸਿੰਘ ਅਤੇ ਪਾਖਰ ਸਿੰਘ ਜੀ ਨੂੰ ਸੌਂਪੀ ਹੋਈ ਸੀ। ਸਾਰੇ ਜੇਲ੍ਹ ਅਫਸਰਾਂ ਦਾ ਅਤੇ ਜੇਲ੍ਹ ਕੈਦੀਆਂ ਦਾ ਏਹਨਾਂ ਉਤੇ ਖਾਸ ਏਤਬਾਰ ਸੀ। ਜਦ ਤੋਂ ਏਹਨਾਂ ਸਾਡੇ ਸਾਥੀ ਪਰ-ਉਪਕਾਰੀ ਦੇਸ਼ ਭਗਤ ਸਿਖ ਵੀਰਾਂ ਨੇ ਲੰਗਰ ਦਾ ਪ੍ਰਬੰਧ ਹੱਥ ਵਿਚ ਲਿਆ ਸੀ, ਓਦੋਂ ਦਾ ਮਾਨੋਂ ਜੇਲ੍ਹ ਕਲਜੁਗੀ ਦੁਨੀਆਂ ਵਿਚ ਸਤਿਜੁਗ ਵਰਤ ਰਿਹਾ ਸੀ, ਕਿਉਂਕਿ ਇਹ ਪਹਿਲਾਂ ਸਾਰੇ ਜੇਲ੍ਹ ਕੈਦੀਆਂ ਨੂੰ ਵਰਤਾ ਕੇ ਪਿਛੋਂ ਆਪ ਉਦਰ ਪੂਰਨਾ ਪੂਰਬਕ ਅਹਾਰ ਕਰਦੇ ਸਨ। ਵੀਰ ਚੂਹੜ ਸਿੰਘ ਜੀ ਤਾਂ ਐਥੋਂ ਤਾਈਂ ਸੰਤੋਖੀ ਸਨ ਕਿ ਓਹ ਅਧਿਕਾਰੀ ਜਨਾਂ ਨੂੰ ਸਾਰਾ ਦੁਧ ਵਰਤਾ ਦਿੰਦੇ, ਆਪ ਇਕ ਘੁੱਟ ਭੀ ਅੰਗੀਕਾਰ ਨਾ ਕਰਦੇ, ਸਗੋਂ ਉਨ੍ਹਾਂ ਦਾ ਆਪਣਾ ਦੁਧ ਭੀ ਜੋ ਸੁਪ੍ਰਿੰਟੰਡੰਟ ਨੇ ਉਨ੍ਹਾਂ ਦੇ ਨਾਉਂ ਉਨ੍ਹਾਂ ਦੇ ਪੀਣ ਲਈ ਲਾਇਆ ਹੋਇਆ ਸੀ, ਉਹ ਭੀ ਲੋੜਵੰਦ ਬੀਮਾਰਾਂ ਨੂੰ ਦੇ ਦਿੰਦੇ। ਆਪਣੀ ਸਿਹਤ ਦੀ ਰੰਚਕ ਪਰਵਾਹ ਨਾ ਕਰਨੀ। ਪਰ ਉਪਕਾਰੀ ਉਪਕਾਰ ਕਮਾ ਗਏ ਅਤੇ ਸੁਚਿਆਰ ਸਿਖਾਂ ਵਾਲੇ ਪੂਰਨੇ ਪਾ ਗਏ। ਪਿਛੇ ਉਨ੍ਹਾਂ ਦੀਆਂ ਨੇਕੀਆਂ ਯਾਦ ਰਹਿ ਗਈਆਂ ਜੋ ਗੁਰ ਦਰਗਾਹੇ ਸਦਾ ਅੰਕ੍ਰਿਤ ਰਹਿਣਗੀਆਂ।

ਕੁਛ ਦਿਨਾਂ ਪਿਛੋਂ (ਸ਼ਾਇਦ ਇਕ ਮਹੀਨੇ ਪਿਛੋਂ ਹੀ) ਮੇਰੇ ਅੰਕ ਸੁਹੇਲੜੇ ਵੀਰ ਸਿਰੀ ਭਾਈ ਕਰਤਾਰ ਸਿੰਘ ਜੀ (ਨਵੇਂ ਚੰਦ ਵਾਲੇ) ਭੀ ਨਾਗਪੁਰ ਜੇਲ੍ਹ ਤੋਂ ਬਦਲ ਕੇ ਏਥੇ ਹੀ ਆ ਗਏ। ਫੇਰ ਤਾਂ ਮਉਜਾਂ ਹੀ ਹੋ ਗਈਆਂ। ਗੁਰਬਾਣੀ ਦੇ ਪਾਠਾਂ ਦੇ ਫੇਰ ਪਰਵਾਹ ਚਲਣ ਲਗੇ। ਮਨ-ਮਰਜੀ ਅਨੁਸਾਰ ਦਾਸ ਦੇ ਸਨਮੁਖੜੀ ਕੋਠੀ ਵਿਚ ਹੀ ਉਹਨਾਂ ਦਾ ਨਿਵਾਸ ਹੋ ਗਿਆ। ਸੁਖਮਨੀ ਸਾਹਿਬ ਤੇ ਸੁਖਮਨਾ ਸਾਹਿਬ ਆਦਿ ਬਾਣੀਆਂ ਦੇ ਰਹਿਰਾਸ ਸਮੇਂ ਹਰ ਰੋਜ਼ ਵਾਰੋ ਵਾਰੀ ਇਕ ਸਜਣ ਪਾਠ ਕਰਿਆ ਕਰੇ ਅਤੇ ਸਾਰੇ ਬਲਾਕ ਦੀਆਂ ਕੋਠੀਆਂ ਅੰਦਰ ਵਾਲੇ ਸਭ ਸਜਣ ਸੁਣਿਆ ਕਰਨ। ਅਰਦਾਸ ਪਸਚਾਤ ਅੰਦਰ ਕੋਠੀਆਂ ਵਿਚ ਬੈਠੇ ਬਿਠਾਏ ਕੀਰਤਨ ਹੋਇਆ ਕਰੇ। ਸਨੇ ਸਨੇ ਬਾਹਰੋਂ ਹੋਰ ਸਿੱਖ ਰਾਜਸੀ ਕੈਦੀ ਨਵੀਨ ਸਤਿਆਗ੍ਰਹਿ

ਲਹਿਰ ਦੇ ਭੀ ਸਾਡੇ ਬਲਾਕ ਵਿਚ ਆਉਣੇ ਸ਼ੁਰੂ ਹੋ ਗਏ। ਪਿਆਰੇ ਵੀਰ ਡਾਕਟਰ ਬਸੰਤ ਸਿੰਘ* ਚਾ ਭੀ ਉਥੇ ਹੀ ਮੇਲਾ ਹੋਇਆ । ਪਹਿਲੀ ਵਾਰ ਹੀ ਮਿਲੇ ਸਨ, ਪਰ ਮਿਲਣ ਸਾਰ ਹੀ ਰਲ ਮਿਲ ਗਏ; ਮਿਲ ਕੀ ਘੁਲ ਮਿਲ ਮਿੱਚ ਹੋ ਗਏ। ਮਾਨੋ ਪੂਰਬਲੀ ਵਿਛੜੀ ਹੋਈ ਰੂਹ ਮਿਲੀ ਹੈ । ਬੜਾ ਪਿਆਰ, ਹਿਤਕਾਰ, ਬੜਾ ਹੇਲ ਮੇਲ, ਦਿਨਾਂ ਵਿਚ ਹੀ ਏਹ ਵੀਰ 'ਆਸ਼ਾ ਇਸ਼ਟ ਉਪਾਸ਼ਨਾ ਖਾਨ ਪਾਨ ਪਹਿਰਾਣ' ਦਾ ਜੋੜੀ ਸੰਜੋੜੀ ਬਣ ਗਿਆ। ਹੁਣ ਏਹਨਾਂ ਦਾ ਮੁਖ ਜੀਵਨ ਪਰਮਾਰਥੀ ਪ੍ਰੇਮਾ ਭਗਤੀ ਵਾਲਾ ਧਰਮ ਜੀਵਨ ਹੀ ਹੋ ਗਿਆ।

੧੯੩੦ ਦੀ ਸਿਵਲ-ਨਾ-ਫੁਰਮਾਨੀ ਦੇ ਕੈਦੀ ਅਨੇਕਾਂ ਅਕਾਲੀ ਵੀਰ ਏਸੇ ਬਲਾਕ ਵਿਚ ਆਣ ਇਕੱਠੇ ਹੋਏ। ਫੇਰ ਤਾਂ ਸਤਿਸੰਗ ਦੀ ਚਹਿਲ-ਪਹਿਲ ਹੋਰ ਭੀ ਵਧ ਗਈ। ਦਿਨ ਭਰ ਸਭ ਬਾਰ ਖੁੱਲ੍ਹੇ ਰਹਿੰਦੇ ਸਨ। ਦਿਨੇ ਘੰਟੇ ਦੋ ਘੰਟੇ ਭਰ ਸਭ ਸਿੱਖ ਵੀਰਾਂ ਦਾ ਇਕੱਠ ਹੋ ਕੇ ਕਿਸੇ ਬਿਰਛ ਦੀ ਛਾਵੇਂ ਇਕ ਖਾਸ ਖਾਲਸਈ ਦੀਵਾਨ ਸਤਿਸੰਗ ਜੁੜ ਜਾਇਆ ਕਰੇ। ਗੁਰੂ ਨਾਨਕ ਚਮਤਕਾਰ ਅਤੇ ਕਲਗੀਧਰ ਚਮਤਕਾਰ ਦੇ ਅਨੰਦ ਰਹਿਮੀ ਇਤਿਹਾਸਾਂ ਦੀ ਰਸ ਬਿਲਾਸ ਕਥਾ ਦਾ ਪ੍ਰਵਾਹ ਚਲ ਪਿਆ ਜੋ ਮਹੀਨਿਆਂ ਬੱਧੀ ਜਾਰੀ ਰਿਹਾ। ਫੇਰ ਤਾਂ ਰਹਿਰਾਸ ਤੇ ਕੀਰਤਨ ਦੀਵਾਨ ਭੀ ਬਾਹਰ ਹੀ ਸਜਣੇ ਸ਼ੁਰੂ ਹੋ ਗਏ। ਰਹਿਰਾਸ ਪਸਚਾਤ ਸਾਰੀ ਸੰਗਤ ਵਲੋਂ ਨਿਰਬਾਣ ਜੋਟੀਆਂ ਕੀਰਤਨ ਦੇ ਸ਼ਬਦਾਂ ਵਿਚ ਹੋਇਆ ਕਰੇ। ਤਕੜੇ ਹਨੇਰੇ ਹੁੰਦੇ ਤਾਈਂ ਏਹ ਅਨੰਦ ਬਾਹਰੇ ਹੀ ਬੱਝਿਆ ਰਹਿਣਾ। ਸਾਰੀ ਜੇਲ੍ਹ ਬੰਦ ਹੋ ਜਾਵੇ, ਸਭ ਤੋਂ ਪਿੱਛੋਂ ਸਾਡਾ ਬਲਾਕ ਬੰਦ ਹੋਵੇ। ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀਆਂ ਧੁਨੀਆਂ ਦੀ ਗੁੰਜਾਰ ਸੁਹਾਵਣੀ ਸਾਰੇ ਜੇਲ੍ਹ ਵਿਚ ਅਤੇ ਜੇਲ੍ਹੋਂ ਬਾਹਰ ਭੀ ਦੂਰ ਦੂਰ ਤਾਈਂ ਸੁਣਿਆ ਕਰੇ। ਨਵੀਨ ਕੈਦ ਹੋਏ ਨੌਜਵਾਨਾਂ ਦੀ ਰੁਚੀ ਬਹੁਤ ਸਾਰੀ ਸਤਿਸੰਗ ਪ੍ਰਮਾਰਥ ਵਲ ਹੀ ਪਲਟ ਗਈ ਅਤੇ ਪ੍ਰਮਾਰਥ ਦਾ ਜਜ਼ਬਾ ਦੇਸ਼ ਭਗਤਾਂ ਦੇ ਹਿਰਦਿਆਂ ਅੰਦਰ ਭੀ ਆਣ ਪ੍ਰਵੇਸ਼ ਹੋਇਆ। ਸਮੂਹ ਰਾਜਸੀ ਕੈਦੀਆਂ ਦੀ ਰੁਜੂਅ ਰਗ਼ਬਤ ਏਸੇ ਪਾਸੇ ਹੀ ਹੋਣ ਲੱਗ ਪਈ। ਕਈਆਂ ਨੂੰ ਏਹ ਗੱਲ ਦ੍ਰਿੜ੍ਹ ਪ੍ਰਤੀਤ ਹੋ ਗਈ ਕਿ ਸੱਚੀ ਦੇਸ਼ ਭਗਤੀ ਪ੍ਰਮਾਰਥੀ ਆਤਮ ਜੀਵਣ ਬਣੇ ਬਾਝੋਂ ਆ ਹੀ ਨਹੀਂ ਸਕਦੀ।

---

*ਡਾ: ਬਸੰਤ ਸਿੰਘ ਜ਼ਿਲਾ ਸਿਆਲਕੋਟ ਦੇ ਰਹਿਣ ਵਾਲੇ ਸਨ। ਅਪ ੧੯੪੭ ਵਿਚ ਬੀਮਾਰ ਹੋ ਕੇ ਕੁਮਾਰ ਹੱਟੀ ਭਾਈ ਸਾਹਿਬ ਪਾਸ ਹੀ ਚਲਾਣਾ ਕਰ ਗਏ।

ਜੇਲ੍ਹ ਅਫਸਰ ਭੀ ਏਸ ਗਲੋਂ ਬੜੇ ਖੁਸ਼ ਸਨ ਅਤੇ ਸੁਕਰ ਕਰਦੇ ਸਨ ਕਿ ਖੌਰੂ ਪਾਉਣ ਵਾਲਿਆਂ ਦਾ ਖੌਰੂ ਪੈਣਾ ਮਿਟ ਜਾਣ ਲਗਾ ਹੈ।

ਜੇਲ੍ਹ ਦਾ ਦਰੋਗਾ 'ਖਾਨ ਸਾਹਿਬ' ਮੁਹੰਮਦ ਅਕਬਰ (ਪਿੰਡ ਫੀਮੇ ਕੀ ਖਾਈ ਜ਼ਿਲਾ ਫੀਰੋਜ਼ਪੁਰ ਦੇ ਰਹਿਣ ਵਾਲਾ ਸੀ) ਮੇਰੇ ਉਤੇ ਬਹੁਤ ਹੀ ਖ਼ੁਸ਼ ਸੀ। ਮੇਰਾ ਪੂੱਜ ਕੇ ਸਤਿਕਾਰ ਕਰਦਾ ਸੀ। ਚਾਹੇ ਜੇਲ੍ਹ ਅਫਸਰੀ ਦੇ ਜੀਵਨ ਨੇ ਉਸ ਦੀ ਬਿਰਤੀ ਭੀ ਕਾਫ਼ੀ ਹਦ ਤਕ ਆਮ ਕੈਦੀਆਂ ਦੇ ਹੱਕ ਵਿਚ ਮਲੇਛ ਹੀ ਬਣਾ ਛਡੀ ਸੀ, ਪਰ ਮੇਰੇ ਨਾਲ ਉਸ ਦਾ ਸਲੂਕ ਬੜਾ ਹੀ ਸ਼ਰੀਫਾਨਾ ਸੀ। ਅੰਤਰ ਗਤੀ ਦਰ ਅਸਲ ਉਹ ਗੁਰ ਸਿਖੀ ਦੀ ਫ਼ਕੀਰਾਨਾ ਜ਼ਿੰਦਗੀ ਦੀ ਕਦਰ ਕਰਨ ਵਾਲਾ ਸੀ। ਮੈਨੂੰ ਕਈ ਵਾਰ ਆ ਆ ਕੇ ਮਿਲਣਾ ਅਤੇ ਦਾਸ ਦੇ ਬਚਨ ਉਤੇ ਪਹਿਰਾ ਭੀ ਦੇਣਾ। ਜੇ ਕੋਈ ਗਲ ਉਸ ਤੋਂ ਰਾਜਸੀ ਕੈਦੀਆਂ ਨੇ ਮਨਾਉਣੀ ਹੁੰਦੀ ਤਾਂ ਮੇਰੇ ਰਾਹੀਂ ਸੁਖੈਨ ਹੀ ਉਹ ਮੰਨ ਜਾਂਦਾ। ਜਦ ਰਾਜਸੀ ਕੈਦੀ ਕੋਈ ਝਗੜਾ ਕਰਨ ਤਾਂ ਮੈਨੂੰ ਹੀ ਆ ਕਹਿਣਾ ਕਿ ਇਨ੍ਹਾਂ ਭਾਈਆਂ ਨੂੰ ਸਮਝਾਉ ਕਿ ਸਮਝ ਸੋਚ ਤੇ ਵਿਚਾਰ ਅਤੇ ਸ਼ਾਂਤੀ ਨਾਲ ਕੰਮ ਕਰਨ। ਕਿਉਂਕਿ ੧੯੧੪-੧੫ ਵਾਲੇ ਮੇਰੇ ਬੁਢੇ ਸਾਥੀਆਂ ਦੀ ਗਲਬਾਤ ਭੀ ਸਾਰੇ ਰਾਜਸੀ ਅਤੇ ਇਖਲਾਕੀ ਕੈਦੀ ਮੰਨ ਜਾਂਦੇ ਸੀ ਅਤੇ ਮੇਰੇ ਸਾਥੀ ਜਿਨ੍ਹਾਂ ਨੂੰ ਕਿ ਜੇਲ੍ਹ ਕੈਦੀਆਂ ਅਤੇ ਛੋਟੇ ਬਾਬੂਆਂ ਦਾ ਤਾਂ ਕਹਿਣਾ ਹੀ ਕੀ ਸੀ, ਸੁਪ੍ਰੰਟੈਂਡੰਟ ਤਾਈਂ ਬਾਬੇ (ਬਾਬਾ ਜੀ) ਕਹਿ ਕੇ ਪੁਕਾਰਦੇ ਸਨ, ਮੇਰੀ ਗਲ ਵਿੰਗੀ ਟੇਢੀ ਵੀ ਨਹੀਂ ਉਲਟਾਉਂਦੇ ਸਨ। ਇਸ ਕਾਰਨ ਭੀ ਜੇਲ੍ਹ ਦਾ ਦਰੋਗਾ ਮੇਰੀ ਇੱਜ਼ਤ ਕਰਦਾ ਸੀ। ਮੇਰੀ ਮੁਲਾਕਾਤ ਭੀ ਉਸ ਨੇ ਬੜੇ ਖਾਸ ਅਧਿਕਾਰਾਂ ਮਨ੍ਹਾਰਾਂ ਸਹਿਤ ਕਰਾਉਣੀ ਅਤੇ ਵਾਹ ਲਗਦੀ ਆਪਣੇ ਕਮਰੇ ਵਿਚ ਕਰਾਉਣੀ। ਵੀਰ ਸੁਰਜਣ ਸਿੰਘ ਜੀ ਜਦੋਂ ਭਗਤ ਜਸਵੰਤ ਸਿੰਘ ਜੀ ਸਹਿਤ ਮੇਰੀ ਮੁਲਾਕਾਤ ਕਰਨ ਆਏ ਤਦੋਂ ਭੀ ਦਰੋਗੇ ਨੇ ਆਪਣੇ ਕਮਰੇ ਵਿਚ ਹੀ ਮੁਲਾਕਾਤ ਆਪਣੇ ਸਾਹਮਣੇ ਕਰਾਈ। ਉਸ ਸਮੇਂ ਸਾਡੀ ਪ੍ਰਸਪਰੀ ਬਾਤ ਚੀਤ ਦਾ ਪ੍ਰਭਾਵ ਭੀ ਉਸ ਉਪਰ ਖਾਸਾ ਪਿਆ।

## ਸੈਂਟ੍ਰਲ ਜੇਲ੍ਹ ਲਾਹੌਰ ਤੋਂ ਰਿਹਾ ਹੋਣਾ

ਏਸ ਮੁਲਾਕਾਤ ਤੋਂ ਪਹਿਲਾਂ ਭਾ: ਸੁੰਦਰ ਸਿੰਘ ਜੀ ਘੁਮਾਣ, ਗਿਆਨੀ ਨਾਹਰ ਸਿੰਘ ਜੀ ਤੇ ਹੋਰ ਸਬੰਧੀ ਭੀ ਮੁਲਾਕਾਤ ਕਰ ਚੁਕੇ ਸਨ। ਏਹ ਭੀ ਪਤਾ ਲਗ ਚੁਕਾ ਸੀ ਕਿ ਸਾਡੀ ਤਬਦੀਲੀ ਨਾਗਪੁਰ ਤੋਂ ਲਾਹੌਰ ਨੂੰ ਕੇਵਲ ਰਿਹਾਈ ਦੇ ਸਿਲਸਿਲੇ ਵਿਚ ਹੀ ਹੋਈ ਹੈ ਪਰ ਇਸ ਮੁਲਾਕਾਤ ਅੰਦਰ

ਭਗਤ ਜਸਵੰਤ ਸਿੰਘ ਜੀ ਵਲੋਂ ਏਹ ਖੁਸ਼ਖ਼ਬਰੀ ਸੁਣਾਈ ਗਈ ਅਤੇ ਖਾਸ ਕਰ ਕੇ ਦਰੋਗੇ ਦੇ ਸਾਹਮਣੇ ਸੁਣਾਈ ਗਈ, ਕਿ ਮੇਰੀ ਰਿਹਾਈ ਦੇ ਬਾਨ੍ਹਣੂ ਬੱਝ ਰਹੇ ਹਨ ਅਤੇ ਥੋੜੇ ਦਿਨਾਂ ਵਿਚ ਹੀ ਰਿਹਾਈਆਂ ਆਉਣ ਵਾਲੀਆਂ ਹਨ। ਮੁਲਾਕਾਤੀਆਂ ਦੇ ਜਾਣ ਪਿੱਛੋਂ ਦਰੋਗੇ ਨੇ ਭੀ ਪ੍ਰੋੜ੍ਹਤਾ ਕੀਤੀ, ਕਿ ਮੇਰੀ ਰਿਹਾਈ ਸਬੰਧੀ ਖੱਤੋ ਕਤਾਬਤ ਹੋ ਰਹੀ ਹੈ ਅਤੇ ਮੈਨੂੰ ਉਸ ਨੇ ਇਸ ਗੱਲ ਨੂੰ ਗੁਪਤ ਰੱਖਣ ਲਈ ਆਖਿਆ ਅਤੇ ਦਸਿਆ ਕਿ ਥੋੜੇ ਦਿਨਾਂ ਵਿਚ ਹੀ ਰਿਹਾਈ ਲਾਜ਼ਮੀ ਤੌਰ ਤੇ ਹੋ ਜਾਏਗੀ ਅਤੇ ਹਵੇਗੀ ਭੀ ਬਿਲਾ ਸ਼ਰਤ ਹੀ। ਏਹ ਗਲ ਭਗਤ ਜਸਵੰਤ ਸਿੰਘ ਜੀ ਨੇ ਆਖੀ ਸੀ ਕਿ ਬਿਲਾ ਸ਼ਰਤ ਰਿਹਾਈ ਦੇ ਆਰਡਰ ਜਾਰੀ ਹੋਣ ਵਾਲੇ ਹਨ। ਇਸ ਤੋਂ ਕੁਛ ਦਿਨ ਪਹਿਲਾਂ ਯਾ ਪਿੱਛੋਂ ਚੰਗੀ ਤਰ੍ਹਾਂ ਯਾਦ ਨਹੀਂ, ਸੀ. ਆਈ. ਡੀ. ਦੇ ਸੁਪ੍ਰੰਟੰਡੰਟ ਸਰਦਾਰ ਬਹਾਦਰ ਸਰਦਾਰ ਸੰਤ ਸਿੰਘ ਨੇ ਭੀ ਜੋ ਮੁਲਾਕਾਤ ਮੇਰੇ ਨਾਲ ਸੁਪ੍ਰੰਟੰਡੰਟ ਸਾਹਿਬ ਦੇ ਕਮਰੇ ਵਿਚ ਕੀਤੀ, ਇਸ ਤੋਂ ਭੀ ਇਹ ਗੱਲ ਪ੍ਰਗਟ ਹੋਈ ਕਿ ਰਿਹਾਈ ਬਿਲਾ ਸ਼ਰਤ ਹੋਵੇਗੀ। ਸਰਦਾਰ ਸੰਤ ਸਿੰਘ ਜੀ ਦੀ ਮੁਲਾਕਾਤ ਬੜੀ ਹੀ ਖ਼ੁਸ਼ਲਹਿਮ ਅਤੇ ਦਿਲਚਸਪ ਸੀ। ਉਹ ਹੂ-ਬ-ਹੂ ਮੇਰੇ ਯਾਦ ਨਹੀਂ ਰਹੀ, ਨਾਂ ਹੀ ਉਸ ਮੁਲਾਕਾਤ ਵਿਚ ਹੋਈ ਅਤੇ ਯਾਦ ਰਹੀ ਗੁਫਤਗੂ ਦਾ ਵਿਸਥਾਰ ਕਰਨਾ ਹੀ ਉਚਿਤ ਜਾਪਦਾ ਹੈ। ਏਤਨਾ ਹੀ ਦੱਸਣਾ ਕਾਫੀ ਹੈ ਕਿ ਸੁਪ੍ਰੰਟੰਡੰਟ ਸੀ. ਆਈ. ਡੀ. ਵਲੋਂ ਪੁੱਛੇ ਪ੍ਰਸ਼ਨਾਂ ਦੇ ਦਾਸ ਵਲੋਂ ਦਿੱਤੇ ਉੱਤਰਾਂ ਦਾ ਪ੍ਰਭਾਵ ਉਸ ਦੀ ਬਿਰਤੀ ਉਤੇ ਬਹੁਤ ਹੀ ਸੁਖਦਾਈ ਪਿਆ। ਦਾਸ ਦੇ ਬਰਜੁਸਤਾ ਉੱਤਰਾਂ ਦਾ ਅਸਰ ਸਰਦਾਰ ਸੰਤ ਸਿੰਘ ਪਰ ਬਹੁਤ ਡੂੰਘਾ ਹੋਇਆ ਪ੍ਰਤੀਤ ਹੋਇਆ। ਉਸ ਨੇ ਭੀ ਗੱਲ ਬਾਤ ਸਿੱਧੀ ਪੱਧਰੀ ਕੀਤੀ, ਪੁਲਿਸ ਵਾਲਿਆਂ ਵਾਂਗ ਕੋਈ ਵਲ ਛਲ ਨਹੀਂ ਕੀਤਾ।

ਉਸ ਦਿਨ ਤੋਂ ਪਸਚਾਤ ਸੁਪ੍ਰੰਟੰਡੰਟ ਜੇਲ੍ਹ ਅਤੇ ਦਰੋਗਾ ਦੋਈ ਜਣੇ ਦਾਸ ਦੀ ਹੋਰ ਭੀ ਦੂਣ ਸਵਾਈ ਇੱਜ਼ਤ ਕਰਨ ਲਗ ਪਏ। ਦਰੋਗਾ ਤਾਂ ਤਕਰੀਬਨ ਨਿਤਾਪ੍ਰਤਿ ਹੀ ਦਾਸ ਦੀ ਖੁਸ਼-ਖਲਵਤੀ ਮੁਲਾਕਾਤ ਕਰਨ ਆਇਆ ਕਰੇ। ਜਦ ਵੀ ਆਇਆ ਕਰੇ ਤਾਂ ਬਹੁਤਾ ਏਹੋ ਕਹਿਆ ਕਰੇ ਕਿ 'ਮੈਨੂੰ ਕੋਈ ਖ਼ਿਦਮਤ ਦੱਸੋ ਅਤੇ ਜ਼ਰੂਰ ਦੱਸੋ, ਆਪਣੀ ਰਿਹਾਈ ਤੋਂ ਪਹਿਲਾਂ ਪਹਿਲਾਂ ਹੀ ਦੱਸੋ'। ਦਾਸ ਨੇ ਕਹਿ ਛੱਡਣਾ ਕਦੇ ਦੱਸਾਂਗਾ; ਜਦ ਵੇਲਾ ਆਇਆ ਦੱਸ ਭੀ ਦੇਵਾਂਗਾ। ਪਰ ਇਕ ਦਿਨ ਓਸ ਨੇ ਬਹੁਤ ਹੀ ਜ਼ੋਰ ਦਿੱਤਾ ਕਿ 'ਜ਼ਰੂਰ ਕੋਈ ਖ਼ਿਦਮਤ ਮੇਰੇ ਲਾਇਕ ਦੱਸੋ'। ਦਾਸ ਨੇ ਆਖਿਆ, 'ਲਉ ਦੱਸਣ ਲਗਾ ਹਾਂ, ਬਚਨ ਦਿਓ ਕਿ ਪੂਰੀ ਕਰੋਗੇ।'

**ਦਰੋਗਾ**—ਜੋ ਕੁਛ ਅਤੇ ਜਿਤਨਾ ਭੀ ਮੇਰੇ ਅਖਤਿਆਰ ਵਾਲਾ ਕੰਮ ਹੋਇਆ, ਉਸ ਬਾਰੇ ਮੈਂ ਆਪ ਦੀ ਖ਼ਿਦਮਤ ਬਜਾ ਲਿਆਉਣੋਂ ਬਾਕੀ ਨਹੀਂ ਛਡਾਂਗਾ।

**ਦਾਸ**—ਲਓ ਫੇਰ ਬਚਨ ਹੋ ਗਏ, ਹੁਣ ਦੱਸਣ ਲਗਾ ਹਾਂ।

**ਦਰੋਗਾ**—ਦਸੋ! ਮੈਂ ਜੋ ਆਖਿਆ ਹੈ, ਪੂਰਾ ਵਾਅਦਾ ਹਤੁਲਵਸਾਅ (ਵੱਸ ਲਗਦੇ) ਜੋ ਕੁਛ ਤੁਸੀਂ ਕਹੋਗੇ ਕਰਾਂਗਾ। ਦੱਸੋ ਕਿਹੜੀ ਖਿਦਮਤ ਹੈ?

**ਦਾਸ**—ਆਪ ਦੇ ਅਖਤਿਆਰ ਵਾਲੀ ਹੀ ਸੇਵਾ ਹੈ, ਉਹ ਇਹ ਹੈ ਕਿ ਇਕ ਲੜਕਾ ਨੌਜਵਾਨ ਭਗਤ ਸਿੰਘ ਨਾਮੇ ਦੀ ਬੜੀ ਹੀ ਤੀਬਰ ਇੱਛਾ ਮੇਰੇ ਨਾਲ ਮੁਲਾਕਾਤ ਕਰਨ ਦੀ ਹੈ। ਬਸ, ਮੇਰੀ ਰਿਹਾਈ ਤੋਂ ਪਹਿਲਾਂ ਪਹਿਲਾਂ ਤੁਸੀਂ ਉਸ ਦੀ ਮੇਰੇ ਨਾਲ ਮੁਲਾਕਾਤ ਕਰਾ ਦੇਵੋ।*

**ਦਰੋਗਾ**—ਹੈ ਤਾਂ ਬੜੀ ਮੁਸ਼ਕਲ ਬਾਤ, ਪਰ ਚੂੰਕਿ ਮੈਂ ਆਪ ਨੂੰ ਵਾਅਦਾ ਦੇ ਚੁਕਾ ਹਾਂ ਸੋ ਆਪ ਤਸੱਲੀ ਰਖੋ ਅਤੇ ਉਸਨੂੰ ਭੀ ਤਸੱਲੀ ਦੇ ਭੇਜੋ ਕਿ ਮੁਲਾਕਾਤ ਜ਼ਰੂਰ ਹੋਵੇਗੀ, ਤੁਹਾਡੇ ਛੁੱਟਣ ਤੋਂ ਅਤੇ ਉਸਦੇ ਫਾਂਸੀ ਚੜ੍ਹਨ ਤੋਂ ਪਹਿਲਾਂ ਪਹਿਲਾਂ ਹੋ ਜਾਵੇਗੀ। ਇਸ ਵਿਚ ਥੋੜੀ ਦਿੱਕਤ ਮੈਨੂੰ ਏਹ ਪੇਸ਼ ਆਵੇਗੀ ਕਿ ਸੁਪ੍ਰੰਟੈਂਡੈਂਟ ਸਾਹਿਬ ਨੂੰ ਬੜੀ ਕਠਨਤਾਈ ਨਾਲ ਮਨਾਉਣਾ ਪਵੇਗਾ। ਕਿਉਂਕਿ ਜਿਸ ਦਿਨ ਆਪ ਇਸ ਜੇਲ੍ਹ ਵਿਚ ਆਏ ਸੀ, ਓਸੇ ਦਿਨ ਹੀ ਭਗਤ ਸਿੰਘ ਨੇ ਜੇਲ੍ਹ ਸੁਪ੍ਰੰਟੈਂਡੈਂਟ ਸਾਹਿਬ ਪਾਸ ਆਪ ਦੇ ਨਾਲ ਮੁਲਾਕਾਤ ਲਈ ਦਰਖ਼ਾਸਤ ਕਰਨ ਦੀ ਕਾਹਲੀ ਕੀਤੀ। ਸੁਪ੍ਰੰਟੈਂਡੈਂਟ ਸਾਹਿਬ ਨੇ ਨਾਂਹ ਕਰ ਦਿਤੀ ਅਤੇ ਏਹਨਾਂ ਲਫ਼ਜ਼ਾਂ ਵਿਚ ਨਾਂਹ ਕਰ ਦਿਤੀ ਕਿ ਜੇਲ੍ਹ ਦੇ ਹੋਰ ਕਿਸੇ ਕੈਦੀ ਨਾਲ ਜਿਸ ਨਾਲ ਚਾਹੇ ਮੁਲਾਕਾਤ ਕਰ ਸਕਦਾ ਹੈ ਪਰ ਰਣਧੀਰ ਸਿੰਘ ਨਾਲ ਇਸ ਦੀ ਮੁਲਾਕਾਤ ਦੀ ਮੰਨਜ਼ੂਰੀ ਨਹੀਂ ਦਿਤੀ ਜਾ ਸਕਦੀ।

---

* ਸਾਨੂੰ ਦਰੋਗੇ ਨੂੰ ਭਗਤ ਸਿੰਘ ਦੀ ਮੁਲਾਕਾਤ ਲਈ ਇਸ ਵਾਸਤੇ ਕਹਿਣਾ ਪਿਆ ਕਿਉਂਕਿ ਭਗਤ ਸਿੰਘ ਨੇ ਸਾਨੂੰ ਬਾਬੇ ਚੂਹੜ ਸਿੰਘ ਦੇ ਹੱਥੀਂ ਸੁਨੇਹਾ ਭੇਜਿਆ ਸੀ ਕਿ ਮੈਂ ਭਾਈ ਸਾਹਿਬ ਨਾਲ ਮੁਲਾਕਾਤ ਕਰਨੀ ਹੈ। ਮੈਂ ਉਤਰ ਵਿਚ ਕਹਿ ਭੇਜਿਆ ਸੀ ਕਿ ਤੇਰੀ ਕੇਸਾਂ ਵਾਲੀ ਪਹਿਲੀ ਤਸਵੀਰ ਅਸੀਂ ਦੇਖੀ ਹੋਈ ਹੈ, ਅਸੀਂ ਓਸ ਸ਼ਕਲ ਤੋਂ ਬਿਨਾਂ ਕੇਸ-ਹੀਣ ਸ਼ਕਲ ਦੇ ਦਰਸ਼ਨ ਕਰਨਾ ਨਹੀਂ ਚਾਹੁੰਦੇ। ਏਸ ਪਰ ਉਹ ਏਹ ਸੁਣ ਕੇ ਰੋ ਪਿਆ ਤੇ ਉਸ ਨੇ ਬਾਬੇ ਚੂਹੜ ਸਿੰਘ ਜੀ ਨੂੰ ਕਿਹਾ ਕਿ ਉਹ ਜੋ ਕੁਝ ਮੈਨੂੰ ਕਹਿਣਗੇ, ਮੈਂ ਮੰਨਾਂਗਾ ਪਰ ਉਹ ਮੈਨੂੰ ਮਿਲਣ ਜ਼ਰੂਰ। ਬਾਬਾ ਚੂਹੜ ਸਿੰਘ ਜੀ ਦੇ ਮੁੜ ਸਾਨੂੰ ਦਸਣ ਪਰ ਸਾਨੂੰ ਉਸ ਦੇ ਮਿਲਣ ਦਾ ਖਿਆਲ ਹੋਇਆ।

**ਦਾਸ**—ਤਦ ਆਪ ਨੂੰ ਵਾਕਈ ਬੜੀ ਦਿੱਕਤ ਪੇਸ਼ ਆਏਗੀ ।

**ਦਰੋਗਾ**—ਆਏ ਨ ਆਏ, ਪਰ ਮੈਂ ਵਾਅਦਾ ਪੂਰਾ ਜ਼ਰੂਰ ਕਰੂੰਗਾ ।

**ਦਾਸ**—ਪਰ ਦੇਖਣਾ ਆਪ ਦੇ ਉਪਰ ਕੋਈ ਗੱਲ ਉਲਟੀ ਨ ਪੈ ਜਾਵੇ । ਆਪ ਨੂੰ ਨੁਕਸਾਨ ਪੁਚਾ ਕੇ ਮੈਂ ਕੋਈ ਅਜੇਹੀ ਗੱਲ ਆਪ ਤੋਂ ਨਹੀਂ ਕਰਵਾਉਣਾ ਚਾਹੁੰਦਾ ਜਿਸ ਦਾ ਕਿ ਆਪ ਦੇ ਹੱਕ ਵਿਚ ਕੋਈ ਖ਼ੁਸ਼ਗਵਾਰ ਨਤੀਜਾ ਨਾ ਨਿਕਲੇ ।

**ਦਰੋਗਾ**—ਅਸੀਂ ਕਈ ਤਰ੍ਹਾਂ ਨਜਿੱਠ ਸਕਦੇ ਹਾਂ । ਤੁਸੀਂ ਨਿਸਚਿੰਤ ਰਹੋ । ਕੋਈ ਨਾ ਕੋਈ ਬਿਉਂਤ ਜ਼ਰੂਰ ਬਣਾ ਕੱਢਾਂਗਾ ਅਤੇ ਆਪ ਦੇ ਨਾਲ ਕੀਤਾ ਬਚਨ ਜਿਵੇਂ ਕਿਵੇਂ ਭੀ ਹੋਵੇ ਪੂਰਾ ਕਰ ਦਿਖਾਵਾਂਗਾ । ਤੁਸੀਂ ਧੰਨ ਹੋ ਕਿ ਸਾਡਾ ਜੇਲ੍ਹ ਕਰਮਚਾਰੀਆਂ ਦਾ ਭੀ ਭਲਾ ਹੀ ਲੋਚਦੇ ਹੋ ।

ਸੁਖ ! ਅਜੇਹੀ ਗੱਲ ਬਾਤ ਕਰ ਕੇ ਉਹ ਤਾਂ ਉਸ ਦਿਨ ਮੇਰੇ ਪਾਸੋਂ ਚਲਾ ਗਿਆ । ਦਾਸ ਨੇ ਉਸੇ ਦਿਨ ਹੀ ਭਗਤ ਸਿੰਘ ਪਾਸ ਪੈਗ਼ਾਮ ਪੁਚਾ ਦਿੱਤਾ ਕਿ 'ਮੁਲਾਕਾਤ ਜ਼ਰੂਰ ਕਰਾਂਗੇ ਅਤੇ ਗੁਰੂ ਚਾਹੇ ਤਾਂ ਛੇਤੀ ਹੀ ਕਰਾਂਗੇ । ਤਸੱਲੀ ਰੱਖੋ ਅਤੇ ਤਿਆਰਿਆਂ ਵਿਚ ਰਹੋ ।'

## ੨੫

# ਭਗਤ ਸਿੰਘ ਨਾਲ ਮੁਲਾਕਾਤ

ਓੜਕ ਇਕ ਦਿਨ ਆ ਗਿਆ* ਕਿ ਆਥਣ ਦੇ ਛੇ ਬਜੇ ਦੇ ਕਰੀਬ ਮੇਰੀ ਰਿਹਾਈ ਦੇ ਸ਼ਾਦੀਆਨੇ ਜੇਲ੍ਹ ਵਿਚ ਵੱਜ ਗਏ। ਅਸੀਂ ਕੋਠੀ ਵਿਚ ਅੰਦਰ ਬੈਠੇ ਅਨੰਦ ਮਾਣ ਰਹੇ ਸਾਂ। ਕੀ ਦੇਖਦੇ ਹਾਂ ਕਿ ਕਈ ਦੇਸ਼ ਭਗਤ ਵੀਰ ਵਾਹੋ ਦਾਹ ਭੱਜੇ ਚਲੇ ਆ ਰਹੇ ਹਨ। ਸਭ ਤੋਂ ਪਹਿਲੋਂ ਅਤੇ ਮੂਹਰੇ ਆ ਕੇ ਵੀਰ ਗੱਜਨ ਸਿੰਘ (ਮਾਸਟਰ) ਨੇ ਆਣ ਵਧਾਈਆਂ ਸੁਣਾਈਆਂ ਤੇ ਕਹਿਣ ਲਗਾ—'ਭਾਈ ਸਾਹਿਬ ! ਤੁਹਾਡੀ ਰਿਹਾਈ ਦਾ ਪਰਵਾਨਾ ਆ ਗਿਆ, ਚਲੋ, ਉਠੋ ਤਿਆਰ ਹੋ ਜਾਓ।' ਇਕ ਆਨ ਵਿਚ ਸਾਰੇ ਦੇਸ਼ ਭਗਤ ਭਰਾ ਮੇਰੇ· ਗਿਰਦ ਆਣ ਇਕੱਠੇ ਹੋਏ, ਪਰਵਾਨਾ ਪੜ੍ਹ ਪੜ੍ਹ ਮੈਨੂੰ ਸੁਣਾਉਣ ਅਤੇ ਗਦ ਗਦ ਹੋ ਜਾਣ। ਦਾਸ ਨੂੰ ਏਤਨੀ ਰਿਹਾਈ ਦੀ ਖ਼ੁਸ਼ੀ ਨਾ ਆਵੇ ਜਿਤਨਾ ਕਿ ਵੀਰ ਕਰਤਾਰ ਸਿੰਘ ਸਾਰਖੇ ਸਹੋਦਰ ਵੀਰਾਂ ਦਾ ਵਿਜੋਗ ਵਿਛੋੜਾ ਹਿਰਦੇ ਨੂੰ ਬਿਹਬਲ ਕਰ ਕਰ ਜਾਵੇ। ਮੈਂ ਤਾਂ ਏਹਨਾਂ ਦੁਚਿੱਤੀਆਂ ਦੁਰੁਖੀਆਂ ਵਿਚ ਫਾਥਾ ਸੁੰਨ ਮਸੁੰਨ ਹੁੰਦਾ ਜਾਵਾਂ ਅਤੇ ਵੀਰ ਜਨ ਮੇਰੇ ਦੁਆਲੇ ਹੋ ਕੇ ਮੇਰੀ ਵਿਦਾਇਗੀ ਦੀਆਂ ਪ੍ਰੇਮ ਮਿਲਉਣੀਆਂ ਆ ਮਿਲੀਵਣ । ਜੇਲ੍ਹ ਦੂਤ ਜੇਲ੍ਹੋਂ ਬਾਹਰ ਨਿਕਾਲਣ ਲਈ ਅਤੇ ਰਿਹਾਈ ਦੀ ਆਇਸ ਵਿਚ ਲੈ ਜਾਣ ਲਈ ਤਹੂ ਹੋਏ ਖੜੋਤੇ ਅਤੇ ਮੇਰਾ ਪੈਰ ਪੁੱਟਣ ਨੂੰ ਜੀ ਨਾ ਕਰੇ। ਜੀਉ ਤਾਂ ਪਿਆਰਿਆਂ ਦੇ ਪਿਆਰ ਵਿਜੋਗ ਅਹਿਸਾਸ ਵਿਚ ਪੇਖੜਿਆ ਪਿਆ। ਓੜਕ ਮੈਨੂੰ ਲੈ ਦੇ ਕੇ ਸਭਸ ਨੇ ਰਿਹਾ ਹੋ ਜਾਣ ਲਈ ਤਿਆਰ ਕਰ ਹੀ ਦਿਤਾ। ਪਿਆਰਿਆਂ ਨਾਲ ਨਦੀਆਂ ਵਾਹ ਵਿਛੁੰਨੀਆਂ ਵਾਲੇ ਵਿਜੋਗ ਦੀਆਂ ਗਲਜੱਫੜੀਆਂ ਪਾ ਪਾ ਕੇ ਸਜਲ ਨੇਤ੍ਰਾਂ ਨੂੰ ਲੈ ਕੇ ਵਿਦਾ ਹੋਇਆ। ਜੇਲ੍ਹ ਸੈਂਟਰ ਦੇ ਬੁਰਜ ਦੇ ਬਰਾਬਰ ਪੁਜੇ ਤਾਂ ਅਗਾਹਾਂ ਹਸੂੰ ਹਸੂੰ ਕਰਦਾ ਦਰੋਗਾ ਮਿਲਿਆ, ਜੋ ਕਿ ਮੇਰੇ ਵਲ ਅਗੋਂ ਹੀ ਆ ਰਿਹਾ ਸੀ। ਮੈਨੂੰ ਦੇਖਣ ਸਾਰ

---

*੪ ਅਕਤੂਬਰ ੧੯੩੦।

ਰਿਹਾਈ ਦੀਆਂ ਵਧਾਈਆਂ ਦਿੱਤੀਆਂ। ਮੈਂ ਵਧਾਈਆਂ ਤਾਂ ਸੁਣੀਆਂ ਅਣ ਸੁਣੀਆਂ ਹੀ ਕਰ ਦਿੱਤੀਆਂ ਅਤੇ ਉਸ ਨੂੰ ਆਖਿਆ ਕਿ 'ਹੁਣ ਤੁਹਾਡੇ ਬਚਨ ਦੇ ਪੂਰਾ ਕਰਨ ਦਾ ਵੇਲਾ ਭੀ ਆ ਗਿਆ ਹੈ, ਸੋ ਮੌਕਾ ਸੰਭਾਲੋ ।' ਹੱਸ ਕੇ ਕਹਿਣ ਲਗਾ ਕਿ, 'ਭਗਤ ਸਿੰਘ ਦੀ ਮੁਲਾਕਾਤ ਵਾਲਾ, ਮੈਂ ਅੱਗੇ ਹੀ ਸਭ ਬੰਦੋਬਸਤ ਕਰ ਲਿਆ ਹੈ । ਦੋ ਘੰਟੇ ਦੀ ਖੁਲ੍ਹੀ ਮੁਲਾਕਾਤ ਕਰੋ ।' ਮੈਂ ਆਖਿਆ, 'ਮੰਨਜ਼ੂਰੀ ਲੈ ਲਈ ਹੈ ? ਕੀ ਸੁਪ੍ਰੰਟੈਂਡੰਟ ਸਾਹਿਬ ਤੋਂ ਪੁੱਛ ਲਿਆ ਹੈ ?'

**ਦਰੋਗਾ**–ਉਸ ਤੋਂ ਮੈਂ ਕੀ ਪੁੱਛਣਾ ਸੀ, ਸਗੋਂ ਸੁਪ੍ਰੰਟੰਡੰਟ ਆਪ ਮੈਨੂੰ ਪੁੱਛਣ ਦੀ ਪਰੇਸ਼ਾਨੀ ਵਿਚ ਹੈਰਾਨ ਹੋਇਆ ਫਿਰਦਾ ਸੀ । ਜਦੋਂ ਤੁਹਾਡੀ ਰਿਹਾਈ ਆਈ ਤਾਂ ਸੁਪ੍ਰੰਟੰਡੰਟ ਨੇ ਆਪ ਮੈਨੂੰ ਬੁਲਾਇਆ ਅਤੇ ਫ਼ਿਕਰਮੰਦ ਹੋ ਕੇ ਪੁੱਛਿਆ ਕਿ ਕੋਈ ਬਿਧ ਬਣਾਉ ਕਿ ਰਿਹਾਈ ਚੁੱਪ ਚੁਪਾਤੇ ਹੋ ਜਾਏ। ਬਾਹਰ ਰਿਹਾਈ ਦੇ ਉਡੀਕਵਾਨਾਂ ਦੀਆਂ ਪਿਕਟਾਂ ਲੱਗੀਆਂ ਰਹਿੰਦੀਆਂ ਹਨ। ਜੇਲ੍ਹੋਂ ਨਿਕਲਦੇ ਹੀ ਕਣਸੋ ਫਿਰ ਗਈ, ਤਾਂ ਜਲੂਸਾਂ ਦੇ ਘਮਸਾਣ ਝੱਲੇ ਨਹੀਂ ਜਾਣੇ, ਬੜੀ ਬਦਨਾਮੀ ਹੋਵੇਗੀ । ਜੇਲ੍ਹ ਕਰਮਚਾਰੀਆਂ ਨੂੰ ਭੀ ਗਵਰਨਮੈਂਟ ਦੀ ਹਦਾਇਤ ਹੈ ਕਿ ਬੇਖ਼ਬਰੀ ਅਤੇ ਚੁਪ-ਚੁਪਾਤੀ ਰਿਹਾਈ ਹੋਵੇ। ਤੁਸੀਂ ਕਈਆਂ ਦਿਨਾਂ ਦੇ ਦੇਖ ਰਹੇ ਹੋ ਕਿ ਕਿਵੇਂ ਬਾਹਰ ਰਿਹਾਈ ਕਣਸੋਊਆਂ ਦੀਆਂ ਸਾਰਾ ਸਾਰਾ ਦਿਨ ਪਿਕਟਾਂ ਲਗੀਆਂ ਰਹਿੰਦੀਆਂ ਹਨ। ਦਿਨ ਛਿਪੇ ਤਾਈਂ ਜੇਲ੍ਹ ਦਾ ਬੂਹਾ ਮੱਲੀ ਰਖਦੇ ਹਨ । ਸੋ ਐਸੀ ਬਿਉਂਤ ਬਣਾਉ ਕਿ ਬੇਖ਼ਬਰੇ ਹੀ ਰਣਧੀਰ ਸਿੰਘ ਨੂੰ ਜੇਲ੍ਹੋਂ ਬਾਹਰ ਸੁਖ ਸਹਿਜ ਸੇਤੀ ਕੱਢ ਦੇਈਏ ਅਤੇ ਸਾਡੇ ਨਾਮ ਤੇ ਕੋਈ ਹਰਫ਼ ਨਾ ਆਏ। ਮੈਨੂੰ ਓਦੋਂ ਹੀ ਸੁੱਝ ਪਈ ਅਤੇ ਸੋਹਣੀ ਸੁੱਝੀ ਤੇ ਮੈਂ ਤਾਬੜ ਤੋੜ ਹੀ ਵੇਲੇ ਨੂੰ ਸੰਭਾਲ ਕੇ ਉਤਰ ਦਿੱਤਾ ਕਿ 'ਸਾਹਿਬ ! ਆਪ ਫ਼ਿਕਰਮੰਦ ਨਾ ਹੋਵੋ । ਮੈਂ ਆਪ ਨੂੰ ਸੋਹਣੀ ਤਜਵੀਜ਼ ਸੁਝਾਉਂਦਾ ਹਾਂ, ਪਸੰਦ ਆਵੇ ਤਾਂ ਹੁਕਮ ਦਿਓ। ਆਪ ਨੂੰ ਯਾਦ ਹੋਵੇਗਾ ਜਿਸ ਦਿਨ ਰਣਧੀਰ ਸਿੰਘ ਇਸ ਜੇਲ੍ਹ ਵਿਚ ਆਇਆ ਸੀ, ਉਸੇ ਦਿਨ ਹੀ ਭਗਤ ਸਿੰਘ ਫਾਂਸੀ ਵਾਲੇ ਨੇ ਆਪ ਦੇ ਪਾਸ ਉਸ ਨੂੰ ਮਿਲਣ ਲਈ ਦਰਖ਼ਾਸਤ ਕੀਤੀ ਸੀ, ਪਰ ਆਪ ਨੇ ਮੰਨਜ਼ੂਰ ਨਹੀਂ ਕੀਤੀ ਸੀ। ਮੇਰੇ ਖਿਆਲ ਵਿੱਚ ਜੇ ਹੁਣ ਅਸੀਂ ਮੁਲਾਕਾਤ ਦੀ ਇਜਾਜ਼ਤ ਦੇ ਦੇਈਏ ਤਾਂ ਦੋ ਘੰਟੇ ਏਵੇਂ ਹੀ ਗੁਜ਼ਰ ਜਾਣਗੇ ਅਤੇ ਏਤਨੇ ਨੂੰ ਖ਼ਾਸਾ ਅੰਨ੍ਹੇਰਾ ਹੋ ਜਾਏਗਾ। ਅੱਠ ਬਜੇ ਦੇ ਕਰੀਬ ਰਣਧੀਰ ਸਿੰਘ ਨੂੰ ਜੇਲ੍ਹੋਂ ਬਾਹਰ ਟੋਰ ਦਿਆਂਗੇ, ਕਿਸੇ ਤਾਈਂ ਰਿਹਾਈ ਦਾ ਮੁਸ਼ਕ ਤਕ ਨਹੀਂ ਨਿਕਲੇਗਾ।' ਸੁਪ੍ਰੰਟੰਡੰਟ ਸਾਹਿਬ ਨੂੰ ਮੇਰੀ ਇਹ ਤਜਵੀਜ਼ ਬੜੀ ਪਸਿੰਦ ਆਈ ਅਤੇ ਬੜੀ

ਖੁਸ਼ੀ ਨਾਲ ਇਜਾਜ਼ਤ ਦੇ ਦਿਤੀ ਕਿ ਭਗਤ ਸਿੰਘ ਨਾਲ ਇਸਦੀ ਮੁਲਾਕਾਤ ਕਰਾਉ। ਸੋ ਤੁਸੀਂ ਹੁਣ ਜਾਉ ਭਗਤ ਸਿੰਘ ਨਾਲ ਖੁਲ੍ਹੀ ਮੁਲਾਕਾਤ ਕਰੋ। ਮੈਂ ਤੁਹਾਡੇ ਨਾਲ ਇਕ ਕੈਦੀ ਵਾਰਡਰ ਤੋਰ ਦਿੰਦਾ ਹਾਂ ਜੋ ਤੁਸਾਨੂੰ ਉਸ ਪਾਸ ਲੈ ਜਾਏਗਾ।

ਏਹ ਕਹਿ ਕੇ ਦਰੋਗੇ ਨੇ ਇਕ ਕੈਦੀ ਵਾਰਡਰ ਮੇਰੇ ਨਾਲ ਕਰ ਦਿਤਾ ਅਤੇ ਉਸਨੂੰ ਹੁਕਮ ਦੇ ਦਿਤਾ ਕਿ ਭਗਤ ਸਿੰਘ ਨਾਲ ਇਸਦੀ ਖੁਲ੍ਹੀ ਮੁਲਾਕਾਤ ਕਰਾਉ। ਭਗਤ ਸਿੰਘ ਦਾ ਉਸ ਵੇਲੇ ਟਹਿਲਣ ਦਾ ਵਕਤ ਸੀ। ਉਸ ਨੂੰ ਸ਼ਾਇਦ ਪਹਿਲਾਂ ਹੀ ਮੁਲਾਕਾਤ ਦੀ ਮੰਨਜ਼ੂਰੀ ਸੁਣਾ ਦਿਤੀ ਹੋਈ ਸੀ। ਮੈਨੂੰ ਦੂਰੋਂ ਦੇਖ ਕੇ ਹੀ ਮੇਰੇ ਵਲ ਭੱਜਿਆ ਆਇਆ। ਮੈਂ ਹਾਤੇ ਦੇ ਜੰਗਲੇ ਦੇ ਬਾਹਰ ਖਲੋਤਾ ਰਿਹਾ। ਉਸ ਨੇ ਅੰਦਰ ਵਾਰ ਐਨ ਮੇਰੇ ਕੋਲ ਆ ਕੇ ਬੜੇ ਹੀ ਸਤਿਕਾਰ ਨਾਲ ਮੈਨੂੰ ਨਮਸਕਾਰ ਕੀਤੀ ਅਤੇ ਝੁਕ ਝੁਕ ਕੇ ਜੋਹਾਰ ਕੀਤਾ। ਮੈਂ ਵੀ ਦੋਇ ਕਰ ਜੋੜ ਫ਼ਤਹ ਬੁਲਾਈ। ਕੈਦੀ ਵਾਰਡਰ ਸਾਨੂੰ ਕੋਲ ਕੋਲ ਕਰਕੇ ਲਾਂਭੇ ਹੋ ਗਿਆ। ਅੰਦਰਲੇ ਹਾਤੇ ਵਲੋਂ ਭੀ ਕੋਈ ਸਿਪਾਹੀ ਜਾਂ ਵਾਰਡਰ ਸਾਡੇ ਨੇੜੇ ਨਾ ਆਇਆ। ਅਸੀਂ ਦੋਇ ਪੂਰੇ ਏਕਾਂਤ ਵਿਚ ਪ੍ਰਸਪਰ ਆਹਮੋ ਸਾਹਮਣੇ ਹੋਏ ਖਲੋਤੇ ਹਾਂ। ਭਗਤ ਸਿੰਘ ਬਿਰਹੇ-ਮਿਲਾਪ ਦੀ ਕਰਣਾ ਕਿਰਤੱਗਨੀ ਖ਼ੁਸ਼ੀ ਵਿਚ ਉੱਛਲ ਕੇ ਜ਼ਾਰੋ ਕਤਾਰ ਹੰਝੂ ਬਹਾ ਰਿਹਾ ਹੈ। ਅਣਡਿਠਿਆਂ ਹੀ ਏਤਨੇ ਪਿਆਰ ਸਤਿਕਾਰ ਦੀ ਬਿਹਬਲਤਾ ਵਿਰਲੀ ਵਾਂਝੀ ਹੀ ਡਿਠੀ ਸੁਣੀ ਹੈ। ਜਾਂਣੋ ਮੁੱਦਤਾਂ ਦਾ ਹੀ ਜਾਣੂ ਪਛਾਣੂ ਹੈ। ਗਦ ਗਦ ਹੋ ਕੇ ਕਹਿਣ ਲਗਾ—'ਅਜ ਮੇਰੀਆਂ ਖੁਸ਼ੀਆਂ ਦੀ ਹੱਦ ਕੋਈ ਨਹੀਂ ਰਹੀ, ਮੇਰੇ ਦਿਲ ਵਿਚ ਏਹ ਤਾਂਘ ਦਿਨ ਰਾਤ ਰਹਿੰਦੀ ਸੀ ਕਿ ਕਿਵੇਂ ਅਤੇ ਕਦੋਂ ਆਪ ਦੇ ਦਰਸ਼ਨ ਨਸੀਬ ਹੋਣ, ਸੋ ਅਜ ਏਹ ਭਾਗਾਂ ਭਰੀ ਘੜੀ ਹੈ ਕਿ ਮੇਰੀਆਂ ਆਸਾਂ ਪੂਰੀਆਂ ਹੋਈਆਂ। ਮੈਂ ਆਪ ਦਾ ਜੀਵਨ ਅਤੇ ਆਪ ਦੀਆਂ ਜੇਲ੍ਹ ਕਰੜਾਈਆਂ ਦੀਆਂ ਘਾਲਾਂ ਸੁਣ ਸੁਣ ਕੇ ਹੀ ਆਪ ਦਾ ਪ੍ਰੇਮ-ਸ਼ੈਦਾਈ ਹੋ ਗਿਆ ਸੀ। ੧੯੧੪-੧੫ ਵਾਲਿਆਂ ਦੀ ਦੇਸ਼ ਭਗਤੀ ਦੀ ਸੱਚੀ ਸੁੱਚੀ ਨਜ਼ੀਰ ਨੇ ਮੇਰੇ ਵਰਗੇ ਨਾਚੀਜ਼ ਪੁਰਸ਼ਾਂ ਨੂੰ ਕੌਮ ਭਗਤੀ ਦੀ ਹੁੱਬ ਲਈ ਉਭਾਰਿਆ ਹੈ। ਜੋ ਜੋ ਘਾਲਾਂ ਆਪ ਸਜਣਾਂ ਨੇ ਘਾਲੀਆਂ ਹਨ, ਉਸ ਦੇ ਮੁਕਾਬਲੇ ਵਿਚ ਮੈਂ ਜਿਹਾਂ ਦੀਆਂ ਕਰਨੀਆਂ ਤਾਂ ਐਵੇਂ ਤੁੱਛ ਮਾਤਰ ਹੀ ਹਨ। ਮੇਰੇ ਹਿਰਦੇ ਉਤੇ ਆਪ ਦੇ ਜੀਵਨ ਦਾ ਅਸਰ ਖ਼ਾਸ ਖਸੂਸੀਅਤ ਨਾਲ ਅਸਰ ਪਜ਼ੀਰ ਹੋਇਆ ਹੈ। ਆਪ ਨੂੰ ਸ਼ਾਇਦ ਮੁਨਸ਼ੀ ਮੰਨਾ ਸਿੰਘ ਨੇ ਦਸਿਆ ਹੀ ਹੋਣਾ ਹੈ ਕਿ ਕਿਸ ਇਸ਼ਤਿਆਕ ਨਾਲ ਮੈਂ ਮਹੀਨਿਆਂ ਬੱਧੀ

ਆਪ ਨੂੰ ਯਾਦ ਕਰਦਾ ਰਿਹਾ ਹਾਂ। ਮੈਂ ਸਾਫ਼ ਕਹਾਂਗਾ ਕਿ ਮੇਰੀ ਖਿੱਚ ਨੇ ਹੀ ਆਪ ਨੂੰ ਖਿੱਚ ਕੇ ਇਸ ਜੇਲ੍ਹ ਵਿੱਚ ਮੁੜ ਸੋਲਾਂ ਸਾਲਾਂ ਪਿਛੋਂ ਲੈ ਆਂਦਾ ਹੈ। ਜਦੋਂ ਦਾਸ ਨੇ ਆਪ ਨੂੰ ਮੁਲਾਕਾਤ ਕਰਨ ਦਾ ਪਹਿਲਾ ਸੰਦੇਸਾ ਭੇਜਿਆ ਸੀ, ਉਸ ਸੰਦੇਸੇ ਦੇ ਉੱਤਰ ਵਿਚ ਜੋ ਆਪਦਾ ਹੁਕਮਨਾਮਾ ਕੇਸ ਦਾੜ੍ਹੀ ਰੱਖਣ ਦਾ ਪੁੱਜਾ ਸੀ, ਸੋ ਦਾਸ ਹਿਤੋਂ ਚਿਤੋਂ ਕਮਾਉਣ ਨੂੰ ਤਿਆਰ ਹੈ। ਆਪ ਦੇ ਅਗੇ ਬੜਾ ਸ਼ਰਮਸਾਰ ਭੀ ਹਾਂ ਅਤੇ ਨਿਝੱਕ ਹੋ ਕੇ ਦੱਸਣ ਨੂੰ ਤਿਆਰ ਹਾਂ ਕਿ ਮੈਂ ਜੋ ਕੁਛ ਕੇਸ ਦਾੜ੍ਹੇ ਦੀ ਬੇ-ਅਦਬੀ ਕਰ ਬੈਠਾ ਹਾਂ ਸੋ ਮਜਬੂਰਨ ਕਰ ਬੈਠਾ ਹਾਂ। ਸੇਵਾ ਉਪਕਾਰ ਹਿਤ ਮੈਨੂੰ ਮੇਰੇ ਸਾਥੀਆਂ ਨੇ ਮਜਬੂਰ ਕੀਤਾ ਸੀ ਕਿ ਇਸ ਵਡ-ਰੂਪੀ ਦਾ ਵੇਸ ਪਲਟਿਆ ਜਾਏ ਅਤੇ ਸੰਨਿਆਸੀ ਸਾਧੂ ਵਾਲਾ ਸੁਆਂਗ ਧਾਰਿਆ ਜਾਏ। ਸੋ ਮੈਂ ਇਸ ਕੁਸੰਗ ਦੇ ਅਧੀਨ ਹੋ ਕੇ ਏਹ ਬੇ-ਅਦਬੀ ਕਰ ਬੈਠਾ ਹਾਂ, ਹੁਣ ਜਿਵੇਂ ਆਪ ਦਾ ਹੁਕਮ ਹੋਵੇ।'

ਮੈਂ ਭਗਤ ਸਿੰਘ ਦੀ ਇਹ ਅਧੀਨਗੀ ਅਤੇ ਸ਼ਰਮਸਾਰੀ ਵੇਖ ਕੇ ਬੜਾ ਹੀ ਖ਼ੁਸ਼ ਹੋਇਆ ਅਤੇ ਉਸ ਦੀ ਸਾਫ਼ ਗੋਈ ਦੀ ਖ਼ੂਬੀ ਜਾਂਚ ਕੇ ਭੀ ਬੜਾ ਮੁਅੱਸਰ ਹੋਇਆ। ਤਦ ਭੀ ਮੈਂ ਹੇਠ ਲਿਖੀਆਂ ਗੱਲਾਂ ਉਸ ਨੂੰ ਕਹੇ ਬਾਝੋਂ ਨਾ ਰਹਿ ਸਕਿਆ—

'ਵੀਰ ਭਗਤ ਸਿੰਘ ਜੀ ! ਆਪ ਦੇ ਪਿਆਰ ਤੋਂ ਮੈਂ ਬਲਿਹਾਰ ਹਾਂ ਅਤੇ ਆਪ ਦੀ ਦੇਸ਼ ਭਗਤੀ ਵਾਲੀ ਉਪਕਾਰ ਸਪਿਰਟ ਤੋਂ ਭੀ ਬਲ ਬਲ ਜਾਂਦਾ ਹਾਂ। ਪਰ ਵੀਰ ਜੀ ! ਉਪਕਾਰ ਕਮਾਵਣ ਲਈ ਤੁਸਾਡੇ ਸਲਾਹਕਾਰਾਂ ਨੇ ਤੁਹਾਨੂੰ ਅੱਛੀ ਸਲਾਹ ਨਹੀਂ ਦਿੱਤੀ। ਤੁਸੀਂ ਤਨਕ ਮਾਤਰ ਤੁਨਕਾ ਹੀ ਭਾਲਦੇ ਸੀ, ਬੜੀ ਛੇਤੀ ਓਹਨਾਂ ਦੀ ਏਸ ਕੁਢੰਗੀ ਸਲਾਹ ਦੇ ਅਧੀਨ ਹੋ ਗਏ। ਇਹ ਜ਼ਮਾਨਾ ਜਿਸ ਸਮੇਂ ਕਿ ਤੁਸੀਂ ਉਠੇ ਹੋ ਬੜੀ ਜਾਗ੍ਰਤ ਦਾ ਹੈ। ਸਾਰਾ ਦੇਸ਼ ਹੀ ਜਾਗ ਰਿਹਾ ਹੈ। ਇਸ ਵੇਲੇ ਤਾਂ ਆਪ ਨਿਸੰਗ ਆਪਣੇ ਸਿੱਖੀ ਵੇਸ ਵਿੱਚ ਹੀ ਜੋ ਚਾਹੋ ਸੋ ਉਪਕਾਰ ਕਮਾ ਸਕਦੇ ਸੀ। ਆਪ ਨੂੰ ਪਤਾ ਹੀ ਹੈ ਕਿ ਸਾਡੇ ਜ਼ਮਾਨੇ ਵਿਚ ੧੯੧੪-੧੫ ਵਾਲੇ ਸਮੇਂ ਸਾਰੇ ਹਿੰਦੁਸਤਾਨ ਵਿਚ ਵਿਰਲੀਆਂ ਵਾਂਜੀਆਂ ਰੂਹਾਂ ਹੀ ਜਾਗੀਆਂ ਸਨ। ਖਾਸ ਕਰ ਕੇ ਪੰਜਾਬ ਵਿਚ ਤਾਂ ਗਿਣਤੀ ਦੇ ਉਂਗਲਾਂ ਤੇ ਗਿਣਨ ਜੋਗੇ ਸਿੱਖ ਹੀ ਸਨ, ਜਿਨ੍ਹਾਂ ਨੇ ਕਿ ਦੇਸ਼ ਭਗਤੀ ਦਾ ਬੀੜਾ ਚੁੱਕਿਆ ਅਤੇ ਉਸ ਵੇਲੇ ਬਾਹਰ ਦੇਸਾਂ ਕੈਨੇਡਾ ਅਮਰੀਕਾ ਤੋਂ ਆਏ ਦੇਸ਼ ਭਗਤਾਂ ਦਾ ਪੰਜਾਬ ਵਿੱਚ ਬੱਚਾ ਬੱਚਾ ਮੁਖ਼ਾਲਿਫ਼ ਬਣਿਆ ਫਿਰਦਾ ਸੀ। ਮੈਂ ਆਪ ਨੂੰ ਵੰਨਗੀ ਮਾਤਰ ਉਸ

ਵਕਤ ਦੇ ਆਪਣੇ ਦੇਸ਼ ਭਗਤ ਭਰਾਵਾਂ ਦੀ ਇਕੋ ਮਿਸਾਲ ਹੀ ਪੇਸ਼ ਕਰਦਾ ਹਾਂ। ਭਾਈ ਨਿਧਾਨ ਸਿੰਘ ਜੀ* ਚੁੱਘੇ ਵਾਲੇ ਇਕ ਬੜੇ ਉੱਘੇ ਦੇਸ਼ ਭਗਤ ਹਨ। ਏਹ ਬਾਹਰੋਂ ਟਾਪੂਆਂ ਵਿਚੋਂ ਸੈਂਕੜੇ ਹੀ ਰੂਹਾਂ ਨੂੰ ਦੇਸ਼ ਕੁਰਬਾਨੀ ਹਿਤ ਪਰੇਰ ਕੇ ਲਿਆਏ ਅਤੇ ਹਜ਼ਾਰਾਂ ਰੁਪੈ ਆਪਣੇ ਪਲਿਓਂ ਖ਼ਰਚ ਕਰ ਕੇ ਨਛਾਵਰ ਕਰ ਦਿਤੇ। ਫੇਰ ਕੋਈ ਗੁੱਝੇ ਛਿਪੇ ਨਹੀਂ ਆਏ, ਜਹਾਜ਼ਾਂ ਵਿਚ ਪ੍ਰਗਟ ਤੌਰ ਪਰ ਆਏ। ਪਰ ਹਿੰਦੁਸਤਾਨ ਵਿਚ ਆਉਂਦਿਆਂ ਹੀ ਉਹਨਾਂ ਨੂੰ ਫਾਹੁਣ ਦਾ ਜਾਲ ਵਿਛ ਗਿਆ, ਪਰ ਉਹ ਤੇ ਉਸ ਦੇ ਕਈ ਦਰਜਨ ਦੇਸ਼ ਭਗਤ ਸਾਥੀ ਸਹੀ ਸਲਾਮਤ ਹਿੰਦੁਸਤਾਨ ਵਿਚ ਪੁੱਜਣ ਵਿਚ ਕਾਮਯਾਬ ਹੋਏ। ਪਕੜ ਜਕੜ ਤੋਂ ਉਕੇ ਹੀ ਅਛੋਹ ਰਹੇ। ਪੰਜਾਬ ਵਿਚ ਆ ਗੱਜੇ। ਜੋ ਜੋ ਕਾਰਨਾਮੇਂ ਇਹਨਾਂ ਨੇ ਪੰਜਾਬ ਆ ਕੇ ਕਰ ਦਿਖਾਏ ਆਪ ਉਹਨਾਂ ਤੋਂ ਭਲੀ ਪਰਕਾਰ ਵਾਕਿਫ਼ ਹੀ ਹੋ। ਉਹਨਾਂ ਦੇ ਵਾਰੰਟ ਨਿਕਲੇ ਹੋਏ ਸਨ। ਹੁਲੀਏ ਛਪੇ ਹੋਏ ਸਨ। ਉਹਨਾਂ ਦੀ ਗ੍ਰਿਫਤਾਰੀ ਦੇ ਇਨਾਮ ਮੁਸ਼ਤਿਹਰ ਹੋ ਚੁਕੇ ਸਨ। ਸਾਰੇ ਜ਼ਮਾਨੇ ਦੀ ਹਵਾ ਉਨ੍ਹਾਂ ਦੇ ਉਲਟ ਸੀ, ਚਾਰ ਚੋਫੇਰੇ ਉਹਨਾਂ ਦੀ ਪਕੜ ਧਕੜ ਦੀ ਦੌੜ ਭੱਜ ਹੋ ਰਹੀ ਸੀ। ਉਸ ਦੌੜ ਭੱਜ ਵਿਚ ਉਹ ਨਿਰਭੈ ਨਿਧੜਕ ਫਿਰਦੇ ਰਹੇ। ਉਨ੍ਹੀਂ ਦਿਨੀਂ ਦੇਸ਼ ਉਪਕਾਰ ਦੀ ਘਾਲਣਾ ਦਾ ਦਾਰੋਮਦਾਰ ਦੇਸ਼ ਭਗਤ ਤਬਕੇ ਵਿਚ ਬਹੁਤ ਸਾਰਾ ਭਾਈ ਨਿਧਾਨ ਸਿੰਘ ਜੀ ਦੀ ਹਸਤੀ ਉਪਰ ਹੀ ਮੁਨਹਸਰ ਸੀ। ਨਿਰਭੈਤਾ ਵਿਚ ਤਾਂ ਵੀਰ ਕਰਤਾਰ ਸਿੰਘ ਸਰਾਭਾ ਭੀ ਆਪਣੀ ਮਿਸਾਲ਼ ਆਪ ਹੀ ਸੀ। ਉਸ ਦੇ ਦਿਲ ਵਿਚ ਇਕ ਦਿਨ ਏਹ ਖ਼ਿਆਲ ਆਇਆ ਅਤੇ ਕੁਸੰਗ ਦੇ ਅਸਰ ਕਰ ਕੇ ਆਇਆ ਕਿ ਕਿਤੇ ਭਾਈ ਨਿਧਾਨ ਸਿੰਘ ਅਜਾਈਂ ਫੜੇ ਹੀ ਨਾ ਜਾਣ, ਉਹਨਾਂ ਤੋਂ ਦੇਸ਼ ਭਗਤਾਂ ਨੇ ਕੰਮ ਬਹੁਤ ਲੈਣਾ ਹੈ ਸੋ ਉਹਨਾਂ ਨੂੰ ਚਿਰੰਕਾਲ਼ ਕਾਮਯਾਬ ਰਖਣ ਲਈ ਰਾਜਨੀਤੀ ਭਾਸਣੀ ਕਮਜ਼ੋਰੀ ਦੇ ਪਰਾਇਣ ਹੋ ਕੇ ਵੀਰ ਕਰਤਾਰ ਸਿੰਘ ਨੇ ਭਾਈ ਨਿਧਾਨ ਸਿੰਘ ਨੂੰ ਏਹ ਸਲਾਹ ਦਿਤੀ ਕਿ 'ਆਪ ਆਪਣੇ ਦਾੜ੍ਹੇ ਨੂੰ ਵਸਮਾਂ ਲਗਾ ਲਉ ਤਾਂਕਿ ਹੁਲੀਏ ਦੇ ਨਿਸ਼ਾਨ ਗਲਤ ਹੋ ਜਾਣ ਅਤੇ ਕੋਈ ਪਛਾਣ ਨਾ ਸਕੇ।'

'ਭਾਈ ਨਿਧਾਨ ਸਿੰਘ ਨੇ ਬੜੀ ਬੀਰਤਾ ਨਾਲ ਉੱਤਰ ਦਿਤਾ ਕਿ 'ਮੈਂ

---

*ਭਾਈ ਨਿਧਾਨ ਸਿੰਘ ਪਿੰਡ ਚੁੱਘਾ, ਤਸੀਲ ਮੋਗਾ, (ਫ਼ੀਰੋਜ਼ਪੁਰ) ਪਹਿਲੇ ਮੁਕੱਦਮਾ ਸਾਜ਼ਸ਼ ਲਾਹੌਰ ਵਿੱਚ ੧੩ ਦਸੰਬਰ ੧੯੧੫ ਨੂੰ ਸਜ਼ਾਯਾਬ ਹੋਏ। ਫੇਰ ਫ਼ਾਂਸੀ ਦੀ ਸਜ਼ਾ ਉਮਰ ਕੈਦ ਵਿੱਚ ਬਦਲ ਗਈ। ੧੯੩੦ ਵਿਚ ਰਿਹਾ ਹੋਏ। ਤ੍ਰੀਕ ੬ ਦਸੰਬਰ ੧੯੩੬ ਸ਼ਾਮ ਨੂੰ ਗੁਰਦੁਆਰਾ ਸਿੰਘ ਸਭਾ ਮੋਗੇ ਵਿਚ ਚਲਾਣਾ ਕਰ ਗਏ।

ਮੂੰਹ ਕਾਲਾ ਕਰ ਕੇ ਤੇ ਚਮਕਦੇ ਹੀਰਿਆਂ ਉਤੇ ਗੋਹੇ ਦਾ ਪਰੋਲਾ ਫੇਰ ਕੇ ਆਪਣੀ ਬੀਰਤਾ ਨੂੰ ਕਲੰਕਤ ਨਹੀਂ ਕਰਨਾ ਚਾਹੁੰਦਾ। ਮੈਥੋਂ ਜੋ ਕੁਛ ਕੰਮ ਲੈਣਾ ਹੈ ਏਸੇ ਵੇਸ ਵਿਚ ਲਵੋ ਅਤੇ ਮੇਰੇ ਅੰਦਰ ਕਾਇਰਤਾ ਮੱਤ ਪੈਦਾ ਕਰੋ।' ਉਨ੍ਹਾਂ ਨੂੰ ਬਹੁਤ ਗਿਰਾਉਣਾ ਚਾਹਿਆ ਪਰ ਉਹ ਆਪਣੇ ਨਿਸਚੇ ਵਿਚ ਅਚੱਲ ਤੇ ਅਟੱਲ ਰਹੇ। ਏਸ ਸੱਜਣ ਨੇ ਤੀਹ ਤੀਹ ਚਾਲੀ ਚਾਲੀ ਕੋਹ ਦਾ ਪੰਧ ਇਕਸੇ ਦਿਹਾੜੀ 'ਚ ਕੀਤਾ ਤੇ ਪੁਲਿਸ ਦੇ ਪਹਿਰਿਆਂ ਦੇ ਕੋਲ ਦੀ ਨਿਧੜਕ ਹੋ ਕੇ ਲੰਘ ਜਾਂਦਾ ਰਿਹਾ ਤੇ ਕੰਮ ਏਤਨੇ ਭਾਰੀ ਭਾਰੀ ਵਿਸ਼ੇਸ਼ਤਾ ਵਾਲੇ ਕੀਤੇ ਜਿਸ ਦੇ ਮੁਕਾਬਲੇ ਤੁਹਾਡਾ ਚਿਤਵਿਆ ਕੰਮ ਪਾਸੰਗ ਮਾਤ੍ਰ ਸੀ, ਪਰ ਉਨ੍ਹਾਂ ਨੇ ਚਿੱਟੇ ਦਾੜ੍ਹੇ ਨੂੰ ਕਾਲਾ ਕਰਨਾ ਭੀ ਮੰਨਜ਼ੂਰ ਨਹੀਂ ਕੀਤਾ ਸੀ। ਤੁਸਾਂ ਦਾੜ੍ਹਾ ਤੇ ਕੇਸ ਵੀ ਕਤਲ ਕਰਾ ਦਿਤੇ।'

**ਭਗਤ ਸਿੰਘ**—ਦਰਅਸਲ ਸਾਂਡਰਸ ਦਾ ਕਾਤਲ ਮੈਂ ਨਹੀਂ। ਮੇਰੇ ਪਰ ਇਲਜ਼ਾਮ ਲੱਗ ਗਿਆ। ਮੈਂ ਜਾਤਾ ਕਿ ਮੌਕੇ ਨੂੰ ਹੱਥੋਂ ਕਿਉਂ ਗਵਾਵਾਂ ਤੇ ਸਾਰਾ ਇਲਜ਼ਾਮ ਆਪਣੇ ਉਪਰ ਲੈ ਲਿਆ। ਲਾਭ ਏਹ ਹੋਇਆ ਕਿ ਕਰੈਡਿਟ ਸਾਰਾ ਮੈਨੂੰ ਮਿਲ ਗਿਆ। ਉਂਞ ਭੀ ਮੈਨੂੰ ਬਚਣ ਦੀ ਕੋਈ ਆਸ ਨਹੀਂ ਸੀ।

**ਮੈਂ**—ਫੋਕੇ ਕਰੈਡਿਟ ਮਿਲਣ ਦੀ ਫੋਕੀ ਖੁਸ਼ੀ ਦਾ ਹਾਸਲ ਕਰਨਾ ਸੱਚੇ ਦੇਸ਼ ਭਗਤ ਦਾ ਆਦਰਸ਼ ਨਹੀਂ ਹੋਣਾ ਚਾਹੀਦਾ। ਦੁਨੀਆਂ ਦੀ ਚਾਰ ਦਿਨ ਦੀ ਵਾਹ ਵਾਹ ਦੀ ਖ਼ੁਮਾਰੀ ਵਿਚ ਆਪ ਨੂੰ ਆਪਣੇ ਸੱਚੇ ਆਦਰਸ਼ ਤੋਂ ਗਿਰਨ ਦਾ ਅਹਿਸਾਸ ਭੀ ਨਾ ਰਿਹਾ ਤੇ ਨਾ ਹੀ ਆਪਣੇ ਅਸਲੀ ਨਿਸ਼ਾਨੇ ਤੋਂ ਖੁੰਝਣ ਦਾ ਪਛੋਤਾਵਾ ਹੀ ਲੱਗਾ। ਇਕ ਅਖਬਾਰੀ ਵਡਿਆਈ ਦਾ ਛੁਣ-ਛੁਣਾ ਹੀ ਪੱਲੇ ਰਹਿ ਗਿਆ। ਗੁਰੂ ਦੀ ਮੋਹਰ ਸਾਬਤ ਸੂਰਤ ਐਵੇਂ ਭੰਗ ਦੇ ਭਾੜੇ ਹੀ ਝੂਠੇ ਬਫਣ ਬਫਾਓ ਦੇ ਲਾਲਚ ਵਿਚ ਗਵਾ ਲਈ। ਭਲਾ ਜੇ ਗ਼ਲਤੀ ਹੋ ਗਈ ਸੀ ਤਾ ਉਸ ਦੀ ਤਲਾਫ਼ੀ ਤਾਂ ਹੋਣੀ ਚਾਹੀਦੀ ਸੀ। ਫੇਰ ਮੁੜ ਕੇਸ ਰੱਖ ਲੈਣੇ ਸਨ। ਮੁੜ ਕੇ ਕਿਉਂ ਨਾ ਰੱਖੇ ?

**ਭਗਤ ਸਿੰਘ**—ਕੇਸ ਤਾਂ ਮੈਂ ਰੱਖ ਲੈਂਦਾ, ਪਰ ਐਸਾ ਕਰਨ ਵਿਚ ਮੈਨੂੰ ਆਪਣ ਸਾਥੀ ਦੱਤ (ਭਟ ਕੇਸ਼ੂਰ ਦੱਤ) ਦੀ ਹਮਦਰਦੀ ਤੇ ਸਾਥੀ ਪੂਣੇ ਵਾਲੀ ਅਪਣਤ ਪ੍ਰਾਪਤ ਨਾ ਹੁੰਦੀ। ਦੂਜੀ ਮੈਨੂੰ ਏਡੀ ਸ਼ੁਹਰਤ ਹਾਸਲ ਨਾ ਹੁੰਦੀ ਜਿੱਡੀ ਕਿ ਅੱਜ ਅਖਬਾਰੀ ਦੁਨੀਆਂ ਵਿਚ ਹੋ ਰਹੀ ਹੈ। ਮੈਂ ਸੱਚ ਕਹਿੰਦਾ ਹਾਂ ਕਿ ਮੇਰੀ ਕੁਰਬਾਨੀ ੧੯੧੪-੧੫ ਵਾਲੇ ਦੇਸ਼ ਭਗਤਾਂ ਦੀ ਕੁਰਬਾਨੀ ਦੇ ਮੁਕਾਬਲੇ ਐਵੇਂ ਤੁੱਛ ਮਾਤ੍ਰ ਹੈ। ਪਰ ਏਨੀਆਂ ਕੁਰਬਾਨੀਆਂ

ਕਰਨ ਪਰ ਭੀ ਏਨ੍ਹਾਂ ੧੯੧੪–੧੫ ਵਾਲਿਆਂ ਨੂੰ ਉਸ ਵਕਤ ਦੀ ਅਖ਼ਬਾਰੀ ਦੁਨੀਆਂ ਵਿਚ ਏਡਾ ਮਾਨ ਨਾ ਮਿਲਿਆ ਕਿਉਂਕਿ ਸਿੱਖ ਅਖ਼ਬਾਰਾਂ ਦੀ ਅੱਵਲ ਤਾਂ ਇਸ਼ਾਇਤ ਹੀ ਕੁਛ ਨਹੀਂ, ਜੇ ਹੈ ਤਾਂ ਉਹ ਉਸ ਸਮੇਂ ਆਪ ਸਜਣਾਂ ਦੀ ਕੁਰਬਾਨੀ ਬਾਰੇ ਪਬਲਿਕ ਵਿਚ ਕੁਛ ਰੌਸ਼ਨੀ ਨਾ ਪਾ ਸਕੇ ਕਿਉਂ ਕਿ ਉਨ੍ਹਾਂ ਦੀ ਡਰੂ ਪਾਲਿਸੀ ਉਨ੍ਹਾਂ ਨੂੰ ਦਬਕਾਈ ਰਖਦੀ ਸੀ। ਏਹ ਅਨ-ਮਤੀ ਅਖ਼ਬਾਰਾਂ ਦੀ ਬਦੌਲਤ ਹੀ ਮੇਰੇ ਨਾਮ ਨੂੰ ਏਤਨੀ ਸ਼ੁਹਰਤ ਮਿਲੀ ਹੈ। ਮੈਂ ਸੱਚ ਕਹਿੰਦਾ ਹਾਂ ਕਿ ਜੇ ਮੈਂ ਸਿੱਖ ਸਮਝਿਆ ਜਾਂਦਾ ਤੇ ਮੇਰੇ ਸਿਰ ਮੂੰਹ ਉਤੇ ਕੇਸ ਦਾੜ੍ਹੇ ਵਾਲੀ ਸਿੱਖ ਹੋਣ ਦੀ ਨਿਸ਼ਾਨੀ ਹੁੰਦੀ ਤਾਂ ਏਹ ਅਨਮਤੀ ਅਖ਼ਬਾਰ ਮੇਰੀ ਸ਼ੋਭਾ ਵਡਿਆਈ ਵਿਚ ਇਕ ਲਫਜ਼ ਭੀ ਨ ਲਿਖਦੇ। ਜੈਸਾ ਕਿ ਆਪ ਸਾਹਿਬਾਨ ਦੀ ਬਾਬਤ ਏਨ੍ਹਾਂ ਕੁਛ ਨਹੀਂ ਲਿਖਿਆ। ਸਿੱਖ ਅਖ਼ਬਾਰਾਂ ਵਿਚੋਂ ਭੀ ਉਸ ਵਕਤ ਮਾੜਾ ਮੋਟਾ ਜੋ ਕੁਝ ਲਿਖਿਆ ਸੋ ਉਰਦੂ ਦੇ 'ਖ਼ਾਲਸਾ ਅਖ਼ਬਾਰ ਲਾਹੌਰ' ਨੇ ਹੀ ਲਿਖਿਆ। ਉਹ ਭੀ ਮਹਿਦੂਦ ਸ਼ਕਲ ਵਿਚ। ਮੈਨੂੰ ਏਹ ਪਤਾ ਸੀ ਕਿ ਹਿੰਦੂ ਅਖ਼ਬਾਰ ਸਿੱਖ ਦੇਸ਼ ਭਗਤਾਂ ਦੀ ਵਡਿਆਈ ਲਿਖਣੋਂ ਖੁਣਸ ਖਾਂਦੇ ਹਨ ਤੇ ਏਨ੍ਹਾਂ ਨੂੰ ਉਨ੍ਹਾਂ ਦੀ ਵਡਿਆਈ ਭਾਉਂਦੀ ਨਹੀਂ। ਜੇ ਮੈਂ ਭੀ ਕੇਸ ਮੁੜ ਰਖ ਲੈਂਦਾ ਤਾਂ ਮੈਨੂੰ ਵਡਿਆਉਣਾ ਕਿੰਨ੍ਹ ਸੀ ?' ਛੁਟਿਆਉਂਦੇ ਹੀ। ਏਸ ਕਰ ਕੇ ਮੈਂ ਕੇਸ ਮੁੜ ਰਖਣੋਂ ਹੋਰ ਘੇਸਲ ਵੱਟ ਛੱਡੀ।

**ਮੈਂ**—ਪਿਆਰੇ ਭਗਤ ਸਿੰਘ ਜੀ ! ਆਪ ਦੀ ਦੇਸ਼ ਭਗਤੀ ਦਾ ਆਦ੍ਰਸ਼ ਪਿਆਰ ਬੜਾ ਹੀ ਨੀਵਾਂ ਤੇ ਹੋਛਾ ਹੈ। ਸ਼ੁਹਰਤ ਵਡਿਆਈ ਦੀ ਖ਼ਾਤਰ ਦੇਸ਼ ਭਗਤੀ ਦੀਆਂ ਉਪਕਾਰ ਕਮਾਈਆਂ ਦੇ ਅਡੰਬਰ ਰਚਣੇ ਬਿਰਥੇ ਤੇ ਐਵੇਂ ਤਿਫਲ ਛਛੋਹਰੀਆਂ ਬਾਦ ਬੜ੍ਹਾਈਆਂ ਹਨ। ੧੯੧੪–੧੫ ਵਾਲੇ ਦੇਸ਼ ਭਗਤਾਂ ਜੋ ਕੁਝ ਕੀਤਾ, ਕਮਾਇਆ, ਕੇਵਲ ਦੇਸ਼ ਸੇਵਾ ਨੂੰ ਮੁੱਖ ਰੱਖ ਕੇ ਕੀਤਾ ਤੇ ਨਿਸ਼ਕਾਮ ਦੇਸ਼ ਭਗਤੀ ਕਮਾਈ। ਸ਼ੁਹਰਤ ਵਡਿ-ਆਈ ਦਾ ਸੁਪਨ ਸਾਰਖ਼ਾ ਭੀ ਖਿਆਲ ਗੁਮਾਨ ਉਨ੍ਹਾਂ ਦੇ ਨੇੜੇ ਨਹੀਂ ਆਇਆ ਸੀ। ਸ਼ੁਹਰਤ ਦਾ ਪਿਆਰ ਦੇਸ਼ ਭਗਤਾਂ ਦੀ ਦੇਸ਼ ਭਗਤੀ ਨੂੰ ਕਲੰਕਤ ਕਰਨ ਵਾਲਾ ਹੈ। ਕੁਸੰਗ ਦੇ ਫੇਰ ਵਿਚ ਆਪ ਨੂੰ ਹੋਛੇ ਖਿਆਲ ਮਾਣ, ਵਡਿਆਈਆਂ ਦੇ ਚਿੰਬੜੇ ਰਹੇ। ਅਖ਼ਬਾਰੀ ਮਾਣ, ਵਡਿਆਈਆਂ ਤੇ ਸ਼ੁਹਰਤਾਂ ਸਭ ਵਾਧੂ ਹੀ ਹਨ ਤੇ ਏਹਨਾਂ ਦੇ ਸੋਹਿਲੇ ਤੇ ਇਨ੍ਹਾਂ ਸੋਹ-ਲਿਆਂ ਦੇ ਸੁਣਨ ਦੇ ਚਾਹਵਾਨਾਂ ਪਰ ਹੀ ਏਹ ਗੁਰਵਾਕ ਘਟਦਾ ਹੈ :—

"ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥
ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ ॥"*

ਏਹ ਗੱਲਾਂ ਸੁਣ ਕੇ ਭਗਤ ਸਿੰਘ ਬੜਾ ਹੀ ਮੁਤੱਸਰ ਹੋਇਆ, ਤੇ ਕਹਿ ਉਠਿਆ ਕਿ 'ਸੱਚ ਮੁਚ ਗੁਰੂ ਘਰ ਦਾ ਤੇ ਗੁਰੂ ਕੇ ਸਿੱਖਾਂ ਦਾ ਆਦਰਸ਼ ਬੜਾ ਉੱਚਾ ਹੈ। ਆਮ ਦੁਨੀਆਂ ਫੋਕੀਆਂ ਵਡਿਆਈਆਂ ਦੇ ਵਹਿਣਾਂ ਵਿਚ ਹੀ ਰੁੜ੍ਹੀ ਪਈ ਹੈ। ਮੈਨੂੰ ਭੀ ਦੁਨੀ ਵਜਾਦੀ ਵਜਦੀ ਦੇ ਨਾਲ ਹੀ ਏਸ ਤਾੜੇ ਵੱਜਣਾ ਪੈ ਗਿਆ। ਪਰ ਅੱਜ ਪਰਤੀਤ ਹੋਇਆ ਕਿ ਇਹ ਸਭ ਹੈਂਕੜ ਬਾਜ਼ੀਆਂ ਦੇ ਨੁਮਾਇਸ਼ੀ ਮੁਜ਼ਾਹਰੇ ਹੀ ਹਨ। ਮੇਰੀ ਬੜੀ ਹੀ ਖੁਸ਼-ਕਿਸਮਤੀ ਹੁੰਦੀ ਜੇਕਰ ਆਪ ਜੈਸੇ ਸੱਜਣਾਂ ਦੀ ਸੰਗਤ ਦੋ ਚਾਰ ਮਹੀਨੇ ਰਹਿੰਦੀ। ਜੇ ਦੋ ਚਾਰ ਮਹੀਨੇ ਹੀ ਮੈਨੂੰ ਆਪ ਦੀ ਸੰਗਤ ਵਿਚ ਰਹਿਣ ਦਾ ਮੌਕਾ ਮਿਲਦਾ ਤਦ ਮੈਨੂੰ ਬਹੁਤ ਲਾਭ ਪਹੁੰਚਦਾ ਤੇ ਮੇਰਾ ਕੁਝ ਸੌਰ ਜਾਂਦਾ ਤੇ ਮੇਰੀਆਂ ਉਤਲਾਈਆਂ ਦੂਰ ਹੋ ਜਾਂਦੀਆਂ। ਹੁਣ ਮੈਨੂੰ ਹੁਕਮ ਕਰੋ। ਆਪ ਦਾ ਹੁਕਮ ਇਸ਼ਾਰਾ ਇਹ ਹੈ ਕਿ ਮੈਂ ਫੇਰ ਕੇਸਾਧਾਰੀ ਹੋ ਜਾਵਾਂ। ਸੱਚ ਮੁੱਚ ਮੈਂ ਬਹੁਤ ਬੁਰਾ ਕੀਤਾ ਜੋ ਮੈਂ ਆਪਣੇ ਖਾਨਦਾਨ ਦੀ ਪੁਸ਼ਤ-ਬ-ਪੁਸ਼ਤ ਚਲੀ ਆ ਰਹੀ ਕੇਸ ਰੱਖਣ ਦੀ ਰਿਵਾਇਤ ਦੇ ਉਲਟ ਗੁਰੂ ਕੀ ਮੌਹਰ ਦੀ ਬੇਅਦਬੀ ਕੀਤੀ। ਪਰ ਮੈਂ ਆਪ ਪਾਸੋਂ ਇਕ ਹੋਰ ਗੱਲ ਛੁਪਾਉਣੀ ਭੀ ਪਾਪ ਸਮਝਦਾ ਹਾਂ। ਉਹ ਇਹ ਕਿ ਚਾਹੇ ਸਾਡੇ ਖ਼ਾਨਦਾਨ ਵਿਚ ਪਿਤਾ ਪੁਰਖੀ ਕੇਸ ਰੱਖਣ ਦੀ ਰੀਤ ਚਲੀ ਆਈ ਹੈ ਤੇ ਮੇਰੇ ਉਸ ਖ਼ਾਨਦਾਨੀ ਰਵਾਇਤੀ ਰੀਤ ਕਰ ਕੇ ਕੇਸ ਰਖੇ ਹੋਏ ਸਨ। ਮੈਂ ਆਪਣੇ ਆਪ ਨੂੰ ਸਿੱਖ ਸਦਵਾਉਣਾ ਵੀ ਫਖ਼ਰ ਸਮਝਦਾ ਹਾਂ ਪਰ ਵਾਸਤਵ ਵਿਚ ਗੱਲ ਇਹ ਹੈ ਕਿ ਮੇਰਾ ਦਿਲ ਸਿੱਖ ਨਹੀਂ ਤੇ ਮੈਨੂੰ ਮਾਫ਼ ਕਰੋਗੇ ਜੇ ਮੈਂ ਸਾਫ਼ ਲਫ਼ਜ਼ਾਂ ਵਿਚ ਆਪਣੇ ਦਿਲ ਨੂੰ ਖੋਹਲ ਦੇਵਾਂ ਤੇ ਕਹਿ ਦੇਵਾਂ ਕਿ ਮੈਂ ਨਾਸਤਕ ਹਾਂ, ਰੱਬ ਨੂੰ ਨਹੀਂ ਮੰਨਦਾ ਤੇ ਮੇਰੀ ਸਾਰੀ ਮੰਡਲੀ ਭੀ ਏਸ ਗੱਲ ਨੂੰ ਜਾਣਦੀ ਹੈ, ਪਰ ਆਪ ਦਾ ਹੁਕਮ ਮੰਨਣ ਵਿਚ ਮੈਨੂੰ ਕੋਈ ਉਜ਼ਰ ਨਹੀਂ। ਆਪ ਹੁਕਮ ਦੇਉ ਤਾਂ ਮੈਂ ਕੇਸ ਰੱਖ ਲਵਾਂ। ਕਾਸ਼! ਮੈਂ ਆਪ ਦੀ ਸੰਗਤ ਵਿਚ ਕੁਝ ਅਰਸਾ ਨੇੜੇ ਹੋ ਕੇ ਰਹਿੰਦਾ ਤਾਂ ਮੇਰੇ ਨਾਸਕਤਾ ਵਾਲੇ ਖਿਆਲ ਭੀ ਪਲਟ ਜਾਂਦੇ।'

ਮੈਂ—ਮੈਂ ਬੜਾ ਖੁਸ਼ ਹੋਇਆ ਹਾਂ ਕਿ ਆਪ ਨੇ ਸੱਚੋ ਸੱਚ ਆਪਣੇ ਦਿਲ ਦੀ ਵਿਥਿਆ ਸੁਣਾ ਦਿਤੀ ਹੈ ਤੇ ਕੋਈ ਲੁਕੋ ਨਹੀਂ ਰਖਿਆ। ਨਾਸਤਕਤਾ ਵਾਲੀ ਦਸ਼ਾ ਵਿਚ ਹੁੰਦਿਆਂ ਆਪ ਤੋਂ ਕੇਸ ਰਖਾਉਣ ਦਾ ਰੰਚਕ ਲਾਭ ਨਹੀਂ, ਨਾ ਹੀ ਸਾਨੂੰ ਕੋਈ ਫ਼ਖ਼ਰ ਹੈ। ਮੈਨੂੰ ਹੁਣ ਤੁਸਾਨੂੰ ਕੇਸ ਰਖਾਉਣ

*ਮਲਾਰ ਕੀ ਵਾਰ ਸਲੋਕ ਮ: ੧, ੧੨੮੬

ਦਾ ਕੋਈ ਚਾਉ ਨਹੀਂ ਤੇ ਨਾ ਹੀ ਨਾ ਰਖਣ ਦਾ ਅਫ਼ਸੋਸ ਹੈ। ਅਰਮਾਨ ਹੈ ਤਾਂ ਇਹ ਕਿ ਤੁਸੀਂ ਆਸਤਕ ਨਿਸਚੇ ਵਿਚ ਹੁੰਦੇ ਹੋਏ ਲੇਖੇ ਲਗਦੇ। ਤੁਸੀਂ ਫਾਂਸੀ ਜ਼ਰੂਰ ਚੜ੍ਹਨਾ ਹੈ। ਫਾਂਸੀ ਚੜ੍ਹਨ ਤੋਂ ਪਹਿਲਾਂ ਜੇ ਤੁਹਾਡੀ ਨਾਸਤਕਤਾ ਦੂਰ ਹੋ ਜਾਂਦੀ ਤਾਂ ਬੜੀ ਹੀ ਚੰਗੀ ਗੱਲ ਹੁੰਦੀ। ਚਾਹੇ ਤੂੰ ਰੱਬ ਨੂੰ ਨਹੀਂ ਮੰਨਦਾ ਪਰ ਇਕ ਗੱਲ ਯਾਦ ਰੱਖ ਤੇ ਉਸ ਉਪਰ ਆਪਣਾ ਨਿਸਚਾ ਕਾਇਮ ਕਰ ਤੇ ਏਹ ਗੱਲ ਹਿਰਦੇ ਉਪਰ ਉੱਕਰ ਲੈ ਕਿ ਤੈਂ ਮਰਨਾ ਨਹੀਂ, ਮੁੜ ਕੇ ਫੇਰ ਆਉਣਾ ਹੈ, ਆਤਮਾ ਅਜਰ ਅਮਰ ਹੈ, ਏਸ ਨੇ ਮੁੱਕ ਨਹੀਂ ਜਾਣਾ, ਏਸ ਨੇ ਬਾਰ ਬਾਰ ਆਉਣਾ ਹੈ......ਬੱਸ ਤੂੰ ਏਹ ਗਲ ਪੱਥਰ ਤੇ ਲਕੀਰ ਸਮਝ ਕਿ ਤੈਂ ਮਰਨਾ ਮੁੱਕਣਾ ਨਹੀਂ, ਫੇਰ ਆਉਣਾ ਹੈ। ਮਾਨੁਖ ਜਾਮੇ ਵਿਚ ਆਉਣਾ ਹੈ। ਜ਼ਰਾ ਅੰਦਰ ਝਾਤੀ ਮਾਰ ਕਿ ਤੂੰ ਕੀ ਹੈਂ ? ਆਤਮਾ ਹੈਂ ਕਿ ਮਿਰਤਕ ਮੜ੍ਹਾ ਸਰੀਰ ? ਕੀ ਏਹ ਬੋਲਣਹਾਰ, ਸਮਝਣ ਸੋਚਣਹਾਰ, ਉਪਕਾਰ ਚਿਤਵਨਹਾਰ, ਉਚੀਆਂ ਕਰਨੀਆਂ ਲੋਚਨਹਾਰ ਜੋ ਕੁਛ ਤੂੰ ਹੈਂ, ਏਹ ਤੇਰਾ ਹਡ ਚੰਮ ਮਾਸ ਰਕਤ ਦੇ ਮੜ੍ਹੇ ਸਰੀਰ ਨਾਲ ਹੀ ਮੁਕ ਠੁੱਕ ਜਾਏਗਾ ? ਕਦੇ ਨਹੀਂ ! ਤੈਂ ਨਹੀਂ ਹਾਲੇ ਮੁੱਕਣਾ, ਨਾ ਕਦੇ ਮਰਨਾ ਹੈ।

ਏਹ ਉਪਰਲੇ ਬਚਨ ਐਸੇ ਵਜਦ ਅਤੇ ਚੜ੍ਹਦੀ ਕਲਾ ਦੇ ਹੰਗਾਂ ਵਿਚ ਉਚਰੇ ਗਏ (ਉਚਰਾਉਣਹਾਰੇ ਨੇ ਉਚਰਾਏ) ਕਿ ਭਗਤ ਸਿੰਘ ਏਹਨਾਂ ਬਚਨਾਂ ਨੂੰ ਸੁਣ ਕੇ ਕਈ ਮਿੰਟਾਂ ਤਾਈਂ ਦਮ ਬਖੁਦ ਰਿਹਾ। ਉਸ ਦੀ ਨੀਵੀਂ ਹੇਠ ਨੂੰ ਪੈ ਗਈ, ਬੇ-ਹਿਸੋ ਹਰਕਤ ਜਿਹਾ ਹੋ ਗਿਆ। ਕਈ ਮਿੰਟ ਕੁਛ ਬੋਲਿਆ ਨਹੀਂ। ਮੈਂ ਹੱਥ ਨਾਲ ਹਲੂਣ ਕੇ ਸਾਵਧਾਨ ਕੀਤਾ ਤਾਂ ਕੀ ਵੇਖਦਾ ਹਾਂ ਕਿ ਉਸ ਦੇ ਚੇਹਰੇ ਉਤੇ ਹੋਰ ਅਨੋਖੀ ਆਭਾ ਆਈ ਹੋਈ ਹੈ, ਉਹ ਬੇ-ਅਖ਼ਤਿਆਰ ਹੋ ਕੇ ਜੰਗਲੇ ਦੇ ਲਾਗੇ ਹੋ ਕੇ ਮੇਰੇ ਵਲ ਉਲਰਿਆ ਅਤੇ ਜੰਗਲੇ ਵਿਚ ਦੀ ਹੱਥ ਕੱਢ ਕੇ ਹੱਥ ਪਲਮਾਏ ਜਿਵੇਂ ਪੈਰਾਂ ਨੂੰ ਫੜੀਦਾ ਹੈ। ਮੈਂ ਉਸ ਦੇ ਹੱਥ ਫੜ ਲਏ ਤੇ ਕਿਹਾ ਕਿ 'ਚਰਨ ਕੇਵਲ ਗੁਰੂ ਦੇ ਹੀ ਪਰਸੀਦੇ ਹਨ।' ਉਸ ਨੂੰ ਮੈਂ ਉਠਾਇਆ, ਉਠ ਕੇ ਜਦ ਉਹ ਸੰਭਲਿਆ ਤਾਂ ਉਸ ਨੇ ਇਸ ਬਿਧ ਸੰਭਾਖਨ ਕੀਤਾ—

'ਭਾਈ ਸਾਹਿਬ ! ਆਪ ਦੇ ਬਚਨਾਂ ਨੇ ਤਾਂ ਅਮੋਘ ਬਾਣਾਂ ਵਾਲਾ ਕੰਮ ਕੀਤਾ, ਮੇਰੇ ਕੁਫ਼ਰ ਦੇ ਕੜ ਤੋੜ ਦਿਤੇ। ਮੇਰੇ ਉਤੇ ਇਕ ਚੁੰਭਕ ਕਲਾ ਵਾਲਾ ਅਸਰ ਹੋਇਆ। ਮੈਨੂੰ ਇਹ ਮਨ ਬਚ ਕਰਮ ਕਰਕੇ ਨਿਸਚਿਤ ਹੋ ਗਿਆ ਕਿ ਮੈਂ ਮਰਨਾ ਨਹੀਂ। ਮੈਂ ਉਹ ਕੁਛ ਹਾਂ ਜਿਸ ਨੇ ਮੁੱਕ ਨਹੀਂ

ਜਾਣਾ, ਛੌਤ ਨਹੀਂ ਹੋ ਜਾਣਾ। ਮੈਂ ਏਹ ਸਰੀਰ ਜਾਮਾ ਛਡ ਕੇ ਫੇਰ ਜ਼ਰੂਰ ਆਉਣਾ ਹੈ ਅਤੇ ਫੇਰ ਆਉਣ ਤਾਈਂ ਸਰੀਰ ਛੱਡ ਕੇ ਮੇਰੀ ਆਤਮਾ ਨੇ ਸਦ ਜ਼ੀਸਤੀ ਲਹਿਰਾਉ ਵਿਚ ਕਾਇਮ ਰਹਿਣਾ ਹੈ। ਮੈਨੂੰ ਹੁਣ ਫਾਂਸੀ ਲੱਗਣ ਵਿਚ ਸਰੂਰ ਹਾਸਲ ਹੋਵੇਗਾ। ਮੈਂ ਤਾਂ ਕੇਵਲ ਹਠ ਕਰ ਕੇ ਬਹਾਦਰ ਬਣਿਆ ਹੋਇਆ ਸੀ ਤੇ ਮੌਤ ਨੂੰ ਮਾਊਂ ਸਮਝਦਾ ਸੀ ਪਰ ਅੰਤਰ ਗਤੀ ਮੈਨੂੰ ਏਹ ਹਾਵਾ ਲਗਾ ਹੋਇਆ ਸੀ ਕਿ ਮੈਂ ਮਰ ਕੇ ਕੁਛ ਨਹੀਂ ਰਹਿਣਾ। ਮੇਰੀਆਂ ਅੱਖੀਆਂ ਅਗੇ ਏਹ ਖਿਆਲ ਕਰਕੇ ਹਨੇਰਾ ਛਾ ਜਾਂਦਾ ਸੀ ਤੇ ਬੜੀਆਂ ਟੋਟਾਂ ਪੈਂਦੀਆਂ ਸਨ ਕਿ ਹਾਇ ਮੈਂ ਮਰ ਕੇ ਕੁਛ ਨਹੀਂ ਰਹਿਣਾ। ਆਪ ਦੇ ਬਚਨਾਂ ਨੇ ਮੇਰੀ ਅਚਰਜ ਕਾਇਆਂ ਪਲਟ ਦਿੱਤੀ ਹੈ। ਮੇਰਾ ਅੱਗਾ ਮੇਰੇ ਅਗੇ ਰੌਸ਼ਨ ਹੋ ਗਿਆ ਹੈ। ਨੇਸਤੋਂ ਨਾਬੂਦੀ ਖਲਾਅ, ਤੌਖਲਾ ਸਭ ਮਿਟ ਗਿਆ ਹੈ। ਮੇਰਾ ਹੌਸਲਾ ਵਧ ਗਿਆ ਹੈ। ਮੈਂ ਹੁਣ ਹੌਸਲੇ ਨਾਲ ਮਰਾਂਗਾ। ਮੈਨੂੰ ਆਪ ਦੇ ਜੀਵਨ ਦੀ ਜੀਵਨ ਬੂਟੀ ਦੀ ਅਕਸੀਰ ਦਾ ਅਮਲ ਚੜ੍ਹ ਗਿਆ ਹੈ। ਆਪ ਦੇ ਜੀਵਨ ਨੇ ਏਹ ਗੱਲ ਤਾਂ ਮੇਰੇ ਹਿਰਦੇ ਅੰਦਰ ਪਹਿਲਾਂ ਹੀ ਉੱਕਰ ਦਿਤੀ ਹੋਈ ਸੀ ਕਿ ਆਪ ਦੀ ਕਹਿਣੀ ਤੇ ਕਰਨੀ ਇੱਕ ਹੈ। ਆਪ ਦਾ ਜੀਵਣ ਭਰੋਸਾ ਮੇਰੇ ਉਤੇ ਏਹ ਅਕਸ ਲਿਆਇਆ ਹੈ ਕਿ ਆਪ ਸੋਈ ਗੱਲ ਮੂੰਹੋਂ ਬੋਲਦੇ ਕਹਿੰਦੇ ਹੋ ਜਿਸ ਗੱਲ ਦਾ ਕਿ ਆਪਣਾ ਪ੍ਰਤੱਖ ਤਜਰਬਾ ਕੀਤਾ ਹੋਇਆ ਹੁੰਦਾ ਹੈ, ਜਿਸ ਨੂੰ ਕਿ ਆਪ ਨੇ ਪਰਤੱਖ ਪੇਖਿਆ ਹੁੰਦਾ ਹੈ। ਸੋ ਮੈਨੂੰ ਨਾ ਸਿਰਫ਼ ਏਹ ਨਿਸਚਾ ਹੋ ਗਿਆ ਹੈ ਕਿ ਮੈਂ ਨਹੀਂ ਮਰਨਾ ਅਤੇ ਮੈਂ ਸਦਾ ਜੀਵਨਹਾਰੀ ਆਤਮਾ ਹਾਂ ਬਲਕਿ ਮੈਨੂੰ ਇਹ ਭੀ ਨਿਸਚਾ ਹੋ ਗਿਆ ਹੈ ਕਿ ਰੱਬ ਵੀ ਹੈ ਅਤੇ ਉਸ ਰੱਬ ਨੂੰ ਆਪ ਨੇ ਆਪਣੀ ਅੱਖੀਂ ਦੇਖਿਆ ਹੈ। ਸੋ ਆਪ ਨੂੰ ਇਸ ਤੋਂ ਅਧਿਕ ਸੱਚੀ ਖੁਸ਼ੀ ਨਹੀਂ ਹੋਵੇਗੀ ਕਿ ਅੱਜ ਤੋਂ ਆਪ ਦਾ ਪਿਆਰਾ ਭਗਤ ਸਿੰਘ ਆਤਮ ਜੀਵਨੀ ਆਸਤਕ ਭਗਤ ਸਿੰਘ ਹੈ ਅਤੇ ਆਸਤਕ ਨਿਸਚੇ ਨੂੰ ਨਿਸਚਤ ਕਰਦਾ ਹੋਇਆ ਹੀ ਜਾਨ ਦੇਵੇਗਾ ਅਤੇ ਹੁਣ ਆਪ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਅੱਜ ਤੋਂ ਆਪਣਾ ਦਾੜ੍ਹਾ, ਕੇਸ ਕਦੇ ਨਹੀਂ ਕਟਾਵਾਂਗਾ ਅਤੇ ਸਿੱਖ ਨਿਸਚੇ* ਵਿਚ ਆਤਮ ਐਂਜੀ ਚੜ੍ਹਾਈ ਕਰਾਂਗਾ। ਹਾਂ! ਸਿੱਖਾਂ ਦੇ ਬੋਲੇ ਵਾਲਾ ਇਹ

---

*ਭਗਤ ਸਿੰਘ ਦੇ ਫਾਂਸੀ ਲੱਗਣ ਪਿੱਛੋਂ ਅਖ਼ਬਾਰਾਂ ਵਿਚ ਏਹ ਸਿਲਸਿਲਾ ਛਿੜਿਆ ਸੀ ਕਿ ਉਸ ਦਾ ਨਿਸਚਾ ਸਿੱਖੀ ਪਰ ਸੀ। ਕਸੂਰ ਦੇ ਗ੍ਰੰਥੀ ਭਾਈ ਨੱਥਾ ਸਿੰਘ ਦਾ ਬਿਆਨ ਅਖ਼ਬਾਰਾਂ ਵਿਚ ਛਪਿਆ ਸੀ ਕਿ ਸਸਕਾਰ ਵੇਲੇ ਭਗਤ ਸਿੰਘ ਦੇ ਛੇ ਛੇ ਇੰਚ ਕੇਸ ਸਨ। ਸਰਕਾਰ ਨੇ ਭੀ ਏਲਾਨ ਕੀਤਾ ਸੀ ਕਿ ਇਸ ਦਾ ਮ੍ਰਿਤਕ ਸੰਸਕਾਰ ਸਿੱਖ ਧਰਮ ਅਨੁਸਾਰ ਕਰਾਇਆ ਗਿਆ ਸੀ। ਬੰਬਈ ਦੇ ਬਲਿਟਜ਼ ਅਖ਼ਬਾਰ ਦੇ ੨੯ ਮਾਰਚ→

# ਸਰਦਾਰ ਭਗਤ ਸਿੰਘ



ਜਿਨ੍ਹਾਂ ਨੂੰ ੨੩ ਮਾਰਚ ੧੯੩੧ ਨੂੰ
ਲਾਹੌਰ ਸੈਂਟਰਲ ਜੇਲ੍ਹ ਵਿਚ ਫਾਂਸੀ ਦਿਤੀ ਗਈ

ਚੜ੍ਹਾਈ ਕਰਨ ਵਾਲਾ ਕੈਸਾ ਸੁੰਦਰ ਅਤੇ ਸੱਚਾ ਅਰਥ ਪ੍ਰਤਿਪਾਦਕ ਹੈ। ਕਿੱਥੇ ਚੜ੍ਹਾਈ ਕਰਨਾ ਅਤੇ ਕਿਥੇ ਮਰਨਾ ? ਦੇਹ ਨੂੰ ਤਿਆਗ ਕੇ ਮੇਰੀ ਆਤਮਾ ਚੜ੍ਹਾਈ ਕਰੇਗੀ, ਉਪਰ ਅਕਾਸ਼ ਨੂੰ ਚੜ੍ਹ ਜਾਏਗੀ, ਮਰੇ ਮੁਕੇਗੀ ਨਹੀਂ। ਮੁੜ ਕੇ ਫੇਰ ਜਾਮਾ ਧਾਰੇਗੀ ਅਤੇ ਦੇਸ਼ ਕੌਮ ਦੇ ਉੱਚ ਆਦਰਸ਼ਕ ਕੰਮ ਕਰਾਏਗੀ। ਆਪ ਦੀ ਮੁਲਾਕਾਤ ਦਾ ਸੱਚਾ ਸਿੱਟਾ ਬਹੁਤ ਹੀ ਖ਼ੂਬ ਨਿਕਲਿਆ।'

ਬਸ, ਏਤਨੀ ਬਾਤ ਚੀਤ ਸਮਾਪਤ ਹੋਣ ਪਰ ਅਤੇ ਤੱਤ ਆਦਰਸ਼ੀ ਸਿੱਟਾ ਮੁਲਾਕਾਤਾਂ ਦਾ ਨਿਕਲਣ ਪਰ ਅਸੀਂ ਪਰਸਪਰ ਆਖ਼ਰੀ ਫ਼ਤਹ ਬੁਲਾਈ ਅਤੇ ਵਿਗਸ ਵਿਗਸ ਕੇ ਵਿਛੜੇ।

---

←੧੯੪੯ ਦੇ ਪਰਚੇ ਵਿਚ ਭਗਤ ਸਿੰਘ ਦਾ ਕੇਸਾਂ ਵਾਲਾ ਫੋਟੋ ਛਪਿਆ ਜਿਸ ਦਾ ਤਲਾਕ ਇਸ ਪੁਸਤਕ ਵਿਚ ਦਿੱਤਾ ਹੈ। ਇਹ ਫ਼ੋਟੋ ਭਗਤ ਸਿੰਘ ਦੇ ਫਾਂਸੀ ਲਗਣ ਤੋਂ ਕੁਝ ਮਿੰਟ ਪਹਿਲਾਂ ਦਿੱਲੀ ਦੇ ਸਜਣ ਸ਼ਾਮ ਲਾਲ ਨੇ ਖਿਚਿਆ ਸੀ। ਇਸ ਤੋਂ ਪਤਾ ਲਗਦਾ ਹੈ ਕਿ ਭਾਈ ਸਾਹਿਬ ਦੇ ਬਚਨਾਂ ਦੇ ਅਸਰ ਕਰ ਕੇ ਭਗਤ ਸਿੰਘ ਸਿੱਖ ਨਿਸਚੇ ਵਿਚ ਆ ਕੇ ਕੇਸਾਧਾਰੀ ਹੋਇਆ ਸੀ।

## ੨੬

# ਜੇਲ੍ਹ 'ਚੋਂ ਰਿਹਾਈ ਤੇ ਘਰ ਪਹੁੰਚਣਾ

ਏਤਨੇ ਨੂੰ ਖਾਸਾ ਅਨ੍ਹੇਰਾ ਹੋ ਗਿਆ ਸੀ। ਮਨੂੰ ਰਿਹਾਈ ਵਾਲੇ ਦਫ਼ਤਰ ਵਿਚ ਲੈ ਗਏ ਜਿਥੋਂ ਉਨ੍ਹਾਂ ਮੈਨੂੰ ਬੇ-ਤੌਖਲਾ ਬਿਨਾਂ ਸ਼ਰਤ ਰਿਹਾ ਕਰਕੇ ਅਨ੍ਹੇਰੇ ਅਨ੍ਹੇਰੇ ਤੋਰ ਦਿੱਤਾ। ਦਾਸ ਸਟੇਸ਼ਨੋਂ ਗੱਡੀ ਚੜ੍ਹ ਕੇ ਰਾਤ ਨੂੰ ਹੀ ਸ੍ਰੀ ਅੰਮ੍ਰਿਤਸਰ ਜਾ ਪੁੱਜਾ। ਅੰਮ੍ਰਿਤਸਰ ਸਟੇਸ਼ਨੋਂ ਪੈਦਲ ਹੀ ਸ੍ਰੀ ਦਰਬਾਰ ਸਾਹਿਬ ਦੀ ਦਰਸ਼ਨ ਯਾਤ੍ਰਾ ਲਈ ਪਿਆਨੇ ਕੀਤੇ।

**ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨ**

ਇੱਕ ਸਰਕਾਰੀ ਮੁਲਾਜ਼ਮ ਮੇਰੇ ਨਾਲ ਸੀ, ਜਿਸ ਨੇ ਅੜਦਲੀ ਵਾਂਗ ਬੜਾ ਹੀ ਕੰਮ ਦਿੱਤਾ। ਮੇਰਾ ਬਿਸਤਰਾ ਬੁਗਚਾ ਉਸ ਨੇ ਘਰ ਦੇ ਨੌਕਰਾਂ ਵਾਂਗੂ ਸਮ੍ਹਾਲਿਆ। ਘੰਟੇ ਘਰ ਜਾ ਪਹੁੰਚੇ, ਅੜਦਲੀ ਹੋਰੀਂ ਮੇਰਾ ਸਾਮਾਨ ਸੰਭਾਲ ਕੇ ਓਥੇ ਬੈਠੇ ਰਹੇ। ਦਾਸ ਨੇ ਇਕ ਵਜੇ ਦੇ ਕਰੀਬ ਸਰੋਵਰ ਵਿਚ ਜਾ ਚੁੱਭੇ ਲਾਏ। ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕੀਤੇ। ਖ਼ੂਬ ਏਕਾਂਤ ਅਭਿਆਸ ਹੋਇਆ। ਏਕਾਂਤ ਹੀ ਏਕਾਂਤ ਭਾਵੇ। ਅਭਿਆਸੋਂ ਸਾਵਧਾਨ ਹੋਣ ਪਰ ਜੀਉ ਕਰੇ ਕਿ ਪਿਆਰਿਆਂ ਨੂੰ ਜਾ ਮਿਲਾਂ ਪਰ ਚਿੱਤ ਵਿਚ ਇਹ ਇੱਛਾ ਪ੍ਰਬਲ ਸੀ ਕਿ ਯਾਤਰਾ ਗੁਪਤ ਹੀ ਰਹਿਣ ਦੇਣੀ ਹੈ। ਪਿਆ-ਰਿਆਂ ਨੂੰ ਮਿਲੇ ਤਾਂ ਓਨ੍ਹਾਂ ਤੋਂ ਰਹਿਆ ਨਹੀਂ ਜਾਣਾ, ਅਣਵਸ ਹੀ ਉਨ੍ਹਾਂ ਤੋਂ ਢੋਲ ਵੱਜ ਜਾਣਾ ਹੈ ਤੇ ਜਲੂਸ ਬਾਜ਼ੀਆਂ ਦੀ ਇੱਲਤ ਆ ਚਿਮੜਨੀ ਹੈ। ਕਈ ਵਾਰ ਮਲਵਈ ਬੁੰਗੇ ਵਲ ਨੂੰ ਖਿੱਚ ਖਿਚਾਉ ਹੋਇਆ ਕਿ ਗੁਪਤੋ ਗੁਪਤੀ ਵੀਰ ਨਾਹਰ ਸਿੰਘ, ਹਰਿਭਜਨ ਸਿੰਘ ਨੂੰ ਮਿਲ ਹੀ ਚੱਲੀਏ ਪਰ ਕਲੇਜਾ ਥੰਮ੍ਹ ਕੇ ਚਿੱਤ-ਵਾਗਾਂ ਨੂੰ ਹੋੜਿਆ। ਦਿਨ ਦੇ ਚੜ੍ਹਾਉ ਮੂੰਹ ਅਨ੍ਹੇਰੇ ਤਕ ਖ਼ੂਬ ਦਰਬਾਰ ਸਾਹਿਬ ਕੀਰਤਨ ਸਮਾਧੀਆਂ ਦੇ ਅਨੰਦ ਬੱਝੇ। ਉਪ੍ਰੰਤ ਚੁੱਪ ਕੀਤੇ ਹੀ ਪਿੰਡ ਪੁੱਜਣ ਦੀਆਂ ਤਿਆਰੀਆਂ ਕੀਤੀਆਂ।

ਲੁਧਿਆਣੇ ਪੁੱਜ ਕੇ ਭੀ ਬਥੇਰਾ ਯਤਨ ਕੀਤਾ ਕਿ ਕਿਸੇ ਨੂੰ ਪਤਾ ਨਾ

ਲਗੇ ਪਰ ਪੁਰਾਤਨ ਪ੍ਰੇਮੀਆਂ ਨੇ ਪਛਾਣ ਹੀ ਲਿਆ ਤੇ ਮੋਟਰ ਕਾਰ ਲੈ ਆਏ ਤੇ ਉਸ ਪਰ ਚੜ੍ਹਾ ਕੇ ਲੈ ਤੁਰੇ। ਇਕ ਆਨ ਵਿਚ ਸਾਰੇ ਖ਼ਬਰਾਂ ਜਾ ਫਿਰੀਆਂ। ਕਾਰ ਡੇਹਲੋਂ ਪਹੁੰਚੀ ਤਾਂ ਅਗੇ ਸਿੰਘਾਂ ਦਾ ਸੁਆਗਤੀ ਇਕੱਠ ਸੀ। ਜਦ ਏਥੋਂ ਰਾਇਪੁਰ ਪੁੱਜੇ ਤਾਂ ਸੰਗਤਾਂ ਦੀ ਗਹਿਮਾ ਗਹਿਮ। ਜਿਸ ਤਪਾਕ ਪ੍ਰੇਮ-ਹੁੱਬ ਨਾਲ ਸੰਗਤਾਂ ਮਿਲੀਆਂ, ਉਸ ਦਾ ਕਥਨ ਨਹੀਂ ਹੋ ਸਕਦਾ। ਕਾਰ ਦੇ ਪਿੰਡ ਪਹੁੰਚਣ ਤੋਂ ਪਹਿਲਾਂ ਹੀ ਲੁਧਿਆਣਾ ਸਟੇਸ਼ਨ ਤੋਂ ਸ਼ਹਿਰ ਨੂੰ ਆਉਂਦੇ ਨੂੰ ਦਾਸ ਨੂੰ ਸਾਡੇ ਪਿੰਡ ਦੇ ਪੁਰਾਤਨ ਪ੍ਰੇਮੀ ਭਾਈ ਆਸਾ ਸਿੰਘ ਜੀ ਨੇ ਦੇਖ ਲਿਆ। ਉਹ ਦੇਖਣ ਸਾਰ ਹੀ ਚਾਈਂ ਭਰਿਆ ਪਿੰਡ ਨੂੰ ਸਾਈਕਲ ਸਵਾਰ ਹੋ ਕੇ ਦੌੜਿਆ। ਰਸਤੇ ਵਿਚ ਦਾਸ ਦੀ ਰਿਹਾਈ ਦੀ ਖ਼ਬਰ ਥਾਂ ਪਰ ਥਾਂ ਸੁਣਾਉਂਦਾ ਆਇਆ। ਜਦੋਂ ਉਹ ਨਾਰੰਗਵਾਲ ਪੁੱਜਾ ਤਾਂ ਸਾਡੇ ਪਾਸੇ ਦੇ ਪਿੰਡ ਦੇ ਦਰਵਾਜ਼ੇ ਅਗੇ ਤ੍ਰਿਬੇਣੀ ਹੇਠਲੇ ਚਉਂਤਰੇ ਪਰ ਲੋਕ ਹਸਬ-ਮਾਮੂਲ ਇਕੱਠੇ ਹੋਏ ਬੈਠੇ ਸਨ। ਵਿਚੇ ਸਾਡਾ ਛੋਟਾ ਭਰਾ ਭਾਈ ਆਤਮਾ ਸਿੰਘ ਬੈਠਾ ਹੋਇਆ ਸੀ। ਭਾਈ ਆਸਾ ਸਿੰਘ ਨੇ ਪੁੱਜਣ ਸਾਰ ਸਭ ਨੂੰ ਆਖਿਆ ਕਿ 'ਗੱਜ ਕੇ ਜੈਕਾਰਾ ਗਜਾਉ, ਮੈਂ ਤੁਹਾਨੂੰ ਅੱਤ ਖੁਸ਼ੀ ਵਾਲੀ ਖ਼ਬਰ ਸੁਣਾਉਂਦਾ ਹਾਂ।' ਸਭਨਾਂ ਕਿਹਾ ਕਿ 'ਪਹਿਲਾਂ ਖਬਰ ਸੁਣਾ ਫੇਰ ਜੈਕਾਰਾ ਗਜਾਵਾਂਗੇ।' ਭਾਈ ਆਸਾ ਸਿੰਘ ਨੇ ਏਹੋ ਜ਼ੋਰ ਦਿਤਾ ਕਿ 'ਪਹਿਲਾਂ ਜੈਕਾਰਾ ਗਜਾਓ।' ਬਸ! ਸਭ ਨੇ ਖੁਸ਼ਖਬਰੀ ਉਡੀਣੇ ਤੇ ਉਤਾਵਲੇ ਹੋ ਕੇ ਜੈਕਾਰਾ ਗਜਾ ਹੀ ਦਿਤਾ। ਜੈਕਾਰਾ ਗੱਜਣਸਾਰ ਹੀ ਭਾਈ ਆਸਾ ਸਿੰਘ ਜੀ ਨੇ ਦਾਸ ਦੇ ਆਉਣ ਦੀ ਸੋਇ ਸੁਣਾ ਦਿਤੀ। ਏਹ ਖ਼ੁਸ਼ਖ਼ਬਰੀ ਸੁਣਨ ਦੀ ਦੇਰ ਸੀ ਕਿ ਇੱਕ ਛਿਨ 'ਚ ਨਗਰ ਨਾਰੰਗਵਾਲ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਤੇ ਵਧਾਈਆਂ ਵਜ ਗਈਆਂ।

**ਘਰ ਪਹੁੰਚਣਾ**

ਆਗਮਨ ਉਤਾਵਲੇ ਪ੍ਰੇਮ ਮਸਤ ਹੋ ਕੇ ਬਹੁਤ ਸਾਰੇ ਸੱਜਣ ਤਾਂ ਨਹਿਰ ਦੀ ਪਟੜੀ ਵਾਲੇ ਰਾਹ ਨੂੰ ਭੱਜ ਲਏ, ਏਸ ਉਡੀਕ ਵਿਚ ਕਿ ਜੇ ਕਾਰ ਏਸ ਰਸਤਿਉਂ ਆਈ ਤਾਂ ਏਧਰ ਚੱਲ ਕੇ ਪਹਿਲਾਂ ਹੀ ਸੁਆਗਤ ਚਲ ਕਰਾਂਗੇ। ਅਤੇ ਬਹੁਤ ਸਾਰੇ ਸੱਜਣ ਗੁਜਰਵਾਲ ਦੇ ਗਾਡੀਏ ਰਾਹ ਦੀ ਪੰਧ ਨਿਹਾਲਣ ਲਗੇ। ਬਾਕੀ ਦੇ ਮਾਈ ਭਾਈ ਸਭ ਪਿੰਡ ਵਿਚ ਹੀ ਸੁਆਗਤ ਦੀ ਤਿਆਰੀ ਕਰਨ ਲਗੇ। ਗੱਲ ਕੀ, ਆਪੋ ਆਪਣਾ ਪ੍ਰੇਮ ਜੋ ਜੀ ਜੀ ਦੇ ਅੰਦਰ ਬਹੁ ਬਹੁ ਭਾਂਤ ਕਰ ਸਮਾਇਆ ਹੋਇਆ ਸੀ ਸੋ ਤਿਵੇਂ ਤਿਵੇਂ ਸਭ

ਨੇ ਪੂਰਾ ਕੀਤਾ। ਸਾਡੇ ਵੀਰ ਆਤਮਾ ਸਿੰਘ ਨੇ ਜਦੋਂ ਖ਼ਬਰ ਸੁਣੀ ਤਾਂ ਖ਼ੁਸ਼ੀ ਵਿਚ ਆ ਕੇ ਖੜੇ ਖੜੋਤੇ ਹੀ ਚਉਂਤਰੇ ਉਤੋਂ ਛਾਲ ਮਾਰੀ ਅਤੇ ਭੱਜਿਆ ਭੱਜਿਆ ਘਰ ਨੂੰ ਖ਼ਬਰ ਦੱਸਣ ਆਇਆ। ਘਰ ਦਿਆਂ ਨੂੰ ਖ਼ੁਸ਼ਖਬਰੀ ਸੁਣ ਕੇ ਜੋ ਖੁਸ਼ੀਆਂ ਹੋਈਆਂ, ਉਨ੍ਹਾਂ ਦਾ ਅੰਤ ਸ਼ੁਮਾਰ ਹੀ ਨਹੀਂ ਹੋ ਸਕਦਾ, ਜਦੋਂ ਕਿ ਨਗਰ ਵਾਸੀਆਂ ਦੀ ਹੀ ਖੁਸ਼ੀ ਦੀ ਕੋਈ ਥਾਹ ਨਾ ਰਹੀ। ਓਧਰੋਂ ਜਦੋਂ ਅਸੀਂ ਡੇਹਲੋਂ ਤੋਂ ਰਾਇਪੁਰ ਪਹੁੰਚੇ ਤਾਂ ਉਥੇ ਸਟੇਸ਼ਨ ਪਾਸ ਭਾਈ ਨਰਾਇਣ ਸਿੰਘ ਜੀ ਦੀ ਦੁਕਾਨ ਪਰ ਪਿੰਡ ਦੀ ਸੰਗਤ ਜੁੜੀ ਬੈਠੀ ਸੀ। ਜੋ ਜੋ ਆਉ ਭਗਤ ਪ੍ਰੇਮ ਏਸ ਸੰਗਤ ਨੇ ਪ੍ਰਗਟ ਕੀਤਾ ਉਹ ਭੀ ਅਕੱਥਨੀਯ ਹੈ।

ਏਥੋਂ ਫੇਰ ਨਾਰੰਗਵਾਲ ਦਾ ਰਸਤਾ ਲਿਆ। ਕਾਰ ਦੀ ਧੂੜ ਉਡਦੀ ਜਾਏ। ਜਿਉਂ ਜਿਉਂ ਪਿੰਡ ਨੇੜੇ ਆਵੇ ਤਿਉਂ ਤਿਉਂ ਹੋਰ ਦਾ ਹੋਰ ਆਲਮ ਤਾਰੀ ਹੁੰਦਾ ਜਾਵੇ। ਮੈਨੂੰ ਆਲੇ ਦੁਆਲੇ ਦੇ ਸਭ ਨਜ਼ਾਰੇ ਓਪਰੇ ਓਪਰੇ ਲੱਗਣ। ਲੋਕਾਂ ਦੀ ਬੋਲ ਚਾਲ ਹੀ ਓਪਰੀ ਓਪਰੀ ਭਾਸੇ। ਭਲਾ ਪੰਦਰਾਂ ਸੋਲਾਂ ਸਾਲ ਕੇਹੜੇ ਥੋੜੇ ਹੁੰਦੇ ਹਨ। ਪਿੰਡ ਦੀਆਂ ਜੂਹਾਂ ਭੀ ਪਛਾਣੀਆਂ ਨਾ ਜਾਣ। ਕਾਰ ਜਦੋਂ ਪਿੰਡ ਮਹਿਮਾਂ ਸਿੰਘ ਵਾਲੇ ਬਰਾਬਰ ਪਹੁੰਚੀ ਤਾਂ ਉਥੇ ਭੀ ਬਹੁਤ ਸਾਰੇ ਸੱਜਣ ਖੜੇ ਉਡੀਕ ਰਹੇ ਸਨ। ਉਨ੍ਹਾਂ ਨਾਲ ਖੜੇ ਖੜੋਤੇ ਤੇ ਚੜ੍ਹੇ ਚੜ੍ਹੋਤੇ ਹੀ ਫ਼ਤਹ ਦਾ ਬੁਲਾਵਣਾ ਹੋਇਆ। ਲੋਹਗੜ੍ਹ ਦੀ ਖੂਹੀ ਪਰ ਜਾ ਕੇ ਜਦੋਂ ਰਸਤਾ ਨਾਰੰਗਵਾਲ ਨੂੰ ਬਦਲਿਆ ਤਾਂ ਪਤਾ ਲੱਗਾ ਕਿ ਨਾਰੰਗਵਾਲ ਨੇੜੇ ਆ ਗਿਆ ਹੈ। ਮੋਟਰ ਹਾਰਨ ਬਜਾਉਂਦੀ ਘੂੰ ਘੂੰ ਕਰਦੀ ਜਾਵੇ। ਦੂਰੋਂ ਪਿੰਡ ਦੀਆਂ ਕੰਧਾਂ ਦਿਸੀਆਂ ਪਰ ਨਕਸ਼ਾ ਹੋਰ ਦਾ ਹੋਰ ਹੀ ਪਲਟਿਆ ਹੋਇਆ। ਸਾਡੀ ਹਵੇਲੀ ਦੇ ਬਾਹਰ ਵਾਰ ਉਰਲੇ ਪਾਸੇ ਨੂੰ ਬਹੁਤ ਸਾਰੇ ਨਵੇਂ ਮਕਾਨ ਪੈ ਗਏ ਹੋਏ ਸਨ। ਨਕਟੀਆਣੇ ਟੋਭੇ ਤੇ ਕਾਰ ਪਹੁੰਚੀ ਸੀ ਕਿ ਪਿੰਡ ਦੀ ਸੰਗਤ ਥੋੜੀ ਦੂਰੋਂ ਆਉਂਦੀ ਦਿਸੀ। ਸਭ ਤੋਂ ਪਹਿਲਾਂ ਮੂਹਰੇ ਆ ਕੇ ਵੀਰ ਆਤਮਾ ਸਿੰਘ ਮੋਟਰ ਤੇ ਆ ਚੜ੍ਹਿਆ, ਚੜ੍ਹੇ ਚੜ੍ਹਾਏ ਹੀ ਪ੍ਰਸਪਰ ਬਗਲਗੀਰ ਹੋਏ।

ਏਤਨੇ ਨੂੰ ਪਿੰਡ ਦੀ ਸੰਗਤ ਸ਼ਬਦ ਪੜ੍ਹਦੀ ਹੋਈ ਨੇੜੇ ਆ ਢੁੱਕੀ। ਅਸੀਂ ਤੁਰੰਤ ਕਾਰ ਤੋਂ ਹੇਠਾਂ ਉੱਤਰ ਆਏ। ਦਾਸ ਨੇ ਗਲ ਵਿਚ ਪੱਲੂ ਪਾਇ ਆਉਂਦੀ ਸੰਗਤ ਦੇ ਅੱਗਰ ਭਾਗ ਖਲੋਇ ਕੇ ਨਿਮਰੀ ਭੂਤ ਹੋਏ ਬੰਦਨਾ ਕੀਤੀ ਤੇ ਫ਼ਤਹ ਗਜਾਈ। ਜੋਟੀਆਂ ਦੇ ਸ਼ਬਦ ਪੜ੍ਹਦੇ ਹੋਏ ਸੰਗਤ ਦੇ ਨਾਲ ਹੀ ਰਲ ਗਏ। ਦਾਸ ਨੂੰ ਨਾਲ ਰਲਾਇ ਕੇ ਸੰਗਤ ਸ਼ਬਦ ਪੜ੍ਹਦੀ

ਹੋਈ ਪਿੰਡ ਵਲ ਨੂੰ ਵਾਪਸ ਮੁੜੀ। ਸੰਗਤ 'ਚ ਸ਼ਬਦ ਪੜ੍ਹਨ ਵਾਲੇ ਮੇਰੇ ਭਾ ਦੇ ਸਾਰੇ ਹੀ ਨਵੇਂ ਸੱਜਨ ਸਨ। ਦਾਸ ਨੇ ਤਾਂ ਇਕ ਵੀਰ ਸੁਰਜਨ ਸਿੰਘ ਦਫ਼ੇਦਾਰ ਨੂੰ ਹੀ ਪਛਾਣਿਆ ਜੋ ਸ਼ਬਦੀ ਜਥੇ ਦਾ ਮੁਹੈਲੀ ਸੀ ਤੇ ਸਾਡਾ ਪੁਰਾਣਾ ਜਥੇਬੰਦ ਮੀਤ ਸੀ। ਪ੍ਰਸਪਰ ਇਕ ਦੂਜੇ ਨੂੰ ਦੇਖ ਕੇ ਅਨੰਦ ਪੁਲਕ੍ਰਿਤ ਹੋ ਗਏ। ਸਹਿਜੇ ਸਹਿਜੇ ਪਿੰਡ ਵਲ ਨੂੰ ਪਹੇ (ਰਸਤੇ) ਵਿਚ ਕੀਰਤਨ ਕਰਦੇ ਜਾਈਏ। ਚਿਰੀਂ ਵਿਛੁੰਨੀਆਂ ਰੂਹਾਂ ਨੂੰ ਵੇਖਣ ਕਾਰਨੇ ਪਿੰਡ ਦੀ ਸਾਰੀ ਲੁਕਾਈ (ਮਾਈ-ਭਾਈ) ਉਲਟ ਪਈ, ਚਾਰ ਚੁਫੇਰੇ ਸੰਗਤ ਹੀ ਸੰਗਤ ਨਜ਼ਰ ਆਵੇ। ਵੈਰਾਗ ਹੁਲਾਸ ਪੁਲਕ੍ਰਿਤ ਹੋ ਕੇ ਪ੍ਰੇਮੀਆਂ ਦੀ ਪ੍ਰੇਮ ਕ੍ਰਿਤੱਗਤਾ ਦੇ ਅਹਿਸਾਸ ਵਾਲੇ ਹੰਝੂ ਮੱਲੋ-ਜ਼ੋਰੀ ਬਹਿ ਨਿਕਲੇ, ਠੱਲ੍ਹੇ ਨਾ ਜਾਣ। "ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ"* ਵਾਲੀਆਂ ਖੁਸ਼ੀਆਂ ਦੀ ਅਵਸਥਾ ਭੀ ਅਜਬ ਅਨੂਠੀ ਹੈ। ਬਿਰਹੁੰ ਵਿਛੁੰਨਿਆਂ ਦੇ ਹੰਝੂ ਵਹਿੰਦੇ ਤਾਂ ਬਥੇਰੇ ਡਿੱਠੇ ਸਨ ਪਰ ਅੱਜ ਨਵਾਂ ਤਜਰਬਾ ਹੋਇਆ ਕਿ ਚਿਰਾਂ ਦੇ ਵਿਜੋਗ ਪਿਛੋਂ ਸੰਜੋਗੀ ਮਿਲਿਆਂ ਦੇ ਨੈਣਾਂ ਨੇ ਭੀ ਨੀਰ ਛਹਿਬਰਾਂ ਲਾਈਆਂ, ਸਜਲ ਨੇਤਰਾਂ ਨੂੰ ਕਈ ਵਾਰ ਅੰਚਲ ਸੇਤੀ ਪੂੰਝਿਆ। ਪਰ ਸਜਲਤਾਈ ਨੇਤਰਾਂ ਵਿਚੋਂ ਨਾ ਹੀ ਗਈ। ਤ੍ਰਿਬੇਣੀ ਹੇਠ ਜਾ ਦੀਵਾਨ ਲੱਗਾ। ਬਾਜੇ ਢੋਲਕੀ ਛੈਣਿਆਂ ਵਾਲੇ ਸੱਜਣ ਮੇਰੇ ਭਾ ਦੇ ਨਵਲ ਨਵੇਲੇ ਸਨ ਜੋ ਮੇਰੇ ਅਣ-ਡਿੱਠੇ ਪ੍ਰੇਮੀ ਸਨ। ਤਿਨ੍ਹਾਂ ਨੇ ਅਤਿ ਉਮਡ ਉਮਡ ਕੇ ਸ਼ਬਦ ਕੀਰਤਨ ਕੀਤਾ। ਚਉਂਤਰੇ ਉਤੇ ਅਤੇ ਚਉਂਤਰੇ ਦੇ ਚਾਰ ਚੁਫੇਰੇ ਦੂਰ ਦੂਰ ਤਕ ਤੇ ਮਕਾਨਾਂ ਦੀਆਂ ਛੱਤਾਂ ਪਰ ਸੰਗਤ ਹੀ ਸੰਗਤ ਨਜ਼ਰ ਆਉਂਦੀ ਸੀ।

ਦਾਸ ਦਾ ਸਰੀਰ ਸਫ਼ਰ ਵਿਚ ਹੀ ਕੁਝ ਮਸਤਾਨਾ ਜੇਹਾ ਹੋ ਗਿਆ ਸੀ ਤੇ ਬੁਖ਼ਾਰ ਭੀ ਟਹਿਲਾ ਕਰਨ ਲਗਾ ਹੋਇਆ ਸੀ, ਇਸ ਲਈ ਸੰਗਤ ਨੇ ਛੇਤੀ ਹੀ ਭੋਗ ਪਾ ਦਿਤਾ। ਪ੍ਰਸ਼ਾਦ ਵਰਤਾਇਕੇ ਉਥੋਂ ਸੰਗਤ ਦੇ ਖ਼ਾਸ ਮੁਖੀ ਸਜਣ ਦਾਸ ਨੂੰ ਦਾਸ ਦੇ ਬੁੰਗੇ (ਘਰ) ਲੈ ਗਏ ਜੋ ਨੇੜੇ ਹੀ ਸੀ। ਜਦ ਘਰ ਪਹੁੰਚੇ ਤਾਂ ਘਰ ਮਾਈਆਂ ਬੀਬੀਆਂ ਦਾ ਵੀ ਕਾਫ਼ੀ ਇਕੱਠ ਸੀ। ਇਕ ਮਾਈ ਨੇ ਦਾਸ ਦੇ ਆਉਣ ਦੀ ਖੁਸ਼ੀ ਪ੍ਰਗਟ ਕਰਦਿਆਂ ਆਖਿਆ, 'ਭਾਈ! ਅਜ ਮਾਈ ਚਾਹੀਦੀ ਸੀ'। ਦਾਸ ਨੇ ਆਖਿਆ, 'ਮਾਈ ਤਾਂ ਸਾਡੇ ਪਾਸ ਬੈਠੀ ਹੈ'। ਉਸ ਵੇਲੇ ਸਾਨੂੰ ਆਪਣੀ

---

* ਆਸਾ ਮ: ੪, ੧੧

ਮਾਤਾ ਜੀ* ਦੀ ਰੂਹ ਦੇ ਦਰਸ਼ਨਾਂ ਦਾ ਨਜ਼ਾਰਾ ਸਾਮਰਤੱਖ ਸੀ ਤੇ ਮਾਈ ਜੀ ਦੀ ਰੂਹ ਸਾਡੇ ਘਰ ਆਵਣ ਦੀ ਖੁਸ਼ੀ ਵਿਚ ਸਾਡੀਆਂ ਪਰੇਮ-ਬਲਾਵਾਂ ਲੈ ਰਹੀ ਸੀ ਤੇ ਅਚਰਜ ਕੌਤਕ ਵਰਤ ਰਿਹਾ ਸੀ, ਹੋਰ ਕੀ ਕੀ ਕੌਤਕ ਵਰਨੀਏ ।

ਸਾਰੇ ਪ੍ਰਵਾਰ ਤੇ ਖ਼ਾਸ ਕਰ ਦਾਸ ਦੀ ਸੁਪਤਨੀ ਕਰਤਾਰ ਕੌਰ ਦੀਆਂ ਖ਼ੁਸ਼ੀਆਂ ਦਾ ਤਾਂ ਪਾਰਾਵਾਰ ਹੀ ਕੁਝ ਨਹੀਂ ਸੀ ਰਿਹਾ ਜਿਸ ਨੇ ਅਨੇਕਾਂ ਜਫ਼ਰ ਜਾਲ ਕੇ ਤੇ ਬਿਕਰਾਲ ਕਸ਼ਟ ਝੱਲ ਕੇ ਏਹ ਦਿਨ ਫੇਰ ਦੇਖਿਆ ਸੀ ਜਿਸ ਦੇ ਆਉਣ ਦੀ ਉਸ ਨੂੰ ਹਰ ਛਿਨ ਉਡੀਕ ਰਹਿੰਦੀ ਸੀ। ੧੬ ਸਾਲ ਦੀ ਲੰਮੇਰੀ ਜੁਦਾਈ ਨੇ ਭੀ ਉਸ ਨੂੰ ਮਾਯੂਸ ਨਹੀਂ ਸੀ ਹੋਣ ਦਿੱਤਾ । ਅੰਦਰ ਕੋਈ ਚੀਜ਼ ਸੀ ਜੋ ਉਸ ਨੂੰ ਛਿਨ ਛਿਨ ਹਲਾ-ਸ਼ੇਰੀ ਦੇ ਰਹੀ ਸੀ ਕਿ ਵਿਛੁੜਿਆਂ ਦੇ ਮੇਲੇ ਫਿਰ ਹੋਣਗੇ ਤੇ ਜ਼ਰੂਰ ਹੋਣਗੇ । ਅਜੇ ਕੱਲ (ਅੱਜ ਤੋਂ ਪਿਛਲੇਰੇ ਦਿਨ) ਦੀ ਰਾਤ ਹੀ ਉਸ ਨੂੰ ਦਾਸ ਦੇ ਰਿਹਾ ਹੋ ਕੇ ਘਰ ਆਉਣ ਦਾ ਸੁਪਨਾ ਆਇਆ ਸੀ, ਜਿਸ ਨੂੰ ਉਸ ਨੇ ਸਾਮਰਤੱਖ ਸਚਾਈ ਦਾ ਸਨੇਹੜਾ ਜਾਤਾ ਸੀ । ਉਹ ਅਜੇ ਇਕ ਤ੍ਰਿਆਤ੍ਰਿੰਜਣੀ ਭਰੇ ਭੰਡਾਰ ਵਿਚ ਏਸ ਪ੍ਰਤੱਖ ਸੁਪਨੇ ਦੀ ਵਾਰਤਾ ਵਾਲੀ ਗੱਲ ਕਥ ਕੇ ਹੀ ਮੁੜੀ ਸੀ ਕਿ ਜੈਕਾਰੇ ਦੀ ਗੂੰਜ ਉਸ ਦੇ ਕੰਨੀਂ ਪਈ ਤੇ ਘਰ ਆਉਂਦੀ ਨੂੰ ਵੀਰ ਆਤਮਾ ਸਿੰਘ ਨੇ ਖ਼ੁਸ਼ਖ਼ਬਰੀ ਸੁਣਾ ਕੇ ਉਸ ਦੇ ਸੁਪਨੇ ਨੂੰ ਸੱਚ ਕਰ ਵਿਖਾਇਆ । ਜੇ ਸੁਪਨੇ ਦੀ ਸਚਾਈ ਉਸ ਦੇ ਮਨ ਨਾ ਪੁੱਜੀ ਹੁੰਦੀ ਤਾਂ ਉਸਨੂੰ ਮੇਰੀ ਰਿਹਾਈ ਦਾ ਅਮੰਨਾ ਹੀ ਨਹੀਂ ਸੀ ਆਉਣਾ ਤੇ ਆਨਨ ਫ਼ਾਨਨ ਮੈਨੂੰ ਆਏ ਨੂੰ ਵੇਖ ਕੇ ਸ਼ਾਇਦ ਸ਼ਾਦੀ-ਮਰਗ ਵਾਲੀ ਹਾਲਤ ਉਸ ਪਰ ਤਾਰੀ ਹੋ ਜਾਂਦੀ ।

ਭਲਾ ਭਇਆ ਜੋ ਸੁਪਨਾ ਆਇਆ, ਸੁਪਨੇ ਸਾਂਗ ਮਿਟਾਈ ।<br>
ਨਹੀਂ ਤਾਂ ਝੱਲੀ ਹੋ ਹੋ ਜਾਂਦੀ, ਸੁਣ ਆਗਮਨ ਵਧਾਈ ।

ਹੁਣ ਵਧਾਈਆਂ ਸੁਖਦਾਈਆਂ ਹੋ ਗਈਆਂ** । ਹਵੇਲੀ ਵਿਚ ਉਹੋ ਗਹਿਮਾ ਗਹਿਮ ਹੋ ਗਈ ਜੋ ਅੱਜ ਤੋਂ ਸੋਲਾਂ ਸਾਲ ਪਹਿਲਾਂ ਹੁੰਦੀ ਸੀ । ਸਗੋਂ ਓਦੂੰ ਭੀ ਵਧ ਗਹਿਮਾ ਗਹਿਮ ਹੋ ਗਈ । ਜੋ ਵੇਹੜਾ ਉਸ ਨੂੰ ਖਾਣ ਨੂੰ ਆਉਂਦਾ ਸੀ, ਜੋ ਘਰ ਆਥਣੇ ਉਸ ਨੂੰ ਕਦੇ ਨ ਸੁਖਾਉਂਦਾ

---

* ਭਾਈ ਸਾਹਿਬ ਜੀ ਦੀ ਮਾਤਾ ਸ੍ਰੀ ਮਤੀ ਪੰਜਾਬ ਕੌਰ ਜੀ ਉਨ੍ਹਾਂ ਦੀ ਜੇਲ੍ਹ ਯਾਤਰਾ ਦੌਰਾਨ ੨੪ ਅਪ੍ਰੈਲ ੧੯੨੭ ਨੂੰ ਅਕਾਲ ਚਲਾਣਾ ਕਰ ਗਏ ਸਨ ।

**ਘਰ ਪਹੁੰਚਣ ਦੇ ਸਮਾਚਾਰ ੫ ਅਕਤੂਬਰ ੧੯੩੦ ਦੇ ਹਨ ।

ਸੀ, ਅੱਜ ਘਰ-ਅੰਙਨੜੇ ਨੂੰ ਫੇਰ ਦਸ ਦੂਣੇ ਚਵਗਣੇ ਸੁਹਾਗ ਭਾਗ ਲੱਗ ਗਏ। ਬਰਸਾਂ ਦੀ ਦੁਖਿਆਰੀ ਦੇ ਸਭ ਦੁਖ ਦਾਰਨ ਮਿਟ ਗਏ :—

"ਦੂਤਹਿ ਦਹਨੁ ਭਇਆ ਸੂਖੀ ਘਰ ਛਾਇਆ ਰਾਮ"

ਇਸ ਬਿਧ ਸਮਾਪਤ ਹੋਈ ਮੇਰੀ ਸੋਲਾਂ ਸਾਲਾ ਜੇਲ੍ਹ ਯਾਤਰਾ ਤੇ ਸਮਾਪਤ ਹੋਇਆ ਜੇਲ੍ਹ ਯਾਤਰਾ ਦਾ ਟੂਕ ਮਾਤਰ ਬਿਰਥਾ ਬ੍ਰਿਤਾਂਤ !

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫ਼ਤਹ ॥

—ਰਣਧੀਰ ਸਿੰਘ

ਅੰਤਕਾ ਨੰ: ੧

# ਖਾਲਸਾ ਪੰਥ ਦੀ ਸੋਨੇ ਦੀ ਚਿੜੀ

**ਨੋਟ**—ਮਈ ੧੯੧੯ ਤੋਂ ਲੈ ਕੇ ਕੁਝ ਮਹੀਨੇ ਤਕ ਇਕ ਮਜ਼ਮੂਨ ਭਾਈ ਸਾਹਿਬ ਰਣਧੀਰ ਸਿੰਘ ਜੀ ਸਬੰਧੀ ਸ: ਹਰਚੰਦ ਸਿੰਘ ਜੀ ਰਈਸ ਲਾਇਲਪੁਰੀ ਦੇ ਉਰਦੂ 'ਖਾਲਸਾ ਅਖਬਾਰ' ਲਾਹੌਰ ਵਿਚ 'ਖਾਲਸਾ ਪੰਥ ਕੀ ਸੋਨੇ ਕੀ ਚਿੜੀਆ' ਦੇ ਸਿਰਲੇਖ ਹੇਠ ਛਪਦਾ ਰਿਹਾ। ਜਦੋਂ 'ਅਕਾਲੀ' ਅਖਬਾਰ ਜਾਰੀ ਹੋਇਆ ਤਾਂ ਮਾਸਟਰ ਸੁੰਦਰ ਸਿੰਘ ਜੀ ਲਾਇਲਪੁਰੀ ਨੇ ਇਸ ਲਿਖਤ ਨੂੰ ਉਰਦੂ ਵਿਚੋਂ ਪੰਜਾਬੀ ਵਿਚ ਤਰਜਮਾ ਕਰਕੇ ਸੰਨ ੧੯੨੦ ਤੇ ੨੧ ਵਿਚ 'ਅਕਾਲੀ' ਅਖਬਾਰ ਵਿਚ ਪ੍ਰਕਾਸ਼ਤ ਕੀਤਾ। ਇਸ ਲੇਖ ਵਿਚੋਂ ਜੋ ਸਬੰਧਤ ਹਿਸੇ ਹਨ ਉਹ ਏਥੇ ਅੰਤਕਾ ਨੰ: ੧' ਦੀ ਸ਼ਕਲ ਵਿਚ ਦਿਤੇ ਜਾਂਦੇ ਹਨ ਤੇ ਉਹੋ ਗੱਲਾਂ ਦਿਤੀਆਂ ਹਨ ਜਿਨ੍ਹਾਂ ਦਾ ਜ਼ਿਕਰ 'ਜੇਲ੍ਹ ਚਿੱਠੀਆਂ' ਵਿਚ ਨਹੀਂ ਆਇਆ। [ਨਾਹਰ ਸਿੰਘ ਗਿਆਨੀ

## (੧)

## ਨਾਭੇ ਵਿਚ ਨਜ਼ਰਬੰਦੀ-ਲੁਧਿਆਣੇ ਦੀ ਕੋਤਵਾਲੀ ਤੇ ਜੇਲ੍ਹ

੧੯੧੪ ਵਿਚ ਜੰਗ ਯੂਰਪ ਦੇ ਸ਼ੁਰੂ ਹੋਣ ਤੋਂ ਪਹਿਲਾਂ ਸਿੱਖਾਂ ਵਿਚ ਇਕ ਤਾ ਕ੍ਰਿਪਾਨ ਦੀ ਆਜ਼ਾਦੀ ਦਾ ਸਵਾਲ ਚਲ ਰਿਹਾ ਸੀ, ਦੂਸਰੇ ਗੁਰਦੁਆਰਾ ਰਿਕਾਬ ਗੰਜ ਦਿੱਲੀ ਦੀ ਦੀਵਾਰ ਗਿਰਾਏ ਜਾਣ ਵਿਰੁਧ ਐਜੀਟੇਸ਼ਨ ਜਾਰੀ ਸੀ, ਜਿਸ ਸਬੰਧੀ ੩੦ ਮਈ ੧੯੧੪ ਨੂੰ ਲੰਡੇ ਮੰਡੀ ਲਾਹੌਰ ਵਿਚ ਖਾਲਸਾ ਪੰਥ ਦਾ ਸ਼ਾਨਦਾਰ ਦੀਵਾਨ ਹੋਇਆ। ਜਿਸ ਵਿਚ ਭਾਈ ਸਾਹਿਬ ਰਣਧੀਰ ਸਿੰਘ ਜੀ ਜੱਥੇ ਨਾਲ ਮਾਲਵੇ ਦੇ ਹੋਰ ਮੁਖੀਆਂ ਸਮੇਤ ਸ਼ਾਮਲ ਹੋਏ। ਇਸ ਤੋਂ ਬਾਦ ੨੯ ਸਤੰਬਰ ੧੯੧੪ ਨੂੰ 'ਗੁਰੂ ਨਾਨਕ ਜਹਾਜ਼' (ਕਾਮਾ ਗਾਟਾ ਮਾਰੂ ਜਹਾਜ਼) ਦੇ ਮੁਸਾਫਰਾਂ ਪਰ ਬਜ ਬਜ ਘਾਟ ਕਲਕੱਤੇ ਵਿਚ ਗੋਲੀ ਚਲਣ ਦਾ ਹਾਦਸਾ ਹੋ ਗਿਆ।

ਤੀਸਰੇ, ਜੰਗ ਯੂਰਪ ਦੇ ਛਿੜਨ ਸਾਰ ਹੀ ਬਹੁਤ ਸਾਰੇ ਸਿੱਖ ਪ੍ਰਦੇਸਾਂ ਤੋਂ ਹਿੰਦੁਸਤਾਨ ਨੂੰ ਲਗਾਤਾਰ ਕਈ ਜਹਾਜ਼ਾਂ ਵਿਚ ਆਏ, ਜਿਨ੍ਹਾਂ ਵਿਚੋਂ ਬਹੁਤਿਆਂ ਨੂੰ ਸਰਕਾਰ ਵਿਰੁਧ ਸਰ-ਗਰਮੀਆਂ ਵਿਚ ਸ਼ਾਮਲ ਹੋਣ ਦੇ ਸ਼ੱਕ ਵਿਚ ਨਜ਼ਰਬੰਦ ਕੀਤਾ ਗਿਆ। ਕਈ ਜਗ੍ਹਾ ਪ੍ਰਦੇਸੀ ਸਿੱਖ ਕਈ ਸਰਕਾਰ ਵਿਰੋਧੀ ਕਾਰਵਾਈਆਂ ਦੇ ਅਲਜ਼ਾਮ ਵਿਚ ਗ੍ਰਿਫ਼ਤਾਰ ਹੋਏ ਤੇ ਇਸ ਤਰ੍ਹਾਂ ੨੯ ਅਪ੍ਰੈਲ ੧੯੧੫ ਨੂੰ ਪਹਿਲਾ

ਮੁਕਦਮਾ ਸਾਜ਼ਸ਼ ਲਾਹੌਰ ੬੨ ਮੁਲਾਜ਼ਮਾਂ ਵਿਰੁਧ ਸ਼ੁਰੂ ਹੋਇਆ । ਓਹ ਸਮਾਂ ਬੜਾ ਨਾਜ਼ਕ ਸੀ ਤੇ ਕਈ ਤਰ੍ਹਾਂ ਦੀਆਂ ਘਟਨਾਵਾਂ ਵਾਪਰ ਰਹੀਆਂ ਸਨ। ਇਸੇ ਸਬੰਧ ਵਿਚ ੯ ਮਈ ੧੯੧੫ ਨੂੰ ਭਾਈ ਸਾਹਿਬ ਨੂੰ ਨਾਭੇ ਸ਼ਹਿਰ ਇਕ ਸਰਾਂ ਵਿਚ ਨਜ਼ਰਬੰਦ ਕੀਤਾ ਗਿਆ ਜਦ ਕਿ ਆਪ ਆਪਣੇ ਪਿਤਾ ਸ: ਨਥਾ ਸਿੰਘ ਜੀ ਜੱਜ ਹਾਈ ਕੋਰਟ ਨਾਭਾ ਪਾਸ ਗਏ ਹੋਏ ਸਨ । ੧੫ ਦਿਨ ਪਿਛੋਂ ਆਪ ਨੂੰ ਥਾਣਾ ਲੋਹਟਬੱਦੀ (ਰਿਆਸਤ ਨਾਭਾ) ਵਿਚ ਲਿਆਂਦਾ ਗਿਆ । ਪਿਛੋਂ ੧੭ ਜੂਨ ੧੯੧੫ ਨੂੰ ਲੋਹਟਬੱਦੀ ਤੋਂ ਲੁਧਿਆਣੇ ਕੋਤਵਾਲੀ ਵਿਚ ਪੁਚਾਏ ਗਏ ਤੇ ੧੯ ਜੂਨ ਨੂੰ ਰਿਆਸਤ ਦੀ ਪੁਲੀਸ ਤੋਂ ਅੰਗਰੇਜ਼ੀ ਪੁਲੀਸ ਨੇ ਲੈ ਕੇ ਆਪ ਨੂੰ ਗ੍ਰਿਫਤਾਰ ਕਰਕੇ ਕੋਤਵਾਲੀ ਦੀ ਹਵਾਲਾਤ ਵਿਚ ਬੰਦ ਕਰ ਦਿਤਾ । ੨੦ ਜੂਨ ਨੂੰ ਭਾਈ ਅਤਰ ਸਿੰਘ ਜੀ ਨੇ ਜਿਹੜੇ ਆਪ ਦੇ ਨਾਲ ਹੀ ਆਏ ਸਨ, ਪੁਲੀਸ ਦੀ ਆਗਿਆ ਨਾਲ ਆਪ ਨੂੰ ਪ੍ਰਸ਼ਾਦਿ ਛਕਾਇਆ। ੨੧ ਜੂਨ ੧੯੧੨ ਨੂੰ ਆਪ ਦਾ ਪ੍ਰਸ਼ਾਦਾ ਬੰਦ ਹੋ ਗਿਆ। ਕੋਤਵਾਲੀ ਵਿਚ ਹਫਤਾ ਭਰ ਪੁਲੀਸ ਨਾਲ ਖੂਬ ਸਵਾਲ ਜਵਾਬ ਹੁੰਦੇ ਰਹੇ । ੨੫ ਜੂਨ ਦਿਨ ਦੇ ਦੋ ਵਜੇ ਪੁਲੀਸ ਸਿਪਾਹੀ ਟਾਂਗਾ ਲੈ ਕੇ ਆਇਆ ਅਤੇ ਮੀਆਂ ਕਾਦਰ ਬਖ਼ਸ਼ ਕੋਤਵਾਲ ਨੇ ਆਪ ਨੂੰ ਟਾਂਗੇ ਉਪਰ ਬਿਠਾ ਕ ਟਾਂਗੇ ਵਾਲੇ ਨੂੰ ਜੇਲ੍ਹ ਦੀ ਤਰਫ ਜਾਣ ਦਾ ਹੁਕਮ ਦਿਤਾ। ਕੋਤਵਾਲ ਦੇ ਰਸਤੇ ਵਿਚ ਭਾਈ ਸਾਹਿਬ ਨਾਲ ਇਉਂ ਬਚਨ ਬਿਲਾਸ ਹੋਏ—

**ਕੋਤਵਾਲ**—ਆਪ ਨੂੰ ਪ੍ਰਸ਼ਾਦਾ ਛਕ ਲੈਣਾ ਚਾਹੀਦਾ ਹੈ। ਦੇਖੋ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜਿਸ ਵੇਲੇ ਮਾਛੀਵਾੜੇ ਪਨਾਹ ਲਈ ਸੀ ਤਾਂ ਮੁਸਲਮਾਨਾਂ ਦੇ ਘਰੋਂ ਚਾਵਲ ਛਕ ਲਏ ਸਨ। ਅਸੀਂ ਦੇਖਾਂਗੇ ਤੁਸੀਂ ਕਦੋਂ ਤਕ ਜੇਹਲ ਵਿਚ ਰੋਟੀ ਨਹੀਂ ਖਾਓਗੇ ।

**ਭਾਈ ਸਾਹਿਬ**—ਆਪ ਦੀ ਵਿਚਾਰ ਦਰੁਸਤ ਨਹੀਂ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਨਾਹ ਲੈਣ ਵਾਲੇ ਨਹੀਂ ਸਨ। ਉਹ ਤਾਂ ਸਗੋਂ ਪਨਾਹ ਦੇਣ ਵਾਲੇ ਸਨ। ਆਪ ਉਨ੍ਹਾਂ ਦੀਆਂ ਕਰਨੀਆਂ ਨੂੰ ਨਹੀਂ ਸਮਝ ਸਕਦੇ। ਸਾਨੂੰ ਕੋਈ ਲੋੜ ਨਹੀਂ ਕਿ ਅਸੀਂ ਤੁਸਾਂ ਨੂੰ ਖਾਣਾ ਨਾ ਖਾ ਕੇ ਦਿਖਾਈਏ। ਜੋ ਕੁਛ ਹੋ ਰਿਹਾ ਹੈ, ਇਹ ਵਾਹਿਗੁਰੂ ਦਾ ਭਾਣਾ ਹੈ।

ਏਨੇ ਚਿਰ ਨੂੰ ਜੇਹਲ ਖਾਨੇ ਦਾ ਦਰਵਾਜ਼ਾ ਆਇਆ, ਕੋਤਵਾਲ ਸਾਹਿਬ ਨੇ ਭਾਈ ਸਾਹਿਬ ਨੂੰ ਟਾਂਗੇ ਉਪਰੋਂ ਉਤਾਰਿਆ ਅਤੇ ਜੇਹਲ ਦੇ ਅਫਸਰਾਂ ਦੇ ਸਪੁਰਦ ਕਰਕੇ ਕੋਤਵਾਲੀ ਨੂੰ ਮੁੜ ਗਿਆ। ਜੇਹਲ ਦੇ ਦਰੋਗੇ ਨੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੂੰ ਜੇਹਲਖਾਨੇ ਫਾਂਸੀ ਦੀ ਕੋਠੜੀ ਵਿਚ ਬੰਦ ਕਰਕੇ ਖਾਸ ਪਹਿਰਾ ਜੋਹੜਾ ਕਿ ਫਾਂਸੀ ਵਾਲਿਆਂ ਲਈ ਨੀਯਤ ਹੈ ਮੁਕੱਰਰ ਕੀਤਾ।

ਆਪ ਦਾ ਪ੍ਰਸ਼ਾਦਾ ੨੧ ਜੂਨ ਤੋਂ ਬੰਦ ਹੋ ਚੁਕਾ ਸੀ। ਪ੍ਰੰਤੂ ਕੋਤਵਾਲੀ ਵਿਚ ਭਾਈ ਅਤਰ ਸਿੰਘ ਜੀ, ਜਿਹੜੇ ਨਾਭੇ ਤੋਂ ਆਪ ਦੇ ਨਾਲ ਆਏ ਸਨ, ਪੁਲੀਸ ਦੇ ਕਹਿਣ

ਮੂਜਬ ਆਪ ਨੂੰ ਜਲ ਛਕਾ ਦਿਆ ਕਰਦੇ ਸਨ । ਜਦ ਆਪ ਨੂੰ ਜੇਹਲਖਾਨੇ ਲਿਆਂਦਾ ਗਿਆ ਤਾਂ ਭਾਈ ਅਤਰ ਸਿੰਘ ਜੀ ਨੂੰ ੫੦੦) ਰੁਪਏ ਦੀ ਜ਼ਮਾਨਤ ਉਪਰ ਛਡ ਦਿਤਾ ਗਿਆ । ਇਸ ਲਈ ੨੫ ਜੂਨ ਦੀ ਦੁਪਹਿਰ ਤੋਂ ਆਪ ਦਾ ਪਾਣੀ ਵੀ ਬੰਦ ਹੋ ਗਿਆ । ਇਸੇ ਪ੍ਰਕਾਰ ਆਪ ਨੂੰ ਬਿਨਾਂ ਪਾਣੀ ਦੇ ਦਿਨ ਗੁਜ਼ਾਰਦਿਆਂ ਇਕ ਹਫਤਾ ਬੀਤ ਗਿਆ । ਤਦ ਜੇਹਲ ਦੇ ਹਾਕਮਾਂ ਨੇ ਆਪ ਨੂੰ ਆਪਣੇ ਹੱਥੀਂ ਖੂਹ ਵਿਚੋਂ ਪਾਣੀ ਲਿਆਉਣ ਦੀ ਇਜਾਜ਼ਤ ਦੇ ਦਿਤੀ । ਲਗ ਭਗ ੪ ਜੁਲਾਈ ਨੂੰ ਸੁਪ੍ਰੰਟੈਂਡੰਟ, ਕੋਤਵਾਲ ਅਤੇ ਥਾਣੇਦਾਰ ਇਕ ਦੋ ਹੋਰ ਸਾਥੀਆਂ ਸਮੇਤ ਭਾਈ ਸਾਹਿਬ ਨੂੰ ਜੇਲ੍ਹ ਖਾਨੇ ਵਿਚ ਆ ਕੇ ਮਿਲੇ ।*

## ( ੨ )

ਜੁਲਾਈ ਦੇ ਦਿਨ ਹਨ, ਬਹੁਤ ਗਰਮੀ ਪੈ ਰਹੀ ਹੈ, ਰਾਤ ਦਾ ਵਕਤ ਹੈ । ਸੰਤਰੀ ਨੇ ਨੌਂ ਬਜੇ ਦਾ ਘੰਟਾ ਖੜਕਾਇਆ । ਅੰਦਰ ਤੇ ਬਾਹਰ ਦੇ ਸਾਰੇ ਪਹਿਰੇਦਾਰ ਬਦਲ ਰਹੇ ਹਨ । ਨਵੇਂ ਸੰਤਰੀ ਆਪਣੀ ਆਪਣੀ ਨੌਕਰੀ ਵਾਲੇ ਥਾਵੀਂ ਆ ਕੇ ਕੋਠੀਆਂ, ਬਾਰਕਾਂ ਦੇ ਜਿੰਦਰੇ ਖੜਕਾ ਕੇ ਆਪਣੀ ਤਸੱਲੀ ਕਰ ਰਹੇ ਹਨ । ਉਪ੍ਰੰਤ 'ਬੋਲ ਜੁਆਨ' ਦੇ ਆਵਾਜ਼ੇ ਮਾਰ ਕੇ ਕੈਦੀਆਂ ਦੀ ਹਾਜ਼ਰੀ ਬੁਲਾ ਰਹੇ ਹਨ । ਇਸ ਤਰ੍ਹਾਂ ਕਰਦਿਆਂ ਕਰਦਿਆਂ ਦਸ ਬਜ ਗਏ । ਬਾਰਕਾਂ ਦੇ ਪਹਿਰੇਦਾਰ ਆਪਣੀ ਪਹਿਰੇਦਾਰੀ ਦਾ ਸਬੂਤ ਇਨ੍ਹਾਂ ਲਫਜ਼ਾਂ ਨਾਲ ਦੇ ਰਹੇ ਹਨ—

'ਤਿੰਨ ਨੰਬਰ ਬਾਰਕ ! ਤਿਹੱਤਰ ਦੀ ਗਿਣਤੀ ! ਸਭ ਅੱਛਾ' । ਸਾਰੇ ਦੇ ਸਾਰੇ ਕੈਦੀ ਗਰਮੀ ਦੀ ਤਕਲੀਫ ਨਾਲ ਮੁੜ੍ਹਕੇ ਵਿਚ ਭਿਜੇ ਪਏ ਹਨ, ਜਾਣੀਦਾ ਇਨ੍ਹਾਂ ਨੂੰ ਪਾਣੀ ਦੇ ਤਲਾ ਵਿਚ ਸਿਟਿਆ ਹੋਇਆ ਹੈ । ਘੜੀ ਘੜੀ ਤਰੇਹ ਲਗਦੀ ਹੈ । ਕੋਈ ਤਾਂ ਬੜੀ ਔਖਿਆਈ ਨਾਲ ਸੌਣ ਦੇ ਆਹਰ ਵਿਚ ਹੈ । ਕੋਈ ਗੁਰਬਾਣੀ ਦਾ ਪਾਠ ਕਰ ਰਿਹਾ ਹੈ । ਕੋਈ ਕੁਰਾਨ ਸ਼ਰੀਫ ਦੀਆਂ ਆਇਤਾਂ ਪੜ੍ਹ ਰਿਹਾ ਹੈ । ਗੱਲ ਕੀ, ਆਪਣੀ ਬਣੀ ਨੂੰ ਜਿਉਂ ਤਿਉਂ ਕਰਕੇ ਕੱਟ ਰਹੇ ਹਨ । ਭਾਈ ਸਾਹਿਬ ਇਕ ਤੰਗ ਅਤੇ ਨਿੱਕੀ ਜਿਹੀ ਕੋਠੜੀ ਵਿਚ ਬੰਦ ਹਨ ਜੋ ਕਿ ਲੰਬਾਈ ਤੇ ਚੁੜਾਈ ਵਿਚ ਇਕੋ ਜੇਹੀ ਦੋ ਦੋ ਕਰਮ ਹੈ । ਅਰ ਇਤਨੀ ਹੀ ਜਗ੍ਹਾ ਕੋਠੜੀ ਦੇ ਅਗਲੇ ਵਿਹੜੇ ਦੀ ਹੈ । ਇਸ ਵਿਚ ਨਾਂ ਖੁਲੀ ਹਵਾ ਹੀ ਆਉਂਦੀ ਹੈ ਅਰ ਨਾਂ ਹੀ ਪੂਰੀ ਰੋਸ਼ਨੀ ਦੀ ਪਹੁੰਚ ਹੈ । ਪ੍ਰੰਤੂ ਆਪ ਵਾਹਿਗੁਰੂ ਦਿਆਂ ਚਰਨਾਂ ਵਿਚ ਚਿੱਤ ਜੋੜ ਕੇ ਇਸ ਦੁਨੀਆਂ ਦੇ ਨਰਕ ਵਿਚ ਸੁਰਗਪੁਰੀ ਦਾ ਅਨੰਦ ਲੈ ਰਹੇ ਹਨ । ਅਤੇ ਨਾਮ ਦੇ ਅਨੰਦ ਵਿਚ ਮਗਨ ਹੋ ਕੇ ਬੜੀ ਸੁਰੀਲੀ ਤੇ ਪ੍ਰੇਮ-ਭਿੰਨੀ ਸੁਰ ਨਾਲ ਹੇਠ ਲਿਖੇ ਸ਼ਬਦ ਦਾ ਅਲਾਪ ਕਰ ਰਹੇ ਹਨ—

---

* ਇਨ੍ਹਾਂ ਦੀ ਜੋ ਗਲ ਬਾਤ ਹੋਈ ਉਹ ਚਿਠੀ ਨੰਬਰ ੭ ਵਿਚ ਆ ਚੁਕੀ ਹੈ ਇਸ ਲਈ ਇਥੇ ਉਹ ਜ਼ਿਕਰ ਛਡ ਦਿਤਾ ਗਿਆ ਹੈ ।

ਆਸਾ ਮਹਲਾ ੫ ॥

"ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥
ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ ॥ ੧ ॥
ਚੀਤਿ ਆਵਹਿ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ ॥
ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਾਰੇ ॥ ੧ ॥
ਰਹਾਉ ॥ ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ ॥
ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ ।੨।
ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ ॥
ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ ॥ ੩ ॥
ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥੪॥ "

[ਪੰਨਾ ੩੮੩

ਜਿਸ ਵੇਲੇ ਭਾਈ ਸਾਹਿਬ ਨੇ ਇਸ ਸ਼ਬਦ ਦਾ ਅਲਾਪ ਸ਼ੁਰੂ ਕੀਤਾ, ਉਸੇ ਵੇਲੇ ਲਾਲਾ ਸ੍ਰੀ ਰਾਮ ਸਿਵਲ ਸਰਜਨ ਸੁਪ੍ਰੰਟੈਂਡੰਟ ਮੈਡੀਕਲ ਅਫਸਰ ਜੇਲ੍ਹ, ਰਾਤ ਨੂੰ ਗਸ਼ਤ ਕਰਨ ਦੀ ਖਾਤਰ ਜੇਲ੍ਹ ਅੰਦਰ ਆਏ । ਕਿਉਂਕਿ ਭਾਈ ਸਾਹਿਬ ਹੁਰਾਂ ਦੀ ਕੋਠੜੀ ਜੇਲ੍ਹ ਦਰਵਾਜ਼ੇ ਦੇ ਨੇੜੇ ਹੀ ਸੀ, ਇਸ ਲਈ ਆਵਾਜ਼ ਸੁਣ ਕੇ ਸਾਰੇ ਅਫ਼ਸਰ ਹੌਲੀ ਹੌਲੀ ਜ਼ਮੀਨ ਤੇ ਪੈਰ ਧਰਦੇ ਹੋਏ ਆਪ ਦੀ ਕੋਠੜੀ ਦੇ ਅਹਾਤੇ ਵਿਚ ਆ ਗਏ । ਪਰੰਤੂ ਭਾਈ ਸਾਹਿਬ ਆਤਮਿਕ ਅਨੰਦ ਵਿਚ ਇਤਨੇ ਮਗਨ ਸਨ ਕਿ ਇਨ੍ਹਾਂ ਨੂੰ ਉਨ੍ਹਾਂ ਦੇ ਆਉਣ ਦੀ ਕੋਈ ਖ਼ਬਰ ਤਕ ਨਹੀਂ ਸੀ । ਆਪ ਲਗਾਤਾਰ ਸ਼ਬਦ ਪੜ੍ਹ ਰਹੇ ਸਨ । ਸੁਪ੍ਰੰਟੈਂਡੰਟ ਅਤੇ ਨਾਲ ਦੇ ਅਫ਼ਸਰ ਆਪ ਦੀ ਕੋਠੜੀ ਦੇ ਦਰਵਾਜ਼ੇ ਦੇ ਸਾਹਮਣੇ ਖੜੋਤੇ ਹੋਏ ਆਪ ਦੀ ਈਸ਼ਵਰੀ ਰੰਗਾਂ ਵਿਚ ਰੰਗੀ ਹੋਈ ਹਾਲਤ ਬੜੀ ਹੈਰਾਨੀ ਨਾਲ ਦੇਖ ਰਹੇ ਸਨ ।

**ਸੁਪ੍ਰੰ :**—(ਹੈਰਾਨ ਹੋ ਕੇ ਅਤੇ ਆਪਣੇ ਸਾਥੀਆਂ ਵਲ ਦੇਖ ਕੇ) ਜਦ ਇਸ ਦੀ ਇਹ ਹਾਲਤ ਹੈ ਤਾਂ ਇਸ ਨੂੰ ਭੁੱਖ ਤਰੇਹ ਕੀ ਮਹਿਸੂਸ ਹੋ ਸਕਦੀ ਹੈ ?

ਇਤਨੇ ਵਿਚ ਸ਼ਬਦ ਦਾ ਭੋਗ ਪਿਆ ਅਤੇ ਭਾਈ ਸਾਹਿਬ ਜੀ ਸੰਸਾਰਕ ਹਾਲਤ ਵਿਚ ਆਏ ਤਾਂ ਲਾਲਾ ਸ੍ਰੀ ਰਾਮ ਸੁਪ੍ਰੰਟੈਂਡੰਟ ਨੇ ਆਪ ਨੂੰ ਇਸ ਤਰ੍ਹਾਂ ਬੁਲਾਇਆ—

'ਰਣਧੀਰ ਸਿੰਘ ! ਰਣਧੀਰ ਸਿੰਘ !! ਭਜਨ ਕਰਤੇ ਹੋ ? ਅੱਛਾ, ਕਰੋ ।'

ਇਹ ਕਹਿ ਕੇ ਸਭ ਅਫ਼ਸਰ ਚਲੇ ਗਏ । ਅਤੇ ਭਾਈ ਸਾਹਿਬ ਫਿਰ ਆਤਮਿਕ ਰੰਗ ਵਿਚ ਮਗਨ ਹੋ ਗਏ । ਸਵੇਰ ਹੋਈ ਫੇਰ ਸੁਪ੍ਰੰਟੈਂਡੰਟ ਤੇ ਦਰੋਗਾ ਆਏ, ਜੋ ਭਾਈ ਸਾਹਿਬ ਦੀ ਰਾਤ ਦੀ ਹਾਲਤ ਦੇਖ ਕੇ ਬਹੁਤ ਹੈਰਾਨ ਹੋ ਚੁਕੇ ਸਨ । ਆਪ ਨੇ

ਆਉਂਦਿਆਂ ਸਾਰ ਹੀ ਦਰੋਗੇ ਨੂੰ ਹੁਕਮ ਦਿਤਾ ਕਿ 'ਇਨ੍ਹਾਂ ਦੇ ਵਾਰਸਾਂ ਨੂੰ ਕਹਿ ਦੇਵੋ ਕਿ ਇਨ੍ਹਾਂ ਦਾ ਪ੍ਰਸ਼ਾਦ ਭੇਜ ਦਿਆ ਕਰਨ' ਅਤੇ ਪੁਲੀਸ ਤੋਂ ਵੀ ਪੁਛ ਲਿਆ ਕਿ ਉਸ ਨੂੰ ਕੋਈ ਉਜ਼ਰ ਤਾਂ ਨਹੀਂ ? ਇਸ ਤਰ੍ਹਾਂ ਭਾਈ ਸਾਹਿਬ ਨੂੰ ਪੰਦਰਾਂ ਦਿਨਾਂ ਤੋਂ ਪਿਛੋਂ ਘਰ ਤੋਂ ਪ੍ਰਸ਼ਾਦਾ ਆਇਆ। ਆਪ ਚਾਰ ਮਹੀਨੇ ਤਕ ਲੁਧਿਆਣੇ ਜੇਲ੍ਹ ਦੀ ਹਵਾਲਾਤ ਵਿਚ ਰਹੇ ਪਰੰਤੂ ਪ੍ਰਸ਼ਾਦਾ ਅਠੀਂ ਪਹਿਰੀਂ ਹੀ ਛਕਦੇ ਰਹੇ।

ਜੁਲਾਈ ਦੇ ਅੱਧ ਵਿਚ ਡਿਪਟੀ ਕਮਿਸ਼ਨਰ ਲੁਧਿਆਣਾ ਸ਼ੇਖ ਅਸਗਰ ਅਲੀ ਪੋਲੀਟੀਕਲ (ਰਾਜਸੀ) ਹਵਾਲਾਤੀਆਂ ਨੂੰ ਦੇਖਣ ਲਈ ਜੇਲ੍ਹਖ਼ਾਨੇ ਵਿਚ ਆਏ। ਕਿਉਂਕਿ ਸਾਰੇ ਆਦਮੀ ਭਾਈ ਸਾਹਿਬ ਜੀ ਨੂੰ 'ਬਿਬੇਕੀ' ਕਹਿ ਕੇ ਸਦਦੇ ਸਨ, ਇਸ ਕਰਕੇ ਡਿਪਟੀ ਕਮਿਸ਼ਨਰ ਨੇ ਭਾਈ ਸਾਹਿਬ ਨੂੰ ਪੁਛਿਆ ਕਿ 'What is bibeki ?' ('ਬਿਬੇਕੀ ਕਿਸ ਨੂੰ ਆਖਦੇ ਹਨ ?') ਇਸ ਦਾ ਉਤਰ ਭਾਈ ਸਾਹਿਬ ਦੇਣ ਲਗੇ ਹੀ ਸਨ ਕਿ ਸੁਪ੍ਰੰਟੈਂਡੰਟ ਜੇਹਲ, ਵਿਚੋਂ ਹੀ ਬੋਲ ਪਿਆ ਤੇ ਉਸ ਆਖਿਆ—

'One is bibeki who is wholly and solely devoted to God.' ('ਬਿਬੇਕੀ ਉਹ ਪੁਰਸ਼ ਹੈ ਜੋ ਕੇਵਲ ਵਾਹਿਗੁਰੂ ਪ੍ਰਾਇਣ ਹੋ ਰਹੇ।')

ਐਉਂ ਜਾਪਦਾ ਹੈ ਕਿ ਕਿਸੇ ਤਅੱਸਬੀ ਪੁਰਸ਼ ਨੇ ਡਿਪਟੀ ਕਮਿਸ਼ਨਰ ਦੇ ਚਿੱਤ ਵਿਚ ਇਹ ਖ਼ਿਆਲ ਭੀ ਬਿਠਾ ਦਿਤਾ ਸੀ ਕਿ ਭਾਈ ਸਾਹਿਬ ਦੀਆਂ ਅੱਖਾਂ ਸ਼ੈਤਾਨੀ ਹਨ। ਸ਼ਾਇਦ ਉਨ੍ਹਾਂ ਪੁਰਸ਼ਾਂ ਲਈ ਭਾਈ ਸਾਹਿਬ ਜੀ ਦੀਆਂ ਰੰਗ-ਰੱਤੀਆਂ ਅੱਖੀਆਂ (ਨੇਤ੍ਰ) ਦੁਖ ਦਾ ਕਾਰਨ ਹੋਣ ਯਾ ਉਹ ਅਫ਼ਸਰਾਂ ਨੂੰ ਭਾਈ ਸਾਹਿਬ ਜੀ ਵਲੋਂ ਉਚਾਟ ਕਰਕੇ ਨਫ਼ਰਤ ਪੈਦਾ ਕਰਨੀ ਚਾਹੁੰਦੇ ਹੋਣ, ਅਥਵਾ ਉਨ੍ਹਾਂ ਦੀ ਇਹ ਅਵੈੜੀ ਚਾਲ ਕੇਵਲ ਤਅੱਸਬ ਕਰਕੇ ਹੀ ਹੋਵੇ, ਜਿਸ ਕਰਕੇ ਡਿਪਟੀ ਕਮਿਸ਼ਨਰ ਨੇ ਸੁਪ੍ਰੰਟੈਂਡੰਟ ਪਾਸੋਂ ਪੁਛਿਆ ਕਿ 'ਇਸ ਦੀਆਂ ਅੱਖਾਂ ਕਿਸ ਤਰਾਂ ਦੀਆਂ ਹਨ ?' ਜਿਸਦਾ ਉਤਰ ਸੁਪ੍ਰੰਟੈਂਡੰਟ ਵਲੋਂ, ਇਹ ਮਿਲਿਆ ਕਿ 'ਇਨ੍ਹਾਂ ਦੇ ਨੇਤ੍ਰ ਕੁਦਰਤੀ ਹੀ ਇਸੇ ਤਰ੍ਹਾਂ ਦੇ ਹਨ।' ਉਪ੍ਰੰਤ ਡਿਪਟੀ ਕਮਿਸ਼ਨਰ ਹਰ ਇਕ ਹਵਾ-ਲਾਟੀ ਦੀ ਦੇਖ ਭਾਲ ਕਰਕੇ ਚਲਦੇ ਲਗੇ।

੯ ਅਗਸਤ ੧੯੧੫ ਨੂੰ ਕਮਿਸ਼ਨਰ ਜਲੰਧਰ ਮਿ: ਫੈਗਨ ਤੇ ਸ਼ੇਖ ਅਸਗਰ ਅਲੀ, ਮਿਸਟਰ ਡੋਨਲਡ ਸੁਪ੍ਰੰਟੈਂਡੰਟ ਪੁਲੀਸ ਤੇ ਹੋਰ ਪੁਲੀਸ ਅਫ਼ਸਰ ਕੈਦੀਆਂ ਦਾ ਮੁਲਾਹਜ਼ਾ ਕਰਨ ਲਈ ਆਏ। ਕਮਿਸ਼ਨਰ ਸਾਹਿਬ ਸਭ ਕੁਛ ਦੇਖ ਚਾਖ ਕੇ ਚਲੇ ਗਏ। ਪਿਛੋਂ ਮੁਲਜ਼ਮਾਂ ਦੀ ਸ਼ਨਾਖ਼ਤ ਹੁੰਦੀ ਰਹੀ।

ਏਸੇ ਪ੍ਰਕਾਰ ੨੮ ਅਗਸਤ ਤੇ ੨੪-੨੫ ਅਕਤੂਬਰ ਨੂੰ ਮੁਲਜ਼ਮਾਂ ਦੀ ਸ਼ਨਾਖ਼ਤ ਕਰਾਈ ਗਈ। ਸ਼ਨਾਖ਼ਤ ਦੇ ਸਬੰਧ ਵਿਚ ਕੇਵਲ ਇਹੋ ਹੀ ਲਿਖ ਦੇਣਾ ਕਾਫ਼ੀ ਹੋਵੇਗਾ ਕਿ ਸ਼ਨਾਖ਼ਤ ਦਾ ਤਰੀਕਾ ਜੇਲ੍ਹ ਤੇ ਕਚਹਿਰੀ ਵਿਚ ਪੂਰੇ ਤੌਰ ਪਰ ਨਿਯਮਾਂ ਤੇ ਇਨਸਾਫ਼ੀ ਤਰੀਕੇ ਤੋਂ ਦੁਰਾਡਾ ਸੀ। ਉਪ੍ਰੋਕਤ ਸ਼ਨਾਖ਼ਤ ਕਰਾਉਣ ਵਾਲੇ ਮਿਸਟਰ ਸਕਾਟ

ਸੁਪ੍ਰੰਟੈਂਡੈਂਟ ਸੀ. ਆਈ. ਡੀ. ਤੇ ਮਿਸਟਰ ਡੌਨਲਡ ਪੁਲੀਸ ਕਪਤਾਨ ਲੁਧਿਆਣਾ ਤੇ ਹੋਰ ਪੁਲੀਸੀ ਕਰਮਚਾਰੀ ਸਨ ।

(੩)

## ਸੰਟਰਲ ਜੇਲ੍ਹ ਲਾਹੌਰ

੨੭ ਅਕਤੂਬਰ ੧੯੧੫ ਦੀ ਸਵੇਰ ਨੂੰ ਲੁਧਿਆਣੇ ਦੇ ਸਾਰੇ ਸਿਖ ਪੋਲੀਟੀਕਲ ਹਵਾਲਾਤੀਆਂ ਨੂੰ ਕਲਕੱਤਾ ਮੇਲ ਵਿਚ ਬਿਠਾ ਕੇ ਲਾਹੌਰ ਸੰਟਰਲ ਜੇਲ੍ਹ ਵਿਚ ਪੁਚਾ ਦਿਤਾ ਗਿਆ । ਉਥੇ ੨੮ ਅਕਤੂਬਰ ਨੂੰ ਮਿਸਟਰ ਸਕਾਟ ਤੇ ਮਿਸਟਰ ਈ. ਐਲ. ਵਾਰਡ ਸੁਪ੍ਰੰਟੈਂਡੈਂਟ ਜੇਲ ਨੇ ਫੇਰ ਇਸਤਗਾਸੇ ਦੇ ਗਵਾਹਾਂ ਪਾਸੋਂ ਸਾਰੇ ਮੁਲਜ਼ਮਾਂ ਦੀ ਸ਼ਨਾਖਤ ਕਰਾਈ ਅਤੇ ੨੯ ਅਕਤੂਬਰ ਨੂੰ ਜ਼ਿਮਨੀ ਮੁਕੱਦਮਾ ਸਾਜ਼ਸ਼ ਲਾਹੌਰ ਸੰਟ੍ਰਲ ਜੇਲ੍ਹ ਵਿਚ ਲਾਹੌਰ ਦੀ ਅਦਾਲਤ, ਜਿਹੜੀ ਤਿੰਨਾਂ ਜੱਜਾਂ ਮਿਸਟਰ ਏ. ਏ. ਇਰਵਿਨ, ਮਿਸਟਰ ਟੀ. ਪੀ. ਐਲਸ ਅਤੇ ਰਾਇ ਬਹਾਦਰ ਪੰਡਤ ਸ਼ਿਵ ਨਰੈਨ ਸਪੈਸ਼ਲ ਕਮਿਸ਼ਨਰਾਂ ਦੀ ਸੀ ਵਿਚ ਪੇਸ਼ ਹੋਇਆ । ਇਸਤਗ਼ਾਸੇ ਵਲੋਂ ਮਿਸਟਰ ਪਿਟਮੈਨ ਬੈਰਿਸਟਰ, ਮਿਸਟਰ ਤਾਜ ਦੀਨ ਤੇ ਮਿਸਟਰ ਰਾਮ ਲਾਲ ਪਲੀਡਰ ਪੈਰਵੀ ਕਰਦੇ ਸਨ ਅਤੇ ਮੁਲਜ਼ਮਾਂ ਵਲੋਂ ਮਿਸਟਰ ਦੇਵ ਰਾਜ ਸਾਹਨੀ, ਮਿਸਟਰ ਮੁਕੰਦ ਲਾਲ ਪੁਰੀ, ਮਿਸਟਰ ਰਊਫ ਅਲੀ ਦਿੱਲੀ, ਮਿਸਟਰ ਮਹਿਤਾਬ ਰਾਏ, ਡਾਕਟਰ ਮੁਹੰਮਦ ਆਲਿਮ ਆਦਿ ਬੈਰਿਸਟਰ ਤੇ ਪਲੀਡਰ ਪੈਰਵੀ ਕਰਦੇ ਸਨ । ਜਿਹਾ ਕਿ ਉਪਰ ਜ਼ਿਕਰ ਹੋ ਚੁਕਾ ਹੈ, ਜਿੰਨਾਂ ਚਿਰ ਭਾਈ ਸਾਹਿਬ ਲੁਧਿਆਣੇ ਜੇਲ੍ਹ ਵਿਚ ਰਹੇ ਉਹ ਆਪਣੇ ਘਰੋਂ ਪ੍ਰਸ਼ਾਦ ਛਕਦੇ ਸਨ । ਹੁਣ ਲਾਹੌਰ ਆ ਕੇ ਉਨ੍ਹਾਂ ਦੇ ਸੰਬੰਧੀਆਂ ਨੇ ਮਿਸਟਰ ਈ. ਐਲ. ਵਾਰਡ ਸੁਪ੍ਰੰਟੈਂਡੈਂਟ ਜੇਲ੍ਹ ਨੂੰ ਦਰਖੁਆਸਤ ਦਿਤੀ ਕਿ ਉਨ੍ਹਾਂ ਨੂੰ ਘਰੋਂ ਪ੍ਰਸ਼ਾਦ ਭੇਜਨ ਦੀ ਇਜਾਜ਼ਤ ਦਿਤੀ ਜਾਏ, ਪਰੰਤੂ ਉਨ੍ਹਾਂ ਨੇ ਦਰਖੁਆਸਤ ਨਾ-ਮਨਜ਼ੂਰ ਕੀਤੀ, ਹਾਲਾਂ ਕਿ ਕਾਨੂੰਨ ਅਨੁਸਾਰ ਹਵਾਲਾਤੀ ਆਪਣੇ ਘਰੋਂ ਖਾਣਾ ਖਾ ਸਕਦਾ ਹੈ ਜਦ ਤਕ ਉਸ ਨੂੰ ਕੈਦ ਨਹੀਂ ਬੋਲਦੀ । ਉਪ੍ਰੰਤ ਇਹ ਮਾਮਲਾ ਅਦਾਲਤ ਦੇ ਰੂਬਰੂ ਲਿਆਂਦਾ ਗਿਆ । ਅਦਾਲਤ ਨੇ ਉਤਰ ਦਿਤਾ ਕਿ ਅਦਾਲਤ ਇਸ ਮਾਮਲੇ ਵਿਚ ਦਖ਼ਲ ਨਹੀਂ ਦੇ ਸਕਦੀ । ਫੇਰ ਆਪ ਦੇ ਸੰਬੰਧੀਆਂ ਨੇ ਸਰ ਮਾਈਕਲ ਉਡਵਾਇਰ ਲੈਫਟੀਨੈਂਟ ਗਵਰਨਰ ਪੰਜਾਬ ਦੀ ਸੇਵਾ ਵਿਚ ਅਰਜ਼ੀ ਭੇਜੀ ਜਿਸ ਉਪਰ ਆਪ ਨੂੰ ਕੇਵਲ ਫਲ ਛਕਣ ਦੀ ਆਗਿਆ ਦਿਤੀ । ਇਸ ਵੇਲੇ ਤਕ ਅਥਵਾ ਸਤਾਈ ਅਕਤੂਬਰ ਤੋਂ ਲੈ ਕੇ ੧੫ ਨਵੰਬਰ ਤਕ ਭਾਈ ਸਾਹਿਬ ਜੀ ਨੇ ਕੇਵਲ ਪਾਣੀ ਉਤੇ ਹੀ ਗੁਜ਼ਾਰਾ ਕੀਤਾ ਸੀ । ਉਪ੍ਰੰਤ ਆਪ ਦੇ ਸੰਬੰਧੀਆਂ ਪਾਸੋਂ ਇਕ ਰੁਪਿਆ ਰੋਜ਼ ਦੇ ਹਿਸਾਬ ਫਲਾਂ ਦਾ ਮੁਲ ਜੇਲ੍ਹ ਦੇ ਹਾਕਮ ਵਸੂਲ ਕਰਕੇ ਆਪਣੇ ਆਦਮੀ ਦੇ ਰਾਹੀਂ ਭਾਈ ਸਾਹਿਬ ਨੂੰ ਫਲ ਭਿਜਵਾ ਦਿਤਾ ਕਰਦੇ ਸਨ । ੨੯ ਅਕਤੂਬਰ ਸੰਨ ੧੯੧੫ ਤੋਂ ਲੈ ਕੇ ੩੦ ਮਾਰਚ ਸੰਨ ੧੯੧੬ ਤਕ ਮੁਕੱਦਮਾ ਜਾਰੀ ਰਿਹਾ ।

ਇਸ ਸਮੇਂ ਭਾਈ ਸਾਹਿਬ ਜੀ ਨੇ ਕੇਵਲ ਫਲਾਂ ਉਪਰ ਹੀ ਗੁਜ਼ਾਰਾ ਕੀਤਾ । ਮੁਕੱਦਮੇ ਦੇ ਦਿਨਾਂ ਵਿਚ ਲਾਹੌਰ ਸੈਂਟਰਲ ਜੇਲ੍ਹ ਦੀ ਅਦਾਲਤ ਤੇ ਕੋਠੜੀਆਂ ਜਿਥੇ ਮੁਲਜ਼ਮ ਰਹਿੰਦੇ ਸਨ, ਸੁਰਗ ਦਾ ਨਮੂਨਾ ਬਣੀਆ ਹੋਈਆਂ ਸਨ, ਕਿਉਂਕਿ ਭਾਈ ਸਾਹਿਬ ਜੀ ਦੇ ਸਦਕੇ ਸਾਰੇ ਸਜਨ ਗੁਰਬਾਣੀ ਦਾ ਪ੍ਰੇਮ ਸਹਿਤ ਪਾਠ ਕਰਦੇ ਸਨ । ਜਪੁਜੀ ਸਾਹਿਬ, ਜਾਪੁ ਸਾਹਿਬ, ਸੁਖਮਨੀ ਸਾਹਿਬ, ਚੌਪਈ ਤੇ ਸ਼ਬਦ "ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ"* ਇਨ੍ਹਾਂ ਪੰਜਾਂ ਬਾਣੀਆਂ ਦਾ ਪਾਠ ਦਿਨ ਰਾਤ ਜਾਰੀ ਰਹਿੰਦਾ ਸੀ । ਹਰ ਇਕ ਸਿੰਘ ਆਪੋ ਆਪਣੀ ਵਾਰੀ ਉਪਰ ਤਿੰਨ-ਤਿੰਨ ਘੰਟੇ ਲਗਾਤਾਰ ਪਾਠ ਕਰਦਾ ਸੀ । ਹਰ ਇਕ ਬਾਣੀ ਦੇ ਪਾਠ ਲਈ ਪਾਠੀ ਮੁਕੱਰਰ ਸਨ । ਸੋ ਇਉਂ ਜੇਲ੍ਹ ਜੇਹੇ ਥਾਂ ਵਿਚ ਗੁਰਬਾਣੀ ਪ੍ਰਵਾਹ ਚਲ ਰਿਹਾ ਸੀ ਤੇ ਸਭ ਸਜਣ ਪਰਸਪਰ ਪ੍ਰੇਮ ਭਾਵ ਨਾਲ ਸਮਾਂ ਬਤੀਤ ਕਰ ਰਹੇ ਸਨ ।

੨੯ ਅਕਤੂਬਰ ੧੯੧੫ ਤੋਂ ਲੈ ਕੇ ੩੦ ਮਾਰਚ ੧੯੧੬ ਤਕ ਮੁਕੱਦਮਾ ਅਦਾਲਤ ਵਿਚ ਚਲਦਾ ਰਿਹਾ । ਮੁਕੱਦਮੇ ਦੇ ਸਮੇਂ ਜੋ ਜੋ ਕਾਰਵਾਈਆਂ ਅਦਾਲਤ ਸੰਬੰਧੀ ਹੋਈਆਂ ਉਨ੍ਹਾਂ ਨੂੰ ਟੂਕ ਮਾਤਰ ਹੇਠ ਲਿਖੀਆਂ ਰਮਜ਼ਾਂ ਵਿਚ ਲਿਖਣਾ ਮੁਨਾਸਿਬ ਹੋਵੇਗਾ—

੧. ਮੁਲਜ਼ਮਾਂ ਦੀ ਗ੍ਰਿਫ਼ਤਾਰੀ, ਪੁਛ ਗਿਛ ਅਤੇ ਸਲੂਕ ।

੨. ਹਵਾਲਾਤ ਵਿਚ ਸ਼ਨਾਖਤ ਦਾ ਤ੍ਰੀਕਾ ।

੩. ਹਵਾਲਾਤ ਦੇ ਹਾਕਮਾਂ ਦਾ ਮੁਲਜ਼ਮਾਂ ਨਾਲ ਸਲੂਕ ।

੪. ਅਦਾਲਤ ਵਿਚ ਸਰਕਾਰੀ ਵਕੀਲਾਂ ਦਾ ਵਤੀਰਾ ।

੫. ਸਫ਼ਾਈ ਦੇ ਗਵਾਹਾਂ ਸੰਬੰਧੀ ਪੁਲੀਸ ਦੀਆਂ ਰੁਕਾਵਟਾਂ ।

੬. ਸਫ਼ਾਈ ਦੇ ਗਵਾਹਾਂ ਪਰ ਰੋਅਬ ਪਾਉਣ ਦਾ ਯਤਨ ।

੭. ਇਸਤਗ਼ਾਸੇ ਦੇ ਗਵਾਹਾਂ ਦਾ ਬਿਆਨ ।

੮. ਮੁਲਜ਼ਮਾਂ ਦੀਆਂ ਸਫ਼ਾਈ ਦੀਆਂ ਲਿਖਤਾਂ ਉਪਰ ਗਹੁ ਨਾ ਹੋਣਾ ।

੯. ਮੁਕੱਦਮੇ ਦਾ ਫੈਸਲਾ, ਵਕੀਲਾਂ, ਦੀ ਬਹਿਸ ਮਿਸਟਰ ਰਊਫ ਅਲੀ ਬੈਰਿਸਟਰ ਦਿੱਲੀ ਦੇ ਬਹਿਸ ਸਬੰਧੀ ਨੋਟ ਚੁਰਾਏ ਜਾਣੇ ।

ਉਪ੍ਰੋਕਤ ਗਲਾਂ ਨੂੰ ਗਹੁ ਨਾਲ ਪੜ੍ਹਨ ਤੋਂ ਹੀ ਪਾਠਕ ਭਲੀ ਪ੍ਰਕਾਰ ਸਮਝ ਜਾਣਗੇ ਕਿ ਜ਼ਿਮਨੀ ਮੁਕੱਦਮਾ ਸਾਜ਼ਸ਼ ਲਾਹੌਰ ਦੀ ਕਾਰਵਾਈ ਉਸ ਜ਼ਮਾਨੇ ਵਿਚ ਕਿਸ ਤਰ੍ਹਾਂ ਹੋਈ ।

---

* ਗਉੜੀ ਮ: ੫, ੨੦੧

(੪)

## ਮੁਕੱਦਮੇ ਦਾ ਫੈਸਲਾ

੩੦ ਮਾਰਚ ੧੯੧੬ ਦਾ ਦਿਨ ਹੈ, ਦੁਪਹਿਰ ਦੇ ਬਾਰਾਂ ਵਜ ਗਏ ਹਨ। ਸ਼ਸਤਰਧਾਰੀ ਪੁਲੀਸ ਮੁਲਜ਼ਮਾਂ ਨੂੰ ਸਿਆਸਤ ਖਾਨੇ ਤੇ ੧੪ ਨੰਬਰ ਦੀਆਂ ਕੋਠੜੀਆਂ ਵਿਚੋਂ ਲੈਣ ਲਈ ਜੇਲ੍ਹ ਅੰਦਰ ਆਈ। ਦਰੋਗਾ ਤੇ ਜੇਲ੍ਹ ਦੇ ਹੋਰ ਕਰਮਚਾਰੀ ਮੁਲਜ਼ਮਾਂ ਦੀ ਫਰਿਸਤ ਬਣਾ ਕੇ ਉਹਨਾਂ ਨੂੰ ਬਾਰਾਂ ਬਾਰਾਂ ਦੀਆਂ ਟੋਲੀਆਂ ਵਿਚ ਵੰਡ ਰਹੇ ਹਨ। ਫੌਜੀ ਗਾਰਦ ਨੇ ਅਦਾਲਤ ਨੂੰ ਚਾਰੇ ਪਾਸਿਉਂ ਘੇਰ ਰਖਿਆ ਹੈ। ਜੇਲ੍ਹ ਦੇ ਸਿਪਾਹੀ ਅਤੇ ਨੰਬਰਦਾਰਾਂ ਦੀਆਂ ਗਾਰਦਾਂ ਵਖਰੀਆਂ ਹੁਕਮ ਦੀ ਉਡੀਕ ਵਿਚ ਕਤਾਰਾਂ ਬੰਨ੍ਹੀ ਖੜੀਆਂ ਹਨ। ਤਾਤਪਰਜ ਇਹ ਕਿ ਸੈਂਟ੍ਰਲ ਜੇਲ੍ਹ ਲਾਹੌਰ ਵਿਚ ਚੁੱਪ ਵਰਤ ਰਹੀ ਹੈ। ਜੇਲ੍ਹ ਤੇ ਪੁਲੀਸ ਦੇ ਹਾਕਮ ਇਧਰ ਉਧਰ ਫਿਰ ਰਹੇ ਹਨ। ਡੇਢ ਵਜ ਚੁਕਾ ਹੈ। ਕਚਹਿਰੀ ਵਕੀਲਾਂ, ਖ਼ੁਫ਼ੀਆ ਪੁਲੀਸ ਦੇ ਅਫ਼ਸਰਾਂ ਨਾਲ ਭਰਪੂਰ ਹੈ। ਵਿਦਵਾਨ ਕਮਿਸ਼ਨਰ ਭੀ ਆਪੋ ਆਪਣੀਆਂ ਕੁਰਸੀਆਂ ਉਪਰ ਕਾਲੀ ਪੁਸ਼ਾਕ ਪਾਈ ਬੈਠੇ ਹਨ। ਇਕ ਅਖਬਾਰ ਦਾ ਪਤ੍ਰ ਪ੍ਰੇਰਕ ਵੀ ਸਾਹਮਣੇ ਮੇਜ਼ ਕੁਰਸੀ ਲਗਾਈ ਬੈਠਾ ਹੈ ਕਿ ਇਤਨੇ ਚਿਰ ਨੂੰ ਦੋ ਵਜ ਗਏ। ਅਦਾਲਤ ਨੇ ਆਪਣਾ ਫੈਸਲਾ ਸੁਣਾਉਣ ਲਈ ਮੁਲਜ਼ਮਾਂ ਨੂੰ ਮੰਗਵਾ ਭੇਜਿਆ। ਇਹ ਨਜ਼ਾਰਾ ਭੀ ਦੇਖਣ ਯੋਗ ਸੀ। ਵਾਹਿਗੁਰੂ ਜਾਣਦਾ ਹੈ ਤੇ ਬਿਲਕੁਲ ਸੱਚ ਹੈ ਕਿ ਉਸ ਵੇਲੇ ਧੁੱਪ ਦਾ ਰੰਗ ਬਿਲਕੁਲ ਪੀਲਾ ਪੈ ਗਿਆ ਸੀ। ਅਸਮਾਨ ਉਪਰ ਬੱਦਲ ਇਕੱਠੇ ਹੋ ਰਹੇ ਸਨ। ਹਾਲਾਂਕਿ ਇਕ ਬਜੇ ਅਸਮਾਨ ਸਾਫ਼ ਸੀ। ਅਸਮਾਨ ਦਾ ਰੰਗ ਬਿਲਕੁਲ ਫਿੱਕਾ ਪ੍ਰਤੀਤ ਹੁੰਦਾ ਸੀ। ਇਹ ਚਿੰਨ੍ਹ ਉਸ ਵੇਲੇ ਹੀ ਪ੍ਰਗਟ ਹੋਏ ਸਨ। ਭਾਵੇਂ ਪਾਠਕ ਇਸ ਗਲ ਨੂੰ ਸੱਚ ਨ ਮੰਨਦੇ ਹੋਏ ਮਖੌਲ ਹੀ ਸਮਝਣ ਪ੍ਰੰਤੂ ਇਸ ਗਲ ਦੀ ਸਚਾਈ ਦਾ ਸਬੂਤ ਉਨ੍ਹਾਂ ਪੁਰਸ਼ਾਂ ਪਾਸੋਂ ਭੀ ਮਿਲ ਸਕਦਾ ਹੈ ਜੇਹੜੇ ਜੇਲ੍ਹ ਤੋਂ ਬਾਹਰ ਮੁਲਜ਼ਮਾਂ ਦੇ ਫੈਸਲੇ ਦੀ ਉਡੀਕ ਕਰ ਰਹੇ ਸਨ। ਇਕ-ਇਕ ਦਰਜਨ ਮੁਲਜ਼ਮ ਪੁਲੀਸ ਦੇ ਸੰਗੀਨ ਪਹਿਰੇ ਹੇਠ ਅਦਾਲਤ ਵਿਚ ਲਿਆਂਦੇ ਗਏ। ਅਤੇ ਇਕ-ਇਕ ਦਾ ਨਾਮ ਲੈ ਕੇ ਇਹ ਹੇਠਲਾ ਹੁਕਮ ਸੁਣਾਇਆ ਗਿਆ—

'ਤੇਰੇ ਉਪਰ ਬਗ਼ਾਵਤ ਦਾ ਜੁਰਮ ਸਾਬਤ ਹੋ ਗਿਆ ਹੈ ਇਸ ਲਈ ਤੈਨੂੰ ਫਾਂਸੀ ਅਥਵਾ ਉਮਰ ਕੈਦ ਦੀ ਸਜ਼ਾ ਦਾ ਤੇ ਜ਼ਬਤੀ ਜਾਇਦਾਦ ਦਾ ਹੁਕਮ ਮਿਲਦਾ ਹੈ।'

ਇਸ ਪ੍ਰਕਾਰ ੧੦੨ ਮੁਲਜ਼ਮਾਂ ਵਿਚੋਂ ਛੇ ਆਦਮੀਆਂ ਨੂੰ ਮੌਤ ਦੀ ਸਜ਼ਾ ਹੋਈ, ਦੋ ਨੂੰ ਪਹਿਲਾਂ ਹੀ ਹੋਰ ਮੁਕੱਦਮਿਆਂ ਵਿਚ ਫ਼ਾਂਸੀ ਦੀ ਸਜ਼ਾ ਹੋ ਚੁਕੀ ਸੀ। ੪੫ ਆਦਮੀਆਂ ਨੂੰ ਕਾਲੇ ਪਾਣੀ ਦੀ ਸਜ਼ਾ ਅਤੇ ੮ ਆਦਮੀਆਂ ਨੂੰ ਛੇ ਮਹੀਨੇ ਤੋਂ ਲੈ ਕੇ ਚਾਰ-ਚਾਰ ਸਾਲ ਦੀ ਅੱਡੋ ਅੱਡ ਸਜ਼ਾ ਹੋਈ। ਬਾਕੀ ਦੇ ੧੪ ਆਦਮੀ ਬਰੀ ਕਰ

ਦਿਤੇ ਗਏ । ਮੁਕੱਦਮੇ ਦੇ ਵਿਚਕਾਰ ਭੀ ਦਸ ਸੱਜਣ ਛਡੇ ਗਏ ਸਨ । ਮੁਕੱਦਮੇ ਦੇ ਅਰੰਭ ਵਿਚ ੬ ਆਦਮੀਆਂ ਦੇ ਉਲਟ ਸਰਕਾਰੀ ਵਕੀਲਾਂ ਨੇ ਮੁਕੱਦਮਾ ਵਾਪਸ ਲੈ ਲਿਆ ਸੀ । ੯ ਉਸ ਵੇਲੇ ਤਕ ਫੜੇ ਨਹੀਂ ਗਏ ਸਨ । ਇਕ ਨੂੰ ਚਲਦੇ ਮੁਕੱਦਮੇ ਵਿਚ ਹੀ ਵਾਦਾ ਮਾਫ ਬਣਾਇਆ ਗਿਆ । ਭਾ: ਕਪੂਰ ਸਿੰਘ ਕਾਉਂਕੇ ਨੂੰ ਛੋਟੀ ਉਮਰ ਦਾ ਹੋਣ ਕਰਕੇ ਮੁਕੱਦਮੇ ਵਿਚ ਹੀ ਛੱਡ ਦਿਤਾ ਗਿਆ ਸੀ । ਜਿਉਂ ਜਿਉਂ ਹੁਕਮ ਸੁਣਾਇਆ ਜਾਂਦਾ ਸੀ, ਜੇਲ੍ਹ ਖਾਨੇ ਦੇ ਸਿਪਾਹੀਆਂ ਤੇ ਨੰਬਰਦਾਰਾਂ ਦੀਆਂ ਗਾਰਦਾਂ ਸਭ ਨੂੰ ਵੱਖੋ ਵੱਖ ਕੋਠੀਆਂ ਵਿਚ ਬੰਦ ਕਰੀ ਜਾਂਦੀਆਂ ਸਨ । ਇਸ ਪ੍ਰਕਾਰ ਮੁਕੱਦਮੇ ਦਾ ਫ਼ੈਸਲਾ ਹੋਇਆ ਅਤੇ ਵਿਚਾਰੇ ਮੁਲਜ਼ਮਾਂ ਦਾ ਜੀਵਨ ਪ੍ਰੀਵਰਤਨ ਦੇ ਗੇੜ ਵਿਚ ਆ ਕੇ ਆਉਣ ਵਾਲੇ ਦੁੱਖਾਂ ਦੇ ਅਥਾਹ ਸਾਗਰ ਵਿਚ ਜਾ ਪਿਆ । ਫ਼ੈਸਲੇ ਤੋਂ ਬਾਦ ਇਨ੍ਹਾਂ ਨੂੰ ਰਹਿਤ ਹੀਨ ਕੀਤਾ ਜਾਣ ਲਗਾ । ਕੈਦੀਆਂ ਨੇ ਬਥੇਰਾ ਆਖਿਆ ਸੁਣਿਆ ਕਿ ਸਾਡੇ ਧਰਮ ਵਿਚ ਦਖ਼ਲ ਨ ਦਿਤਾ ਜਾਵੇ, ਸਾਨੂੰ ਦਸਤਾਰ ਤੇ ਕਛਹਿਰਾ ਆਦਿ ਕਕਾਰ ਰਖਣ ਦੀ ਖੁਲ੍ਹ ਦਿਤੀ ਜਾਏ, ਪਰ ਕੌਣ ਕਿਸੇ ਦੀ ਸੁਣਦਾ ਹੈ ? ਹਰ ਇਕ ਆਦਮੀ ਨੂੰ ਦੋ ਦੋ ਤਿੰਨ ਤਿੰਨ ਨੇ ਮਿਲ ਕੇ ਮਾਰ ਕੁਟਾਈ ਕੀਤੀ ਅਤੇ ਉਨ੍ਹਾਂ ਨੂੰ ਰਹਿਤ ਹੀਣ ਹੋਣ ਲਈ ਮਜਬੂਰ ਕੀਤਾ ਗਿਆ । ਅੰਤ ਨੂੰ ਵਿਚਾਰਿਆਂ ਪ੍ਰਸ਼ਾਦ ਤਕ ਛਕਣਾਂ ਛੱਡ ਦਿਤਾ; ਚਾਰ ਦਿਨ ਤਕ ਇਹੋ ਹਾਲਤ ਰਹੀ, ਸੁਪ੍ਰਿੰਟੰਡੰਟ ਜੇਲ੍ਹ ਨੇ ਟੋਪੀ ਦੀ ਬਜਾਏ ਦਸਤਾਰ ਦੇਣ ਦਾ ਸਵਾਲ ਬਿਲਕੁਲ ਨ ਮੰਨਿਆ ਅਤੇ ਕੈਦੀਆਂ ਦੇ ਚਲਾਨ ਦੀ ਤਿਆਰੀ ਹੋਣ ਲਗੀ ।

੩ ਅਪਰੈਲ ਨੂੰ ਦਰੋਗਾ ਜੇਲ੍ਹ ਨੇ ਸਾਰੇ ਕੈਦੀਆਂ ਦੇ ਹੱਥੀਂ ਪੱਕੇ ਕੜੇ ਲਾ ਕੇ ਦੋ ਦੋ ਆਦਮੀਆਂ ਨੂੰ ਇਕੱਠਾ ਕਰਕੇ ਸਭ ਦੇ ਪੈਰੀਂ ਬੇੜੀਆਂ ਪਾ ਦਿਤੀਆਂ । ਸ਼ਾਮ ਨੂੰ ਪੁਲਸ ਦੋ ਦੋ ਘੋੜਿਆਂ ਵਾਲੀਆਂ ਬੰਦ ਗੱਡੀਆਂ ਲੈ ਕੇ ਜੇਲ੍ਹ ਦੇ ਅੰਦਰ ਆਈ ਅਤੇ ਸਭ ਨੂੰ ਗੱਡੀਆਂ ਵਿਚ ਸਵਾਰ ਕਰਕੇ ਲਾਹੌਰ ਛਾਉਣੀ ਦੇ ਸਟੇਸ਼ਨ ਨੂੰ ਲੈ ਤੁਰੀ । ਇਸ ਸਮੇਂ ਮਿਸਟਰ ਗੈਰਾਸਨ ਇਨਚਾਰਜ ਪੁਲੀਸ ਨਸ਼ਈ ਹੋਏ ਹੋਏ ਕੈਦੀਆਂ ਨਾਲ ਐਉਂ ਠੱਠਾ ਕਰ ਰਹੇ ਸਨ, 'ਸੁਣਾਓ ਤੁਹਾਡਾ ਕੀ ਹਾਲ ਹੈ ?' ਅਤੇ ਕੈਦੀਆਂ ਨੂੰ ਦੇਖ ਦੇਖ ਕੇ ਖੁਸ਼ ਹੋ ਰਹੇ ਹਨ । ਸਾਰੇ ਕੈਦੀ ਦਸਾਂ ਦਸਾਂ ਦੀਆਂ ਟੋਲੀਆਂ ਬਣਾ ਕੇ ਰਾਵਲਪਿੰਡੀ, ਅੰਬਾਲਾ, ਦਿੱਲੀ, ਮਿੰਟਗੁਮਰੀ ਤੇ ਮੁਲਤਾਨ ਜੇਲ੍ਹ ਖਾਨਿਆਂ ਨੂੰ ਭੇਜ ਦਿਤੇ ਗਏ । ਫ਼ਾਂਸੀ ਵਾਲੇ ਤੇ ਹੋਰ ਥੋੜੀ ਕੈਦ ਵਾਲਿਆਂ ਨੂੰ ਲਾਹੌਰ ਜੇਲ੍ਹ ਵਿਚ ਰਖਿਆ ਗਿਆ । ਭਾਈ ਸਾਹਿਬ ਦਾ ਚਾਲਾਨ ਮੁਲਤਾਨ ਸੈਂਟਰਲ ਜੇਲ੍ਹ ਨੂੰ ਕੀਤਾ ਗਿਆ ਅਤੇ ਆਪ ਦੇ ਨਾਲ ਹੀ ਗੱਡੀ ਵਿਚ ਮਿੰਟਗੁਮਰੀ ਤੇ ਮੁਲਤਾਨ ਸੈਂਟਰਲ ਤੇ ਡਿਸਟ੍ਰਿਕਟ ਜੇਲ੍ਹ ਨੂੰ ਜਾਣ ਵਾਲੇ ਕੈਦੀ ਭੀ ਬਿਠਾਏ ਗਏ । ੩ ਅਪਰੈਲ ੧੯੧੬ ਨੂੰ ਰਾਤ ਦੇ ੯ ਅਤੇ ੧੦ ਬਜੇ ਦੇ ਦਰਮਿਆਨ ਗੱਡੀ ਸਟੇਸ਼ਨ ਤੋਂ ਰਵਾਨਾ ਹੋਈ । ਭਾਈ ਸਾਹਿਬ ਨੇ ਕੀਰਤਨ ਕਰਨਾ ਸ਼ੁਰੂ ਕਰ ਦਿਤਾ ਅਤੇ ਹੇਠ ਲਿਖਿਆ ਸ਼ਬਦ ਗਾਉਣ ਲਗੇ—

ਸੂਹੀ ਮਹਲਾ ੫

ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥ ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥ ੧ ॥ ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥ ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ਰਹਾਉ ॥ ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥ ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥ ੨ ॥ ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥ ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥ ੩ ॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥ ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥ ੪ ॥ ੧੦ ॥ ੫੭ ॥

[ਪੰਨਾ ੭੪੯-੫੦

ਰਾਏਵਿੰਡ ਸਟੇਸ਼ਨ ਤਕ ਕੀਰਤਨ ਕਰਦੇ ਚਲੇ ਗਏ । ਕੋਈ ਦੋ ਵਜੇ ਦੇ ਲਗ ਭਗ ਗੱਡੀ ਮਿੰਟਗੁਮਰੀ ਪੁਜੀ, ਉਥੇ ਦਸ ਕੈਦੀਆਂ ਨੂੰ ਜਿਨ੍ਹਾਂ ਉਥੇ ਉਤਰਨਾ ਸੀ, ਉਤਾਰਿਆ ਗਿਆ । ਇਨ੍ਹਾਂ ਸਾਰਿਆਂ ਕੈਦੀਆਂ ਨੇ ਅੰਤਮ ਫ਼ਤਹ ਦਾ ਜੈਕਾਰਾ ਗਜਾਇਆ । ੪ ਅਪਰੈਲ ੧੯੧੬ ਨੂੰ ਸਵੇਰੇ ਗੱਡੀ ਮੁਲਤਾਨ ਛਾਉਣੀ ਪੁਜੀ ਅਤੇ ਭਾਈ ਹੋਰਾਂ ਨੂੰ ਹੋਰ ਕੈਦੀਆਂ ਸਮੇਤ ਮੁਲਤਾਨ ਦੇ ਸੈਂਟਰਲ ਜੇਲ੍ਹ ਵਿਚ ਪੁਚਾਇਆ ਗਿਆ ।*

(੫)

## ਮਹਾਰਾਜਾ ਨਾਭਾ ਤੇ ਭ: ਸਾਹਿਬ ਰਣਧੀਰ ਸਿੰਘ

ਮਹਾਰਾਜਾ ਰਿਪਦਮਣ ਸਿੰਘ (ਫੇਰ ਗੁਰਚਰਨ ਸਿੰਘ) ਨਾਭਾ ਜਦ ਤਖ਼ਤ ਪਰ ਬੈਠੇ ਸਨ ਤਾਂ ਉਨ੍ਹਾਂ ਦੇ ਤਖ਼ਤ ਪਰ ਬੈਠਣ ਦੀ ਰਸਮ ਅਦਾ ਹੋਣ ਦੇ ਸਮੇਂ ਤੋਂ ਹੀ ਆਪ ਦਾ ਅੰਗਰੇਜ਼ ਸਰਕਾਰੀ ਕਰਮਚਾਰੀਆਂ ਨਾਲ ਕੁਝ ਅਜੋੜ ਜਹਾ ਹੋ ਗਿਆ ਸੀ । ਜੰਗ ਯੂਰਪ ਦੇ ਸ਼ੁਰੂ ਹੋਣ ਪਰ ਮਹਾਰਾਜਾ ਸਾਹਿਬ ਨੇ ਸਿਧੇ ਤੌਰ ਪਰ ਉਚੇਚੀ ਆਪਣੀ ਵਫ਼ਾਦਾਰੀ ਪ੍ਰਗਟ ਕਰਦਿਆਂ ਆਪਣੀ ਸੇਵਾ 'ਸ਼ਹਿਨਸ਼ਾਹ ਜਾਰਜ ਪੰਜਮ' ਨੂੰ ਪੇਸ਼ ਕੀਤੀ ਸੀ । ਇਸ ਗਲ ਨੂੰ ਸਰਕਾਰ ਪੰਜਾਬ ਦੇ ਕਰਮਚਾਰੀਆਂ ਨੇ ਨਾ-ਪਸੰਦ ਕੀਤਾ ਸੀ । ਸਰਕਾਰੀ ਕਰਮਚਾਰੀਆਂ ਤੇ ਮਹਾਰਾਜੇ ਵਿਚਕਾਰ ਅਜੋੜ ਦਾ ਸਿਲਸਿਲਾ ਵਧਦਾ ਹੀ ਗਿਆ, ਮਹਾਰਾਜੇ ਦੀ ਫੌਜ ਨੂੰ ਭੀ ਲੜਾਈ ਦੇ ਕੰਮ ਤੋਂ ਅਣਜਾਣ ਤੇ ਅਨਫਿੱਟ ਦਸ ਕੇ ਜੰਗ ਵਿਚ ਭੇਜਣ ਤੋਂ ਇਨਕਾਰ ਕੀਤਾ ਗਿਆ ਸੀ । ਓੜਕ ਮਹਾਰਾਜੇ ਨੇ ਯੂ. ਪੀ.

* ਅਗੇ ਮੁਲਤਾਨ ਦਾ ਜ਼ਿਕਰ ਚਿੱਠੀਆਂ ਵਿਚ ਆ ਚੁਕਾ ਹੈ, ਇਸ ਲਈ ਏਥੇ ਨਹੀਂ ਦਿਤਾ ਗਿਆ ।

ਗੌਰਮਿੰਟ ਦੀ ਰਾਹੀਂ ਆਪਣੀ ਸੇਵਾ ਤੇ ਵਫਾਦਾਰੀ ਪ੍ਰਗਟ ਕੀਤੀ ਤੇ ਹਵਾਈ ਜਹਾਜ਼ਾਂ ਦੇ ਫ਼ੰਡ ਵਿਚ ਰੁਪਯਾ ਦਿਤਾ ।

ਜੰਗ ਯੂਰਪ ਦੇ ਦਿਨਾਂ ਵਿਚ ਹੀ ਕੈਨੇਡਾ, ਅਮ੍ਰੀਕਾ ਤੋਂ ਆਏ ਹੋਏ ਸਿੱਖਾਂ ਦੀ ਆਜ਼ਾਦੀ ਦੀ ਨਵੀਂ ਲਹਿਰ ਦੀਆਂ ਸਰਗਰਮੀਆਂ ਦਾ ਆਮ ਚਰਚਾ ਸੀ ਤੇ ਏਹ ਲੋਕ ਬਹੁਤ ਸਾਰੇ ਨਜ਼ਰਬੰਦ ਕੀਤੇ ਗਏ ਸਨ ਤੇ ਬਹੁਤ ਸਾਰਿਆਂ ਨੂੰ ਸਰਕਾਰ ਵਿਰੋਧੀ ਵਾਰਦਾਤਾਂ ਦੇ ਸਬੰਧ ਵਿਚ ਗ੍ਰਿਫਤਾਰ ਕੀਤਾ ਗਿਆ । ਇਨ੍ਹਾਂ ਗ੍ਰਿਫਤਾਰੀਆਂ ਦਾ ਸਿੱਟਾ ਹੀ ੧੯੧੫-੧੬ ਤੇ ੧੭ ਵਿਚ ਪਹਿਲਾ, ਦੂਜਾ, ਤੀਜਾ ਤੇ ਚੌਥਾ ਮੁਕੱਦਮਾ ਸਾਜ਼ਸ਼ ਲਾਹੌਰ ਨਾਮੇ ਉਪਰੋਂ ਥੱਲੀ ਚਾਰ ਮੁਕੱਦਮੇ ਸੈਂਟਰਲ ਜੇਲ੍ਹ ਲਾਹੌਰ ਵਿਚ ਚਲੇ, ਜਿਨ੍ਹਾਂ ਵਿਚ ਕਈਆਂ ਨੂੰ ਫ਼ਾਂਸੀ ਤੇ ਅਨੇਕਾਂ ਨੂੰ ਲੰਮੀਆਂ ਕੈਦਾਂ ਦੀਆਂ ਸਜ਼ਾਵਾਂ ਹੋਈਆਂ । ਓਨ੍ਹੀਂ ਦਿਨੀਂ ਹੀ ਪਿੰਡ ਲੋਹਟਬੱਦੀ ਰਿਆਸਤ ਨਾਭਾ ਵਿਚ ਭਾ: ਅਛਰਾ ਸਿੰਘ ਵਲੋਂ ਲੜਕੀਆਂ ਦਾ ਸਕੂਲ ਜਾਰੀ ਸੀ । ਉਹ ਭੀ ਅਮਰੀਕਨ ਸਜਣਾਂ ਦੀ ਉਸ ਲਹਿਰ ਦੇ ਸਬੰਧ ਵਿਚ ਗ੍ਰਿਫਤਾਰ ਹੋ ਕੇ ਪਹਿਲੇ ਤੇ ਦੂਜੇ ਮੁਕਦਮਾ ਸਾਜ਼ਸ਼ ਲਾਹੌਰ ਵਿਚ ਵਾਦਾ ਮਾਫ ਗਵਾਹ ਬਣ ਗਿਆ ।

ਇਸ ਪਰ ਸਰ ਮਾਈਕਲ ਉਡਵਾਇਰ (ਪੰਜਾਬ ਗਵਰਨਰ) ਨੇ ਮਹਾਰਾਜਾ ਨਾਭਾ ਨੂੰ ਤਾੜਣਾ ਕੀਤੀ ਕਿ ਆਪ ਦੇ ਇਲਾਕੇ ਵਿਚ ਕਿਉਂ ਸਰਕਾਰ ਅੰਗਰੇਜ਼ੀ ਵਿਰੁਧ ਵਾਰਦਾਤਾਂ ਤੇ ਪ੍ਰਚਾਰ ਹੋ ਰਿਹਾ ਹੈ ? ਏਸ ਸਿਲਸਿਲੇ ਵਿਚ ਮਹਾਰਾਜਾ ਨਾਭਾ ਨੇ ਆਪਣੀ ਪੋਜ਼ੀਸ਼ਨ ਸਾਫ਼ ਕਰਨ ਦੇ ਥਾਂ ਸ਼ਕਾਇਤ ਕੀਤੀ ਤੇ ਨਿਵੇਦਨ ਕੀਤੀ ਕਿ ਸਰ ਮਾਈਕਲ ਉਡਵਾਇਰ ਪਾਸੋਂ ਉਸ ਦੀਆਂ ਵਧੀਕੀਆਂ ਬਾਰੇ ਮਾਫੀ ਮੰਗਾਈ ਜਾਏ ਤੇ ਇਸ ਸਬੰਧ ਵਿਚ ਹੀ ਲੋਹਟ ਬੱਦੀ ਦੇ ਸਿਰਲੇਖ ਹੇਠ ਆਪਣੇ ਅਹਿਲਕਾਰਾਂ ਦੀ ਨਿਰਦੋਸ਼ਤਾ ਪ੍ਰਗਟ ਕਰਦਿਆਂ ਹੋਇਆਂ ਹੇਠ ਲਿਖੇ ਭਾਵ ਦੀਆਂ ਕਈ ਗੱਲਾਂ ਲਿਖੀਆਂ ਕਿ 'ਜੇ ਮੇਰੇ ਅਲਾਕੇ ਵਿਚ ਵਾਰਦਾਤਾਂ ਹੋਈਆਂ ਹਨ ਤਾਂ ਇਨ੍ਹਾਂ ਪਿਛੇ ਮੈਂ ਕਸੂਰਵਾਰ ਨਹੀਂ ਹੋ ਸਕਦਾ ਕਿਉਂਕਿ ਮੇਰੀ ਗਵਾਂਢੀ ਰਿਆਸਤ ਅਤੇ ਅੰਗਰੇਜ਼ੀ ਅਲਾਕੇ ਵਿਚ ਭੀ ਐਸੀਆਂ ਕਈ ਗੱਲਾਂ ਹੋ ਚੁਕੀਆਂ ਤੇ ਹੋ ਰਹੀਆਂ ਹਨ । ਸਗੋਂ ਮੈਂ ਆਪਣੇ ਵਜ਼ੀਰ ਖਾਰਜੀਆ (ਪ੍ਰਦੇਸੀ ਵਜ਼ੀਰ) ਦੀ ਰਪੋਰਟ ਦੇ ਅਧਾਰ ਪੁਰ ਭਾਈ ਰਣਧੀਰ ਸਿੰਘ ਗ਼ਦਰ ਪਾਰਟੀ ਦੇ 'ਟਰੈਵਲਿੰਗ ਏਜੰਟ' (ਪ੍ਰਚਾਰਕ) ਨੂੰ ਨਜ਼ਰਬੰਦ ਕਰ ਰਖਿਆ ਹੈ, ਜਿਸ ਨੇ ਬਰਨਾਲੇ ਵਿਚ ਇਕ ਦੁਪਹਿਰਾ ਕੱਟਿਆ ਤੇ ਬਾਬਾ ਆਲਾ ਸਿੰਘ ਦੇ ਚੁਲ੍ਹਿਆਂ ਪੁਰ ਪ੍ਰਸ਼ਾਦ ਸਜਾ ਕੇ ਦੱਖਣ ਦੀ ਤਰਫ ਨੂੰ ਆਪਣੀ ਪਾਰਟੀ ਸਮੇਤ ਚਲਿਆ ਗਿਆ । ਸਰਕਾਰ ਜਦੋਂ ਚਾਹੇ ਮੇਰੇ ਪਾਸੋਂ ਲੈ ਸਕਦੀ ਹੈ ।'*

---

*ਭਾਈ ਸਾਹਿਬ ਦੇ ਬਰਨਾਲੇ ਜਾਣ ਵਾਲੀ ਟਰੈਵਲਿੰਗ ਏਜੰਟ ਬਨਣ ਵਾਲੀ ਗਲ ਉਕੀ ਹੀ ਨਿਰਮੂਲ ਸੀ, ਕਿਉਂਕਿ ਆਪ ਨ ਕਦੇ ਬਰਨਾਲੇ ਗਏ ਤੇ ਨ ਕਿਸੇ ਦੇ ਏਜੰਟ ਬਣੇ । ਭਾਈ ਸਾਹਿਬ ਨਾਭੇ ਵਿਚ ੯ ਮਈ ੧੯੧੫ ਨੂੰ ਫੜੇ ਗਏ ਸਨ ।

੧੯੧੪ ਤੋਂ ੧੯੧੮ ਤਕ ਦਾ ਸਮਾਂ ਬੜਾ ਨਾਜ਼ਕ ਸੀ। ਸਿਖਾਂ ਵਿਚ ਭੀ ਉਪਰੋਥੱਲੀ ਗ੍ਰਿਫਤਾਰੀਆਂ ਤੇ ਲਾਹੌਰ ਵਿਚ ਸਾਜ਼ਸ਼ ਦੇ ਮੁਕੱਦਮੇ ਚਲਣ ਨਾਲ ਕਾਫੀ ਭੈ ਛਾਇਆ ਹੋਇਆ ਸੀ। ਆਮ ਤੌਰ ਪਰ ਪ੍ਰਦੇਸ਼ ਤੋਂ ਆਏ ਸਿੱਖਾਂ ਦੀ ਲਹਿਰ ਦੀ ਪ੍ਰੈਸ ਵਿਚ ਤੇ ਪਬਲਿਕ ਸਟੇਜ ਪਰ ਨਿਖੇਧੀ ਕੀਤੀ ਜਾਂਦੀ ਸੀ।

੧੯੧੫ ਵਿਚ ਅਪ੍ਰੈਲ ਦੀ ੧੩ ਤ੍ਰੀਕ ਵੈਸਾਖੀ ਵਾਲੇ ਦਿਨ ਖਾਲਸਾ ਹਾਈ ਸਕੂਲ ਲੁਧਿਆਣਾ ਦਾ ਬੁਨਿਆਦੀ ਪੱਥਰ ਰਖਣ ਲਈ ਸਕੂਲ ਵਿਚ ਜਲਸਾ ਹੋਇਆ, ਤੇ ਪੱਥਰ ਰੱਖਣ ਦੀ ਰਸਮ ਸੰਤ ਅਤਰ ਸਿੰਘ ਜੀ ਮਸਤੂਆਣਾ ਦੀ ਪ੍ਰਧਾਨਗੀ ਹੇਠ ਉਨ੍ਹਾਂ ਤੇ ਚਾਰ ਹੋਰ ਸਿੰਘਾਂ ਦੇ ਹਥੋਂ ਅਦਾ ਕਰਾਈ ਗਈ। ਮਹਾਰਾਜਾ ਨਾਭਾ ਨੇ ਏਸ ਸਕੂਲ ਦੀ ਸਾਰੀ ਇਮਾਰਤ ਬਣਾਉਣ ਦਾ ਬਚਨ ਦਿਤਾ ਹੋਇਆ ਸੀ ਤੇ ਉਨ੍ਹਾਂ ਏਸ ਕਾਰਜ ਨੂੰ ਸਟੇਟ ਇੰਜੀਨੀਅਰ ਦੀ ਮਾਰਫਤ ੬੫ ਹਜ਼ਾਰ ਦਮੜਾ ਖਰਚ ਕਰਕੇ ਤੋੜ ਭੀ ਚੜ੍ਹਾਇਆ। ਸੋ ਏਸ ਜਲਸੇ ਵਿਚ ਰਿਆਸਤ ਨਾਭਾ ਦੇ ਅਹਿਲਕਾਰ ਭੀ ਸ਼ਾਮਲ ਸਨ। ਉਸ ਸਮੇਂ ਸਰਦਾਰ ਬਹਾਦਰ ਗੱਜਣ ਸਿੰਘ ਜੀ ਵਕੀਲ ਲੁਧਿਆਣਾ ਨੇ ਤਕਰੀਰ ਕਰਦੇ ਹੋਇਆਂ ਕਿਹਾ—

"ਹਮ ਇਸ ਜਲਸੇ ਕੋ ਬੜੇ ਪੈਮਾਨੇ ਪਰ ਕਰਨਾ ਚਾਹਤੇ ਥੇ, ਲੇਕਿਨ ਅਫਸੋਸ ਹਮਾਰੇ ਚੰਦ ਭਾਈਉਂ ਕੀ ਨਾਲਾਇਕੀ ਕੀ ਵਜ੍ਹਾ ਸੇ ਜੋ ਸਿਖੋਂ ਕੋ ਬਦਨਾਮ ਕਰ ਰਹੇ ਹੈਂ ਔਰ ਸਰਕਾਰ ਕੇ ਖ਼ਿਲਾਫ਼ ਸ਼ੋਰਸ਼ ਕਰਨੇ ਕੇ ਦਰਪੈ ਹੈਂ, ਹਮ ਇਸ ਜਲਸੇ ਕੋ ਮੁਖ਼ਤਸਿਰ ਸ਼ਕਲ ਮੇਂ ਰਖਨੇ ਕੇ ਲੀਏ ਮਜਬੂਰ ਹੈਂ।' ਅਤੇ ਇਕ ਹੋਰ ਸਰਦਾਰ ਨੇ ਸ: ਗੱਜਣ ਸਿੰਘ ਦੀ ਪ੍ਰੋੜਤਾ ਵਜੋਂ ਕਿਹਾ, 'ਵੁਹ ਸਿਖ ਹੀ ਨਹੀਂ ਹੈਂ, ਉਨ੍ਹੋਂ ਨੇ ਮਹਿਜ਼ ਸਿਰ ਪਰ ਲੰਬੇ ਲੰਬੇ ਬਾਲ ਬੜ੍ਹਾਏ ਹੂਏ ਹੈਂ।' ਏਸ ਜਲਸੇ ਤੋਂ ਕੁਛ ਦਿਨ ਪਿਛੋਂ ਸਰਦਾਰ ਬਚਨ ਸਿੰਘ ਵਕੀਲ ਨਾਭੇ ਚਲੇ ਗਏ, ਕਿਉਂਕਿ ਲੁਧਿਆਣਾ ਦਾ ਵਾਯੂ ਮੰਡਲ ਭੈ ਭੀਤ ਨਜ਼ਰ ਆ ਰਿਹਾ ਸੀ; ਆਪ ਨਾਲ ਸ: ਗੱਜਣ ਸਿੰਘ ਦੀ ਚਿਰੋਕਣੀ ਅਣ-ਬਣ ਚਲੀ ਆਉਂਦੀ ਸੀ, ਸੋ ਆਪ ਨੇ ਏਥੋਂ ਨਾਭੇ ਜਾਣਾ ਹੀ ਮੁਨਾਸਿਬ ਸਮਝਿਆ।

ਜਦ ਭਾਈ ਸਾਹਿਬ ਨਾਭੇ ਤੋਂ ਲੋਹਟਬੱਦੀ ਲਿਆਉਣ ਪਿਛੋਂ ੧੭ ਜੂਨ ੧੯੧੫ ਨੂੰ ਲੁਧਿਆਣੇ ਕੋਤਵਾਲੀ ਵਿਚ ਲਿਆਂਦੇ ਗਏ ਸਨ, ਉਸ ਸਮੇਂ ਇਕ ਹਫਤਾ ਭਰ ਪੁਲਿਸ ਨੇ ਆਪ ਨੂੰ ਵਾਇਦਾ ਮਾਫ ਗਵਾਹ ਬਣਾਉਣ ਦੇ ਸਿਰ ਤੋੜ ਯਤਨ ਕੀਤੇ ਪਰ ਸਫਲਤਾ ਪ੍ਰਾਪਤ ਨਾ ਹੋਈ। ਉਸ ਵੇਲੇ ਪੁਲੀਸ ਵਾਲਿਆਂ ਕਿਹਾ ਕਿ ਅਸੀਂ ਤੁਹਾਨੂੰ ਅਛਰਾ ਸਿੰਘ ਵਰਗਾ ਸਿੱਖ ਹੀ ਸਮਝਦੇ ਸੀ ਪਰ ਤੁਸੀਂ ਪੂਰੇ ਸਿੱਖ ਹੋ।

ਅਛਰਾ ਸਿੰਘ ਦੇ ਲੋਹਟਬੱਦੀ ਪੁਲਿਸ ਪਾਸ ਕੀਤੇ ਬਿਆਨ ਵਿਚ ਏਹ ਜ਼ਿਕਰ ਭੀ ਸੀ ਕਿ ਅਸੀਂ ਭਾਈ ਰਣਧੀਰ ਸਿੰਘ ਜੀ ਨੂੰ ਮਹਾਰਾਜਾ ਨਾਭਾ ਪਾਸ ਭੇਜਿਆ ਤਾਕਿ ਗ਼ਦਰ ਦੇ ਸਮੇਂ ਮਹਾਰਾਜਾ ਸਾਹਿਬ ਸਾਡੇ ਨਾਲ ਸਹਾਇਤਾ ਲਈ ਸ਼ਾਮਲ ਹੋਣ। ਇਸੇ ਬਿਆਨ ਦੇ ਅਧਾਰ ਪਰ ਮਿ: ਡਾਨਲਡ ਸੁਪ੍ਰੰਟੈਂਡਟ ਪੁਲੀਸ ਨੇ ਰੋਹ ਵਿਚ ਆਕੇ

ਕਿਹਾ ਸੀ, 'ਮਹਾਰਾਜਾ ਨਾਭਾ ਕੋ ਕਹਿ ਦੋ ਕਿ ਵੁਹ ਆਪਣੀ ਤੋਪੇਂ ਤਯਾਰ ਰਖੇ, ਹਮ ਉਸ ਕੋ ਦੇਖੇਂਗੇ।'

ਇਸ ਗਲ ਦੀ ਸਿੱਧੀ ਲਈ ਜ਼ਰੂਰੀ ਸੀ ਕਿ ਕੋਈ ਐਸਾ ਜ਼ਬਰਦਸਤ ਗਵਾਹ ਹੋਵੇ ਜੋ ਇਸ ਗਲ ਦੀ ਪੁਸ਼ਟੀ ਕਰੇ. ਪਰ ਅਛਰਾ ਸਿੰਘ ਦੇ ਬਿਆਨ ਅਨੁਸਾਰ ਉਹ ਪੁਰਸ਼ ਕੇਵਲ ਭਾਈ ਸਾਹਿਬ ਰਣਧੀਰ ਸਿੰਘ ਹੀ ਹੋ ਸਕਦੇ ਸਨ । ਸੋ ਲੁਧਿਆਣੇ ਦੇ ਕਰਮਚਾਰੀਆਂ ਨੇ ਭਾਈ ਸਾਹਿਬ ਨੂੰ ਆਪਣੇ ਅਸਰ ਹੇਠ ਲਿਆਉਣ ਦੀ ਇਹ ਬਿਉਂਤ ਕੀਤੀ ਕਿ ਸ: ਗੱਜਣ ਸਿੰਘ ਜੀ ਤੇ ਸੁਪ੍ਰੰਟੰਡੰਟ ਪੁਲੀਸ ਮਿ: ਡਾਨਲਡ ਭਾਈ ਸਾਹਿਬ ਨੂੰ ਮਿਲਣ ਲਈ ਲੁਧਿਆਣੇ ਜੇਲ੍ਹ ਵਿਚ ਗਏ । ਅਗਸਤ ਦਾ ਮਹੀਨਾ ਤੇ ਸੋਮਵਾਰ ਦਾ ਦਿਨ ਸੀ। ਲਾਲਾ ਸ੍ਰੀ ਰਾਮ ਸਪ੍ਰੰਟੰਡੰਟ ਜੇਲ੍ਹ ਕੈਦੀਆਂ ਦੀ ਪਰੇਡ ਦੇਖ ਰਹੇ ਸਨ ਕਿ ਇਹ ਦੋਵੇਂ ਸਾਹਿਬ ਜੇਲ੍ਹ ਅੰਦਰ ਆ ਵੜੇ ਤੇ ਦਿਖਾਵੇ ਲਈ ਆਪਸ ਵਿਚ ਝਗੜਨ ਲਗੇ । ਮਿਸਟਰ ਡਾਨਲਡ ਨੇ ਕਿਹਾ, 'ਆਪ ਭਾਈ ਸਾਹਿਬ ਸੇ ਇਕੇਲੇ ਨਹੀਂ ਮਿਲ ਸਕਤੇ।' ਸ: ਗੱਜਨ ਸਿੰਘ ਕਹਿੰਦੇ ਸਨ, 'ਮੈਂ ਸੁਪ੍ਰੰਟੰਡੰਟ ਕੀ ਇਜਾਜ਼ਤ ਸੇ ਇਕੇਲਾ ਹੀ ਮਿਲੂੰਗਾ। ਇਹ ਚਾਲ ਕੇਵਲ ਭਾਈ ਸਾਹਿਬ ਨੂੰ ਸ: ਗੱਜਣ ਸਿੰਘ ਪੁਰ ਰੀਝਾਉਣ ਲਈ ਹੀ ਸੀ । ਮੁਕਦੀ ਗਲ ਇਹ ਕਿ ਸ: ਗੱਜਣ ਸਿੰਘ ਜੀ ਭਾਈ ਸਾਹਿਬ ਨੂੰ ਇਕੱਲੇ ਹੀ ਮਿਲੇ ਤੇ ਹੇਠ ਲਿਖੀ ਗਲ ਬਾਤ ਹੋਈ ।

ਪਹਿਲਾਂ ਤਾਂ ਸ੍ਰਦਾਰ ਸਾਹਿਬ ਨੇ ਸੁਖ ਸਾਦ ਪੁਛੀ ਤੇ ਹਮਦਰਦੀ ਭਰੇ ਬਚਨ ਬਿਲਾਸ ਕੀਤੇ। ਪਿਛੋਂ ਕਿਹਾ ਕਿ 'ਸਾਨੂੰ ਸਿੱਖਾਂ ਨੂੰ ਸੁਚਾ ਸਿੰਘ* ਲੜਕੇ ਨੇ ਬਹੁਤ ਨੁਕਸਾਨ ਪਹੁੰਚਾਇਆ ਹੈ ਤੇ ਅਛਰਾ ਸਿੰਘ ਨੇ ਬਿਆਨ ਕੀਤਾ ਹੈ ਕਿ ਆਪ ਨੇ ਮਹਾਰਾਜਾ ਸਾਹਿਬ ਨਾਭਾ ਨਾਲ ਗ਼ਦਰ ਵਿਚ ਸਹਾਇਤਾ ਲੈਣ ਲਈ ਮੁਲਾਕਾਤ ਕੀਤੀ। ਮੈਨੂੰ ਭਰੋਸਾ ਹੈ ਕਿ ਆਪ ਆਪਣੇ ਸਾਥੀਆਂ ਸਮੇਤ ਬਗੁਨਾਹ ਹੋ, ਆਪ ਦੀ ਮੁਸੀਬਤ ਨੂੰ ਸੁਣ ਕੇ ਸਾਰਾ ਸ਼ਹਿਰ ਤਰਾਹ ਤਰਾਹ ਕਰ ਰਿਹਾ ਹੈ। ਮੈਨੂੰ ਭੀ ਬੜਾ ਦੁਖ ਹੋਇਆ ਹੈ, ਮੈਨੂੰ ਕੁਛ ਪ੍ਰਵਾਹ ਨਹੀਂ ਭਾਵੇਂ ਮੇਰੀ ਤਲਾਸ਼ੀ ਕਿਉਂ ਨ ਹੋ ਜਾਵੇ। ਪਰ ਮੈਂ ਹਮਦਰਦੀ ਦੇ ਕਾਰਨ ਸੱਚੇ ਸੱਚੇ ਹਾਲਾਤ ਦਾ ਜਾਣੂ ਹੋਣਾ ਚਾਹੁੰਦਾ ਹਾਂ, ਉਮੈਦ ਹੈ ਆਪ ਮੇਰੇ ਪੁਰ ਨਿਸਚਾ ਰਖਦੇ ਹੋਏ ਮੇਰੇ ਪਾਸ ਭੇਦ ਖੋਹਲਣੋਂ ਸੰਕੋਚ ਨਹੀਂ ਕਰੋਗੇ।'

ਭਾਈ ਸਾਹਿਬ ਨੇ ਕਿਹਾ—'ਅਸੀਂ ਅਜ ਤਕ ਕਿਸੇ ਰੂਪ ਵਿਚ ਤੇ ਕਿਸੇ ਗਲ ਲਈ ਭੀ ਮਹਾਰਾਜਾ ਸਾਹਿਬ ਨਾਭਾ ਪਾਸ ਨਹੀਂ ਗਏ, ਇਕਰਾਂ ਅਛਰਾ ਸਿੰਘ ਨੇ ਲੜਕੀਆਂ ਦੇ ਸਕੂਲ ਲਈ ਰੁਪਏ ਦੀ ਸਹਾਇਤਾ ਲੈਣ ਖਾਤਰ ਮਹਾਰਾਜਾ ਸਾਹਿਬ ਪਾਸ ਡੈਪੂਟੇਸ਼ਨ ਲੈ ਜਾਣ ਲਈ ਕਿਹਾ ਸੀ, ਪਰ ਇਸ ਗਲ ਪਰ ਨਾ ਕਦੇ ਵਿਚਾਰ ਹੋਈ ਤੇ ਨਾ ਅਮਲ ਹੋਇਆ।'

---

* ਸੁਚਾ ਸਿੰਘ ਪਿੰਡ ਦੀਸੇਵਾਲ (ਲੁਧਿਆਣਾ) ਦਾ ਰਹਿਣ ਵਾਲਾ ਲੁਧਿਆਣੇ ਪੜ੍ਹਿਆ ਕਰਦਾ ਸੀ, ਇਹ ਮੁਕੱਦਮਾ ਸਾਜ਼ਸ਼ ਲਾਹੌਰ ਵਿਚ ਵਾਦਾ ਮਾਫ ਗਵਾਹ ਸੀ।

ਇਸ ਗਲ ਬਾਤ ਤੋਂ ਬਾਦ ਸੁਪ੍ਰੰਟੈਂਡੰਟ ਪੁਲੀਸ ਤੇ ਸ: ਗੱਜਣ ਸਿੰਘ* ਬਾਹਰ ਚਲੇ ਗਏ ।

ਪੁਲੀਸ ਦਾ ਭਾਈ ਸਾਹਿਬ ਨੂੰ ਗਵਾਹ ਬਣਾਉਣ ਦਾ ਏਹ ਯਤਨ ਭੀ ਕਾਮਯਾਬ ਨਾ ਹੋਇਆ । ਮਹਾਰਾਜਾ ਸਾਹਿਬ ਨਾਭਾ ਉਸ ਸਮੇਂ ਸਰਕਾਰੀ ਕਰਮਚਾਰੀਆਂ ਦੇ ਸ਼ੱਕ ਸ਼ੁਬੇ ਵਾਲੀ ਖਿਚੋਤਾਣ ਦੇ ਝਮੇਲੇ ਤੋਂ ਬਚ ਗਏ । ਓੜਕ ੧੯੨੩ ਵਿਚ ਨਾਭੇ-ਪਟਿਆਲੇ ਦੇ ਮੁਕੱਦਮੇ ਦੇ ਸਿਲਸਿਲੇ ਵਿਚ ਆਪ ੯ ਜੁਲਾਈ ੧੯੨੩ ਨੂੰ ਤਖਤੋਂ ਲੱਥੇ ਤੇ ਡੇਹਰਾ ਦੂਨ ਪੁਚਾਏ ਗਏ । ਫੇਰ ਜਦ ਆਪ ਹਿੰਦੁਸਤਾਨ ਵਿਚ ਸੈਰ ਲਈ ਵਿਚਰ ਰਹੇ ਸਨ ਤਾਂ ੧੮ ਤੇ ੧੯ ਫਰਵਰੀ ੧੯੨੮ ਦੀ ਦਰਮਿਆਨੀ ਰਾਤ ਨੂੰ ਅਲਾਹਾਬਾਦ ਰੇਲਵੇ ਸਟੇਸ਼ਨ ਤੋਂ ਗ੍ਰਿਫ਼ਤਾਰ ਕਰਕੇ ਕੋਡਾਈ-ਕਨਾਲ ਪੁਚਾਏ ਗਏ ਤੇ ਆਪ ਦਾ ਮਾਹਵਾਰੀ ਅਲਾਊਂਸ ਭੀ ੨੫ ਹਜ਼ਾਰ ਰੁਪਏ ਦੀ ਥਾਂ ਦਸ ਹਜ਼ਾਰ ਰਹਿ ਗਿਆ । ਉਥੇ ਹੀ ਜਲਾਵਤਨੀ ਦੇ ਦਿਨ ਗੁਜ਼ਾਰ ਕੇ ੧੯੩੩ ਵਿਚ ਚਲਾਣਾ ਕਰ ਗਏ ।

**ਨੋਟ**—ਮਹਾਰਾਜਾ ਨਾਭਾ ਸਬੰਧੀ ਇਹ ਉਪਰ ਦਿਤੇ ਹਾਲਾਤ 'ਗੁਰਦੁਆਰਾ ਸੁਧਾਰ ਲਹਿਰ ਦਾ ਪਹਿਲਾ ਕੈਦੀ' ਨਾਮੇ ਪੈਂਮਫਲਿਟ ਵਿਚੋਂ ਲੈ ਕੇ, ਜੋ ਸਤੰਬਰ ੧੯੨੫ ਵਿਚ ਪਕਾਸ਼ਤ ਹੋਇਆ ਸੀ ਗਿਆਨੀ ਨਾਹਰ ਸਿੰਘ ਜੀ ਨੇ ਅੰਕਤ ਕੀਤੇ ਹਨ ।

[ਸੰਪਾਦਿਕ

---

* ਸ: ਬ: ਗੱਜਣ ਸਿੰਘ ਵਕੀਲ ਲੁਧਿਆਣਾ, ਪਿੰਡ ਨਾਰੰਗਵਾਲ ਜ਼ਿਲਾ ਲੁਧਿਆਣੇ ਦੇ ਰਹਿਣ ਵਾਲੇ ਸਨ ।

ਅੰਤਕਾ ਨੰ: ੨

# ਜ਼ਿੰਦਗੀ ਤੇ ਮੌਤ

ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥
[ਗਉੜੀ ਬਾਵਨ ਅਖਰੀ ਮ: ੫, ੨੫੪

ਇਸ ਸੰਸਾਰ ਅਸਾਰ ਤੋਂ ਪੂਰਾਂ ਦੇ ਪੂਰ ਕੂਚ ਕਰ ਕੇ ਲੱਦ ਗਏ ਅਤੇ ਲੱਦੀ ਜਾਂਦੇ ਹਨ, ਪ੍ਰੰਤੂ ਮਾਇਆ ਦੀ ਮੋਹ ਫਾਸ ਵਿਚ ਫਾਥੇ ਅਤੇ ਭਰਮ ਜਾਲ ਦੀ ਮਿਰਗ ਤ੍ਰਿਸ਼ਨਾ ਵਿਚ ਭਰਮ ਭੁਲੇ ਪ੍ਰਾਣੀਆਂ ਨੂੰ ਅਜੇ ਪਤੀਜ ਨਹੀਂ ਆਉਂਦੀ ਕਿ ਅਸੀਂ ਭੀ ਸੱਚ ਮੁੱਚ ਲੱਦ ਜਾਣਾ ਹੈ। ਸਮੀਪੀਆਂ ਤੋਂ ਸਮੀਪੀ ਅਤੇ ਪਿਆਰਿਆਂ ਤੋਂ ਪਿਆਰੇ ਸੱਜਨ ਅੱਖੀਂ ਦੇਖਦਿਆਂ ਕੇਤੇ ਹੀ ਚਲੇ ਗਏ ਅਤੇ ਚਲਾਣਾ ਕਰੀ ਚਲੇ ਜਾ ਰਹੇ ਹਨ ਪਰ ਪਿਛੇ ਰਹਿ ਗਿਆ ਸਾਥ ਅਜੇ ਏਹੋ ਮੰਨੀ ਬੈਠਾ ਹੈ ਕਿ ਅਸੀਂ ਕਦੇ ਨਹੀਂ ਚਲਣਾ; ਏਹ ਕੂੜਾਵੀ ਆਸ਼ਾ ਬੰਨ੍ਹੀ ਬੈਠਾ ਹੈ ਕਿ ਅਸੀਂ ਇਸ ਜਗਾਹ ਉਤੇ ਅਸਥਿਰ ਰਹਿਣਾ ਹੈ। ਕਾਲ ਦਾ ਨਗਾਰਾ ਚਾਹੇ ਸਭਨਾਂ ਦੇ ਸਿਰ ਤੇ ਕੂਕ ਰਿਹਾ ਹੈ ਪਰ ਹਰ ਕੋਈ ਥਾਉਂ ਥਾਈਂ ਏਹੋ ਮਿਣੀ ਮਿਥੀ ਬੈਠਾ ਹੈ ਕਿ ਏਹ ਨਗਾਰਾ ਮੇਰੇ ਲਈ ਨਹੀਂ, ਹੋਰਨਾਂ ਲਈ ਹੈ। ਕਈ ਤਾਂ ਮੂਲੋਂ ਹੀ ਇਸ ਗਲ ਵਲੋਂ ਗਾਫ਼ਲ ਹੋ ਰਹੇ ਹਨ ਕਿ ਇਕ ਦਿਨ ਅਸੀਂ ਭੀ ਕਾਲ ਅਹੇਰੀ ਦਾ ਸ਼ਿਕਾਰ ਬਣਨਾ ਹੈ ਅਤੇ ਕਈ ਜਾਣ ਬੁਝ ਕੇ ਘੇਸਲੇ ਹੋ ਰਹੇ ਹਨ ਅਤੇ ਕਾਲ ਨੂੰ ਚੇਤੇ ਕਰਨਾ ਹੀ ਮਾਨੋਂ ਖੱਦ ਵਿਚ ਪੈਣਾ ਸਮਝਦੇ ਹਨ ਤੇ ਖਿਆਲ ਕਰਦੇ ਹਨ ਕਿ ਜਦੋਂ ਮਰਨਾ ਹੋਊ ਤਦੋਂ ਆਪੇ ਮੌਤ ਆ ਜਾਊ। ਓਦੂੰ ਪਹਿਲਾਂ ਮੌਤ ਨੂੰ ਚੇਤੇ ਕਰਕੇ ਐਵੇਂ (ਅਨਿਆਈ) ਮੌਤ ਨੂੰ ਮੁਲ ਲੈਣਾ ਹੈ। ਜੁਆਨੀ ਦੇ ਦਿਨਾਂ ਦੇ ਲਹਿਰੇ ਲੁਟ ਲਵੋ ਅਤੇ ਜਿਉਂਦੇ ਜੀ ਮੌਜਾਂ ਮਾਣ ਲਵੋ। ਮਰਨਿ ਪਹਿਰਾ ਜਦੋਂ ਆਇਆ ਤਦੋਂ ਆਪੇ ਦੇਖੀ ਜਾਊ। ਹੁਣ ਕੇਹੜਾ ਸਾਰੀ ਵਿਹਾ ਗਈ ਹੈ ? ਪਰ ਇਹ ਪਤਾ ਨਹੀਂ ਕਿ "ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ"* ਅਤੇ ਨਾ ਹੀ ਇਹ ਖਬਰ ਹੈ ਕਿ "ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ" ॥+ ਦਮ ਦਾ ਕੀ ਭਰੋਸਾ

---

* ਸਾਰੰਗ ਵਾਰ ਮ: ੧. ੧੨੪੪

+ਧਨਾਸਰੀਮ: ੧. ੬੬੦

ਹੈ ? ਸਾਹ ਅੰਦਿਆ ਕਿ ਨ ਆਇਆ । ਮੌਤ ਦਾ ਏਹ ਕੋਈ ਬੰਧੇਜ ਨਹੀਂ ਕਿ ਬਿਰਧ ਅਵਸਥਾ ਅਰਥਾਤ ਬੁਢੇਪੇ ਵਿਖੇ ਹੀ ਆਵੇ । ਕਈ ਚੜ੍ਹਦੀ ਜੁਆਨੀ ਵਿਚ ਹੀ ਚੜ੍ਹ ਜਾਂਦੇ ਹਨ । ਕਈਆਂ ਉਤੇ ਜੁਆਨੀ ਦਾ ਜੋਬਨ ਹੀ ਨਹੀਂ ਆਉਣਾ ਪਾਉਂਦਾ ਕਿ ਬਾਲ ਅਵਸਥਾ ਵਿਖੇ ਹੀ ਕੂਚ ਕਰ ਜਾਂਦੇ ਹਨ । ਜਦ ਨਿਤਾਪ੍ਰਤਿ ਮੌਤ ਦੇ ਅਜੇਹੇ ਘਾਤ ਪਰਤੱਖ ਦੇਖਣ ਅੰਦਰ ਆਉਂਦੇ ਹਨ ਤਦ ਹੋਰ ਜੀਵਨੇ ਦੀ ਆਸਾ ਕੈਸੀ ? ਅਤੇ ਲੰਮੀ ਆਰਜਾ ਦੀ ਲਾਲਸਾ ਕੇਹੀ ? ਅਤੇ ਅਜੇਹੀ ਕੂੜਾਵੀ ਆਸਾ ਅਤੇ ਤ੍ਰਿਸ਼ਨਾ ਅੰਦਰ ਦਿਨ ਕੱਟੇ ਕਿਸ ਲੇਖੇ ? ਮੌਤ ਤੋਂ ਗ਼ਾਫ਼ਲ ਹੋ ਕੇ ਜੀਵਨ ਬਤੀਤ ਕਰਨਾ ਅਤੇ ਲੰਮਾ ਜੀਵਨ ਲੋੜਨਾ ਪਾਪ ਦੇ ਪੰਨੇ ਵਿਚ ਪੈਣਾ ਹੈ । ਕਾਲ ਨੂੰ ਸਦਾ ਸਿਰ ਤੇ ਜਾਣ ਕੇ "ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ ॥"* ਦੇ ਗੁਰਵਾਕ ਦੇ ਭਾਵ ਅਨੁਸਾਰ ਜੀਵਨ ਬਤੀਤ ਕਰਨਾ ਕਾਲ ਤੋਂ ਡਰਨਾ ਨਹੀਂ ਕਿੰਤੂ ਪਾਪਾਂ ਕੋਲੋਂ, ਪਾਪ ਕਰਨੋਂ ਕੰਬਣਾ ਹੈ । ਅਤੇ ਇਸ ਸਦੀਵੀ ਭੈਭੀਤ ਦਸ਼ਾ ਅੰਦਰ ਵਰਤ ਕੇ ਆਪਣੀ ਆਯੂ ਨੂੰ ਸੰਵਾਰਨਾ ਅਤੇ ਮਨੁਖ ਜਾਮੇ ਦੀ ਜੀਵਨ ਯਾਤਰਾ ਨੂੰ ਸਫਲ ਕਰਨਾ ਹੈ ।

**ਅਕਾਲ ਚਲਾਣਾ ਕੀ ਹੈ ?**

ਅਤੇ ਇਸ ਬਿਧ ਜੀਵ ਕੇ ਅੰਤ ਨੂੰ ਮਰਨ ਕਾਲ ਦਾ ਤਰਾਸ ਮਨ ਤੋਂ ਨਿਵਾਰ ਦੇਣਾ ਹੈ । ਇਸ ਦਸ਼ਾ ਅੰਦਰ ਆਈ ਮੌਤ, ਮੌਤ ਨਹੀਂ, ਜੀਵਨ ਮੋਕਸ਼ ਹੈ । ਕਾਲ ਦੇ ਭੈ ਤੋਂ ਨਿਰ ਭੈ ਹੋਈ ਵੀ ਬਿਵਸਥਾ ਅੰਦਰ ਚਲਾਣਾ ਕਰਨਾ ਕਾਲ ਅਥਵਾ ਮੌਤ ਚਲਾਣਾ ਨਹੀਂ, ਕਿੰਤੂ ਅਕਾਲ ਚਲਾਣਾ ਹੈ । ਇਸ ਬਿਧ ਮਰਜੀਵੜੇ ਹੋ ਕੇ ਮਰਨਾ ਮੌਤ ਵਾਲਾ ਕਰਮ ਨਹੀਂ, ਮਰਨ ਨੂੰ ਸਵਾਰਨਾ ਹੈ । ਧੰਨ ਹਨ ਜਨਮ ਤਿਨ੍ਹਾਂ ਪਰਾਨੀਆਂ ਦੇ ਜਿਨ੍ਹਾਂ ਨੇ ਇਸ ਬਿਧ ਮਰਕੇ ਆਪਣੇ ਮਰਨ ਨੂੰ ਸੰਵਾਰਿਆ ਹੈ—"ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥** ਗੁਰਵਾਕ ਦੇ ਭਾਵ ਅਨੁਸਾਰ ਜਿਨ੍ਹਾਂ ਨੇ ਆਪਣੀ ਸੰਸਾਰ ਯਾਤਰਾ ਨੂੰ ਪੂਰਾ ਕੀਤਾ ਹੈ, ਅਜੇਹੇ ਪਵਿਤਰ ਜੀਵਨ ਵਾਲੀਆਂ ਰੂਹਾਂ ਦੇ ਅਕਾਲ ਚਲਾਣੇ ਗੁਰੂ ਘਰ ਵਿਖੇ ਅਸੀਂ ਆਏ ਦਿਨ ਹੁੰਦੇ ਸੁਣਦੇ ਹਾਂ ਪਰ ਤਿਨ੍ਹਾਂ ਪਵਿੱਤਰ ਜਿੰਦੜੀਆਂ ਦੇ ਪੂਰਨਿਆਂ ਉਤੇ ਚਲਣ ਦਾ ਚਾਉ ਵੀ ਕਦੇ ਅਸਾਡੇ ਚਿਤਾਂ ਅੰਦਰ ਉਠਿਆ ਹੈ ? ਜੇ ਨਹੀਂ ਉਠਿਆ ਤਾਂ ਸਮਝ ਲਵੋ ਅਜੇ ਅਸਾਡੇ ਆਤਮਾ ਅੰਦਰ ਧਰਮ ਦੀ ਉਹ ਅੰਸ ਉਤਪੰਨ ਨਹੀਂ ਹੋਈ ਜਿਸ ਨੇ ਅਸਾਡੇ ਪਰਮਾਰਥ ਸਬੰਧੀ ਪੰਥਕ ਜੀਵਨ ਨੂੰ ਮੁਰਜੀਤ ਕਰਨਾ ਹੈ । ਨਹੀਂ ਤਾਂ ਪਵਿੱਤਰ ਪੂਰਨਿਆਂ ਉਤੇ ਚਲਣ ਲਈ ਅਸਾਡੇ ਪੰਥਕ ਇਤਿਹਾਸ ਪ੍ਰਾਚੀਨ ਪਵਿਤਰ ਜੀਵਨੀਆਂ ਸੇਤੀ ਪੂਰੋ ਪੂਰ ਪੂਰਤ ਪਏ ਹਨ । ਇਸ ਵਰਤਮਾਨ ਕਾਲ ਅੰਦਰ ਭੀ ਅਸਾਡੀਆਂ ਅੱਖੀਆਂ ਦੇ ਸਾਮ੍ਹਣੇ ਅਕਾਲ ਚਲਾਣਾ ਕਰਨ ਵਾਲੇ ਗੁਰਮੁਖ ਜੀਵਨ ਅਸਾਡੀ ਆਤਮਕ ਉੱਨਤੀ ਲਈ ਅਨਿਕ ਪ੍ਰਕਾਰ

* ਸਿਰੀ ਰਾਗ : ਮ: ੧:, ੬੧

** ਮਾਰੂ ਮ: ੫, ੧੦੦੦

ਪਰੇਰਕ ਹੋ ਰਹੇ ਹਨ । ਪਰ ਅਸੀਂ ਹਾਂ ਕਿ ਅੱਖ ਨਹੀਂ ਉਘੇੜਦੇ, ਅਸੀਂ ਹਾਂ ਕਿ ਪਾਸਾ ਨਹੀਂ ਪ੍ਰਤਦੇ । ਨਾ ਸਾਨੂੰ ਕਾਲ ਦਾ ਭੈ ਹੀ ਪੋਂਹਦਾ ਹੈ ਅਤੇ ਨਾ ਹੀ ਅਕਾਲ ਚਲਾਣਾ ਕਰ ਗਈ ਰੂਹ ਦੀ ਰੀਸ ਹੀ ਅਸਾਂ ਨੂੰ ਉਪਜਦੀ ਹੈ ।

**ਇਕ ਪਵਿੱਤਰ ਆਤਮਾ ਬੀਬੀ ਦਾ ਅਕਾਲ ਚਲਾਣਾ**

ਅਜ ਇਕ ਉਸ ਪਵਿਤਰ ਆਤਮਾ ਬੀਬੀ ਦੇ ਅਕਾਲ ਚਲਾਣੇ ਦੀ ਕਥਾ ਆਪ ਨੂੰ ਸੁਣਾਵੰਦੇ ਹ ਜਿਸ ਦੀ ਅਲਪ ਕਾਲ ਦੀ ਜੀਵਨ ਯਾਤ੍ਰਾ ਦਾ ਬ੍ਰਿਤਾਂਤ ਜੇ ਇਤਿਹਾਸ ਦੀ ਲੜੀ ਵਿਚ ਪਰੋਤਾ ਜਾਵੇ ਤਾਂ ਇਸਤਰੀ ਜਾਮੇ ਦੀ ਆਉਂਦੀ ਪੰਥ ਪਨੀਰੀ ਲਈ ਸ਼ੁਭ ਸਿਖਿਆ ਮਈ ਇਕ ਪਰਮ ਪਵਿਤਰ ਪਾਰਸ ਦਾ ਅਸਰ ਰਖ ਸਕਦਾ ਹੈ । ਐਥੇ ਅਸੀਂ ਸੰਖੇਪ ਮਾਤਰ ਉਕਤ ਬੀਬੀ ਜੀ ਦੀ ਅਲਪ ਆਰਬਲਾ ਦੇ ਜੀਵਨ ਦਾ ਕੁਛ ਤੁਛ ਮਾਤਰ ਸਮਾਚਾਰ ਵਰਨਣ ਕਰਦੇ ਹਾਂ । ਇਹ ਸੁਭਾਗ ਬੀਬੀ ਸਰਦਾਰ ਬਖ਼ਤਾਵਰ ਸਿੰਘ ਜੀ ਰਈਸ ਧਮੋਟ ਰਿਆਸਤ ਪਟਿਆਲਾ ਦੇ ਗ੍ਰਿਹਿ ਵਿਖੇ ਪਰਗਟ ਹੋਈ ਸੀ । ਪ੍ਰਿਥਮ ਨਾਮ ਇਸ ਬੀਬੀ ਦਾ ਜਗਤ ਪ੍ਰਕਾਸ਼ ਕੌਰ ਸੀ । ਫੇਰ ਅੰਮ੍ਰਿਤ ਪਾਨ ਕੀਤੇ ਪਸਚਾਤ ਬੀਬੀ ਜੀ ਦਾ ਨਾਮ ਬੀਬੀ ਸ਼ਮਸ਼ੇਰ ਕੌਰ ਪਰਸਿੱਧ ਹੋਇਆ । ਜਨਮ ਕਾਲ ਤੋਂ ਹੀ ਇਸ ਬੀਬੀ ਦਾ ਸੁਭਾਵ ਅਤੀ ਸੁਸ਼ੀਲ ਅਤੇ ਸਤੋਗੁਣੀ ਸੀ । ਆਪਣੀ ਬਾਲ ਅਵਸਥਾ ਵਿਖੇ ਹੀ ਬੀਬੀ ਜੀ ਦੇ ਇਸ ਸਤੋਗੁਣੀ ਸੀਲ ਸੁਭਾਵ ਨੇ ਓਹ ਜੌਹਰ ਦਿਖਾਏ ਕਿ ਜਿਸ ਨੂੰ ਦੇਖ ਕੇ ਬਿਰਧ ਆਯੂ ਵਾਲੇ ਬੀਬੀ ਜੀ ਦੇ ਕਈ ਸੰਸਾਰਕ ਬਜ਼ੁਰਗ ਸਨਬੰਧੀ ਭੀ ਮੁਤਾਸਰ ਹੋ ਕੇ ਉੱਤਮ ਸਿਖਿਆ ਲੈਂਦੇ ਸਨ । ਬੀਬੀ ਜੀ ਦੀ ਬਾਲਕ ਅਵਸਥਾ ਦੇ ਜੀਅ ਦਇਆ ਵਾਲੇ ਸ਼ੁਭ ਗੁਣਾਂ ਤੋਂ ਬੀਬੀ ਜੀ ਦੇ ਕਈ ਸਨਬੰਧੀਆਂ ਅਤੇ ਬਜ਼ੁਰਗਾਂ ਨੇ ਜੀਵ ਰਖਿਆ ਕਰਨ ਦਾ ਸਬਕ ਸਿਖਿਆ । ਅਤੇ ਕਈਆਂ ਨੇ ਜੀਅ ਘਾਤ ਕਰਨ ਦੇ ਅਵਗੁਣ ਦਾ ਪਰੀਤਿਆਗ ਕੀਤਾ । ਬੀਬੀ ਜੀ ਦੇ ਕੁਦਰਤੀ ਸੁਭਾਵ ਅੰਦਰ ਕੂਟ ਕੂਟ ਕੇ ਭਰੀ ਹੋਈ ਧਰਮ ਪੂਰਤ ਸਚਿਆਈ ਨੇ ਕਈਆਂ ਨੂੰ ਕੂੜ ਬੋਲ ਮੁਰਦਾਰ ਖਾਣੋਂ ਹਟਾਇਆ । ਬੀਬੀ ਜੀ ਦੇ ਉਪਕਾਰ ਭਿੰਨੇ ਆਤਮਾ ਦੇ ਨੇਕ ਨਮੂਨੇ ਨੇ ਕਈ ਉਪੱਦਰੀ ਪੁਰਸ਼ਾਂ ਨੂੰ ਬੁਰੇ ਦਾ ਭਲਾ ਕਰਨਾ ਸਿਖਾਇਆ । ਅਤੇ ਪਰਾਈ ਤਾਤ ਨਿੰਦਾ ਅਤੇ ਬਖੀਲੀ ਵਲੋਂ ਹਟਾ ਕੇ ਪਰ ਸੁਆਰਥ ਵਲ ਲਗਾਇਆ । ਬੀਬੀ ਜੀ ਦੇ ਪਾਸ ਬੈਠਿਆਂ ਮਜਾਲ ਹੈ ਕਿ ਕੋਈ ਕਿਸੇ ਨੂੰ ਮੰਦਾ ਬੋਲ ਜਾਏ ? ਬੀਬੀ ਜੀ ਦੇ ਨਿੱਕੇ ਹੁੰਦਿਆਂ ਤੋਂ ਹੀ ਮਜਾਲ ਹੈ ਕਿਸੇ ਦੀ ਕਿ ਕੋਈ ਕੁਸੰਗ ਭਰੀ ਆਚਾਰੋਂ ਊਣੀ ਨਿਖੜਮੀ ਗਲ ਮੁਖੋਂ ਆਖ ਸਕੇ ? ਇਹ ਸੋਟੇ ਦੇ ਜ਼ੋਰ ਨਹੀਂ, ਧਮਕੀ ਵਾ ਝਿੜਕੇ ਦੇ ਤਾਣ ਨਹੀਂ । ਉਚਾ ਬੋਲ ਬੋਲਣਾ ਅਥਵਾ ਕਿਸੇ ਨੂੰ ਕਹਿ ਕੇ ਮਲੋ-ਮੱਲੀ ਸਮਝਾਉਣ ਵਾਲੀ ਤਾਂ ਬੀਬੀ ਜੀ ਦੀ ਵਾਦੀ ਹੀ ਨਹੀਂ ਸੀ । ਏਹ ਤਾਂ ਬੀਬੀ ਜੀ ਦੇ ਸ਼ੁਭ ਗੁਣਾਂ ਪੂਰਤ ਜਬ੍ਹੇ ਅਤੇ ਸੁਭਾਵ ਦਾ ਹੀ ਪਰਭਾਵ ਸੀ ਕਿ ਜਿਸ ਦੇ ਪਰਤਵ ਪਰਤਾਪ ਕਰ ਕੇ ਕੀ ਛੋਟਾ ਵੱਡਾ, ਸਭਨਾਂ ਦੇ ਚਿੱਤਾਂ ਉਤੇ ਇਕ ਚੁੰਬਕ ਸ਼ਕਤੀ

ਵਾਲਾ ਅਸਰ ਪੈ ਜਾਂਦਾ ਸੀ, ਜਿਸ ਦੇ ਪ੍ਰਭਾਵ ਦੇ ਕਾਰਨ ਉਨ੍ਹਾਂ ਵਿਚ ਏਤਨੀ ਤਾਬ ਨਹੀਂ ਰਹਿੰਦੀ ਸੀ ਕਿ ਕੋਈ ਕਸੂਤੀ ਹਰਕਤ ਕਰ ਸਕਣ।

ਇਕ ਸਰਦਾਰ ਅਤੇ ਰਈਸ ਘਰਾਣੇ ਵਿਚ ਜਨਮ ਲੈਣ ਕਰਿ ਬੀਬੀ ਜੀ ਦੇ ਸੁਭਾਵ ਅੰਦਰ ਆਨ ਰਈਸ ਘਰਾਣੇ ਦੇ ਵਡਿਫੂਲ ਬਾਲਕਾਂ ਵਤ ਕੋਈ ਰਾਜਸੀ ਵਡਿਆਈ ਵਾਲਾ ਖਿਆਲ ਰੰਚਕ ਮਾਤਰ ਨਹੀਂ ਸੀ। ਨਾ ਹੀ ਇਸ ਗਲ ਦਾ ਕੋਈ ਗਰਬ ਗੁਮਾਨ ਕਿੰਚਤ ਮਾਤਰ ਕਦੇ ਬੀਬੀ ਜੀ ਦੇ ਚਿਤ ਅੰਦਰ ਫੁਰਿਆ ਸੀ ਕਿ ਗੁਆਂਢੀ ਨਿਰਧਣ ਲੋਕਾਂ ਦੀਆਂ ਬਾਲਕੀਆਂ ਨਾਲੋਂ ਮੈਨੂੰ ਵਧੀਕ ਮਾਇਕ ਪਦਾਰਥਾਂ, ਸੰਸਾਰਕ ਸੁਖਾਂ ਦੀ ਵਧੀਕ ਪ੍ਰਾਪਤੀ ਹੈ। ਸਗੋਂ ਸਰਬ ਸੁਖਾਂ ਅਤੇ ਪਦਾਰਥਾਂ ਦੇ ਪ੍ਰਾਪਤ ਹੁੰਦਿਆਂ ਭੀ ਚਿਤ ਬਿਰਤੀ ਉਕਤ ਅਡੰਬਰਾਂ ਤੋਂ ਅਲੇਪ ਰਹਿੰਦੀ ਸੀ। ਅਜਿਹੀ ਸਰਲ ਸੁਭਾਵ ਕਿ ਮਾਨੋਂ ਸੰਸਾਰਕ ਵਡਿਆਈ ਦਾ ਸੰਕਲਪ ਕਦੇ ਚਿਤ ਨੂੰ ਪੋਹਿਆ ਹੀ ਨਹੀਂ।

ਛੋਟੀ ਜੇਹੀ ਅਵਸਥਾ ਵਿਚ ਹੀ ਬੀਬੀ ਹੋਰੀਂ ਗੁਰਮੁਖੀ ਵਿਦਿਆ ਵਿਚ ਅਜੇਹੇ ਨਿਪੁੰਨ ਹੋ ਗਏ ਸਨ ਕਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸ਼ੁਧ ਅਤੇ ਅਖੰਡ ਪਾਠ ਕਰ ਸਕਣ ਤੋਂ ਬਿਨਾਂ ਬੀਬੀ ਜੀ ਗੁਰਬਾਨੀ ਦੇ ਗੂੜ੍ਹ ਭਾਵ ਨੂੰ ਭੀ ਭਲੀ ਬਿਧ ਅਨੁਭਵ ਕਰਦੇ ਸਨ। ਗੁਰਵਾਕਾਂ ਦੀ ਵਿਆਖਿਆ ਅਤੇ ਗੁਰ ਆਸ਼ੇ ਦੇ ਵਿਸਥਾਰ ਦੀ ਪੂਰਨ ਗਿਆਤ ਬੀਬੀ ਜੀ ਨੂੰ ਘਰ ਬੈਠਿਆਂ ਆਪਣੇ ਹੁਦਰੋਂ ਨਿਜ ਵਿਚਾਰ ਦੁਆਰਾ ਹੀ ਹੋ ਗਈ ਸੀ। ਇਸ ਬਿਧ ਅਮਰੋਂ ਪਰਾਪਤ ਹੋਏ ਅਮਰ ਪਦਾਰਥ ਨੂੰ ਬੀਬੀ ਜੀ ਨੇ ਕੱਲ ਖੋਰੇ ਹੋ ਕੇ ਨਹੀਂ ਭੁੰਚਿਆ। ਕਿੰਤੂ ਆਪਣੀਆਂ ਛੋਟੀਆਂ ਵੱਡੀਆਂ ਭੈਣਾਂ ਵਿਖੇ ਜਿਥੇ ਤਕ ਵਾਹ ਲਗੀ ਵੰਡ ਕੇ ਛਕਿਆ। ਧਮੋਟ ਨਗਰ ਦੀਆਂ ਕਈ ਬਾਲਕੀਆਂ ਨੂੰ 'ਸ੍ਰੀ ਗੁਰੂ ਗਰੰਥ ਸਾਹਿਬ' ਜੀ ਦੀ ਪਵਿਤਰ ਬਾਣੀ ਦੇ ਸੰਪੂਰਨ ਪਾਠ ਕਰਾਏ। ਕਈਆਂ ਨੂੰ ਗੁਰਮਤਿ ਸਿਖਿਆ ਦਿੱਤੀ। ਗਰੀਬ ਘਰਾਣੇ ਦੀਆਂ ਕਈ ਅਨਾਥ ਲੜਕੀਆਂ ਨੂੰ ਕਈ ਕਈ ਮਹੀਨੇ ਅਤੇ ਦੋ ਦੋ ਤਿੰਨ ਤਿੰਨ ਸਾਲ ਆਪਣੇ ਪਾਸ ਰਖ ਕੇ ਲਿਖਾਇਆ ਪੜ੍ਹਾਇਆ ਅਤੇ ਆਪਣੀ ਉਦਾਰਤਾ ਦੁਆਰਾ ਆਪਣੇ ਪਿਤਾ ਦੇ ਗ੍ਰਿਹ ਵਿਚੋਂ ਹੀ ਉਨ੍ਹਾਂ ਦੀ ਸਰਬ ਪਰਕਾਰ ਦੀ ਪਾਲਨਾ ਪੋਸ਼ਣਾਂ ਕਰਾਈ। ਵਾਧਾ ਇਹ ਕਿ ਪਰ ਸੁਆਰਥ ਹਿਤ ਏਤਨੀਆਂ ਚੰਗਿਆਈਆਂ ਅਤੇ ਏਤਨੇ ਉਪਕਾਰ ਕਰ ਕੇ ਭੀ ਆਪਾ ਭਾਵ ਨਹੀਂ ਜਣਾਇਆ। ਇਹ ਸਭ ਬੀਬੀ ਜੀ ਦੀ ਕੰਵਾਰ ਅਵਸਥਾ ਦੇ ਹੀ ਕਉਤਕ ਹਨ। ਗੁਰਮੁਖੀ ਵਿਚ ਲੇਖ ਲਿਖਣ ਦੀ ਭੀ ਮੁਹਾਰਤ ਬੀਬੀ ਜੀ ਨੂੰ ਪ੍ਰਾਪਤ ਸੀ। ਪੱਤਰ ਬਿਵਹਾਰ ਕਰਨ ਲਗਿਆਂ ਬੀਬੀ ਜੀ ਦੀ ਲੇਖਣੀ ਦੇ ਸਾਧਾਰਨ ਵੇਗ ਵਿਚੋਂ ਸਰੇਸ਼ਟਾਚਾਰ ਦੇ ਸੂਚਨ ਕਰਨ ਹਾਰੇ ਅਤੀਅੰਤ ਸੁੰਦਰ ਅਤੇ ਅਦਭੁਤ ਲੇਖ ਅੰਕਤ ਹੋਣੇ। ਲਿਖਤ ਦਾ ਵੇਗ ਅਜਿਹਾ ਸੁਗਮ ਅਤੇ ਸਾਫ਼ ਕਿ ਵਰਤਮਾਨ ਗੁਰਮੁਖੀ ਲਿਟਰੇਚਰ ਦੇ ਧਨੀ ਭੀ ਦੇਖ ਕੇ ਦੰਗ ਰਹਿ ਜਾਣ। ਬੀਬੀ ਜੀ ਦੇ ਆਪਣੀਆਂ ਸਖੀਆਂ ਸਹੇਲੀਆਂ ਅਤੇ ਸਹੋਦਰ ਵੀਰਾਂ ਦੇ ਨਿਕਟ ਸਨਬੰਧੀਆਂ ਪ੍ਰਤੀ ਲਿਖ ਕੇ ਪਠਾਏ ਹੋਏ ਪਤ੍ਰਾਂ ਦੇ ਉਚ ਭਾਵ ਦੀ ਮਹਿਮਾਂ ਅਤੇ ਸ਼ਲਾਘਾ ਕਰਨ ਕਹਿਣ ਤੋਂ ਬਾਹਰ ਹੈ।

ਬੱਸ, ਉਨ੍ਹਾਂ ਪੱਤਰਾਂ ਦੀ ਕਦਰ ਦਾ ਨਿਰਭਰ ਉਨ੍ਹਾਂ ਦੇ ਦੇਖਣ ਤੇ ਪੜ੍ਹ ਕੇ ਵਾਚਨ ਪਰ ਹੀ ਹੈ। ਸੰਸਕ੍ਰਿਤ ਅਤੇ ਉਰਦੂ ਭਾਸ਼ਾ ਤੋਂ ਭੀ ਬੜਾ ਖਾਸਾ ਬੋਧ ਬੀਬੀ ਜੀ ਨੂੰ ਪ੍ਰਾਪਤ ਸੀ। ਬੀਬੀ ਜੀ ਦੇ ਗੁਰਮਤਿ ਧਰਮ ਸਬੰਧੀ ਪਰਪੱਕ ਨਿਸਚੇ ਅਤੇ ਦ੍ਰਿੜ ਭਰੋਸੇ ਦੀ ਸਾਖਾ ਉਨ੍ਹਾਂ ਦੀ ਆਪਣੀ ਕਲਮ ਤੋਂ ਪ੍ਰਕਾਸ਼ਤ ਹੋਏ ਲੇਖ ਭਲੀ ਬਿਧ ਭਰ ਰਹੇ ਹਨ।

ਬੀਬੀ ਜੀ ਨੇ ਇਸਤਰੀ ਸੁਧਾਰ ਦੇ ਕਈ ਪੁਸਤਕ ਰਚ ਕੇ ਅਤੇ ਸੈਂਕੜਿਆਂ ਦੀ ਗਿਣਤੀ ਵਿਚ ਛਪਵਾ ਕੇ ਮੁਫਤ ਵੰਡੇ। ਪੰਥਕ ਅਖਬਾਰਾਂ ਦੁਆਰਾ ਭੀ ਇਸਤਰੀ ਸਿਖਿਆ ਤੇ ਹੋਰ ਅਤਿਅੰਤ ਸੁੰਦਰ ਲੇਖ ਬੀਬੀ ਜੀ ਵਲੋਂ ਸਿਲਸਿਲੇ ਵਾਰ ਨਿਕਲਦੇ ਰਹੇ ਹਨ। ਪਰੰਤੂ ਵਾਧਾ ਇਹ ਕਿ ਆਪਾ ਭਾਵ ਨਾ ਜਣਾਉਣ ਹਿਤ ਆਪਣਾ ਨਾਮ ਪਰਗਟ ਕਰਨੋਂ ਸਦਾ ਹੀ ਸੰਕੋਚਦੇ ਰਹੇ ਹਨ। ਪੰਥਕ ਆਸ਼ਰਮਾਂ ਦੇ ਬੀਬੀ ਜੀ ਪੂਰਨ ਪਰੇਮੀ ਅਤੇ ਗੁੱਝੇ ਸਹਾਇਕ ਸਨ। ਕੰਨਯਾ ਮਹਾਂਵਿਦਯਾਲਾ ਫੀਰੋਜ਼ਪੁਰ ਦੇ ਨਾਲ ਤਾਂ ਬੀਬੀ ਜੀ ਦਾ ਖਾਸ ਅਤੇ ਵਿਸ਼ੇਸ਼ ਪਰੇਮ ਸੀ। ਮਾਇਕ ਸਹਾਇਤਾ ਦੇ ਤਕੜੇ ਗੁੱਝੇ ਗੱਫੇ ਅਪਣੀ ਵਲੋਂ ਭੇਜਦੇ ਰਹਿੰਦੇ ਸਨ ਅਤੇ ਹੋਰਨਾਂ ਤੋਂ ਪਰੇਰ ਕੇ ਭਿਜਵਾਇਆ ਕਰਦੇ ਸਨ। ਆਪਣੀ ਕੰਵਾਰ ਅਵਸਥਾ ਵਿਖੇ ਬੀਬੀ ਜੀ ਦੀ ਆਤਮਿਕ ਬਿਵਸਥਾ ਉੱਚ ਦਰਜੇ ਨੂੰ ਪਹੁੰਚ ਕੇ ਪਰਪੱਕ ਹੋ ਚੁਕੀ ਸੀ।

ਓੜਕ ਬੀਬੀ ਜੀ ਦੀ ਮਨਮੰਨੀ ਭਾਵਨਾ ਦੇ ਅਨੁਸਾਰ ਓਹ ਦਿਹਾੜਾ ਭੀ ਆ ਗਿਆ ਕਿ ਬੀਬੀ ਜੀ ਦਾ ਅਨੰਦ ਵਿਵਾਹ ਪੂਰਨ ਉਤਸ਼ਾਹ ਸਹਿਤ ਗੁਰਮਤਿ ਆਸ਼ੇ ਦੇ ਅਨੁਕੂਲ ਗੁਰੂ ਘਰ ਦੇ ਇਕ ਨੌਨਿਹਾਲ ਸਰਦਾਰ ਮੰਗਲ ਸਿੰਘ ਰਈਸ ਕੋਟ ਸ਼ੇਰਾ (ਜ਼ਿਲਾ ਗੁਜਰਾਂਵਾਲਾ) ਦੇ ਨਾਲ ਹੋਇਆ। ਸਹੁਰੇ ਘਰ ਜਾ ਕੇ ਬੀਬੀ ਜੀ ਨੇ ਸਤਿਸੰਗ ਦਾ ਉਹ ਪਰਵਾਹ ਚਲਾਇਆ ਕਿ ਜਿਸ ਤੋਂ ਸੰਤੁਸ਼ਟ ਹੋਏ ਵੇ ਬੀਬੀ ਜੀ ਦੇ ਵਿਜੋਗੀ ਸਤਿਸੰਗੀ ਅਤੇ ਨਿਕਟੀ ਸਨਬੰਧੀ ਸਦਾ ਲਈ ਸੁਰਜੀਤ ਰਹਿਣਗੇ। ਪੇਵਕੜੇ ਅਤੇ ਸਾਹੁਰੇ ਗ੍ਰਿਹ ਦੇ ਸਰਬ ਹੀ ਸਨਬੰਧੀਆਂ ਦੇ ਰੋਮ ਰੋਮ ਅੰਦਰ ਬੀਬੀ ਜੀ ਦੀ ਰੂਹ ਦੇ ਸਤਿਸੰਗ ਦਾ ਸੰਜੋਗ ਤਾਂ ਸਦੀਵ ਲਈ ਬਣਿਆ ਰਹੇਗਾ। ਨਹੀਂ ਹੋਣਾ ਤਾਂ ਬੀਬੀ ਜੀ ਦੇ ਪਵਿਤ੍ਰ ਪਰਉਪਕਾਰੀ ਹੰਸ (ਆਤਮਾ) ਅਤੇ ਕਾਇਆਂ ਦੇ ਸੰਜੋਗ ਵਾਲੇ ਗੁਰਮੁਖ ਜਾਮੇ ਦੇ ਦਰਸ਼ਨਾ ਨੇ ਨਹੀਂ ਹੋਣਾ। ਇਸ ਵਿਯੋਗ ਦੇ ਸੱਲ ਨੇ ਵਿਜੋਗੀਆਂ ਨੂੰ ਬਿਹਬਲ ਕਰਕੇ ਸਦਾ ਲਈ ਨਿਰਾਸਤਾ ਦਾ ਦਰਸ਼ਨ ਦਿਖਾਉਣਾ ਹੈ; ਪਰ ਨਹੀਂ ਏਹ ਨਿਰਾਸਤਾ ਉਨ੍ਹਾਂ ਲਈ ਨਹੀਂ ਜੋ ਬੀਬੀ ਜੀ ਦੇ ਪੂਰਨਿਆਂ ਉਤੇ ਚੱਲ ਕੇ ਬੀਬੀ ਜੀ ਵੱਤ ਆਪਣੀ ਜੀਵਨ ਯਾਤਰਾ ਨੂੰ ਸਫਲੀ ਕਰ ਜਾਣਗੇ। ਉਨ੍ਹਾਂ ਦੇ ਆਤਮਾ ਨੇ ਤਾਂ ਅੰਤ ਨੂੰ ਬੀਬੀ ਜੀ ਦੀ ਪਵਿੱਤ੍ਰ ਆਤਮਾ ਸੇਤੀ ਇਕਮਿਕ ਹੋ ਜਾਣਾ ਹੈ। ਸੋ ਐ ਬੀਬੀ ਜੀ ਦੇ ਪਰਮ ਪਰੇਮੀ ਵਿਜੋਗੀ ਸਹੋਦਰ ਸੰਬੰਧੀਓ ! ਤੁਸੀਂ ਨਿਰਾਸ ਅਤੇ ਉਦਾਸ ਨਾ ਹੋਵੋ, ਵਿਜੋਗੀ ਬਣਨਾ ਹੈ ਤਾਂ ਨਿਸੰਗ ਬਣੋ, ਪਰ ਤੁਹਾਡੇ ਵਿਜੋਗ ਦਾ ਅੰਕੁਰ ਕੇਵਲ ਏਹੋ ਹੀ ਉਗਵੇ ਕਿ ਤੁਸੀਂ ਬੀਬੀ ਜੀ ਦੀ ਅੰਤ ਕਾਲ ਦੀ ਅਡੋਲ ਦਸ਼ਾ ਅਤੇ ਪ੍ਰਮਾਤਮਾ ਦੇ ਸਰੂਪ ਵਿਖੇ ਲਿਵ ਲੀਨ ਹੋ ਕੇ ਜੁੜੀ

ਹੋਈ ਬਿਰਤੀ ਦੇ ਅਕਸ ਨੂੰ ਆਪਣੇ ਹਿੰਦੀਏ ਅੰਦਰ ਉਤਾਰਦੇ ਹੋਏ ਤਿਸ ਕਉਤਕੀ ਕ੍ਰਿਸ਼ਮੇ ਨੂੰ ਆਪਣੀ ਆਤਮਿਕ ਕਮਾਈ ਦੀ ਘਸਵਟੀ ਬਣਾਉ। ਵਿਜੋਗੀ ਬਣਨਾ ਹੈ ਤਾਂ ਜੀ ਸਦਕੇ ਬਣੋ, ਪਰ ਤੁਹਾਡੇ ਵਿਜੋਗ ਦਾ ਸਿੱਟਾ ਏਹ ਨਿਕਲੇ ਕਿ ਬੀਬੀ ਜੀ ਦੇ ਉਮਰ ਭਰ ਦੇ ਉਪਦੇਸ਼ਾਂ ਨੂੰ ਚਿੱਤ ਵਿਖੇ ਵਸਾਉਂਦੇ ਹੋਏ ਬੀਬੀ ਜੀ ਦੇ ਜੀਵਨ ਵਿਚ ਕੁੱਟ ਕੁੱਟ ਕੇ ਭਰੇ ਹੋਏ ਰੋਮ ਰੋਮ ਵਿਚ ਅਰੂੜ ਹੋਏ ਗੁਰਮਤਿ ਆਸ਼ੇ ਅਨੁਸਾਰ ਆਪਣੇ ਆਪ ਨੂੰ ਪਰਬੋਧੋ। ਬੀਬੀ ਜੀ ਦੇ ਵਿਜੋਗੀ ਤੁਸੀਂ ਚੁਖ ਚੁਖ ਹੋ ਕੇ ਬਣੋ ਅਤੇ ਬਣੇ ਰਹੋ। ਪਰ ਤੁਹਾਡੇ ਵਿਜੋਗ ਦਾ ਤੱਤ-ਸਾਰ ਇਹ ਹੋਵੇ ਕਿ ਤੁਸੀਂ ਨਿਮਰੀ ਭੂਤ ਬੀਬੀ ਜੀ ਦੀ ਅੰਤੀ ਅਉਸਰ ਦੀਆਂ ਸਿਖਿਆ ਸੰਪੰਨ ਜੋਦੜੀਆਂ ਤੇ ਉਪਦੇਸ਼ ਭਿੰਨੀਆਂ ਬੇਨਤੀਆਂ ਨੂੰ ਸਦੀਵ ਕਾਲ ਲਈ ਚੇਤੇ ਰਖਦੇ ਹੋਏ ਤਿੰਨ੍ਹਾਂ ਦੇ ਅਨੁਸਾਰੀ ਹੋ ਕੇ ਅਮਲ ਕਰਦੇ ਰਹੋ। ਬੀਬੀ ਜੀ ਦੀ ਅਜੇਹੀ ਯਾਦ ਵਿਚ ਤੁਸਾਡਾ ਚੱਤੋ-ਪਹਿਰ ਨਿਮਗਨ ਰਹਿਣਾ ਤੁਸਾਡਾ ਰਾਮ ਵਿਯੋਗੀ ਬਣਨਾ ਅਤੇ ਅਜੇਹੇ ਵਿਜੋਗੀ ਬਣ ਕੇ ਆਪਣਾ ਜੀਵਨ ਸੁਧਾਰਨਾ ਹੈ। ਅਜੇਹੇ ਵਿਜੋਗ ਦੇ ਵਿਜੋਗੀ ਬਣਨਾ ਤੁਸਾਡਾ ਲੋਕ ਸੁਖੀ ਅਤੇ ਪ੍ਰਲੋਕ ਸੁਹੇਲੇ ਹੋਣਾ ਹੈ।

ਲੇਖਕ—ਬੀਬੀ ਜੀ ਦੇ ਸੰਬੰਧੀਆਂ ਵਿਚੋਂ ਇਕ ਬੀਬੀ ਜੀ ਦੇ ਉਪਦੇਸ਼ਾਂ ਦਾ ਨਿਵਾਜਿਆ ਹੋਇਆ ਬੀਬੀ ਜੀ ਦਾ ਵਿਜੋਗੀ ਵੀਰ।

**ਨੋਟ**—ਏਸ ਬੀਬੀ ਦਾ ਅਕਾਲ ਚਲਾਣਾ ਜੁਲਾਈ ੧੯੧੦ ਵਿਚ ਹੋਇਆ। ਭਾਈ ਸਾਹਿਬ ਦਾ ਏਹ ਲੇਖ ਬੀਬੀ ਜੀ ਦੇ ਚਲਾਣੇ ਸਬੰਧੀ ਅਖਬਾਰ 'ਪੰਜਾਬੀ' ਲੁਧਿਆਣਾ ਦੇ ੨੦ ਜੁਲਾਈ ੧੯੧੦ ਦਿਨ ਬੁਧਵਾਰ (੫ ਸੌਣ ਸੰਮਤ ੪੪੧ ਨਾਨਕ ਸ਼ਾਹੀ) ਦੇ ਪਰਚੇ ਦੇ ਸਫ਼ਾ ੩, ੪, ੫ ਪਰ ਪ੍ਰਕਾਸ਼ਤ ਹੋਇਆ ਸੀ। ਕਿਉਂਕਿ ਏਸ ਬੀਬੀ ਦਾ ਜ਼ਿਕਰ ਚਿੱਠੀ ਨੰ: ੬ ਵਿਚ ਪੰਨਾ ੩੬ ਤੇ ਆਇਆ ਹੈ, ਏਸ ਲਈ ਏਹ ਸਬੰਧਤ ਲੇਖ ਭੀ ਅੰਤਕਾ ਦੀ ਸ਼ਕਲ ਵਿਚ ਦਿੱਤਾ ਗਿਆ ਹੈ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਹਰਿ ਕੀ ਪਉੜੀ ਪਰ ਜੋ ਪਿੱਤਲ ਦਾ ਜੰਗਲਾ ਲਗਾ ਹੋਇਆ ਸੀ ਤੇ ਹੁਣ ਚੁਕ ਦਿਤਾ ਗਿਆ ਹੈ, ਉਹ ਸ: ਮੰਗਲ ਸਿੰਘ ਜੀ ਰਈਸ ਕੋਟ ਸ਼ੇਰਾ ਵਲੋਂ ਬੀਬੀ ਜੀ ਦੀ ਯਾਦ ਵਿਚ ਹੀ ਲਗਵਾਇਆ ਹੋਇਆ ਸੀ। ਇਕ ਕਮਰਾ ਬੀਬੀ ਜੀ ਦੀ ਯਾਦ ਵਿਚ ਸਿਖ ਕੰਨਿਆਂ ਮਹਾਂ ਵਿਦਿਆਲਾ ਫੀਰੋਜ਼ਪੁਰ ਵਿਚ ਬਣਿਆ ਹੋਇਆ ਹੈ।

[ਸੰਪਾਦਿਕ

# ਹਜ਼ਾਰੀ ਬਾਗ ਦੇ ਸਮਾਚਾਰ

## ('ਦੁਖੀ' ਜੀ ਦੀ ਪੁਸਤਕ 'ਪ੍ਰੇਮ ਤਾਂਘਾਂ' ਵਿਚੋਂ)

ਸ: ਮੁਨਸ਼ਾ ਸਿੰਘ ਜੀ 'ਦੁਖੀ' ਪੰਜਾਬੀ ਦੇ ਪ੍ਰਸਿਧ ਕਵੀਆਂ ਵਿਚੋਂ ਹਨ। ਆਪ ੧੯੧੭ ਵਿਚ ਤੀਸਰੇ ਮੁਕੱਦਮਾ ਸਾਜ਼ਸ਼ ਲਾਹੌਰ ਵਿਚ ਕੈਦ ਹੋਏ ਸਨ। ੧੯੧੭ ਵਿਚ ਮੁਲਤਾਨ ਜੇਲ੍ਹ ਵਿਚ ਤੇ ਫੇਰ ੧੯੧੮, ੧੯੧੯ ਤੇ ੧੯੨੦ ਵਿਚ ਹਜ਼ਾਰੀ ਬਾਗ ਜੇਲ੍ਹ ਵਿਚੋਂ ਰਿਹਾ ਹੋਣ ਤਕ ਭਾਈ ਸਾਹਿਬ ਰਣਧੀਰ ਸਿੰਘ ਜੀ ਨਾਲ ਰਹੇ। ਆਪ ਨੇ ੧੯੨੨ ਵਿਚ 'ਪ੍ਰੇਮ ਤਾਂਘਾਂ', 'ਪ੍ਰੇਮ ਕਾਂਗਾਂ', 'ਪ੍ਰੇਮ ਬਾਂਗਾਂ' ਤੇ 'ਜੁਬਲੀ ਦੀ ਗਪ ਸ਼ਪ' ਨਾਮੇਂ ਪੁਸਤਕਾਂ ਕਵਿਤਾਵਾਂ ਵਿਚ ਪ੍ਰਕਾਸ਼ਤ ਕੀਤੀਆਂ। 'ਪ੍ਰੇਮ ਤਾਂਘਾਂ' ਵਿਚ ਹਜ਼ਾਰੀ ਬਾਗ ਜੇਲ੍ਹ ਦੇ ਸਮਾਚਾਰ ਤੇ ਸਾਥੀਆਂ ਨਾਲ ਪ੍ਰੇਮ ਪਿਆਰ ਦੇ ਬਚਨ ਬਿਲਾਸਾਂ ਦਾ ਜ਼ਿਕਰ ਅਜ਼ਕਾਰ ਹੈ। ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਸਜਣਾਂ ਦੀ ਉਥੇ ਬਿਪਤਕਾਲ ਵਿਚ ਦਿਨ-ਕੱਟਣੀ ਕਿਵੇਂ ਹੁੰਦੀ ਸੀ। ਇਹ ਹਾਲਾਤ ਦਿਲਚਸਪ ਸਮਝ ਕੇ 'ਪ੍ਰੇਮ ਤਾਂਘਾਂ' ਵਿਚੋਂ ਲੈ ਕੇ ਏਥੇ ਦਰਜ ਕੀਤੇ ਗਏ ਹਨ। 'ਪ੍ਰੇਮ ਕਾਂਗਾਂ' ਪੁਸਤਕ ਦੁਖੀ ਜੀ ਨੇ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਨਾਮ ਪਰ ਸਮਰਪਣ ਕੀਤੀ ਸੀ, ਉਸ ਵਿਚੋਂ ਸਮਰਪਣ ਵਾਲਾ ਹਿਸਾ ਦਿਤਾ ਗਿਆ ਹੈ। 'ਜੁਬਲੀ ਦੀ ਗਪ ਸ਼ਪ' ਜਿਸ ਵਿਚ ਹਜ਼ਾਰੀ ਬਾਗ ਜੇਲ੍ਹ ਤੋਂ ੧੯੨੦ ਵਿਚ ਸਿੰਘਾਂ ਦੇ ਰਿਹਾ ਹੋਣ ਦਾ ਕਵਿਤਾ ਵਿਚ ਸੁਆਦਲੇ ਢੰਗ ਨਾਲ ਜ਼ਿਕਰ ਹੈ, ਮਿਲੀ ਨਹੀਂ। ਦੁਖੀਜੀ ਤੋਂ ਭੀ ਪੁਛ-ਭਾਲ ਕੀਤੀ ਗਈ, ਪਰ ਮਿਲ ਨਹੀਂ ਸਕੀ, ਜੇ ਮਿਲ ਗਈ ਤਾਂ ਅਗਲੀ ਐਡੀਸ਼ਨ ਵਿਚ ਦਰਜ ਕਰ ਦਿਤੀ ਜਾਵੇਗੀ। 'ਪ੍ਰੇਮ-ਤਾਂਘਾਂ' ਦਾ ਮਜ਼ਮੂਨ ਏਸ ਪ੍ਰਕਾਰ ਹੈ—

[ਸੰਪਾਦਕ

(੧) ਸ੍ਰੀ ਮਾਨ ਪ੍ਰੇਮ ਸਨੇਹੀ ਮੇਰੇ ਅਤੀ ਪ੍ਰੀਤਵਾਨ ਭਾਈ ਰਣਧੀਰ ਸਿੰਘ ਜੀ ਨਾਲ ਗਿਆਨ ਚਰਚਾ ਹੋਣ ਪਰ ਸ੍ਰੀ ਜੀ ਦੇ ਮੁਖੋਂ 'ਅਸਾਂ ਕੀ ਖੱਟਣਾ' ਦੇ ਪਵਿਤ੍ਰ ਵਾਕ ਨਿਕਲਣ ਨਾਲ ਜੋ ਸੁਰਤ ਨੇ ਉਛਾਲਾ ਖਾਧਾ ਤਾਂ ਹੇਠ ਲਿਖੀਆਂ ਤੁਕਾਂ ਲਿਖੀਆਂ—

ਉੱਲੂ ਚੁਗਲ ਚੜਿੱਕ ਕਿ ਜਾਨਣ ਨੱਚਣਾ ?
ਕੁਟਿਲਾ ਬਿਧਵਾ ਸਾਰ ਕਿ 'ਪੀ' ਰੰਗ ਰੱਚਣਾ ?
ਕਸਤੂਰੀ ਦਾ ਭਾਉ ਕਿ ਜਾਨਣ ਜੱਟਨਾ ?
ਬਾਬਾ ! ਮੈਂ ਕੀ ਜਾਣਾ ਸਾਰ ਅਸਾਂ ਕੀ ਖੱਟਣਾ ?

ਬਾਲ ਬਧੂ ਕਿ ਸੁਹਾਗ ਹਾਰ ਗਲ ਘੱਤਣਾ ?
ਮੂੜ੍ਹ ਕਿ ਜਾਣੇ ਸਾਰ ਪਟ ਕਿਵ ਕੱਤਣਾ ?
ਪੱਥਰ ਪਾਣੀ ਵਿਚ ਸੁਭਾਵ ਕਿ ਬੱਟਣਾ ?
ਬਾਬਾ ! ਮੈਂ ਕੀ ਜਾਣਾ ਸਾਰ ਅਸਾਂ ਕੀ ਖੱਟਣਾ ?

ਮ੍ਰਿਤ ਪ੍ਰੇਰੇ ਮ੍ਰਿਗ ਸਾਰ ਕਿ ਜਾਲੋਂ ਬੱਚਣਾ ?
ਕਾਇਰ ਕੂਰ ਕਿ ਸਾਰ ਬੀਰ ਰਸ ਰੱਚਣਾ ?
ਸਿੰਘ ਕਿ ਜਾਣੇ, ਜੰਗ ਮਾਂਹ ਪਗ ਹੱਟਣਾ ?
ਬਾਬਾ ! ਮੈਂ ਕੀ ਜਾਣਾ ਸਾਰ ਅਸਾਂ ਕੀ ਖਟਣਾ ?

ਭੂੰਡ ਕਿ ਜਾਣੇ ਕਿਵੇਂ ਕੰਵਲ ਰਸ ਫੱਸਣਾ ?
ਲੋਭੀ ਕ੍ਰੋਧੀ ਕੁਟਲ ਕਿ ਹਰ ਰਸ ਰੱਸਣਾ ?
ਧੋਬਣਿ ਸਾਰ ਕਿ ਖੇਲ ਜੋ ਖੇਲਣ ਨਟਣਾ ?
ਬਾਬਾ ! ਮੈਂ ਕੀ ਜਾਣਾ ਸਾਰ ਅਸਾਂ ਕੀ ਖੱਟਣਾ ?

ਜੱਟ ਕਿ ਜਾਣੇ ਕਿਵੇਂ ਸਰੰਦਾ ਕੱਸਣਾ ?
ਘਨੀ ਅਨੀ ਅਰਿ ਪੇਖਿ ਸੂਰ ਕੀ ਨੱਸਣਾ ?
ਗਰਧਪ ਸਾਰ ਕਿ ਕਿਹਾ ਕਪੂਰੀ ਬੱਟਣਾ ?
ਬਾਬਾ ! ਮੈਂ ਕੀ ਜਾਣਾ ਸਾਰ ਅਸਾਂ ਕੀ ਖੱਟਣਾ ?

ਕਹੋ ਕੁਮ੍ਹਾਰ ਕਿ ਜਾਣੇ ਲਾਲ ਪਰੱਖਣਾ ?
ਗੁਰਮੁਖ ਸਿੰਘ ਕਿ ਸਾਰ ਸਾਜਣੋ ! ਦੱਖਣਾ ?
ਸਾਰ ਕਿਰਾੜ ਕਿ ਕਿਵੇਂ ਸ਼ੱਤ੍ਰੂ ਮੁਖ ਡੱਟਣਾ ?
ਬਾਬਾ ! ਮੈਂ ਕੀ ਜਾਣਾ ਸਾਰ ਅਸਾਂ ਕੀ ਖੱਟਣਾ ?

(੨) ਹਜ਼ਾਰੀ ਬਾਗ਼ ਸੰਟ੍ਰਲ ਜੇਲ੍ਹ ਵਿਚ ਦੇਸ਼ ਧਰਮ ਖਾਤ੍ਰ ਸੜ ਰਹੇ ਵੀਰਾਂ ਦਾ ਨਜ਼ਾਰਾ ਭੀ ਦੇਖਣ ਯੋਗ ਹੀ ਸੀ । ਭਾਈ ਰਣਧੀਰ ਸਿੰਘ ਜੀ ਬੁਖਾਰ ਨਾਲ ਬੀਮਾਰ ਸਨ ਅਤੇ ਸਾਰੇ ਸਾਥੀ ਆਪੋ ਆਪਣੀ ਕੋਠੀ ਵਿਚ ਬੈਠੇ ਵਾਹਿਗੁਰੂ ਅਗੇ ਅਰਦਾਸੇ ਕਰ ਰਹੇ ਸਨ । ਭਾਈ ਸਾਹਿਬ ਲਈ ਪ੍ਰੇਮ ਦੀਆਂ ਲਹਿਰਾਂ ਹਰ ਇਕ ਮਨ ਵਿਚ ਉਛਾਲੇ ਮਾਰ ਰਹੀਆਂ ਸਨ । ਐਤਵਾਰ ਦਾ ਦਿਨ ਹੋਣ ਕਰਕੇ ਕੁਝ ਕੁ ਸਮੇਂ ਦੀ ਕਪੜੇ ਧੋਣ ਲਈ ਛੁੱਟੀ ਸੀ । ਮੇਰੇ ਦਿਲ ਵਿਚ ਵੀ ਉਮੰਗ ਉਠੀ ਕਿ ਸ੍ਰੀ ਮਾਨ ਜੀ ਦੇ ਬਸਤਰਾਂ ਵਿਚੋਂ ਕੁਝ ਧੋ ਕੇ (ਕਿਉਂਕਿ ਉਹ ਬੀਮਾਰ ਹੋਣ ਕਰ ਕੇ ਧੋ ਨਹੀਂ ਸਨ ਸਕਦੇ) ਸੇਵਾ

ਦਾ ਲਾਹਾ ਲਈਏ ਤੇ ਹੱਥਾਂ ਨੂੰ ਪਵਿਤ੍ਰ ਕਰੀਏ। ਪਰ ਮੰਗੀਏ ਕੀਕੂੰ ? ਭਾਈ ਸਾਹਿਬ ਜੀ ਤੇ ਸੇਵਾ ਕਰਵੇਂਦੇ ਹੀ ਬਹੁਤ ਘਟ ਸਨ। ਤਦ ਏਹ ਕਬਿੱਤ ਲਿਖਿਆ ਤੇ ਕਛਹਿਰਾ ਧੋਣ ਦੀ ਸੇਵਾ ਲਈ ਬੇਨਤੀ ਦਿਲ ਹੀ ਦਿਲ ਵਿਚ ਕੀਤੀ—

## ਕਬਿੱਤ

ਜੀਉ ਕ੍ਰਿਪਾਲੂ ਦਿਆਲੂ ਪਰ ਹਿਤ ਦੁਖ ਝਾਲੂ,
ਦੀਨਨ ਕੋ ਪਾਲੂ ਸੀਸ ਦੁੱਜਨ ਦੁਪਾਹਰਾ ਜੀ।
ਮਾਨਤਾ ਤਜੱਯਾ ਗੁਰ ਪਦ ਬਲ ਜੱਯਾ ਪ੍ਰੇਮ,
ਗੀਤਨ ਗਵੱਯਾ ਦੱਯਾ ਸਾਬਨ ਕੋ ਲਹਿਰਾ ਜੀ।
ਗੁਰਮਤਿ ਧਾਰੀ ਸਭ ਜਨ ਹਿਤਕਾਰੀ ਸਾਰੀ,
ਸੁੰਦ੍ਰ ਦੀਦਾਰੀ ਵਾਰੀ ! ਹਰਿ ਰੰਗੀ ਗਹਿਰਾ ਜੀ।
ਲਾਲਸਾ ਪੁਰੀਜੈ ਮੇਰੀ ਢੀਠਤਾਈ ਖਿਮਾ ਕੀਜੈ,
ਉਚਿਤ ਹੈ ਯੌਂ ਤੋ ਦੀਜੈ ਧੋਣ ਨੂੰ ਕਛਹਿਰਾ ਜੀ।

(੩) ਸ੍ਰੀ ਮਾਨ ਸੁਰਗਵਾਸੀ ਭਾਈ ਬਤਨ ਸਿੰਘ ਜੀ ਕਾਹਰੀ ਵਾਲੇ ਬੜੇ ਹੀ ਗੁਰਮੁਖ ਤੇ ਨਿਰਮਾਣ ਸੇਵਕ ਹੋਏ ਹਨ। ਆਪ ਵਾਹ ਲਗਦੀ ਕਦੇ ਭੀ ਕੋਈ ਸੇਵਾ ਦਾ ਸਮਾਂ ਹਥੋਂ ਨਹੀਂ ਸਨ ਜਾਣ ਦਿੰਦੇ। ਉਕਤ ਦਿਹਾੜੇ ਜਦ ਕਿ ਭਾਈ ਰਣਧੀਰ ਸਿੰਘ ਜੀ ਬੀਮਾਰ ਸਨ ਤਾਂ ਦਾਸ ਵਾਂਗੂੰ ਭਾਈ ਬਤਨ ਸਿੰਘ ਜੀ ਨੇ ਵੀ ਭਾਈ ਰਣਧੀਰ ਸਿੰਘ ਜੀ ਪਾਸੋਂ ਕੁੜਤਾ ਤੇ ਕਛਹਿਰਾ ਧੋਣ ਲਈ ਮੰਗਿਆ ਸੀ। ਉਨ੍ਹਾਂ ਨੇ ਮੇਰੇ ਪਹਿਲੋਂ ਬੇਨਤੀ ਕੀਤੀ ਸੀ ਜੋ ਭਾਈ ਰਣਧੀਰ ਸਿੰਘ ਜੀ ਨੇ ਪ੍ਰੇਮ ਸਮਝ ਕੇ ਪ੍ਰਵਾਨ ਕਰ ਲਈ ਸੀ। ਹੁਣ ਜਦ ਮੈਂ ਉਪਰ ਲਿਖਿਆ ਕਬਿੱਤ ਵਿਖਾਇਆ। ਤਾਂ ਸ੍ਰੀ ਮਾਨ ਜੀ ਨੇ ਇਸ਼ਾਰੇ ਨਾਲ ਹੀ ਸਮਝਾ ਦਿਤਾ ਕਿ 'ਕਪੜੇ ਧੋਣ ਲਈ ਤਾਂ ਭਾਈ ਬਤਨ ਸਿੰਘ ਨਾਲ ਇਕਰਾਰ ਹੋ ਚੁਕਾ ਹੈ।'

ਜਿਸ ਲਹਿਜੇ ਤਰਜ਼ ਤੇ ਜਿਨ੍ਹਾਂ ਲਫ਼ਜ਼ਾਂ ਵਿਚ ਕਿਹਾ ਗਿਆ ਸੀ, ਉਹ ਸ੍ਰੀ ਮਾਨ ਜੀ ਦੇ ਹੀ ਹਿਸੇ ਵਿਚ ਕਹਿਣੇ ਆਏ ਹਨ, ਜਿਨ੍ਹਾਂ ਦਾ ਘਾਉ ਮੇਰੇ ਦਿਲ ਪਰ ਹੋ ਗਿਆ। ਪ੍ਰੇਮ ਦੀ ਨਦੀ ਉਛਲੀ। ਭਾਈ ਬਤਨ ਸਿੰਘ ਜੀ ਦੀ ਸੇਵਾ ਤੇ ਭਾਈ ਰਣਧੀਰ ਸਿੰਘ ਜੀ ਦਾ ਇਕਰਾਰ ਤੇ ਪ੍ਰੇਮ ਅੱਖਾਂ ਅਗੇ ਆ ਖੜੋਤਾ। ਮੂੰਹੋਂ 'ਧੰਨ ਸਿਖ' ਤੇ 'ਧੰਨ ਸਿਖੀ' ਕਈ ਵਾਰ ਕਿਹਾ ਤੇ ਇਸ਼ਾਰੇ ਨਾਲ ਹੀ ਹੇਠ ਲਿਖੀ ਪ੍ਰੇਮ-ਪਾਤੀ, ਮੁਆਫ਼ੀ-ਨਾਮਾ, ਲਿਖਿਆ। ਅਜੇ ਲਿਖ ਹੀ ਰਿਹਾ ਸਾਂ ਕਿ ਦਸ ਬਜੇ ਦੇ ਕਰੀਬ ਕੋਠੀ ਦਾ ਦਰਵਾਜ਼ਾ ਖੋਲ੍ਹਣ ਵਾਲਾ ਸੰਤਰੀ ਆ ਗਿਆ, ਜਿਸ ਦਾ ਜ਼ਿਕਰ ਵਿਚ ਭੀ ਹੈ ਤੇ ਨਾਲ ਹੀ ਕਿਹਾ ਕਿ 'ਬਸ ਕਰਾਂ ਫਿਰ ਸਹੀ ਕਲ ਸਖੀ' ਤੇ ਅੱਧੀ ਨਜ਼ਮ ਲਿਖ ਕੇ ਬੰਦ ਕਰ ਦਿਤੀ ਕਿਉਂਕਿ ਪ੍ਰੇਮ ਦੀ ਖੇਲ ਗੁਰੂ ਦੇ ਹੱਥ ਹੈ। ਮੁੜ ਕੇ ਕਈ ਦਿਨ ਲੰਘ ਗਏ ਤੇ ਕਈਆਂ ਦਿਨਾਂ ਪਿਛੋਂ ਫਿਰ ਪੁਰਾਣੀ ਉਮੰਗ ਉਠੀ ਜੋ

ਲੜੀ ਜੋੜਨ ਲਈ ਓਵੇਂ ਕਿਵੇਂ ਹੀ ਮੁਆਫ਼ੀ ਮੰਗ ਕੇ ਨਾਲ ਹੀ ਦਰਜ ਕਰ ਦਿਤੀ। ਇਹ ਇਸਤਰੀ ਲਿੰਗ ਵਿਚ, ਸਖੀ -ਵਲੋਂ ਸਖੀ ਨੂੰ ਲਿਖੀ ਹੈ। ਇਸ ਵਿਚ 'ਉਸ ਪ੍ਰੇਮ ਪ੍ਰਬੇਧੇ ਚਿਤ ਤਈਂ' ਭਾਈ ਬਤਨ ਸਿੰਘ ਵਲ ਇਸ਼ਾਰਾ ਹੈ ਅਤੇ 'ਤੂੰ ਮਾਲਣ ਮੇਰੇ ਮਾਲੀ' ਦੀ ਤੇ 'ਮੇਰੀ ਭੀ ਕਹੁ ਉਸ ਦਿਆਲੂ ਨੂੰ' ਕਲਗੀਧਰ ਦਸਮੇਸ਼ ਪਿਤਾ ਵਲ ਇਸ਼ਾਰਾ ਹੈ ਤੇ 'ਕਿਉਂ ਮੁਰਦਾ ਹੋਇਆ ਉਠ ਮਨਾ' ਭਾਣੇ ਅੰਦਰ ਤੇ ਉਤਸ਼ਾਹ ਮਯ ਵਾਕ ਆਪਣੇ ਮਨ ਵਲ ਤੇ ਸਿੱਖੀ ਸਿਖਯਾ ਵਲ ਇਸ਼ਾਰੇ ਹਨ—

## ਪ੍ਰੇਮ ਪਾਤੀ

ਮੈਂ ਬੁੱਝ ਲਈ ਮੈਂ ਬੁੱਝ ਲਈ, ਮੈਂ ਬੁੱਝੀ ਸਾਰੀ ਗੱਲ ਸਖੀ !
ਪਰ ਬੁੱਝੀ ਕਾਹਦੀ ਖੁੱਭ ਗਈ, ਮਨ ਗਈ ਕਲੇਜਾ ਸੱਲ ਸਖੀ !
ਮੈਂ ਪਾਪਨ ਹਾਂ, ਮੈਂ ਘਾਤਨ ਹਾਂ, ਮੈਂ ਬੇ-ਸਬਰੀ ਕਮਜਾਤਨ ਹਾਂ,
ਮੈਂ ਭੁੱਲਨ ਹਾਰੀ, ਡੁੱਲਨ ਹਾਰੀ, ਭੁੱਲ ਰਹੀ ਪੱਲ ਪੱਲ ਸਖੀ !
ਮੈਂ ਭੁੱਲ ਕਰੀ ਤੂੰ ਬਖਸ਼ ਲਈਂ, ਮੈਂ ਛੁੱਟੜ ਹਾਂ ਤੂੰ ਰਖ ਲਈਂ,
ਮੈਂ ਧ੍ਰੋਹਣਿ ਮੋਹਣਿ ਲੋਭਿਣ ਕਪਟਣਿ, ਕੂਕ ਭਰੀ ਬਹੁ ਛੱਲ ਸਖੀ !
ਉਸ ਪ੍ਰੇਮ ਪਰਬੇਧੇ ਚਿੱਤ ਤਈਂ, ਉਸ ਸਧਰਾਂ ਵਾਲੀ ਖਿੱਚ ਤਈਂ,
ਉਸ ਰੰਗ ਰੰਗੀਲੇ ਮਿੱਤ ਤਈਂ, ਮੈਂ ਪਾਪਣਿ ਦਾਹੀ ਠੱਲ ਸਖੀ !
ਉਸ ਸੱਜਣ ਪ੍ਰੀਤਮ ਪਿਆਰੇ ਨੂੰ, ਪ੍ਰੀਤਮ ਹਿਤ ਤਾਂਘਨ ਹਾਰੇ ਨੂੰ,
ਸਤਿਗੁਰ ਦੇ ਲਾਲ ਦੁਲਾਰੇ ਨੂੰ, ਭਈ ਪਾਵਣ ਹਾਰੀ ਸੱਲ ਸਖੀ !
ਉਸ ਪ੍ਰੀਤਮ ਰੰਗ ਰੰਗੀਜੇ ਨੂੰ, ਹਰਿ ਰੰਗ ਚਲੂਲੇ ਭੀਜੇ ਨੂੰ,
ਉਸ ਸਾਬਰ ਪ੍ਰੇਮ ਪ੍ਰਸੀਜੇ ਨੂੰ, ਹਾਂ ! ਕਹੀ ਕੁਵੱਲੀ ਗੱਲ ਸਖੀ !
ਸਜਨੀ ! ਇਹ ਮੇਰੇ ਚਿਤ ਨ ਸੀ,ਬਦ ਸੋਚੀ ਗੁਰਮੁਖ ਹਿਤ ਨ ਸੀ,
ਹੋ ਗਈ, ਪਰ ਕਿਸੇ ਨਮਿੱਤ ਨ ਸੀ, ਮੈਂ ਲੋਭਣਿ ਉਠੇ ਝੱਲ ਸਖੀ !
ਕਰ ਖਿਮਾ ਮੇਰੀਆਂ ਭੁੱਲਾਂ ਨੂੰ, ਭਰ ਉਸ ਪਯਾਰੇ ਦੀਆਂ ਹੁੱਲਾਂ ਨੂੰ,
ਜਲ ਸਿੰਜ ਗੁਲਾਬੀ ਫੁੱਲਾਂ ਨੂੰ, ਟਹਿਕਣ ਕੁਮਲਾਣੇ ਦੱਲ ਸਖੀ !
ਓਹ ਜੁਗ ਜੁਗ ਜੀਵੇ ਮਾਲੀ ਜੀ, ਕਰਦਾ ਸਭ ਦੀ ਪ੍ਰਤਿਪਾਲੀ ਜੀ,
ਮੈਂ ਮੂਰਖ ਅਵੱਲ ਖਿਆਲੀ ਜੀ, ਬਕ-ਬਾਦਲ ਝੱਲ ਵਲੱਲ ਸਖੀ !
ਤੂੰ ਮਾਲਣ ਮੇਰੇ ਮਾਲੀ ਦੀ, ਪਯਾਰੀ ਹੈਂ ਪ੍ਰੀਤਮ ਖਯਾਲੀ ਦੀ,
ਨਾ ਮੋੜ ਅਰਜ਼ ਉਸ ਸ੍ਵਾਲੀ ਦੀ, ਹੈ ਬੋਲਣ ਦਾ ਨਾ ਵੱਲ ਸਖੀ।
ਮੇਰੀ ਭੀ ਕਹੁ ਉਸ ਦਯਾਲੂ ਨੂੰ, ਪ੍ਰਿਯ ਕ੍ਰਿਪਾ ਸਿੰਧ ਦੁਖ ਟਾਲੂ ਨੂੰ,
ਜਨ ਸਰਣਾਗਤਿ ਪ੍ਰਤਿਪਾਲੂ ਨੂੰ,ਜੁਗਕੇ ਜੁਗਕਰ ਇਹ ਗੱਲ ਸਖੀ।
ਪਾਪਣ ਦੁਖੀਆ ਤੇ ਢਰੇ ਰਹੋ, ਕਰ ਮੇਹਰ ਸਦਾ ਸਿਰ ਧਰੇ ਰਹੋ,
ਉਰ ਵਰੇ ਰਹੋ ਯਾ ਪਰੇ ਰਹੋ, ਪਰ ਹਿਰਦੇ ਰਹੋ ਅਟੱਲ ਸਖੀ।

ਹਉਂ ਭਾਣੇ ਅੰਦਰ ਰੱਖ ਸਦਾ, ਨਿਮਖਿਕ ਭਰ ਹੋਹੁ ਨ ਵੱਖ ਕਦਾ,
ਦੁਖੀਆ ਚਰਨਾਂ ਵਿਚ ਰੱਖ ਸਦਾ,ਕਰ ਨਜ਼ਰ ਗਰੀਬਾਂ ਵੱਲ ਸਖੀ ।
ਹੁਣ ਕਾਂਗ ਕਹਿਰ ਦੀ ਉੱਠੀ ਜੇ, ਮਨ ਪ੍ਰੀਤ ਸਜਨ ਦੀ ਵੁੱਠੀ ਜੇ,
ਉਹ ਸ਼ਕਤਿ ਇਲਾਹੀ ਤੁੱਠੀ ਜੇ, ਮਚ ਰਹੀ ਅੱਜਬ ਹੱਲ ਚੱਲ ਸਖੀ ।
ਗਲ ਫੁਰਦੀ ਸੁੰਦਰ ਭਲੋ ਭਲੀ, ਲਗ ਰਹੀ ਅਲੌਕਕ ਹਲੋ ਹਲੀ,
ਲੇਖਣਿ ਨੂੰ ਪੈ ਗਈ ਚਲੋ ਚਲੀ, ਵਾਹੋ ਦਾਹੀ ਰਹੀ ਚੱਲ ਸਖੀ ।
ਪਰ ਸਮਾਂ ਨਹੀਂ ਹੁਣ ਬੋਲਣ ਨੂੰ, ਆ ਗਿਆ ਸਿਪਾਹੀ ਖੋਲ੍ਹਣ ਨੂੰ,
ਝੁਕ ਨਿਮਸਕਾਰ ਕਰ ਢੋਲਣ ਨੂੰ,ਬਸ ਕਰਾਂ ਫਿਰ ਸਹੀ ਕਲ ਸਖੀ ।

## ਕਈ ਦਿਨਾਂ ਪਿਛੋਂ ਫੇਰ

ਵੱਤ ਕਲ ਨਾ ਆਯਾ ਅੰਮਾਲੀ, ਮੁੜ ਝੱਲ ਨਾਂ ਆਯਾ ਅੰਮਾਲੀ,
ਹਉਂ ਵੱਲ ਨਾ ਆਯਾ ਅੰਮਾਲੀ, ਦਿਲ ਸਿੰਧ ਨਾ ਉੱਠੀ ਛੱਲ ਸਖੀ ।
ਮੁੜ ਸਮਾਂ ਸੁਹਾਵਾ ਆਯਾ ਨਾ, ਆਯਾ ਤਾਂ ਪਾਪਣ ਪਾਇਆ ਨਾ,
ਪਾਇਆ ਤਾਂ ਠੀਕ ਸਜਾਇਆ ਨਾ, ਗੱਲ ਗਈ ਸੁ ਟਲਦੀ ਟੱਲ ਸਖੀ ।
ਹਉਂ ਦੂਰ ਨ ਕਰਿਆ ਕਰ ਸਜਨੀ,ਚਿਰ ਝੂਰ ਨ ਕਰਿਆ ਕਰ ਸਜਨੀ,
ਆਯਾ ਜਾਯਾ ਕਰ ਵਰ ਸਜਨੀ, ਪਾਯਾ ਨ ਕਰ ਬਹੁ ਸੱਲ ਸਖੀ ।
ਹਉਂ ਦੱਸ ਕੁਚੱਜੀ ਚੱਜ ਸਖੀ, ਦੇ ਪ੍ਰੇਮ ਪਟੋਲਾ ਕੱਜ ਸਖੀ ।
ਬਹੁ ਗਹਿਰਾ ਗੱਫਾ ਅੱਜ ਸਖੀ,ਦਿਲ ਹੀ ਦਿਲ ਵਿਚ ਦੀ ਘੱਲ ਸਖੀ ।
ਅੜੀਏ ਹੁਣ ! ਤੇਰੀਆਂ ਤਾਂਘਾਂ ਨੇ, ਹਿਰਦੇ ਉਠ ਰਹੀਆਂ ਕਾਂਗਾਂ ਨੇ,
ਇਹ ਪ੍ਰੇਮ ਬ੍ਰਿਹਾ ਦੀਆਂ ਸਾਂਗਾਂ ਨੇ, ਦਿਨ ਰਾਤੀ ਪੈਣ ਕੁੜੱਲ ਸਖੀ ।
ਹੁਣ ਫੇਰ ਸਿਪਾਹੀ ਔਂਦਾ ਹੈ ! ਏਹੀ ਡਰ ਸਦਾ ਡਰੌਂਦਾ ਹੈ,
ਸਤਿਗੁਰ ਨੂੰ ਇਉਂ ਹੀ ਭੌਂਦਾ ਹੈ, ਪ੍ਰੀਤਮ ਜੋ ਕਰਦਾ ਭੱਲ ਸਖੀ ।
ਕਿਉਂ ਮੁਰਦਾ ਹੋਯਾ ਉੱਠ ਮਨਾ, ਝੁਕ ਕੇ ਤੁਰ, ਮਾਰ ਨਾ ਢੁੱਠ ਮਨਾ,
ਨਾਸ਼ੁਕਰੇ ! ਸ਼ੁਕਰ ਨਾ ਰੁੱਠ ਮਨਾ, ਉਹ ਪ੍ਰੀਤਮ ਪੈਸੀ ਤੁੱਠ ਮਨਾ ।

(੪) ਸ੍ਰੀ ਮਾਨ ਭਾਈ ਰਣਧੀਰ ਸਿੰਘ ਜੀ ਦੀ ਗੁਰਮੁਖਤਾ ਤੇ ਨਿਰਮਾਣਪਣ ਪਰ ਲਿਖੀ ਗਈ—

## ਪ੍ਰੇਮ ਜੋਦੜੀ

'ਉਠਾ ਚਿੱਤ ਉਮਾਹ ਬਰਕਤ ਆਪਦੀ'
ਧੰਨ ਧੰਨ ਹੋ ਧੰਨ ਮੈਂਡੇ ਸਾਜਨੋ,
ਧੰਨ ਤੁਸਾਂ ਦੇ ਰੰਗ, ਰੰਗ ਰੰਗੀਜਿਓ ।
ਧੰਨ ਤੁਸਾਂ ਦਾ ਨਿਉਂਣਾ, ਉਚਾ ਹੋਇ ਕੇ,

ਧੰਨ ਤੁਸਾਂ ਦਾ ਮਾਨ, ਮਾਨ ਨਿਵਾਰਿਆ।
ਧੰਨ ਕਰੇਂ ਉਪਕਾਰ, ਆਪ ਲੁਕਾਇਕੇ,
ਧੰਨ ਧੰਨ ਬਲਿਹਾਰ ਜਾਵਾਂ ਵੀਰ ਜੀ।
ਧੰਨ, ਨਾ ਆਪ ਗਣਾਇ, ਜਾਣੂ ਹੋਇਕੇ,
ਧੰਨ ਬਣਯੋ ਅਣ-ਜਾਣ, ਆਪਾ ਜਾਣਕੇ।
ਕੂਕੇ ਪੀਆ ਪੀਯ, ਪੀਆ ਪਾਇਕੇ,
ਜਾਣੇ ਅਪਣਾ ਆਪ ਸਿੰਧ ਡੁਬਾਇਕੇ।
ਬਲਿਹਾਰੀ ਬਲਿਹਾਰ, ਪ੍ਰੀਤਮ ਪ੍ਰੀਤਮਾਂ,
ਮੈਨੂੰ ਭੀ ਲੜ ਲਾਓ, ਤ੍ਰੁੱਠ ਗਰੀਬ ਤੇ।
ਧੰਨ ਧੰਨ ਤੂੰ ਧੰਨ, ਧੰਨ ਸੁ ਧੰਨ ਹੈਂ!
ਧੰਨਤਾ ਹੋਵੇ ਧੰਨ, ਤੈਂਡੇ ਪੈਰ ਛੂਹ।
ਮੈਨੂੰ ਭੀ ਇਕ ਦੇਹ, ਕਿਣਕਾ ਸਾਜਨਾ,
ਪ੍ਰੀਤਮ ਦਰਸ ਦਿਖਾਲ, ਜੀਆ ਲੋਚਦਾ।
ਮਰੀਜ਼ ਸ਼ਫਾ ਕਰਾਉ, ਉਸ ਤਬੀਬ ਤੇ,
ਵੀਰਾਂ! ਮੇਲ ਮਿਲਾਉ, ਮੇਲਨ ਹਾਰ ਤੂੰ।
ਪਾਪ ਮੇਰੇ ਬਖਸ਼ਾਓ, ਬਖਸ਼ਣ ਹਾਰ ਤੇ,
ਤ੍ਰੁੱਠ ਗੁਰੂ ਤੁਠਾਓ, ਤੁਠੇ ਰੱਬ ਭੀ।

———

## (੫) ਭਾ: ਜਿੰਦਰ ਸਿੰਘ ਜੀ

ਭਾਈ ਜਿੰਦਰ ਸਿੰਘ ਜੀ ਉਨ੍ਹਾਂ ਕੌਮੀ ਹੀਰਿਆਂ ਤੇ ਦੇਸ਼ ਦੁਲਾਰਿਆਂ ਵਿਚੋਂ ਹਨ, ਜੋ ੧੯੧੪ ਦੀ ਹਲ-ਚਲੀ ਦਾ ਸ਼ਿਕਾਰ ਹੋਏ ਤੇ ਅਜੇ ਤਕ ਜੇਲ੍ਹ ਦੀਆਂ ਕਾਲ ਕੋਠੜੀਆਂ ਵਿਚ ਸੜ ਰਹੇ ਹਨ। ਆਪ ਸ਼ੰਘਈ ਪੁਲੀਸ ਵਿਚ ਢੇਰ ਚਿਰ ਤਕ ਨੌਕਰ ਰਹਿ ਚੁਕੇ ਹਨ। ਸੁੰਦਰ ਦਰਸ਼ਨੀ, ਛੇ ਫੁੱਟੇ ਜਵਾਨ ਹਨ, ਰੰਗ ਗੋਰਾ, ਮੋਟੀਆਂ ਮੋਟੀਆਂ ਅੱਖਾਂ, ਚੌੜਾ ਸੀਨਾ, ਜਿਸ ਵਿਚ ਕੌਮੀ ਤੇ ਧਾਰਮਿਕ ਜੋਸ਼ ਸਦਾ ਹੀ ਠਾਠਾਂ ਮਾਰਦਾ ਹੈ। ਆਪ ਬੜੇ ਹੀ ਦਾਨੀ ਉਦਾਰ ਚਿੱਤ ਹਨ। ਸੈਂਟਰਲ ਜੇਲ੍ਹ ਲਾਹੌਰ ਵਿਚ ਦਰੋਗੇ ਨਾਲ ਰੋਟੀ ਵਿਚ ਮਿੱਟੀ ਹੋਣ ਕਰਕੇ ਸਰਦਾਰ ਜੀ ਦਾ ਝਗੜਾ ਹੋ ਪਿਆ। ਆਪ ਨੇ ਰੋਟੀ ਦੀ ਸ਼ਕਾਇਤ ਕੀਤੀ। ਪਰ ਜੀ! ਜੇਲ੍ਹ ਦਾ ਬਾਦਸ਼ਾਹ ਦਰੋਗਾ ਕਦ ਅਜੇਹੀਆਂ ਬੇਨਤੀਆਂ ਵਲ ਧਿਆਨ ਦਿੰਦਾ ਹੈ? ਹਜ਼ੂਰ ਦਾ ਦਿਮਾਗੀ ਪਾਰਾ ਸਗੋਂ ਉੱਚਾ ਚੜ੍ਹਿਆ.........ਕਈ ਅਯੋਗ ਤਾਹਨੇ ਮੇਹਣੇ ਨਿਕਲੇ, ਜਿਸ ਪਰ ਸਰਦਾਰ ਜੀ ਨੇ ਜੇਲ੍ਹ ਦੀ ਰੋਟੀ ਖਾਣੀ ਛੱਡ ਦਿਤੀ ਅਤੇ ਅਜ ਤੱਕ ਨਹੀਂ ਖਾਧੀ। ਜੇਲ੍ਹ ਅਫਸਰ ਕੁਝ ਕੁ ਦੁਧ ਦੇ ਦੇਂਦੇ ਹਨ, ਕਦੇ ਲੱਸੀ ਹੀ। ਸਰਦਾਰ ਜੀ ਨੇ ਬੋਲਣਾ ਭੀ ਬੰਦ

ਕੀਤਾ ਹੋਇਆ ਹੈ। ਆਪ ਜੀ ਨੂੰ ਕਸ਼ਟਾਂ ਦੀ ਓਹ ਭਰਮਾਰ ਹੋਈ ਕਿ ਰਹੇ ਰੱਬ ਦਾ ਨਾਮ। ਡੰਡਾ ਬੇੜੀ, ਟਾਟ ਵਰਦੀ, ਖੜੀ ਹਥਕੜੀ, ਪੁੱਠੀ ਹਥਕੜੀ, ਗਲ. ਕੀ ਜੇਲ੍ਹ ਦੀ ਕੋਈ ਸਜ਼ਾ ਨਹੀਂ, ਜੋ ਆਪ ਨੂੰ ਨਾ ਝਲਣੀ ਪਈ ਹੋਵੇ। ਆਪ ਦਾ ਪਹਿਲਵਾਨ ਸਰੀਰ ਸੁਕ ਕੇ ਤੀਲੇ ਵਰਗਾ ਹੋ ਗਿਆ ਹੈ, ਕੇਸ ਜਟਾ-ਜੂਟ ਹੋ ਚੁਕੇ ਹਨ, ਲੇਕਿਨ ਆਪ ਜਾਤੀ ਮਾਨ, ਕੌਮੀ ਆਨ ਤੇ ਧਰਮ ਦੀ ਸ਼ਾਨ ਲਈ ਆਪਣੇ ਬਚਨਾਂ ਪਰ ਅਚੱਲ ਪਹਾੜ ਦੀ ਤਰ੍ਹਾਂ ਡਟੇ ਖੜੇ ਹਨ। ਇਕ ਵੇਰਾਂ ਦਾਸ ਨੂੰ ਸਖਤ ਬੁਖਾਰ ਸੀ, ਆਪ ਦੇ ਉਪਕਾਰੀ ਹਿਰਦੇ ਨੂੰ ਜੋ ਖਬਰ ਹੋਈ ਤਾਂ ਆਪ ਨੂੰ ਜੋ ਅੱਧ ਸੇਰ ਦੁਧ ਇਕ ਵੇਲੇ ਮਿਲਦਾ ਸੀ, ਆਪ ਨੇ ਸਾਰੇ ਦਾ ਸਾਰਾ ਹੀ ਮੇਰੀ ਵਲ ਭੇਜ ਦਿਤਾ ਤੇ ਦੂਜੇ ਡੰਗ ਵਿਚੋਂ ਭੀ ਇਕ ਪਾਓ ਭੇਜ ਕੇ ਕੇਵਲ ਇਕ ਪਾਓ ਹੀ ਰਖ ਕੇ ਦਿਨ ਟਪਾਇਆ* ਤੇ ਫੇਰ ਦੂਜੇ ਦਿਨ ਭੀ ਜਦ ਏਵੇਂ ਹੀ ਕੀਤਾ ਤਾਂ ਮੇਰਾ ਕਠੋਰ ਚਿੱਤ ਵੀ ਨ ਸਹਾਰ ਸਕਿਆ ਤੇ ਭਾਈ ਜੀ ਦੀ ਉਦਾਰਤਾ ਦਾ ਨਕਸ਼ਾ ਅੱਖਾਂ ਅਗੇ ਬੱਝ ਗਿਆ ਤੇ ਆਪਣਾ ਜੀਵਨ ਮਨਹੂਸ ਨਜ਼ਰ ਆਉਣ ਲੱਗ ਪਿਆ ਤੇ ਦੁਧ ਨਾ ਭੇਜਣ ਲਈ ਬੇਨਤੀ ਕੀਤੀ ਜੋ ਹੇਠਾਂ ਦਰਜ ਹੈ। 'ਖੇਚਲ ਕਰੋ ਨਾ ਅਗ੍ਹਾਂ' ਅਰਥਾਤ ਹੁਣ ਮੈਨੂੰ ਦੁਧ ਨਾ ਭੇਜਿਓ—

## (ਰਸਾਵਲ ਛੰਦ)

ਧੰਨ ਧੰਨ ਹੈਂ! ਧੰਨ ਧੰਨ!! ਉਪਕਾਰੀ ਹਿਰਦੇ।
ਮੇਰੇ ਜੈਸੇ ਨੀਚ ਪੇਟ ਹਿਤ ਭੌਂਦੇ ਫਿਰਦੇ।
ਕੀ ਲਿੱਖਾਂ ਕਿਵ ਲਿੱਖਾਂ, ਲਿਖੇ ਬਿਨ ਰਿਹਾ ਨਾ ਜਾਂਦਾ।
ਐਡਾ ਭਾਰ! ਪਹਾੜ! ਵੀਰ ਜੀ! ਸਿਹਾ ਨਾ ਜਾਂਦਾ।
ਮੈਂ ਨੀਚਾਂ ਤੋਂ ਨੀਚ, ਨੀਚ ਪਿਖ ਲੱਜਣ ਮੈਨੂੰ।
ਮੈਂ ਦੁਸ਼ਟਾਂ ਤੋਂ ਦੁਸ਼ਟ, ਦੁਸ਼ਟ ਪਿਖ ਭੱਜਣ ਮੈਨੂੰ।
ਮੈਂ ਹਾਂ ਪਾਪੀ ਘੋਰ ਪਾਪ ਸ਼ਰਮਾਵਣ ਮੈਥੋਂ।
ਮੈਂ ਨਰਕਾਂ ਦਾ ਕੀਟ, ਨਰਕ ਘਬਰਾਵਣ ਮੈਥੋਂ।
ਮੈਂ ਕਪਟੀ ਚੰਡਾਲ, ਕਪਟਤਾ ਡਰਦੀ ਮੈਥੋਂ।
ਮੈਂ ਦੁਖਦਾਈ ਕਰੂਰ, ਕਰੂਰਤਾ ਢਰਦੀ ਮੈਥੋਂ।
ਮੈਂ ਚੋਰਾਂ ਦਾ ਚੋਰ, ਚੋਰ ਪਿਖ ਲੁਕਦੇ ਮੈਨੂੰ।
ਮੈਂ ਠੱਗਾਂ ਦਾ ਠੱਗ, ਠੱਗ ਪਿਖ ਝਕਦੇ ਮੈਨੂੰ।
ਕਾਮੀ ਕ੍ਰੋਧੀ ਲੋਭਵੰਤ, ਹਉਂ ਵਡ ਹੰਕਾਰੀ।
ਕੀਟ ਮੋਹ ਦਾ ਢੀਠ, ਹੀਠ ਹਉਂ ਅਤ ਬਦਕਾਰੀ।

---

*ਭਾਈ ਜਿੰਦਰ ਸਿੰਘ ਕਈ ਬਰਸ ਹੋਏ, ਅਮਰਾਉਤੀ ਜੇਲ੍ਹ ਵਿਚ ਚਲਾਣਾ ਕਰ ਗਏ ਹਨ।

ਬਿਸਾਸ ਘਾਤ, ਮਿੱਤ੍ਰ ਮਾਰ, ਹਉਂ ਆਤਮ ਘਾਤੀ
ਦਗੇ ਬਾਜ਼ ਮੱਕਾਰ ਮਹਾਂ, ਹਉਂ ਵਰ ਨਰ ਹਾਤੀ
ਅਕ੍ਰਿਤਘਨ ਬੇਸ਼ਰਮ, ਬਿਸ਼ਰਮੀ ਛੁਪਦੀ ਮੈਂ ਥੀਂ।
ਗੰਦਾ ਮੰਦਾ ਢੀਠ, ਢੀਠਤਾ ਲੁਕਦੀ ਮੈਂ ਥੀਂ।
ਬਖਸ਼ ਲਏ ਕਰਤਾਰ, ਸਤਿਗੁਰੂ ਬਖਸ਼ਨ ਹਾਰਾ।
ਬਖਸ਼ ਲਏ ਗੁਰ ਪੰਥ, ਸੰਤ ਨਹਿ ਔਰ ਸਹਾਰਾ।
ਹੇ ਉਪਕਾਰੀ ਵੀਰ ! ਅਰਜ਼ ਮੈਂ ਕਰਦਾ ਡਰ ਕੇ।
ਗਲ ਪੱਲੂ ਕਰ ਜੋਰ, ਸੀਸ ਚਰਨਾਂ ਪਰ ਧਰ ਕੇ।
ਅਤੀ ਨਿਮਾਣਾ ਹੋਇ, ਮਾਣ ਇਹ ਦੇਵੇ ਮੈਨੂੰ।
'ਖੇਚਲ ਕਰੋ ਨਾ ਅਗੂੰ' ਦਾਨ ਇਹ ਦੇਵੋ ਮੈਨੂੰ।

## (੬) ਗੁਰਮੁਖ ਪ੍ਰਤਿ ਬਿਨੈ ਪੱਤ੍ਰ*

### ('ਤ੍ਰਿਭੰਗੀ ਛੰਦ)

ਓ ਪੰਥ ਸਤਾਰੇ ਧਰਮ ਪਿਆਰੇ ਗੁਰੂ ਦੁਲਾਰੇ ਬਾਬਾ ਜੀ।
ਖਾਲਸ ਬੁਧ ਸਾਰੀ, ਸਭ ਹਿਤਕਾਰੀ, ਸਾਰ ਵਿਚਾਰੀ ਬਾਬਾ ਜੀ।
ਸਤਿਗੁਰੂ ਪਦ-ਭੌਰੇ, ਹਰ ਰੰਗ ਬੌਰੇ, ਗੁਰਮਤਿ ਗੌਰੇ ਕਿਰਪਾਲੂ।
ਓ ਪ੍ਰੇਮ ਪ੍ਰਸੀਜੇ, ਆਨੰਦ ਭੀਜੇ, ਹਉਂ ਕੰਨਿ ਦੀਜੇ, ਹੇ ਦਯਾਲੂ।

### (ਪਾਧੜੀ ਛੰਦ)

ਓ ਬੀਰ ਬਹਾਦਰ ਧੀਰ ਵੀਰ,
ਨਿਰਮਲ ਚਿੱਤ ਗਹਿਰ ਗੰਭੀਰ ਵੀਰ।
ਦੁਖੀਅਨ ਕਉ ਦਾਮਨ ਗੀਰ ਵੀਰ।
ਦਿਲਗੀਰਹਿ ਦਾਇਕ ਧੀਰ ਵੀਰ।
ਓ ਗੁਰਮਤਿ-ਸਰ ਕੇ ਮਛ ਵੀਰ।
ਓ ਪਰੇਮ ਉਦਦ ਕੇ ਕੱਛ ਵੀਰ।
ਓ ਹੰਸਨ ਮੇਂ ਬਰ ਸੁੱਛ ਵੀਰ।
ਕਰ ਦ੍ਰਿਸ਼ਟ 'ਦੁਖੀ' ਵਲ ਦੱਛ ਵੀਰ।
ਓ ਪਰੇਮ ਸ਼ਹਿਰ ਦੇ ਵਸਨ ਹਾਰ।
ਓ ਅਹਿਨਿਸ ਰੰਗ ਹਸਨ ਹਾਰ।
ਓ ਪੱਥਰ ਹਿਰਦੀਂ ਧਸਨ ਹਾਰ।
ਹਉ ਸਦਕੇ ਘੋਲੀ ! ਲਸਨ ਹਾਰ।

---

*ਇਹ ਕਵਿਤਾ ਭਾਈ ਸਾਹਿਬ ਰਣਧੀਰ ਸਿੰਘ ਜੀ ਸਬੰਧੀ ਹੀ ਹੈ।

ਓ ਰੰਗ ਰੰਗੀਜੇ ਹਉਂ ਭੀ ਦੇਹੁ ।
ਬਰ ਗੰਧ ਗੰਧੀਜੇ ਹਉਂ ਭੀ ਦੇਹੁ ।
ਓ ਪ੍ਰੇਮ ਪ੍ਰਸੀਜੇ ਹਉਂ ਭੀ ਦੇਹੁ ।
ਹਰ ਰੰਗਹਿ ਭੀਜੇ ਹਉਂ ਭੀ ਦੇਹੁ ।

ਹਉਂ ਪ੍ਰੇਮ ਨਗਰ ਦਾ ਰਾਹੁ ਦਸ ।
ਕਿੰਵ ਪਾਵਾ ਪ੍ਰੀਤਮ ਨਾਹ ਦਸ ।
ਉਹ ਅਮਰਾ-ਪੁਰ ਦੀ ਗੈਲ ਵੀਰ ।
ਬਲਿਹਾਰੇ ! ਦੱਸੀਂ ਛੈਲ ਵੀਰ ।

ਹਉਂ ਕਿਉਂ ਕਰ ਜੁਲਾਂ ? ਯੁਕਤਿ ਦਸ ।
ਜਿਉਂ ਵੱਤ ਨ ਘੁੱਥਾਂ, ਉਕਤਿ ਦਸ ।
ਓ ਜਾਨਣ ਹਾਰੇ, ਢੰਗ ਦਸ ।
ਜੀ ! ਮਾਨਣ ਹਾਰੇ, ਰੰਗ ਦਸ ।

ਉਹ ਅਕੱਥ ਮੁਦਾਮੀ ਰੰਗ ਦੇਹੁ ।
ਇਕ ਤਾਰ ਬਜੰਤੀ ਚੰਗ ਦੇਹੁ ।
ਉਹ ਗੁਪਤ ਅਲੌਕਕ ਢੰਗ ਦੇਹੁ ।
ਨਹਿ ਖੁੱਟ ਅਖੁੱਟ ਸੁ ਮੰਗ ਦੇਹੁ ।

ਹਉ ਦੂਰ ਨਾ ਕਰਿਆ ਕਰ ਕਦਾਪ ।
ਚਿਰ ਝੂਰ ਨ ਕਰਿਆ ਕਰ ਕਦਾਪਿ ।
ਕਰ ਕੰਜ ਮੰਜ ਨਿਰ ਧਰ ਹਮੇਸ਼ ।
ਖਲ ਨੰਗ 'ਦੁਖੀ' ਪਰ ਦਰ ਹਮੇਸ਼ ।

## (੭) ਭ: ਸ: ਰਣਧੀਰ ਸਿੰਘ ਜੀ ਵਲ ਬਿਨੈ ਪੱਤ੍ਰ

### (ਗੀਆ ਛੰਦ)

ਨਾ ਛਡ ਜਾਵੀਂ ਪਿਆਰਿਆ ਨਾ ਛਡ ਜਾਵੀਂ ਦਾਸ ਨੂੰ,
ਨਾ ਤੋੜ ਦੇਵੀਂ ਸਾਜਨਾ ! ਮੈਂਡੀ ਨਿਤਾਣੀ ਆਸ ਨੂੰ,
ਨਾ ਛੱਡ ਦੇਵੀਂ ਵੀਰ ਜੀ ! ਫੜ ਬਾਂਹ ਮੇਰੀ ਸਾਜਨਾ ।
ਨਹਿ ਬਾਂਹ ਮੇਰੀ ਸਾਜਨਾ ਫੜ ਬਾਂਹ ਮੇਰੀ ਸਾਜਨਾ ।

ਮੱਦਦ ਕਰਨ ਹਾਰਾ ਭੀ ਤੂੰ, ਦਿਲਦਾਰ ਭੀ ਮੇਰਾ ਤੂੰ ਹੀ,
ਦਰਦੀ ਭੀ ਤੂੰ ਪਿਆਰਾ ਭੀ ਤੂੰ, ਗ਼ਮਖ਼ਾਰ ਭੀ ਮੇਰਾ ਤੂੰ ਹੀ,
ਹੈਂ ਵੀਰ ਭੀ ਤੂੰ ਹੀ ਮਿਰਾ, ਸਾਜਨ ਭੀ ਤੂੰ, ਤੂੰ ਹੀ ਸਖਾ ।
ਮੁਸ਼ਫਕ ਭੀ ਤੂੰ, ਮੇਲੀ ਭੀ ਤੂੰ, ਤੁਝਕੋ ਹੀ ਬੰਧਪ ਲਖਾ ।

ਲਾ ਕੇ ਸੁ ਪ੍ਰੇਮ ਪ੍ਰਿਮ ਦਾ, ਨਾ ਪਿਆਰਿਆ ਵਿਸਰਾ ਦਈਂ,
ਪਾ ਕੇ ਸੰਗਲ ਮੋਹਿ ਗਲ, ਦੇਖੀਂ ! ਨਾ ਝਟਕਾ ਦਈਂ,
ਛਡੀਂ ਨਾ ਵਿਚ ਵਿਚਾਲੜੇ, ਸਾਜਨ ਜੀ ਬੰਨੇ ਲਾ ਦਈਂ ।
ਦਿਲਦਾਰ ਦੇ ਦੀਦਾਰ ਦੀ ਮੁਹਿ ਲਲਕ ਝਲਕ ਦਿਖਾ ਦਈਂ ।

(੮) ਇਕ ਸਮੇਂ ਭਾਈ ਰਣਧੀਰ ਸਿੰਘ ਜੀ ਕੁਝ ਕੁ ਗੁੱਸੇ ਹੋ ਗਏ ਸਨ । ਉਸ ਸਮੇਂ ਇਹ ਬਿਨੈ ਪੱਤ੍ਰ ਆਪ ਦੀ ਸੇਵਾ ਵਿਚ ਲਿਖੀ ਗਈ ਸੀ—

**(ਨਸ਼ਾਨੀ ਛੰਦ)**

ਗੁੱਸੇ ਮੁਝ ਗਰੀਬ ਤੇ, ਹੋਣਾ ਨਾ ਸੱਜਨ,
ਮੈਂ ਤਾਂ 'ਦੁਖੀ' ਦੁਖੀ ਹਾਂ ਕੋਹਣਾਂ ਨਾ ਸੱਜਨ,
ਛੱਡ ਨਾ ਜਾਵੀਂ ਪਿਆਰਿਆ ਮੈਂ ਚੇਟਕ ਲਾਕੇ ।
ਭੱਜ ਨਾ ਜਾਵੀਂ ਸਾਜਨਾ ਮਮ ਲੜ ਛੁਟਕਾ ਕੇ ।
ਸੁਣ ਕੇ ਵੈਣ ਸੁਦੈਣ ਦੇ, ਨਹੀਂ ਭੈਣ ਭਜੇਂਦੀ,
ਭਾਈ ਦਾ ਦੁਖ ਦੇਖ ਕੇ, ਨਹਿ ਤਰਕ ਕਰੇਂਦੀ,
ਰਣੋਂ ਨਾ ਭੱਜੇ ਸੂਰਮਾਂ, ਸਹੇ ਫੱਟ ਕਰਾਰੇ ।
ਦੁਖ ਦੀਨਨ ਦੇ ਦਹੇ ਸਭ, ਸਭ ਜ਼ੁਲਮ ਬਿਡਾਰੇ ।
ਪੀੜਾਂ ਦੇ ਵਿਚ ਤੜਫਦਾ, ਰੋਗੀ ਬਿਲਲਾਵੇ,
ਲੱਤਾਂ ਮਾਰੇ ਸਾਜਨਾ ਦੁਰ ਬਚਨ ਅਲਾਵੇ,
ਆਵੇ ਵੈਦ ਇਲਾਜ ਨੂੰ, ਤਿਸ ਮੂਲ ਨਾ ਭਾਵੇ ।
ਦੇਵੇ ਔਖਧਿ ਸਾਰ ਜੋ, ਤਿਸ ਡੋਲ੍ਹ ਗਵਾਵੇ ।
ਪਰ ਉਹ ਸੱਭੋ ਜਾਣਦੇ, ਇਹ ਰੋਗ ਗ੍ਰਸਿਆ,
ਦਿਲੋਂ ਅਸਾਡਾ ਸਖਾ ਹੈ, ਹੁਣ ਦੁੱਖੀਂ ਫਸਿਆ,
ਜੋ ਕੁਝ ਬੋਲ ਕੁਬੋਲ ਕਹੇ, ਸਭ ਮੂੜ੍ਹ-ਪੁਣੇ ਵਿਚ ।
ਲੱਤਾਂ ਬਾਹਾਂ ਮਾਰਦਾ, ਸਭ ਹੂੜ-ਪੁਣੇ ਵਿਚ ।
ਤਿਉਂ ਹੇ ਸਾਜਨ ਤਜੀਂ ਨਾ, ਮੈਂ 'ਦੁਖੀ' ਨਿਮਾਣਾ,
ਛੱਡ ਨ ਜਾਵੀਂ ਸਾਜਨਾ, ਮੈਂ ਤ੍ਰਾਣ ਨਿਤਾਣਾ,
ਤਰਨ ਨ ਜਾਣਾ ਪਯਾਰਯਾ, ਮਮ ਬਾਂਹ ਨ ਛੱਡੀਂ ।
ਤੁਰਨ ਨ ਜਾਣਾ ਸਾਥੀਆ, ਮਮ ਬਾਂਹ ਨ ਛੱਡੀਂ ।

(੯) ਏਹ ਹੇਠ ਲਿਖੀ ਭੇਟਾ 'ਦੁਖੀ' ਜੀ ਨੇ ਪੁਸਤਕ 'ਪ੍ਰੇਮ ਕਾਂਗਾਂ' ਦੇ ਮੁੱਢ ਵਿਚ ਸਮਰਪਨ ਵਜੋਂ ਲਿਖੀ ਹੈ—

**'ਭੇਟਾ'**

ਓ ਗੁਰਮਤਿ ਸਰ ਕੇ ਮਛ ਵੀਰ ।
ਓ ਪ੍ਰੇਮ ਉਦਧਿ ਕੇ ਕੱਛ ਵੀਰ ।

ਓ ਹੰਸਨ ਮੈਂ ਬਰ ਸੱਛੂ ਵੀਰ।
ਕਰ ਦ੍ਰਿਸ਼ਟ 'ਦੁਖੀ' ਵਲ ਦੱਛ ਵੀਰ।
ਓ ਪ੍ਰੇਮ ਸ਼ਹਿਰ ਦੇ ਵਸਣ ਹਾਰਿ।
ਓ ਅਹਿਨਿਸ ਹਰਿ ਰੰਗ ਹਸਨ ਹਾਰਿ।
ਓ ਪੱਥਰ ਹਿਰਦੀਂ ਧਸਣ ਹਾਰਿ।
ਹਉਂ ਸਦਕੇ ਭੇਟਾ ਲੇਹੁ ਯਾਰ।

ਮੈਂ ਇਸ ਵੈਰਾਗ ਮਈ ਪੋਥੀ 'ਪ੍ਰੇਮ ਕਾਂਗਾਂ' ਨੂੰ ਪਿਆਰੇ ਮਿਤਰ ਸ੍ਰੀ ਮਾਨ ਪੰਥ ਰਤਨ ਭਾਈ ਰਣਧੀਰ ਸਿੰਘ ਜੀ—ਜਿਨ੍ਹਾਂ ਨਾਲ ਮੈਨੂੰ ਪਹਿਲੇ ਪਹਿਲ 'ਸੈਂਟ੍ਰਲ ਜੇਲ੍ਹ ਮੁਲਤਾਨ' ੧੯੧੭ ਵਿਚ ਇਕ ਸਾਲ ਦੇ ਲਗ ਪਗ ਇਕੱਠੇ ਰਹਿਣ ਦਾ ਸਮਾਂ ਮਿਲਿਆ ਤੇ ਫੇਰ ਹਜ਼ਾਰੀ ਬਾਗ ਸੈਂਟ੍ਰਲ ਜੇਲ੍ਹ ਵਿਚ ਮਾਰਚ ਅਖੀਰ ੧੯੨੦ ਤਕ ਇਕੱਠੇ ਰਹਿਣ ਦਾ ਮਾਨ ਪ੍ਰਾਪਤ ਹੋਇਆ ਤੇ ਜਿਨ੍ਹਾਂ ਦੀ ਕ੍ਰਿਪਾ ਨਾਲ ਮੇਰੇ ਦਿਲ ਵਿਚ ਗੁਰਬਾਣੀ ਦਾ ਪ੍ਰੇਮ ਤੇ ਖਿੱਚ ਵਧੀਕ ਪੈਦਾ ਹੋਈ, ਜਿਨ੍ਹਾਂ ਦੇ ਸੁੱਚੇ ਤੇ ਉੱਚੇ ਆਦਰਸ਼ ਦੀ ਜ਼ਿੰਦਗੀ ਨੇ ਜੇਲ੍ਹਾਂ ਵਿਚ ਭੀ ਕਈ ਸੁਕੇ ਤੇ ਝੁਲਸੇ ਹੋਏ ਮਨਾਂ ਨੂੰ ਸੁਰਜੀਤ ਕਰਨ ਦਾ ਕੰਮ ਕੀਤਾ ਤੇ ਅਜੇ ਭੀ ਦੇਸ਼ ਧਰਮ ਤੇ ਕੌਮ ਦੀ ਖਾਤਰ ਜੇਲ੍ਹ ਦੀਆਂ ਕਾਲ ਕੋਠੜੀਆਂ ਵਿਚ ਦੁੱਖ ਉਠਾ ਰਹੇ ਹਨ ਤੇ ਆਪਣੇ ਆਦਰਸ਼ ਤੇ ਚਟਾਨ ਦੀ ਤਰ੍ਹਾਂ ਦ੍ਰਿੜ, ਪ੍ਰੇਮ ਦੇ ਗੀਤ ਗਾ ਰਹੇ ਹਨ—ਦੀ ਸੇਵਾ ਵਿਚ ਬੜੇ ਪ੍ਰੇਮ ਤੇ ਮਾਨ ਸਹਿਤ ਭੇਟਾ ਕਰਦਾ ਹਾਂ ਤੇ ਆਪਣੇ ਸਾਰੇ ਹੀ ਜੇਲ੍ਹ ਸਾਥੀਆਂ ਨੂੰ ਹਥ ਜੋੜ ਕੇ

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ
ਸ੍ਰੀ ਵਾਹਿਗੁਰੂ ਜੀ ਕੀ ਫਤਹ ॥ ਗਜੌਂਦਾ ਹਾਂ।

ਮੇਰੀ ਤਕਦੀਰ ਹੋਊਗੀ ਦੁਬਾਲਾ।
ਨਸੀਬਾ ਕਿਉਂ ਨਾ ਮਾਹੂਗਾ ਉਛਾਲਾ ?
ਹੋਊ ਬਦ-ਕਿਸਮਤੀ ਦਾ ਮੂੰਹ ਕਾਲਾ।
'ਦੁਖੀ' ਭੇਟਾ ਅਗਰ ਮੰਨਜ਼ੂਰ ਹੋਵੇ। 'ਦੁਖੀ'

## ਅਜ ਉਹ ਹਜ਼ਾਰੀ ਬਾਗ ਲੱਖੀ ਤੇ ਕਰੋੜੀ ਬਾਗ

ਜਿਨ੍ਹਾਂ ਦਿਨਾਂ ਵਿਚ ਭਾਈ ਸਾਹਿਬ ਰਣਧੀਰ ਸਿੰਘ ਜੀ ਹੋਰ ਸਾਥੀਆਂ ਸਮੇਤ ਹਜ਼ਾਰੀ ਬਾਗ ਜੇਲ੍ਹ ਵਿਚ ਸਨ ਉਨ੍ਹੀਂ ਦਿਨੀਂ ਗਯਾਨੀ ਹੀਰਾ ਸਿੰਘ ਜੀ 'ਦਰਦ' ਨੇ 'ਰੰਗ ਕਰਤਾਰ ਦੇ' ਨਾਮੇ ਇਕ ਕਵਿਤਾ ਸ੍ਰੀ ਨਨਕਾਣੇ ਸਾਹਿਬ ਤੇ ੧੯੧੪-੧੫ ਦੇ ਕੈਦੀਆਂ ਆਦਿ ਬਾਰੇ ਲਿਖੀ ਸੀ ਜੋ ਇਸ ਤਰ੍ਹਾਂ ਸ਼ੁਰੂ ਹੁੰਦੀ ਹੈ, 'ਉਠ ਮਰਦਾਨਿਆ ਤੂੰ ਚੁਕ ਲੈ ਰਬਾਬ ਭਾਈ, ਵੇਖੀਏ ਇਕੇਰਾਂ ਫੇਰ ਰੰਗ ਸੰਸਾਰ ਦੇ।' ਏਹ 'ਦਰਦ ਸੁਨੇਹੇ' ਪੁਸਤਕ ਵਿਚ ਛਪੀ ਹੋਈ ਹੈ, ਇਸ ਦੇ ਅਖੀਰਲੇ ਦੋ ਬੰਦ ਭਾਈ ਸਾਹਿਬ ਰਣਧੀਰ ਸਿੰਘ ਤੇ ੧੯੧੪-੧੫ ਦੇ ਕੈਦੀਆਂ ਸਬੰਧੀ ਏਹ ਹਨ—

## ਕਬਿੱਤ

ਦਸ ਕੇਹੜੀ ਥਾਈਂ ਪਹਿਲਾਂ ਚਲੀਏ ਪਿਆਰਿਆ ਵੇ,
ਆਵੰਦੇ ਸੰਦੇਸੇ ਸਭ ਪਾਸੋਂ ਵਾਂਗ ਤਾਰ ਦੇ।
ਚਲੀਏ ਹਜ਼ਾਰੀ ਬਾਗ ਵੀਰ ਰਣਧੀਰ ਪਾਸ,
ਚੱਕੀਆਂ ਪਿਹਾਈਏ ਬੈਠ ਕੋਲ ਸੋਹਣੇ ਯਾਰ ਦੇ।
ਚੰਦਨ ਦੇ ਬੂਟੇ ਨੇ ਮਹਿਕਾਈ ਹੈ ਸੁਗੰਧ ਓਥੇ,
ਸੁੰਘ ਲਈਏ ਫੂਲ ਬਣ ਭੌਰ ਗੁਲਜ਼ਾਰ ਦੇ।
ਅੱਜ ਏਹ ਹਜ਼ਾਰੀ ਬਾਗ ਲੱਖੀ ਤੇ ਕਰੋੜੀ ਬਾਗ,
ਸਾਈਂ ਦੇ ਪਿਆਰੇ ਏਹਤੋਂ ਤਨ ਮਨ ਵਾਰ ਦੇ।
ਫੇਰ ਇੰਡੇਮਾਨ ਫੇਰਾ ਪਾਈਏ ਪਿਆਰਿਆ ਵੇ,
ਸਚ ਦੇ ਪਿਆਰੇ ਜਿਥੇ ਦੁਖੜੇ ਸਹਾਰਦੇ।
ਪਿੰਜਰੇ ਦੇ ਵਿਚ ਕੋਈ ਪੁਛਦਾ ਨਾ ਬਾਤ ਉਥੇ,
ਸਾਈਂ ਨੂੰ ਚਿਤਾਰ ਬੀਰ ਸਮੇਂ ਨੂੰ ਗੁਜ਼ਾਰਦੇ।
ਛਾਤੀ ਲਾ ਕੇ ਇਕ ਵੇਰ ਸਾਰਿਆਂ ਪਿਆਰਿਆਂ ਨੂੰ,
ਫੇਰ ਜਾ ਜਗਾਈਏ ਸੁੱਤੇ ਹੋਏ ਸ਼ੇਰ ਬਾਰ ਦੇ।
ਖੁਲ੍ਹ ਗਈ ਜਾਗ, ਸ਼ੇਰਾ ਉਠ ! ਦੀ ਆਵਾਜ ਸੁਣ,
ਸੁਪਨੇ ਦਿਖਾਏ ਡਾਢੇ ਰੰਗ ਕਰਤਾਰ ਦੇ।

ਅੰਤਕਾ ਨੰ: ੪

# ਭਾਈ ਸਾਹਿਬ ਜੀ ਦੀਆਂ ਹੋਰ ਚਿੱਠੀਆਂ

(੧)

## ਮੁਲਤਾਨ ਜੇਲ੍ਹ ਦੀ ਚਿੱਠੀ

### (ਬਿਪਤਕਾਲ ਵਿਚ ਚੜ੍ਹਦੀ ਕਲਾ)

ਇਹ ਚਿਠੀ ਭਾਈ ਸਾਹਿਬ ਦੇ ਘਰੋਂ ਪੁਰਾਣੇ ਕਾਗਜ਼ਾਂ ਵਿਚੋਂ ਮਿਲੀ ਹੈ ਜੋ ਪਹਿਲੀਆਂ ਤਿੰਨ ਐਡੀਸ਼ਨਾਂ ਵਿਚ ਨਹੀਂ ਛਪੀ ਤੇ ਚੌਥੀ ਐਡੀਸ਼ਨ ਵਿਚ ਛਾਪੀ ਗਈ।

ਭਾਈ ਸਾਹਿਬ ੧੯੧੬-੧੭ ਵਿਚ ਮੁਲਤਾਨ ਸੈਂਟਰਲ ਜੇਲ੍ਹ ਵਿਚ ਸਨ। ੪ ਅਪ੍ਰੈਲ ੧੯੧੬ ਤੋਂ ਆਪ ਨੇ ੪੦ ਦਿਨ ਦੀ ਭੁੱਖ ਹੜਤਾਲ ਕੀਤੀ। ਏਸ ਤੋਂ ਪਿਛੋਂ ਬੀ ਦਰੋਗਾ ਸਦਾ ਨੰਦ ਨੇ ਆਪ ਨੂੰ ਬਹੁਤ ਕਸ਼ਟ ਦਿਤੇ। ੧੯੧੬ ਦਾ ਸਖ਼ਤ ਬਿਪਤ ਕਾਲ ਦਾ ਸਮਾਂ ਸੀ। ਏਹ ਸਮਾਚਾਰ ਪਿਛਲੇ ਸਫ਼ਿਆਂ ਵਿਚ ਵੇਰਵੇ ਨਾਲ ਦਰਜ ਹਨ। ਉਨ੍ਹਾਂ ਬਿਪਤਾ ਦੇ ਦਿਨਾਂ ਵਿਚ ਭਾਈ ਸੁੰਦਰ ਸਿੰਘ ਘੁਮਾਣ, ਭਾਈ ਇਕਬਾਲ ਸਿੰਘ ਪ੍ਰਿੰਸੀਪਲ ਬੋਪਾਰਾਏ, ਤੇ ਭਾਈ ਮਹਿਤਾਬ ਸਿੰਘ ਅਕਾਲ ਗੜ੍ਹ ਇਹ ਤਿੰਨੇ ਸਜਣ ਮੁਲਤਾਨ ਜਾਂਦੇ ਰਹੇ ਸਨ। ਉਨ੍ਹਾਂ ਸਮਿਆਂ ਦੀ ਏਹ ਹੇਠ ਲਿਖੀ ਚਿਠੀ ਭਾਈ ਸਾਹਿਬ ਦੀ ਲਿਖੀ ਹੋਈ ਹੈ ਜੋ ਬਿਪਤਕਾਲ ਵਿਚ ਉਨ੍ਹਾਂ ਦੀ ਚੜ੍ਹਦੀ ਕਲਾ ਦੀ ਸੂਚਕ ਹੈ। ਏਹ ਤਿੰਨੇ ਸਜਣ ਕਈ ਵਾਰ ਦਫੇਦਾਰ ਹਰਨਾਮ ਸਿੰਘ ਰਸਾਲਾ ਨੰ: ੧੦ ਪਿੰਡ ਨਾਰੰਗਵਾਲ ਦੇ ਪਾਸ ਠਹਿਰਿਆ ਕਰਦੇ ਸਨ। ਉਸ ਸਮੇਂ ਸ: ਹਰਨਾਮ ਸਿੰਘ ਮੁਲਤਾਨ ਛਾਉਣੀ ਵਿਚ ਸਨ।

ਏਹ ਚਿਠੀ ਭਾਈ ਸਾਹਿਬ ਦੇ ਘਰੋਂ ਕਈ ਬਰਸ ਹੋਏ, ਪੁਰਾਣੇ ਕਾਗਜ਼ਾਂ ਵਿਚੋਂ ਮਿਲੀ ਸੀ, ਫੇਰ ਮੇਰੇ ਪਾਸੋਂ ਬੀ ਕਾਗਜ਼ਾਂ ਵਿਚ ਹੇਠ ਉਪਰ ਹੋ ਗਈ ਜੋ ਟੋਲ ਭਾਲ ਕਰਨ ਪਿਛੋਂ ਮਿਲੀ। ਪਰ ਏਹ ਪੈਨਸਲ ਨਾਲ ਲਿਖੀ ਹੋਣ ਕਰਕੇ ਅਖਰ ਬਹੁਤ ਮੱਧਮ ਪੈ ਗਏ ਹਨ ਅਤੇ ਕਈ ਅੱਖਰ ਤਾਂ ਏਤਨੇ ਮੱਧਮ ਪੈ ਕੇ ਬੁੱਝ ਗਏ ਹਨ ਕਿ ਪੜ੍ਹੇ ਨਹੀਂ ਜਾਂਦੇ। ਨਹੀਂ ਤਾਂ

ਅਸੀਂ ਏਸ ਚਿਠੀ ਦਾ ਫੋਟੋ ਹੀ ਦੇ ਦਿੰਦੇ। ਹੁਣ ਏਸ ਦੀ ਨਕਲ ਦਿੰਦੇ ਹਾਂ। ਜੋ ਸਤਰਾਂ ਪੜ੍ਹੀਆਂ ਨਹੀਂ ਗਈਆਂ, ਉਹ ਛੱਡ ਦਿਤੀਆਂ ਗਈਆਂ ਹਨ। ਏਸ ਚਿੱਠੀ ਦੇ ਪੜ੍ਹਨ ਤੋਂ ਉਸ ਸਮੇਂ ਦੀ ਭਾਈ ਸਾਹਿਬ ਤੇ ਨਾਲ ਦੇ ਸਿੰਘਾਂ ਦੀ ਹਾਲਤ ਦਾ ਪਤਾ ਲਗਦਾ ਹੈ। ਚਿੱਠੀ ਤੋਂ ਏਹ ਬੀ ਪਤਾ ਲਗਦਾ ਹੈ ਕਿ ਭਾਈ ਸਾਹਿਬ ਦਾ ਮੁਲਤਾਨ ਜੇਲ੍ਹ ਤੋਂ ਚਲਾਣ ਹੋ ਜਾਣ ਦਾ ਬੀ ਉਦੋਂ ਖਿਆਲ ਸੀ। ਵੈਸੇ ਭਾਈ ਸਾਹਿਬ ਤੇ ਹੋਰ ਸਿੰਘਾਂ ਦਾ ਸਤੰਬਰ ੧੯੧੭ ਵਿਚ ਹਜ਼ਾਰੀ ਬਾਗ ਜੇਲ੍ਹ ਨੂੰ ਚਾਲਾਣ ਹੋਇਆ ਸੀ। ਏਸ ਚਿੱਠੀ ਪਰ ਤਾਰੀਖ ਕੋਈ ਨਹੀਂ। ਏਹ ੧੯੧੬ ਦੇ ਅਖੀਰ ਵਿਚ ਜਾਂ ੧੯੧੭ ਦੇ ਕਿਸੇ ਮਹੀਨੇ ਦੀ ਲਿਖੀ ਹੋਈ ਪ੍ਰਤੀਤ ਹੁੰਦੀ ਹੈ। ਚਿੱਠੀ ਤੋਂ ਪਤਾ ਲਗਦਾ ਹੈ ਕਿ ਜੇਲ੍ਹ ਵਿਚ ਭਾਈ ਸਾਹਿਬ ਆਪਣੇ ਦੂਜੇ ਸਾਥੀਆਂ ਨਾਲ ਕੈਦੀਆਂ ਰਾਹੀਂ ਸੁਨੇਹੇ ਭੇਜਕੇ ਹੀ ਗਲ ਬਾਤ (ਗੋਸ਼ਟ) ਕਰ ਲਿਆ ਕਰਦੇ ਹਨ।

ਇਸ ਚਿੱਠੀ ਵਿਚ ਕੁਝ ਸਿੰਘਾਂ ਦੇ ਨਾਮ ਦਰਜ ਹਨ। ਸੰਤਾ ਸਿੰਘ ਤੋਂ ਭਾਵ ਸੰਤਾ ਸਿੰਘ ਨੰਦ ਪੁਰ ਕਲੌੜ, ਭਾਈ ਸੁਰਜਨ ਸਿੰਘ ਤੋਂ ਭਾਵ ਭਾਈ ਸੁਰਜਨ ਸਿੰਘ ਗੁਜਰਵਾਲ, ਜਗਤ ਹਰੀ ਤੋਂ ਭਾਵ ਭਾਈ ਜਗਤ ਸਿੰਘ ਘੜੂੰਆਂ ਹੈ। ਜੋ ਸਜਣ ਭਾਈ ਸਾਹਿਬ ਦੀ ਖਬਰਸਾਰ ਲਈ ਮੁਲਤਾਨ ਗਏ ਸਨ, ਉਹਨਾਂ ਨੂੰ ਵਾਪਸ ਘਰਾਂ ਨੂੰ ਜਾਣ ਲਈ ਚਿੱਠੀ ਵਿਚ ਪਰੇਰਨਾ ਕੀਤੀ ਗਈ ਹੈ। ਅਗੇ ਚਿੱਠੀ ਦਾ ਮਜ਼ਮੂਨ ਏਸ ਤਰਾਂ ਚਲਦਾ ਹੈ—

[ਨਾਹਰ ਸਿੰਘ ਗਿਆਨੀ

੧ ਓ ਵਾਹਿਗੁਰੂ ਜੀ ਕੀ ਫਤਹਿ ॥

ਪ੍ਰਮ ਪਿਆਰੇ ਵੀਰ ਜਲੋ!

ਪੱਤ੍ਰ ਇਕ ਹਿੰਦੂ ਨੂੰ ਬੀ ਇਕ ਆਤਮ ਤਰੰਗੀ ਦੇ ਨਾਉਂ ਲਿਖਕੇ ਦਿਤਾ ਹੋਇਆ ਹੈ। ਸ਼ਾਇਦ ਉਹ ਅਜ ਲੈ ਕੇ ਅਪੜੇਗਾ। ਆਪ ਦਾ ਅਜ ਦਾ ਪੱਤ੍ਰ ਬੀ ਉਸੇ ਬਾਬੂ ਦੀ ਰਾਹੀਂ ਪੁੱਜਾ। ਉਤਰ ਵਿਚਾਰ ਕੇ ਭੇਜਿਆ ਜਾਵੇਗਾ ਜੀ। ਅਤੇ ਉਕਤ ਹਿੰਦੂ ਦੀ ਰਾਹੀਂ ਇਕ ਹਫ਼ਤਾ ਪਹਿਲਾਂ ਚਲਾਣ ਦੀ ਖਬਰ ਆਪ ਨੂੰ ਪੁਜਾਈ ਜਾਸੀ। ਜ਼ਰੂਰ, ਜ਼ਰੂਰ, ਬਾਬੂ ਛੇਤੀ ਆਵੇਗਾ।.........ਫੇਰ ਬੀ ਇਕ ਪ੍ਰੇਮ ਪਾਤੀ ਡਾਕ ਦੁਆਰਾ ਸਹਿਜ ਭਾ ਨਾਲ ਲਿਖ ਕੇ ਸ਼ੀਘਰ ਹੀ ਪਠਾਵਾਂਗਾ। ਆਪ ਹੁਣ ਅਟਕੋ ਨਾਂਹੀ, ਵੀਰਾਂ ਨੂੰ ਸੁਖ ਸੰਦੇਸੇ ਦੇਵੋ। ਦਮੜੇ ਗੁ: ਕ: ਪਾਸੋਂ ਆਪੇ ਵਸੂਲ ਕਰ ਲਵਾਂਗੇ ਜੀ। ਤੁਸੀਂ ਨ ਕਰਨਾ ਜੀ। ਆਪਣੇ ਪ੍ਰੇਮ ਆਹਰ ਵਿਚ ਲਗੇ ਰਹਿਣਾ, ਸ਼ੀਘਰ ਹੀ ਸਰਬ ਸਮਾਚਾਰ ਪਠਾਵਾਂਗੇ ਜੀ ਤੇ ਪਠਾਂਵਦੇ ਰਹਾਂਗੇ। ਤੁਸੀਂ ਘਰੀਂ ਪੁਜਣ ਸਾਰ ਸਰਬ ਸਮਾਚਾਰ ਸੁਖ ਸੰਦੇਸਿਆਂ ਦਾ ਘਲਣਾ। ਅਸਾਡੇ ਵਲੋਂ ਸਰਬ ਪ੍ਰਕਾਰ ਨਿਸਚਿੰਤ

ਰਹਿਣਾ। ਅਸਾਡੀ ਪਰਸਪਰ ਗੋਸ਼ਟ ਸੁਗਮ ਹੀ ਹੋ ਜਾਂਦੀ ਹੈ। ਅਤੇ ਨਿਤਾ ਪ੍ਰਤਿ ਇਕ ਦੂਜੇ ਪ੍ਰਤੀ ਪ੍ਰੇਮ ਸੁਨੇਹੜੇ ਪਹੁੰਚਦੇ ਰਹਿੰਦੇ ਹਨ। ਸੰਤਾ ਸਿੰਘ ਹੋਰੀਂ ਤਾਂ ਐਨ ਮੇਰੇ ਸਾਹਮਣੇ ਹੀ ਰਾਤ ਨੂੰ ਰਹਿੰਦੇ ਹਨ। ਸੁਰਜਨ ਸਿੰਘ ਜੀ ਬੜੀਆਂ ਚੜ੍ਹਦੀਆਂ ਕਲਾਂ ਵਿਚ ਵਰਤਦੇ ਹਨ। ਬੜੇ ਅਨੰਦ ਪ੍ਰਸੰਨ ਹਨ। ਬਾਣੀ ਨਾਮ ਵਿਚ ਜੁਟੇ ਰਹਿੰਦੇ ਹਨ ਤੇ ਪ੍ਰੇਮ ਰੂਪ ਹੋਇ ਰਹੇ ਹਨ। ਹੋਰ ਸਜਣ ਬੀ ਸਭ ਤਕੜੇ ਹਨ।...............
ਗੁਰੂ ਦੀ ਅਤਿਅੰਤ ਦਿਆਲਤਾ ਹੈ ਕਿ ਜਥੇ ਦੀ ਲਾਜ ਵਾਲੇ ਸਿੰਘ ਸੂਰਮੇ ਆਪ ਸਾਰਖੇ ਗੁਰਭਾਣੇ ਦੀ ਕਾਰ ਵਿਚ ਜੁੱਟੇ ਹੋਏ ਹਨ। ਤੇ ਜਥੇ ਦੇ ਨਾਮ ਨੂੰ ਸਦੀਵ ਲਈ ਹਰਿਆ ਭਰਿਆ ਰਖਣ ਲਈ ਜੀਵਨ ਨੂੰ...ਆਤਮ ਪਾਂਧੀਆਂ ਦੀ ਆਕਰਖਣ ਸ਼ਕਤੀ ਦੇਹ ਮਿਲਾਵੇ ਬੀ ਸੁਗਮ ਹੀ ਕਰਾਉਣ ਨੂੰ ਸਮਰਥ ਹੈ, ਪਰ ਹੁਣ ਗੁਰ ਪਰੇਰੇ ਅਮਰ ਵਿਚ ਤਨੋ ਮਨੋ ਜੁਟੇ ਰਹਿਣਾ ਤੇ ਗੁਰੂ ਸਮਰਥ ਦੇ ਤਕੀਏ ਤਾਣ ਵਰਤਣਾ ਜੀ... ...
... ... ... ... ... ... ... ... ... ... ... ... ... ... ... ... ... ...

ਗੁਰੂ ਆਪ ਸਹਾਇਕ ਹੋ ਕੇ ਹਲਤ ਪਲਤ ਸੁਹੇਲਾ ਕਰੇਗਾ। ਤੇ ਆਪਦੇ ਉਦਮੀ ਆਹਰ ਉਪਕਾਰ ਦੇ ਤੁਫੈਲ ਅਸਾਡੀ ਬੀ ਸ਼ੁਭ ਗਤੀ ਹੋ ਜਾਵੇਗੀ। ਮੇਰੇ ਪ੍ਰੇਮ ਸਨੇਹੀ, ਸਭ ਜੀਵਨ ਭੌਰਿਓ! ਗੁਰੂ ਆਪ ਦੀਆਂ ਘਾਲਾਂ ਥਾਂਇ ਪਾਵਣ ਤੇ ਗੁਰੂ ਹੀ ਪੰਥ ਪਨੀਰੀ ਦੇ ਦੁਖ ਤੇ ਦਲਿਦਰ ਸਭ ਦੂਰ ਕਰਸਨ। ਦਾਸਾਂ ਨੂੰ ਜਗਤ ਹਰੀ ਜੀ! ਦੂਰ ਕਰਿ ਨ ਜਾਣੋ। ਆਪ ਦੇ ਸੰਗ ਸਾਥ ਹੀ ਬੈਸੇ ਹੋਏ ਹਾਂ, ਐਵੇਂ ਇਕ ਭਰਮ ਭੀਤ ਜੇਹੀ ਵਿਚਕਾਰ ਪੈ ਗਈ ਹੋਈ ਹੈ। ਜੋ ਗੁਰ-ਕਰਣਾ ਕਰਿ ਇਕ ਦਿਨ ਬਾਲੂ ਭੀਤ ਦੀ ਨਿਆਈਂ ਢਠ ਵੈਸੀ। ਸਰਬ ਵੀਰਾਂ, ਭੈਣਾਂ ਸਖਾ ਸਬੰਧੀਆਂ ਦੀ ਸੇਵਾ ਵਿਚ ਸਨਿੰਮਰ ਫਤਹਿ ਬੁਲਾਈ ਪ੍ਰਵਾਨ ਹੋਵੇ ਜੀ। ਆਪ ਹੁਣ ਮੋੜੇ ਪਾਓ ਤੇ ਵਹੀਰਾਂ ਘਤੋ।'

**ਨੋਟ**—ਏਹ ਚਿੱਠੀ ਦਸਦੀ ਹੈ ਕਿ ਜੇਲ੍ਹ ਦੇ ਕਸ਼ਟਾਂ ਸਮੇਂ ਭਾਈ ਸਾਹਿਬ ਦੀ ਆਤਮ ਅਵਸਥਾ ਕਿਤਨੇ ਦ੍ਰਿੜ ਭਰੋਸੇ ਵਾਲੀ ਸੀ ਤੇ ਆਪ ਦਾ ਗੁਰੂ ਤੇ ਨਾਮ ਬਾਣੀ ਸਬੰਧੀ ਪ੍ਰੇਮ ਕਿਸ ਤਰ੍ਹਾਂ ਠਾਠਾਂ ਮਾਰਦਾ ਸੀ।

(੨)

## ਮੌਤ ਤੋਂ ਪਿਛੋਂ ਜ਼ਿੰਦਗੀ

ਏਹ ਆਮ ਖਿਆਲ ਹੈ ਕਿ ਸਰੀਰ ਬਿਨਸ ਜਾਣ ਅਰਥਾਤ ਮੌਤ ਹੋਣ ਤੋਂ ਪਿਛੋਂ ਜ਼ਿੰਦਗੀ ਦਾ ਖਾਤਮਾ ਹੋ ਜਾਂਦਾ ਹੈ। ਅਜ ਕਲ ਬਹੁਤ ਲੋਕ ਸੰਸਾਰਕ ਐਸ਼੍ਵਰਜ ਤੇ ਮਾਇਆਵੀ ਸੁਖ ਨੂੰ ਹੀ ਜ਼ਿੰਦਗੀ ਦਾ ਲਾਹਾ ਸਮਝਦੇ ਹਨ। ਉਨ੍ਹਾ ਦੇ ਭਾ ਦਾ ਏਸ ਸੰਸਾਰੀ ਜੀਵਨ ਤੋਂ ਪਿਛੋਂ ਹੋਰ ਕੁਝ ਅਗੇ ਹੈ ਨਹੀਂ। ਪਰ ਭਾਈ ਸਾਹਿਬ ਗੁਰਮਤਿ ਦੇ ਅਧਾਰ ਪਰ ਇਸ ਗਲ ਪਰ ਨਿਸਚ ਰਖਦੇ ਹਨ ਕਿ ਸਰੀਰਕ ਮੌਤ ਤੋਂ ਪਿਛੋਂ ਭੀ ਜ਼ਿੰਦਗੀ ਹੈ ਤੇ ਸਰੀਰਕ ਵਿਛੋੜੇ ਤੋਂ ਪਿਛੋਂ ਆਤਮਕ ਸਬੰਧ ਬਣਿਆ ਰਹਿੰਦਾ ਹੈ ਏਸ ਸਬੰਧ ਵਿਚ ਆਪ ਨੇ ਜਦੋਂ ੨੪ ਅਪ੍ਰੈਲ ੧੯੨੭ ਨੂੰ ਆਪ ਦੀ ਮਾਤਾ ਜੀ ਦਾ ਚਲਾਣਾ ਹੋਇਆ

ਤਾਂ ਉਸ ਪ੍ਰਥਾਇ ਆਪਣੇ ਛੋਟੇ ਭਰਾਤਾ ਸ: ਆਤਮਾ ਸਿੰਘ ਜੀ ਤੇ ਹੋਰ ਸੰਬੰਧੀਆਂ ਨੂੰ ਜੋ ਚਿੱਠੀ ਲਿਖੀ, ਉਸ ਵਿਚ ਇਉਂ ਲਿਖਿਆ—

'ਗੁਰਸਿਖਾਂ ਲਈ ਆਪਣੇ ਸਬੰਧੀਆਂ ਤੇ ਸਜਣਾਂ ਮਿੱਤਰਾਂ ਦੀ ਮੌਤ ਸਦੀਵੀ ਵਿਛੋੜੇ ਦਾ ਕਾਰਨ ਨਹੀਂ ਬਣ ਸਕਦੀ। ਆਮ ਸੰਸਾਰੀ ਪੁਰਸ਼ਾਂ ਦੇ ਭਾਣੇ ਸਰੀਰਕ ਮੌਤ ਤੋਂ ਪਿਛੋਂ ਜ਼ਿੰਦਗੀ ਦਾ ਖਾਤਮਾ ਹੈ ਪਰ ਗੁਰਮਤਿ ਮਾਰਗੀ ਪ੍ਰੇਮੀਆਂ ਲਈ ਸਰੀਰਕ ਮੌਤ ਤੋਂ ਪਿਛੋਂ ਸੱਚੀ ਤੇ ਸਦ-ਜੀਵਨ ਜ਼ਿੰਦਗੀ ਬਰਕਾਰ ਹੈ। ਦੇਹ-ਵਿਜੋਗ ਹੋਣ ਤੋਂ ਪਿਛੋਂ ਆਤਮ-ਸੰਜੋਗ ਬਣੇ ਰਹਿੰਦੇ ਹਨ।'

(੩)

## ਸਰੀਰ ਤੋਂ ਆਜ਼ਾਦ ਹੋਈ ਆਤਮਾ

ਸਰੀਰ ਤੋਂ ਅਜ਼ਾਦ ਹੋਈ ਆਤਮਾ ਦੀ ਹਾਲਤ ਬਾਰੇ ਭਾ: ਸਾਹਿਬ ਜੀ ਨੇ ਜੋ ਚਿੱਠੀ ਆਪਣੀ ਮਾਤਾ ਜੀ ਦੇ ਚਲਾਣੇ ਦੇ ਸਬੰਧ ਵਿਚ ੮ ਜੂਨ ੧੯੨੭ ਨੂੰ ਨਾਗਪੁਰ ਜੇਲ੍ਹ ਤੋਂ ਆਪਣੀ ਸਪੁਤ੍ਰੀ ਨੂੰ ਲਿਖੀ ਹੈ, ਉਸ ਦੇ ਸਫਾ ੧੮-੧੯ ਪਰ ਇਉਂ ਲਿਖਿਆ ਹੈ—

'......ਪੰਜ ਭੂਤਕ ਸਰੀਰ ਵਿਚੋਂ ਅਜ਼ਾਦ ਹੋਈ ਆਤਮਾ (ਰੂਹ) ਦਿੱਬ ਦ੍ਰਿਸ਼ਟ ਹੋ ਜਾਂਦੀ ਹੈ ਅਰਥਾਤ ਉਨ੍ਹਾਂ ਅੱਖੀਆਂ ਅੱਗੇ ਉਹਲਾ ਪੜਦਾ ਕੋਈ ਨਹੀਂ ਰਹਿੰਦਾ। ਸਰੀਰ ਵਾਲੀਆਂ ਸਥੂਲ ਅੱਖੀਆਂ ਅਗੇ ਤਾਂ ਓਹਲਾ ਪੜਦਾ ਪੈ ਸਕਦਾ ਹੈ, ਆਤਮ ਦਿੱਬ ਦ੍ਰਿਸ਼ਟੀ ਵਾਲੀਆਂ ਅੱਖੀਆਂ ਸੈਂਕੜਿਆਂ ਹਜ਼ਾਰਾਂ ਲੱਖਾਂ ਕੋਹਾਂ ਦੀਆਂ ਵਿਥਾਂ ਤੋਂ ਭੀ ਸੰਸਾਰੀ ਜੀਵਾਂ ਦੇ ਅੰਦਰ ਬਾਹਰ ਦਾ ਹਾਲ ਐਉਂ ਦੇਖ ਲੈਂਦੀਆਂ ਹਨ ਜਿਵੇਂ ਜਾਣੋ ਉਨ੍ਹਾਂ ਤੋਂ ਕੁਝ ਭੀ ਗੁੱਝਾ ਨਹੀਂ ਰਹਿੰਦਾ। ਐਉਂ ਜਾਣੋ ਅਤੇ ਪਰਪੱਕ ਨਿਸਚੇ ਕਰਕੇ ਜਾਣੋ ਕਿ ਸ੍ਰੀ ਮਾਤਾ ਜੀ ਸਾਥੋਂ ਵਿਛੁੜੇ ਨਹੀਂ ਸਗੋਂ ਸਾਡੇ ਨੇੜੇ ਹੂੰ ਤੇ ਨੇੜੇ ਹੋ ਕੇ ਉਨ੍ਹਾਂ ਦੀ ਆਤਮਾ ਸਾਡਾ ਹਾਲ ਵੇਖਦੀ ਸੁਣਦੀ ਹੈ। ਸਾਡੀਆਂ ਸਥੂਲ ਅੱਖੀਆਂ ਨੂੰ ਉਹ ਨਹੀਂ ਦੀਹਦੇ ਪਰ ਉਹ ਸਾਨੂੰ ਦੇਖਦੇ ਹਨ, ਹਨੇਰੇ ਵਿਚ ਭੀ ਦੇਖਦੇ ਹਨ। ਸੁਤੰਤਰ ਆਤਮਾ ਨੂੰ ਹਨੇਰਾ ਕਿੱਥੇ ? ਅਨ੍ਹੇਰ ਗੁਬਾਰ ਏਨ੍ਹਾਂ ਸੰਸਾਰੀ ਪਰਤੰਤਰ ਜੀਵਾਂ ਨੂੰ ਹੈ। ਨਾਮ ਅਭਿਆਸ ਦੀ ਉਚੀ ਕਮਾਈ ਵਾਲੇ ਪ੍ਰਾਣੀਆਂ ਨੂੰ ਸੰਸਾਰ ਵਿਚ ਰਹਿੰਦੇ ਹੋਏ ਭੀ ਦਿੱਬ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ। ਸਥੂਲ ਸਰੀਰ ਵਿਚ ਬਿਰਾਜਦੀ ਹੋਈ ਵੀ ਉਨ੍ਹਾਂ ਦੀ ਆਤਮਾ ਸੁਤੰਤਰ ਹੋ ਜਾਂਵਦੀ ਹੈ। ਤਿਨਾਂ ਨੂੰ ਪਰਲੋਕ ਗਾਮੀ ਰੂਹਾਂ ਦਾ ਦਰਸ਼ਨ-ਨਜ਼ਾਰਾ ਭੀ ਹੋ ਜਾਂਵਦਾ ਹੈ। ਏਹ ਬਰੀਕ ਡੂੰਘੀਆਂ ਪ੍ਰਮਾਰਥੀ ਗਲਾਂ ਹਨ। ਹਾਲੇ ਬੱਚੀਏ ! ਏਹ ਗੱਲਾਂ ਤੇਰੀ ਸਮਝ ਵਿਚ ਆਉਣੀਆਂ ਔਖੀਆਂ ਹਨ। ਜਦੋਂ ਤੇਰੀਆਂ ਨਾਮ ਦੀਆਂ ਕਮਾਈਆਂ ਉੱਚੀਆਂ ਹੋ ਜਾਣਗੀਆਂ ਓਦੋਂ ਬੀਬੀ ਜੀ ! ਤੈਨੂੰ ਆਪੇ ਹੀ ਏਨ੍ਹਾਂ ਗੂੜ੍ਹ ਗੱਲਾਂ ਦੀ ਸੋਝੀ ਹੋ ਜਾਊ। ਹੁਣ ਬਸ ! ਏਤਨਾ ਨਿਸਚਾ ਧਾਰਨਾ ਤੇਰੇ ਵਾਸਤੇ ਗੁਣਕਾਰੀ ਹੈ ਕਿ ਜਿਵੇਂ ਗੁਰੂ ਸਾਡੇ ਅੰਗ ਸੰਗ ਹੈ ਤਿਵੇਂ ਗੁਰਪੁਰੀ ਵਿਚ ਗਈਆਂ ਰੂਹਾਂ ਭੀ ਸਾਥੋਂ ਦੂਰ ਨਹੀਂ ਅਤੇ ਸਾਡੇ ਸਾਰੇ ਹਾਲਾਂ ਦੀਆਂ ਮਹਿਰਮ ਤੇ ਸਾਥੀ ਹਨ। ਏਵੇਂ ਤੁਸੀਂ ਸ੍ਰੀ ਮਾਤਾ ਜੀ ਦੀ ਆਤਮਾ ਨੂੰ ਜਾਨਣਾ।'

ਅੰਤਕਾ ਨੰ: ੫

# ਜੇਲ੍ਹ ਯਾਤਰਾ ਤੋਂ ਪਿਛੋਂ

## (ਲਿਖਤ ਗਯਾਨੀ ਨਾਹਰ ਸਿੰਘ ਜੀ)

ਭਾਈ ਸਾਹਿਬ ਰਣਧੀਰ ਸਿੰਘ ਜੀ ਜਦ ਤੋਂ ਰਿਹਾ ਹੋ ਕੇ ਆਏ ਹਨ, ਉਨ੍ਹਾਂ ਦਾ ਸਮਾਂ ਨਾਮ ਬਾਣੀ ਦੇ ਪਰੇਮ ਤੇ ਕੀਰਤਨ-ਦੀਵਾਨਾਂ ਦੇ ਸਤਿਸੰਗ ਮੰਡਲਾਂ ਵਿਚ ਬਤੀਤ ਹੋ ਰਿਹਾ ਹੈ। ੧੯੩੦ ਵਿਚ ਜਦੋਂ ਆਪ ਰਿਹਾ ਹੋਏ, ਉਸ ਵੇਲੇ ਲਗ ਭਗ ਸਾਲ ਭਰ ਦਰਸ-ਪਰੇਮੀ ਸਜਣਾਂ ਦਾ ਤਾਂਤਾਂ ਹੀ ਬੱਝਾ ਰਿਹਾ । ਹੁਣ ਭੀ ਮਿਲਣ ਗਿਲਣ ਵਾਲੇ ਸਜਨ ਏਤਨੇ ਆਉਂਦੇ ਹਨ ਕਿ ਆਪ ਨੂੰ ਲਿਖਣ ਪੜ੍ਹਨ ਦੀ ਫੁਰਸਤ ਪੂਰੀ ਤਰ੍ਹਾਂ ਨਹੀਂ ਮਿਲਦੀ। ਘਰ ਆਉਣ ਤੋਂ ਕੁਝ ਮਹੀਨੇ ਬਾਦ ਆਪ ਸਭ ਤੋਂ ਪਹਿਲਾਂ ਬੋਪਾ ਰਾਇ ਜ਼ਿਲਾ ਲੁਧਿਆਣੇ ਦੇ ਦੀਵਾਨ ਵਿਚ ਸ਼ਾਮਲ ਹੋਏ । ਆਪ ਦੇ ਰਿਹਾ ਹੋਣ ਦੀ ਖੁਸ਼ੀ ਦੇਸ ਪ੍ਰਦੇਸ ਵਿਚ ਸਭ ਥਾਂ ਸੰਗਤਾਂ ਵਲੋਂ ਉਤਸ਼ਾਹ ਪੂਰਬਿਕ ਪ੍ਰਗਟ ਕੀਤੀ ਗਈ, ਥਾਂ ਥਾਂ ਮਤੇ ਪਾਸ ਹੋਏ। ਮਾਲਵਾ ਸੁਧਾਰ ਸੁਸਾਇਟੀ, ਸਟਾਕਟਨ, ਯੂਨਾਈਟਿਡ ਸਟੇਟਸ ਅਮ੍ਰੀਕਾ, ਮਾਲਵਾ ਸੁਧਾਰ ਸੁਸਾਇਟੀ ਵੈਨਕੋਵਰ, ਕੈਨੇਡਾ, ਖਾਲਸਾ ਦੀਵਾਨ, ਸੁਸਾਇਟੀ ਵੈਨਕੋਵਰ, ਕੈਨੇਡਾ ਵਲੋਂ ਮਾਨ ਪੱਤਰ, ਸਿਰੋਪਾਓ ਤੇ ਮਾਇਆ ਦੀਆਂ ਥੈਲੀਆਂ ਬਖਸ਼ੀਸ਼ ਹੋਈਆਂ। ਸਰਦਾਰ ਨਿਰੰਜਨ ਸਿੰਘ ਜੀ ਗਰੇਵਾਲ (ਕੈਨੇਡਾ) ਨੇ ਮਾਲਵਾ ਸੁਧਾਰ ਸੁਸਾਇਟੀ ਵੈਨਕੋਵਰ ਰਾਹੀਂ ੧੦੦) ਦਮੜੇ ਦਾ ਸੋਨੇ ਦਾ ਤਮਗਾ ਭੇਜਿਆ।

੧੭ ਸਤੰਬਰ ੧੯੩੧ ਨੂੰ ਸ੍ਰੀ ਤਰਨ ਤਾਰਨ ਸਾਹਬ ਦੀ ਕਾਰ ਸੇਵਾ ਆਰੰਭ ਹੋਈ। ਏਸ ਸਮੇਂ ਆਪ ਕਾਰ ਸੇਵਾ ਦੀ ਅਰੰਭਕ ਰਸਮ ਸਮੇਂ ਟੱਕ ਲਾਉਣ ਵਾਲੇ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋਏ। ੧੫ ਸਤੰਬਰ ਨੂੰ ਆਪ ੧੫੦ ਦੀ ਸੰਗਤ ਦੇ ਜਥੇ ਸਮੇਤ ਸ੍ਰੀ ਅੰਮ੍ਰਿਤਸਰ ਪਹੁੰਚੇ। ਦਰਬਾਰ ਸਾਹਿਬ ਕਮੇਟੀ ਵਲੋਂ ਖੂਬ ਸੁਆਗਤ ਹੋਇਆ। ਆਪ ਨੇ ਫੁਹਾਰੇ ਵਾਲੇ ਚੌਂਕ ਤੋਂ ਕੀਰਤਨ ਸੁਰੂ ਕੀਤਾ, ਪਰੇਮ ਕੁਲਾਹਲ ਵਿਚ ਕੀਰਤਨ ਕਰਦੇ ਹੋਏ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਯਾਤਰਾ ਕੀਤੀ। ਸ਼ਾਮ ਨੂੰ ਰਹਿਰਾਸ ਦੇ ਪਾਠ ਪਿਛੋਂ ਸ੍ਰੀ ਅਕਾਲ ਤਖਤ ਸਾਹਿਬ ਦੀਵਾਨ ਸਜਿਆ ਤੇ ਆਪਨੂੰ ਤਖਤ ਸਾਹਿਬ ਵਲੋਂ ਇਕ ਸ੍ਰੀ ਸਾਹਿਬ, ਸਿਰੋਪਾਓ ਤੇ ਹੁਕਮ ਨਾਮੇ ਦੀ

ਬਖਸ਼ੀਸ਼ ਹੋਈ। ਹੁਕਮ ਨਾਮੇ ਦੀ ਏਹ ਬਖਸ਼ਿਸ਼ ਫੀ ਜ਼ਮਾਨਾ ਤੇ ਸਿਖ ਰਾਜ ਤੋਂ ਪਿਛੋਂ ਹੁਣ ਤਕ ਸਿਰਫ ਦੋ ਸਜਣਾਂ ਨੂੰ ਪ੍ਰਾਪਤ ਹੋਈ ਹੈ। ਇਕ ਤਾਂ ਪੰਥ ਦੇ ਮਾਨ ਯੋਗ ਸਜਣ ਬਾਬਾ ਖੜਕ ਸਿੰਘ ਜੀ ਨੂੰ ਪੰਥ ਦੇ ਜਥੇਦਾਰ ਹੋਣ ਦੀ ਹੈਸੀਅਤ ਵਿਚ, ਜਦੋਂ ਕਿ ਉਹ ੧੯੨੭ ਵਿਚ ਡੇਰਾ ਗਾਜ਼ੀ ਖਾਂ ਜੇਲ੍ਹ ਤੋਂ ਰਿਹਾ ਹੋ ਕੇ ਆਏ ਸਨ, ਦੂਜੇ ਭਾਈ ਸਾਹਿਬ ਰਣਧੀਰ ਸਿੰਘ ਨੂੰ। ਹੁਕਮਨਾਮੇ ਦੀ ਨਕਲ ਏਹ ਹੈ :—

੧ ੴ ਵਾਹਿਗੁਰੂ ਜੀ ਕੀ ਫਤਹ ॥

ਸ੍ਰੀ ਅਕਾਲ ਤਖਤ ਸਾਹਿਬ ਜੀ ਹਾਜ਼ਰ ਹੋਏ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਜੋਗ ਉਨ੍ਹਾਂ ਦੀ ਅਡੋਲ ਦ੍ਰਿੜ੍ਹਤਾ, ਨਿਸ਼ਕਾਮ ਕੁਰਬਾਨੀ ਅਰ ਗੁਰੂ ਪੰਥ ਦੀ ਊਘੀ ਸੇਵਾ ਲਈ ਪੰਥ ਵਲੋਂ ਪ੍ਰਸੰਸਾ ਪਰਗਟ ਕੀਤੀ ਜਾਂਦੀ ਹੈ। ਅਰ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਸ਼ਿਰੋਪਾਓ ਦੀ ਬਖਸ਼ਿਸ਼ ਕੀਤੀ ਜਾਂਦੀ ਹੈ। ਹੁਕਮ ਹੋਇਆ ਕਿ ਭਾਈ ਸਾਹਿਬ ਭਾਈ ਰਣਧੀਰ ਸਿੰਘ ਉਤੇ ਗੁਰੂ ਦੀਆਂ ਖੁਸ਼ੀਆਂ ਹੋਣ। ਉਨ੍ਹਾਂ ਦਾ ਸਿਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭੇ।

੩੦ ਭਾਦੋਂ ਸੰ: ਨਾਨਕ ਸ਼ਾਹੀ ੪੬੧

ਮੋਹਰ ,, ,, ,, ਬਿਕਰਮੀ ੧੯੯੮

੧੫ ਸਤੰਬਰ ਸੰਨ ਈਸਵੀ ੧੯੩੧

੧ ੴ ਸ੍ਰੀ ਅਕਾਲ ਜੀ ਸਹਾਇ — ਗੁਰਮੁਖ ਸਿੰਘ ਜਥੇਦਾਰ

ਸ੍ਰੀ ਅਕਾਲ ਤਖਤ ਸਾਹਿਬ — ਸ੍ਰੀ ਅਕਾਲ ਤਖਤ ਸਾਹਿਬ ॥

੧੯ ਸਤੰਬਰ ਨੂੰ ਆਪ ਸ੍ਰੀ ਤਰਨ ਤਾਰਨ ਪਹੁੰਚੇ, ੨੩ ਸਤੰਬਰ ਤਕ ਸ੍ਰੀ ਤਰਨ ਤਾਰਨ ਕਾਰ ਸੇਵਾ ਤੇ ਕੀਰਤਨ ਦੇ ਲਾਹੇ ਲੈਂਦੇ ਰਹੇ। ਸ੍ਰੀ ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ ਦੀ ਜੋ ਸੱਧਰ ਜੇਲ੍ਹ ਵਿਚ ਹੋਣ ਕਰਕੇ ਪੂਰੀ ਨਹੀਂ ਸੀ ਹੋਈ, ਉਹ ਤਰਨ ਤਾਰਨ ਦੇ ਏਸ ਸੁਭਾਗ ਸਮੇਂ ਪੂਰੀ ਹੋ ਗਈ। ੨੪ ਸਤੰਬਰ ਨੂੰ ਖਡੂਰ ਸਾਹਿਬ, ੨੬ ਨੂੰ ਗੋਇੰਦਵਾਲ ਸਾਹਿਬ ਤੇ ੨੭ ਸਤੰਬਰ ਨੂੰ ਸੁਲਤਾਨ ਪੁਰ ਦੇ ਗੁਰਦੁਆਰਿਆਂ ਦੇ ਦਰਸ਼ਨ ਯਾਤਰਾ ਕਰ ਪਿੰਡ ਨਾਰੰਗਵਾਲ ਪਹੁੰਚ ਗਏ।

੧੪ ਅਕਤੂਬਰ ੧੯੩੨ ਨੂੰ ਜਦੋਂ ਸ੍ਰੀ ਪੰਜਾ ਸਾਹਿਬ ਦੇ ਗੁਰਦੁਆਰੇ ਦੀ ਨਵੀਂ ਇਮਾਰਤ ਦਾ ਬੁਨਿਆਦੀ ਪੱਥਰ ਰਖਿਆ ਤਾਂ ਆਪ ਪੰਜਾਂ ਪਿਆਰਿਆਂ ਦੇ ਉਸ ਸਮੇਂ ਜਥੇਦਾਰ ਸਨ। ਉਥੇ ਸਿਰੋਪਾਉ ਤੇ ਸ੍ਰੀ ਸਾਹਿਬ ਜੀ ਬਖਸ਼ਿਸ਼ ਹੋਏ। ਪੰਜਾ ਸਾਹਿਬ ਦੇ ਸਰੋਵਰ ਦੇ ਵਾਧੇ ਦਾ ਬੁਨਿਆਦੀ ਪੱਥਰ ਇਸ ਦਿਨ ਟਿੱਕਾ ਸਾਹਿਬ ਪਟਿਆਲਾ (ਹੁਣ ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ) ਨੇ ਰਖਿਆ। ਇਥੋਂ ਅਗਲੇ ਦਿਨ ਭਾਈ ਸਾਹਿਬ ੧੯੦੫ ਤੋਂ ਬਾਦ ੨੭ ਸਾਲ ਪਿਛੋਂ ਫੇਰ ਐਬਟਾਬਾਦ ਗਏ।

ਦਸੰਬਰ ੧੯੩੩ ਦੇ ਅਖੀਰੀ ਹਫਤੇ ਵਿਚ ਆਪ ਨੇ ਆਪਣੇ ਭੁਜੰਗੀ ਤੇ ਭੁਜੰਗਣ ਦੇ ਅਨੰਦ ਕਾਰਜ ਕੀਤੇ। ਨਵੰਬਰ ੧੯੩੪ ਵਿਚ ਗੁਰਪੁਰਬ ਪੂਰਨਮਾਸ਼ੀ ਨੂੰ ਆਪ ਨਨਕਾਣੇ ਸਾਹਿਬ ਦੇ ਸ਼ਹੀਦ ਗੰਜ ਦੇ ਬੁਨਿਆਦੀ ਪੱਥਰ ਰਖਣ ਵਾਲੇ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋਏ। ਫੇਰ ੨੯ ਦਸੰਬਰ ੧੯੩੪ ਨੂੰ ਜਥੇ ਸਮੇਤ ਗੁਰਦੁਆਰਾ ਹਜ਼ੂਰ ਸਾਹਿਬ ਦੀ ਯਾਤਰਾ ਨੂੰ ਰਵਾਨਾ ਹੋਏ।

੨੯ ਦਸੰਬਰ ਤੋਂ ੩੧ ਦਸੰਬਰ ਦੀ ਦੁਪਹਿਰ ਤਕ ਆਪ ਨੇ ਦਿੱਲੀ ਗੁਰ-ਦੁਆਰਿਆਂ ਦੀ ਖੂਬ ਪਰੇਮ ਨਾਲ ਯਾਤ੍ਰਾ ਕੀਤੀ। ੩੧ ਦਸੰਬਰ ਨੂੰ ਆਪ ਜਥੇ ਸਮੇਤ ਆਗਰੇ ਪਹੁੰਚੇ। ੧ ਜਨਵਰੀ ੧੯੩੫ ਨੂੰ ਸਵੇਰੇ ਗੁਰਦੁਆਰਾ ਮਾਈ ਥਾਨ ਵਿਚ ਆਸਾ ਜੀ ਦੀ ਵਾਰ ਦੇ ਕੀਰਤਨ ਉਪਰੰਤ ੨ ਜਨਵਰੀ ੧੯੩੫ ਨੂੰ ਜੱਥਾ ਗਵਾਲੀਅਰ ਪਹੁੰਚਿਆ। ਉਥੇ ਗੁਰਦੁਆਰਾ ਫੂਲ ਬਾਗ ਤੇ ਛੇਵੇਂ ਪਾਤਸ਼ਾਹ ਦਾ ਕਿਲਾ ਗੁਆਲੀਅਰ ਦੇ ਗੁਰਦੁਆਰਾ ਪੀਰ ਬੰਦੀ ਛੋੜ ਦੇ ਦਰਸ਼ਨ ਕੀਤੇ; ੪ ਜਨਵਰੀ ਨੂੰ ਏਥੋਂ ਹਜ਼ੂਰ ਸਾਹਿਬ ਨੂੰ ਚਾਲੇ ਪਾਏ, ਰਸਤੇ ਵਿਚ ਮਨਮਾੜ ਗੁਰਦੁਆਰੇ ਦੇ ਦਰਸ਼ਨ ਕਰ ੬ ਜਨ-ਵਰੀ ਨੂੰ ਹਜ਼ੂਰ ਸਾਹਿਬ ਜਾ ਪਹੁੰਚੇ। ੧੨ ਜਨਵਰੀ ਤਕ ਹਜ਼ੂਰ ਸਾਹਿਬ ਦੇ ਗੁਰ ਅਸਥਾਨਾਂ ਦੀ ਯਾਤ੍ਰਾ ਕੀਤੀ। ੧੧ ਜਨਵਰੀ ੧੯੩੫ ਨੂੰ ਦਸਮੇਸ਼ ਜੀ ਦਾ ਅਵਤਾਰ ਗੁਰਪੁਰਬ ਮਨਾਇਆ ਤੇ ੧੪ ਜਨਵਰੀ ਨੂੰ ਵਾਪਸ ਨਗਰ ਪਹੁੰਚ ਗਏ। ਹਜ਼ੂਰ ਸਾਹਿਬ ਦੀ ਏਸ ਯਾਤਰਾ ਦਾ ਪਰੇਮ ਭਿੰਨਾ ਵਰਨਣ ਆਪ ਨੇ ਇਕ ਕਵਿਤਾ 'ਸ੍ਰੀ ਦਸਮੇਸ਼ ਜੀ ਦੇ ਹਜ਼ੂਰ ਸਾਹਿਬ ਵਿਚ ਦਰਸ਼ਨ' ਵਿਚ ਕੀਤਾ ਹੈ ਜੋ 'ਦਰਸ਼ਨ ਝਲਕਾਂ' ਨਾਮੇਂ ਪੁਸਤਕ ਵਿਚ ਛਪ ਚੁਕੀ ਹੈ। ੨੧ ਤੇ ੨੨ ਦਸੰਬਰ ੧੯੩੫ ਨੂੰ ਚਮਕੌਰ ਸਾਹਿਬ ਦੀ ਯਾਤ੍ਰਾ ਕੀਤੀ। ਦੂਜੀ ਵਾਰ ਹਜ਼ੂਰ ਸਾਹਿਬ ਦੀ ਯਾਤ੍ਰਾ ੧੯੫੫ ਅਰਥਾਤ ਸੰਮਤ ੨੦੨੧ ਦੀ ਵੈਸਾਖੀ ਨੂੰ ਕੀਤੀ। ਆਪ ਪਹਿਲੀ ਅਪਰੈਲ ੧੯੫੫ ਨੂੰ ਲੁਧਿਆਣੇ ਤੋਂ ਚਲ ਕੇ ਬੰਬਈ ਹੋ ਕੇ ਹਜ਼ੂਰ ਸਾਹਿਬ ਪਹੁੰਚੇ ਸਨ।

੮ ਜਨਵਰੀ ੧੯੩੮ ਨੂੰ ਪਟਣੇ ਸਾਹਿਬ ਦੀ ਯਾਤ੍ਰਾ ਕੀਤੀ ਤੇ ਏਸ ਦਿਨ ਦਸਮੇਸ਼ ਜੀ ਦੇ ਅਵਤਾਰ ਗੁਰਪੁਰਬ ਪਰ ਖੂਬ ਕੀਰਤਨ ਹੋਇਆ ਤੇ ਅਕਾਲ ਬੁੰਗੇ ਦੇ ਬੁਨਿਆਦੀ ਪੱਥਰ ਰਖਣ ਵਾਲੇ ਪੰਜਾਂ ਪਿਆਰਿਆਂ ਵਿਚ ਆਪ ਸ਼ਾਮਲ ਹੋਏ। ਉਪਰੰਤ ੧੭ ਮਾਰਚ ੧੯੩੮ ਨੂੰ ਹੋਲੇ ਮਹਲੇ ਵਾਲੇ ਦਿਨ ਪਾਉਂਟਾ ਸਾਹਿਬ ਦੇ ਦਰਸ਼ਨ ਦੀਦਾਰ ਕੀਤੇ, ਅਤੇ ਦਸ਼ਮੇਸ਼ ਜੀ ਦੇ ਕਵੀ ਦਰਬਾਰ ਵਾਲੇ ਅਸਥਾਨ ਪਰ ਗੁਰਦੁਆਰੇ ਦੀ ਬਣਨ ਵਾਲੀ ਇਮਾਰਤ ਦਾ ਬੁਨਿਆਦੀ ਪਥਰ ਰੱਖਣ ਵਾਲੇ ਪੰਜਾਂ ਸਿੰਘਾਂ ਵਿਚ ਸ਼ਾਮਲ ਹੋਏ। ਏਹ ਖਾਸ ਖਾਸ ਤਰੀਕਾਂ ਇਸ਼ਾਰੇ ਮਾਤਰ ਦਿਤੀਆਂ ਹਨ। ਵੈਸੇ ਆਪ ਦਾ ਕੀਰਤਨ ਸਮਾਗਮਾਂ ਪਰ ਜਾਣ ਦਾ ਸਿਲਸਿਲਾ ਬਣਿਆ ਹੀ ਰਹਿੰਦਾ ਹੈ। ਰਾਵਲ ਪਿੰਡੀ, ਸਿਆਲ ਕੋਟ, ਮਿੰਟਗੁਮਰੀ, ਕਰਾਚੀ, ਸ੍ਰੀ ਕਰਤਾਰਪੁਰ ਸਾਹਿਬ (ਰਾਵੀ), ਦਿੱਲੀ, ਜਲੰਧਰ, ਟਾਟਾਨਗਰ, ਜਮਸ਼ੇਦਪੁਰ, ਕਲਕੱਤਾ, ਬੰਬਈ ਆਦਿ ਥਾਵਾਂ ਪਰ ਕਈ ਵਾਰ

ਜਾ ਕੇ ਕੀਰਤਨ ਦਾ ਅਨੰਦ-ਲਾਹਾ ਲੈਂਦੇ ਰਹੇ ਹਨ। ਸਭ ਥਾਂ ਸੰਗਤਾਂ ਆਪ ਦਾ ਯੋਗ ਸੁਆਗਤ ਕਰਕੇ ਪਰੇਮ-ਉਤਸ਼ਾਹ ਪ੍ਰਗਟ ਕਰਦੀਆਂ ਰਹੀਆਂ ਹਨ।

ਰਿਹਾ ਹੋਣ ਤੋਂ ਪਿਛੋ ਏਨਾਂ ਪੰਝੀਆਂ ਸਾਲਾਂ ਵਿਚ ਜਿਥੇ ਆਪ ਨੇ ਸਤਿਸੰਗ ਮੰਡਲਾਂ ਵਿਚ ਜਾ ਕੇ ਕੀਰਤਨ ਆਦਿ ਦੀ ਸੇਵਾ ਕੀਤੀ ਹੈ, ਉਥੇ ਗੁਰਮਤਿ ਵਿਸ਼ਿਆਂ ਪਰ ਲੇਖ ਤੇ ਪੁਸਤਕਾਂ ਲਿਖਣ ਦੀ ਹਿੰਮਤ ਭੀ ਕਰਦੇ ਰਹੇ ਹਨ। ਹੁਣ ਤਕ ਤਿੰਨ ਦਰਜਨ ਪੁਸਤਕਾਂ ਲਿਖੀਆਂ ਜਾ ਚੁਕੀਆਂ ਹਨ ਤੇ ਛਪ ਚੁਕੀਆਂ ਹਨ।

'ਸ੍ਰੀ ਗੁਰੂ ਗਰੰਥ ਸਾਹਿਬ ਪ੍ਰਗਟ ਪ੍ਰਮਾਣ ਗੁਰਾਂ ਦੀ ਦੇਹ' ਨਾਮੇਂ ਪੁਸਤਕ ਦਾ ਖਰੜਾ ਗੁੰਮ ਹੋ ਗਿਆ ਹੈ, ਜੇ ਕਿਸੇ ਸਜਣ ਪਾਸ ਹੋਵੇ ਤਾਂ ਉਹ ਕਿਰਪਾ ਕਰਕੇ ਵਾਪਸ ਦੇਣ ਦੀ ਕਿਰਪਾ ਕਰੇ ਤਾਂ ਕਿ ਉਹ ਪੁਸਤਕ ਭੀ ਛਪ ਜਾਵੇ। ਇਸੇ ਤਰ੍ਹਾਂ 'ਗੁਰਮਤਿ ਵਿਦਿਆ' ਨਾਮੇ ਖਰੜਾ ਭੀ ਇਕ ਪਰੇਮੀ ਪਾਸੋਂ ੧੯੪੭ ਦੇ ਫਸਾਦਾਂ ਵਿਚ ਲਾਹੌਰ ਹੀ ਰਹਿ ਗਿਆ। ਗਲ ਕੀ ਜਦ ਤੋਂ ਆਪ ਜੇਲ੍ਹ ਤੋਂ ਵਾਪਸ ਆਏ ਹਨ, ਆਪ ਦਾ ਸਮਾਂ ਸਤਿਸੰਗ ਮੰਡਲਾਂ ਤੇ ਗੁਰਮਤਿ ਸਬੰਧੀ ਪੁਸਤਕਾਂ ਲਿਖਣ ਦੇ ਉੱਤਮ ਕੰਮ ਵਿਚ ਹੀ ਬਤੀਤ ਹੋ ਰਿਹਾ ਹੈ। ਵਾਹਿਗੁਰੂ ਆਪ ਨੂੰ ਸਦਾ ਚੜ੍ਹਦੀਆਂ ਕਲਾਂ ਵਿਚ ਰਖੇ।

ਆਪ ਦੀ ਲੇਖਣੀ ਅੰਕਤ ਹੇਠ ਲਿਖੀਆਂ ਪੁਸਤਕਾਂ ਹੁਣ ਤਕ ਛਪ ਚੁਕੀਆਂ ਹਨ—

੧. ਜੇਲ੍ਹ-ਚਿੱਠੀਆਂ, ੨. ਗੁਰਮਤਿ ਨਾਮ ਅਭਿਆਸ ਕਮਾਈ, ੩. ਗੁਰਮਤਿ ਲੇਖ, ੪. ਗੁਰਮਤਿ ਬਿਬੇਕ, ੫. ਸਚਖੰਡ ਦਰਸ਼ਨ, ੬. ਚਰਨ ਕਮਲ ਕੀ ਮਉਜ, ੭. ਸ੍ਰੀ ਗੁਰੂ ਗਰੰਥ ਸਾਹਿਬ ਦੀ ਪੂਜਾ ਬੁਤ ਪ੍ਰਸਤੀ ਹੈ; ੮. ਅੰਮ੍ਰਿਤ ਕਲਾ, ੯. ਅਨਹਦ ਸ਼ਬਦ ਦਸਮ ਦੁਆਰ: ੧੦. ਗਗਨ ਉਡਾਰੀ, ੧੧. ਅਣਡਿੱਠੀ ਦੁਨੀਆਂ; ੧੨. ਗੁਰਮਤਿ ਸਚ ਨਿਰਣੇ, ੧੩. ਬਾਬਾ ਵੈਦ ਰੋਗੀਆਂ ਦਾ, ੧੪. ਤਿਮਰ-ਅਗਿਆਨ ਤੋਂ ਉਜਿਆਰਾ ੧੫. ਹਉਮੈ ਨਾਵੈ ਨਾਲ ਵਿਰੋਧ ਹੈ, ੧੬. ਕਰਮ ਫਿਲਾਸਫੀ, ੧੭. ਦਰਸ਼ਨ ਝਲਕਾਂ (ਕਵਿਤਾ) ੧੮. ਜੋਤਿ ਵਿਗਾਸ (ਕਵਿਤਾ)।

ਹੇਠ ਲਿਖੀਆਂ ਪਸਤਕਾਂ ਦੇ ਲਿਖਤੀ ਖਰੜੇ ਜੋ ਤਿਆਰ ਸਨ, ਉਹ ਭੀ ਵਾਰੀ ਵਾਰੀ ਛਪ ਕੇ ਪ੍ਰਕਾਸ਼ਤ ਹੋ ਰਹੇ ਹਨ :—

੧. ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦਾ ਵਯਾਕਰਣ ੨. ਗੁਰਮਤਿ ਰਮਜ਼ਾਂ, ੩. ਗੁਰੂ ਤੇ ਸੰਤ ਪਦਾਂ ਦਾ ਨਿਰਣਾ ੪. ਰੰਗਲੇ ਸਜਣ, ੫. ਗੁਰਮਤਿ ਰਮਜ਼ਾਂ, ੬. ਗੁਰਮਤਿ ਪ੍ਰਕਾਸ਼ ੭. ਵਾਹਿਗੁਰੂ ਸਿਮਰਣ । ਹੋਰ ਵੇਰਵਾ ਚੋਥੇ ਹਿਸੇ ਵਿਚ ਦੇਖੋ।*

---

* ਹੁਣ ਅੰਤ ਵਿਚ ਦੇਖੋ

ਅੰਤਕਾ ਨੰ: ੬

# ਖਾਸ ਨੋਟ

## (ਲਿਖਤ ਗਯਾਨੀ ਨਾਹਰ ਸਿੰਘ ਜੀ)

**੧੯੧੪-੧੫ ਦੀਆਂ ਘਟਨਾਵਾਂ** ੧੯੧੪ ਵਿਚ ਪਹਿਲਾ ਸੰਸਾਰ ਯੁਧ ਇਤਹਾਦੀਆਂ ਤੇ ਜਰਮਨੀ, ਟਰਕੀ, ਆਸਟਰੀਆ, ਬਲਗਾਰੀਆ ਵਿਚਕਾਰ ਛਿੜਿਆ ਜੋ ੧੯੧੮ ਵਿਚ ਖਤਮ ਹੋਇਆ। ਇਤਹਾਦੀ ਜਿੱਤੇ, ਜਰਮਨ ਧੜਾ ਹਾਰ ਗਿਆ। ਉਨ੍ਹੀਂ ਦਿਨੀਂ ਕੈਨੇਡਾ, ਅਮਰੀਕਾ ਆਦਿ ਪ੍ਰਦੇਸਾਂ ਵਿਚ ਗਏ ਹਿੰਦੁਸਤਾਨੀਆਂ ਨੂੰ ਕਈ ਤਕਲੀਫਾਂ ਸਨ। ਵੱਡਾ ਦੁਖ ਇਹ ਸੀ ਕਿ ਇਨ੍ਹਾਂ ਨੂੰ ਕੈਨੇਡਾ ਵਿਚ ਉਤਰਨ ਸਬੰਧੀ ਬਹੁਤ ਤੰਗ ਕੀਤਾ ਜਾਂਦਾ ਸੀ। ਇਸ ਕਾਨੂੰਨੀ ਅੜਿਕੇ ਨੂੰ ਦੂਰ ਕਰਨ ਲਈ ਗੁਰ ਨਾਨਕ ਜਹਾਜ਼ (ਕਾਮਾ ਗਾਟਾ ਮਾਰੂ) ਲੈ ਕੇ ਬਾਬਾ ਗੁਰਦਿੱਤ ਸਿੰਘ ਵੈਨਕੋਵਰ ਗਏ, ਪਰ ਇਹ ਜਹਾਜ਼ ਓਥੋਂ ਮੋੜ ਦਿਤਾ ਗਿਆ ਤੇ ਏਸ ਜਹਾਜ਼ ਦੇ ਮੁਸਾਵਰਾਂ ਪਰ ਬਜ ਬਜ ਘਾਟ ਤੇ ੨੯ ਸਤੰਬਰ ੧੯੧੪ ਨੂੰ ਗੋਲੀ ਚਲਾਈ ਗਈ। ੨੦ ਸਜਣ ਮਾਰੇ ਗਏ ਤੇ ਬਾਕੀ ਪਿਛੋਂ ਫੜ ਕੇ ਕੁਝ ਨਜ਼ਰਬੰਦ ਕੀਤੇ ਗਏ ਤੇ ਬਹੁਤ ਸਾਰੇ ਘਰੀਂ ਪੁਚਾਏ ਗਏ। ਉਨ੍ਹਾਂ ਸਮਿਆਂ ਵਿਚ ਪ੍ਰਦੇਸਾਂ ਵਿਚ ਹਿੰਦੁਸਤਾਨੀਆਂ ਨੂੰ ਗੁਲਾਮ ਸਮਝ ਕੇ ਨਫ਼ਰਤ ਕੀਤੀ ਜਾਂਦੀ ਸੀ, ਜਿਸ ਕਰਕੇ ਅਮਰੀਕਾ ਦੇ ਸਟਾਕਟਨ, ਸਿਆਟਲ, ਸਾਨ-ਫਰਾਂਸਿਸਕੋ, ਵੈਨਕੋਵਰ ਆਦਿ ਸ਼ਹਿਰਾਂ ਦੇ ਹਿੰਦੁਸਤਾਨੀਆਂ (ਜਿਨ੍ਹਾਂ ਵਿਚ ਵਧੇਰੇ ਸਿੱਖ ਹੀ ਸਨ) ਨੇ ਹਿੰਦੁਸਤਾਨ ਨੂੰ ਆਜ਼ਾਦ ਕਰਾਉਣ ਲਈ ਗ਼ਦਰ ਦੀ ਲਹਿਰ ਚਲਾਈ, ਤੇ 'ਗ਼ਦਰ ਦੀ ਗੂੰਜ' ਨਾਮੇ ਰਸਾਲਾ ਜਾਰੀ ਕੀਤਾ। ਜੰਗ ਜਰਮਨੀ ਦੇ ਸ਼ੁਰੂ ਹੋਣ ਸਾਰ ਜਰਮਨਾਂ ਦੀ ਸਹਾਇਤਾ ਦਾ ਪ੍ਰਬੰਧ ਕਰਕੇ ਅਨੇਕਾਂ ਹਿੰਦੁਸਤਾਨੀ ਜਹਾਜ਼ਾਂ ਰਾਹੀਂ ਦੇਸ਼ ਨੂੰ ਆਜ਼ਾਦ ਕਰਾਉਣ ਲਈ ਹਿੰਦੁਸਤਾਨ ਨੂੰ ਆਉਣ ਲਗੇ। ਇਉਂ ਆਜ਼ਾਦੀ ਦੀ ਲਹਿਰ ਹਿੰਦੁਸਤਾਨ ਵਿਚ ਜਾਰੀ ਹੋਈ। ੧੯ ਫਰਵਰੀ ੧੯੧੫ ਦਾ ਦਿਨ ਗ਼ਦਰ ਕਰਨ ਲਈ ਨੀਯਤ ਕੀਤਾ ਗਿਆ, ਪਰ ਏਹ ਸਕੀਮ ਸਿਰੇ ਨਾ ਚੜ੍ਹੀ; ਬਹੁਤ ਸਾਰੇ ਦੇਸ਼ ਭਗਤ ਫਾਂਸੀ ਚੜ੍ਹੇ, ਕੈਦ ਹੋਏ; ਲਾਹੌਰ ਵਿਚ ਉਪ੍ਰੋਥੱਲੀ ਚਾਰ ਮੁਕੱਦਮੇ ਸਾਜ਼ਸ਼ ਦੇ ਚਲੇ। ੨੩ ਨੰਬਰ ਰਸਾਲਾ, ੨੬ ਨੰਬਰ ਪਲਟਨ;

੧੨ ਨੰਬਰ ਰਸਾਲਾ ਤੇ ਹੋਰ ਕਈ ਰਜਮੈਂਟਾਂ ਦੇ ਫੌਜੀਆਂ ਨੂੰ ਫਾਂਸੀ ਆਦਿ ਕਈ ਤਰ੍ਹਾਂ ਦੀਆਂ ਸਜ਼ਾਵਾਂ ਹੋਈਆਂ। ਸਿੰਘਾਪੁਰ ਵਿਚ ਚਾਰ ਨੰਬਰ ਲਾਈਟ ਇੰਨਫੈਂਟਰੀ ਨੇ ਬਗ਼ਾਵਤ ਕੀਤੀ; ਪਰ ਪੂਰੀ ਕਾਮਯਾਬੀ ਨਾ ਹੋ ਸਕੀ। ਬਰਮਾ ਵਿਚ ਭੀ ਸਾਜ਼ਸ਼ ਦਾ ਮੁਕੱਦਮਾ ਚਲਿਆ, ਕਈਆਂ ਨੂੰ ਸਜ਼ਾਵਾਂ ਹੋਈਆਂ। ਜਰਮਨ ਜਰਨੈਲ ਵੇਡਾ ਨੱਵੇ ਹਜ਼ਾਰ ਬੰਦੂਕਾਂ, ਸਾਰਾ ਸਾਮਾਨ ਜੰਗ ਤੇ ਦੋ ਲੱਖ ਪੌਂਡ ਨਕਦੀ ਲੈ ਕੇ ਸਿਆਮ ਦੇ ਰਸਤੇ ਬਰਮਾ ਵਲ ਆ ਰਿਹਾ ਸੀ ਤਾਂ ਕਿ ਏਹ ਸਭ ਸਾਮਾਨ ਬਰਮਾ-ਬੰਗਾਲ ਦੇ ਰਸਤੇ ਹਿੰਦੁਸਤਾਨ ਪੁਜਾ ਕੇ, ਗ਼ਦਰ ਦੀ ਸਕੀਮ ਨੂੰ ਸਿਰੇ ਚਾੜ੍ਹਨ ਵਿਚ ਸਹਾਇਤਾ ਕੀਤੀ ਜਾਵੇ। ਪਰ ਅੰਗਰੇਜ਼ਾਂ ਨੂੰ ਪਹਿਲਾਂ ਹੀ ਪਤਾ ਲਗ ਜਾਣ ਪਰ ਉਹ ਜਰਨੈਲ ਆਪਣੇ ਟਿਕਾਣੇ ਪਰ ਨਾ ਪਹੁੰਚ ਸਕਿਆ ਤੇ ਜਹਾਜ਼ ਲੈ ਕੇ ਮੁੜ ਗਿਆ।

੧੧ ਦਸੰਬਰ ੧੯੧੧ ਨੂੰ ਜਾਰਜ ਪੰਚਮ ਬਾਦਸ਼ਾਹ ਦਿੱਲੀ ਦਰਬਾਰ ਤੇ ਆਇਆ ਤੇ ਕਲਕੱਤੇ ਦੀ ਥਾਂ ਦਿੱਲੀ ਹਿੰਦੁਸਤਾਨ ਦੀ ਰਾਜਧਾਨੀ ਕਰਾਰ ਦਿੱਤੀ ਗਈ ਤੇ ੧੯੧੨-੧੩ ਵਿਚ ਦਿੱਲੀ ਨੂੰ ਰਾਜਧਾਨੀ ਬਣਾਉਣ ਲਈ ਨਵੀਂ ਦਿੱਲੀ ਸ਼ਹਿਰ ਵਖਰਾ ਅੰਗਰੇਜ਼ਾਂ ਨੇ ਬਸਾਇਆ। ਇਸ ਸਬੰਧ ਵਿਚ ਗੁਰਦਆਰਾ ਰਕਾਬ ਗੰਜ ਦੀ ਦੀਵਾਰ ਢਾਹ ਕੇ ਸੜਕ ਕਢਣ ਦੀ ਤਜਵੀਜ਼ ਕੀਤੀ ਗਈ, ਜਿਸ ਪਰ ਸ: ਹਰਚੰਦ ਸਿੰਘ ਜੀ ਰਈਸ ਲਾਇਲਪੁਰ ਆਦਿ ਦੀ ਅਗਵਾਈ ਹੇਠ ਪੰਜਾਬ ਦੇ ਸਿੱਖਾਂ ਵਿਚ ਤਕੜੀ ਐਜੀਟੇਸ਼ਨ ਸ਼ੁਰੂ ਹੋਈ ਤੇ ਏਸ ਸਬੰਧ ਵਿਚ ੩੦ ਮਈ ੧੯੧੪ ਨੂੰ ਲੰਡੇ ਮੰਡੀ ਲਾਹੌਰ ਵਿਚ ਬੜਾ ਭਾਰੀ ਪੰਥਿਕ ਇਕੱਠ ਹੋਇਆ ਤੇ ਕੰਧ ਢਾਹੇ ਜਾਣ ਦੀ ਵਿਰੋਧਤਾ ਕੀਤੀ ਗਈ। ਇਨ੍ਹਾਂ ਸਾਰੀਆਂ ਗੱਲਾਂ ਦਾ ਖਾਸ ਅਸਰ ਸਿੱਖਾਂ ਪਰ ਹੋਇਆ, ਕਿਉਂਕਿ ਪ੍ਰਦੇਸਾਂ ਵਿਚ ਸਿੱਖਾਂ ਦੀ ਗਿਣਤਾ ਬਹੁਤੀ ਸੀ। ਕਾਮਾਗਾਟਾਮਾਰੂ ਜਹਾਜ਼ ਵਿਚ ਥੋੜੇ ਜੇਹੇ ਗੈਰ ਸਿੱਖਾਂ ਤੋਂ ਬਿਨਾਂ ਸਭ ਹੀ ਸਿੱਖ ਸਨ। ਗੁਰਦੁਆਰਾ ਰਕਾਬ ਗੰਜ ਦਾ ਮਾਮਲਾ ਖਾਸ ਸਿੱਖਾਂ ਦਾ ਹੀ ਸੀ। ਇਸ ਦੇ ਨਾਲ ਹੀ ਸਿੱਖਾਂ ਦੇ ਵਡੀ ਕ੍ਰਿਪਾਨ ਰਖਣ ਸਬੰਧੀ ਪਾਬੰਦੀ ਦੇ ਕਾਰਨ ਕ੍ਰਿਪਾਨ ਦਾ ਸਵਾਲ ਭੀ ਜਲ ਰਿਹਾ ਸੀ।

ਇਨ੍ਹਾਂ ਕਾਰਨਾਂ ਕਰਕੇ ਸਿੱਖਾਂ ਵਿਚ ਰੋਸ ਤੇ ਜੋਸ਼ ਭਰ ਗਿਆ ਤੇ ਭਾ:ਸਾ:ਰਣਧੀਰ ਸਿੰਘ ਜੀ ਹੋਰ ਸਜਣਾਂ ਸਮੇਤ ਹਰਕਤ ਵਿਚ ਆਏ। ਜਿਸ ਕਰਕੇ ਇਨ੍ਹਾਂ ਨੂੰ ੧੯ ਫਰਵਰੀ ੧੯੧੫ ਈ: ਨੂੰ ੨੬ ਨੰਬਰ ਪਲਟਨ ਤੇ ਹੋਰ ਬਹੁਤ ਸਾਰੇ ਸਾਥੀਆਂ ਸਮੇਤ ਫੀਰੋਜ਼ਪੁਰ ਛਾਉਣੀ ਦੇ ਕਿਲੇ ਪਰ ਧਾਵਾ ਕਰਨ ਦੇ ਦੋਸ਼ ਵਿਚ ਦੂਜੇ ਮੁਕੱਦਮਾ ਸਾਜ਼ਸ਼ ਲਾਹੌਰ ਵਿਚ ੩੦ ਮਾਰਚ ੧੯੧੬ ਨੂੰ ਤਾਜ਼ੀਰਾਤ ਹਿੰਦ ਦੀ ਦਫਾ ੧੨੧ (ੳ) ਹੇਠ ਉਮਰ ਕੈਦ ਤੇ ਜ਼ਬਤੀ ਜਾਇਦਾਦ ਦੀ ਸਜ਼ਾ ਦਿੱਤੀ ਗਈ। ਉਸ ਦਿਨ ਛੇ ਸਜਣਾਂ ਨੂੰ ਫਾਂਸੀ ਤੇ ੪੫ ਸਜਣਾਂ ਨੂੰ ਉਮਰ ਕੈਦ ਸਜ਼ਾ ਸੁਣਾਈ ਗਈ। ਆਪ ੯ ਮਈ ੧੯੧੫ ਨੂੰ ਗ੍ਰਿਫ਼ਤਾਰ ਹੋਏ ਤੇ ੪ ਅਕਤੂਬਰ ੧੯੩੦ ਨੂੰ ਰਿਹਾ ਹੋਏ। ਭਾਵੇਂ ਇਸ ਸਮੇਂ ਲੋਕਾਂ ਭਾਣੇ ਇਨ੍ਹਾਂ ਨੂੰ ਕਾਮਯਾਬੀ ਨਹੀਂ ਹੋਈ ਤੇ ਕਸ਼ਟ ਹੀ ਝੱਲਣੇ ਪਏ, ਪਰ ਏਹ ਕੁਰਬਾਨੀ

ਨਿਸਫਲ ਨਹੀਂ ਗਈ। ਗੁਰਦੁਆਰਾ ਰਕਾਬ ਗੰਜ ਦੀ ਦੀਵਾਰ ੧੯੨੦ ਵਿਚ ਜਿਉਂ ਕੀ ਤਿਉਂ ਮੁੜ ਉਸਾਰੀ ਗਈ। ਅਕਾਲੀ ਲਹਿਰ ਜਾਰੀ ਹੋਈ, ਗੁਰਦੁਆਰੇ ਪੰਥਿਕ ਪ੍ਰਬੰਧ ਵਿਚ ਆਏ, ਤੇ ਹਿੰਦੁਸਤਾਨ ਭੀ ਆਜ਼ਾਦ ਹੋਇਆ। ਅੰਗਰੇਜ਼ ੧੫ ਅਗਸਤ ੧੯੪੭ ਨੂੰ ਹਿੰਦੁਸਤਾਨ ਤੋਂ ਸਦਾ ਲਈ ਹੱਥ ਧੋ ਕੇ ਜਿਧਰੋਂ ਆਏ ਸੀ, ਉਧਰ ਨੂੰ ਚਲਦੇ ਬਣੇ। ਇਉਂ ਭਾਈ ਸਾਹਿਬ ਤੇ ਉਨ੍ਹਾਂ ਦੇ ਸਾਥੀ ਸਭ ਦੇਸ਼ ਭਗਤਾਂ ਦੀ ਘਾਲ ਸਫ਼ਲ ਹੋਈ। ਗੁਰਦੁਆਰਾ ਸੁਧਾਰ ਲਹਿਰ ਤੇ ਆਜ਼ਾਦੀ ਦੀ ਲਹਿਰ ਦੇ ਅਸਲ ਮੋਢੀ ਭਾਈ ਸਾਹਿਬ, ਉਨ੍ਹਾਂ ਦੇ ਸਾਥੀ ਤੇ ਹੋਰ ਸਮੂਹ ਪ੍ਰਦੇਸ਼ਾਂ ਤੋਂ ਆਏ ਦੇਸ਼ ਭਗਤ ਹੀ ਹਨ। ਗੁਰਦੁਆਰਾ ਰਕਾਬ ਗੰਜ ਦੀ ਕੰਧ ਦੇ ਸਵਾਲ ਤੋਂ ਐਸਾ ਛੇੜ ਛਿੜਿਆ ਕਿ ਅੰਗਰੇਜ਼ ਨੇ ਇਕ ਦਿਨ ਭੀ ਸੁਖ ਦਾ ਸਾਹ ਨਾ ਲਿਆ। ਓੜਕ ਉਸ ਨੂੰ ਹਿੰਦੁਸਤਾਨ ਤੋਂ ਖਹਿੜਾ ਹੀ ਛੁਡਾਉਣਾ ਪਿਆ।

**ਤਿੰਨ ਜ਼ਾਲਮ**

ਜੇਲ੍ਹ ਚਿੱਠੀਆਂ ਦੇ ਪੜ੍ਹਨ ਤੋਂ ਪਾਠਕਾਂ ਨੂੰ ਚੰਗੀ ਤਰ੍ਹਾਂ ਪਤਾ ਲਗ ਜਾਂਦਾ ਹੈ ਕਿ ਉਨ੍ਹਾਂ ਸਮਿਆਂ ਵਿਚ ਭਾਈ ਸਾਹਿਬ ਤੇ ਹੋਰ ਸਜਣਾਂ ਨੂੰ ਕਿਤਨੇ ਤਸੀਹੇ ਤੇ ਕਸ਼ਟ ਝਲਣੇ ਪਏ ਸਨ ਤੇ ਉਹ ਸਮੇਂ ਕੈਸੇ ਕਰੜੇ ਸਨ। ਜੇਲ੍ਹ ਯਾਤਰਾ ਦੇ ਸਮੇਂ ਵਿਚ ਭਾਈ ਸਾਹਿਬ ਨੂੰ ਸਭ ਤੋਂ ਵਧ ਤਿੰਨ ਜ਼ਾਲਮਾਂ ਨਾਲ ਵਾਹ ਪਿਆ—ਮੁਲਤਾਨ ਜੇਲ੍ਹ ਦਾ ਦਰੋਗਾ ਸਦਾ ਨੰਦ, ਹਜ਼ਾਰੀ ਬਾਗ ਜੇਲ੍ਹ ਦਾ ਦਰੋਗਾ ਪੰਡਤ ਵਧਾਵਾ ਰਾਮ, ਤੀਜਾ ਨਾਗਪੁਰ ਜੇਲ੍ਹ ਦਾ ਸੁਪ੍ਰੰਟੈਂਡੰਟ (ਜੋ ਪਿਛੋਂ ਇੰਨਸਪੈਕਟਰ ਜਨਰਲ ਬਣਿਆ) ਡਾਕਟਰ ਨੀਲ ਕੰਠ ਸੂਰਯੇਣ ਜਟਾਰ। ਏਹ ਬ੍ਰਾਹਮਣ ਹੁੰਦਾ ਹੋਇਆ ਭੀ ਧਰਮ ਕਰਮ ਵਲੋਂ ਭ੍ਰਸ਼ਟ ਹੀ ਸੀ, ਇਸ ਨੇ ਸਦਾ ਨੰਦ ਦੀ ਤਰ੍ਹਾਂ ਹੀ ਪੁਜਕੇ ਜ਼ੁਲਮ ਕੀਤੇ ਜਿਨ੍ਹਾਂ ਦਾ ਵੇਰਵਾ ਪਿਛੇ ਪੁਸਤਕ ਵਿਚ ਦਰਜ ਹੈ। ਪਰ ਫੇਰ ਭੀ ਏਸ ਨੂੰ ਭਾਈ ਸਾਹਿਬ ਦੀ ਹਿੰਮਤ, ਦ੍ਰਿੜਤਾ ਤੇ ਸੂਰਬੀਰਤਾ ਦਾ ਲੋਹਾ ਮੰਨਣਾ ਪਿਆ ਜਿਸ ਦਾ ਪਤਾ ਇਉਂ ਲਗਦਾ ਹੈ ਕਿ ਸੂਬੇਦਾਰ ਹਰਿਬਚਨ ਸਿੰਘ ਪਲਟਣ ਨੰਬਰ ੬੬ ਏਸ ਜਟਾਰ ਨਾਲ ਇਰਾਕ-ਅਰਬ ਵਿਚ ੧੯੧੪ ਵਾਲੇ ਜੰਗ ਵਿਚ ਇਕੱਠੇ ਰਹੇ ਸਨ। ਜਦ ਪਲਟਨ ਨੰਬਰ ੬੬ ਨਾਗਪੁਰ ਦੀ ਕਾਂਪਟੀ ਨਾਮੇ ਛਾਉਣੀ ਵਿਚ ਆਈ ਤਾਂ ਡਾਕਟਰ ਜਟਾਰ ਸੂਬੇਦਾਰ ਸਾਹਿਬ ਨੂੰ ਮਿਲਿਆ। ਸੂਬੇਦਾਰ ਸਾਹਿਬ ਨੇ ਪੁਛਿਆ ਕਿ ਤੁਹਾਡੇ ਪਾਸ ਜੇਲ੍ਹ ਵਿਚ ਇੱਕ ਪੰਜਾਬੀ ਸਿੱਖ ਭਾਈ ਸਾਹਿਬ ਰਣਧੀਰ ਸਿੰਘ ਨਾਮੇ ਰਿਹਾ, ਤੁਸੀਂ ਉਸ ਨਾਲ ਬਹੁਤ ਬੁਰਾ ਸਲੂਕ ਕੀਤਾ। ਐਸਾ ਕਰਨਾ ਯੋਗ ਨਹੀਂ ਸੀ।

**ਜਟਾਰ**—ਜੇ ਤੁਸੀਂ ਮੇਰੇ ਥਾਂ ਹੁੰਦੇ ਤਾਂ ਤੁਸੀਂ ਭੀ ਏਵੇਂ ਹੀ ਕਰਦ।

**ਸੂਬੇਦਾਰ ਸਾਹਿਬ**—ਏਹ ਕੋਈ ਉਤਰ ਨਹੀਂ। ਨਾ ਹੀ ਏਹ ਹੋ ਸਕਦਾ ਹੈ ਕਿ ਜੋ ਕੁਝ ਤੁਸੀਂ ਕੀਤਾ, ਮੈਂ ਭੀ ਜ਼ਰੂਰ ਓਹੋ ਕੁਝ ਕਰਦਾ।

**ਜਟਾਰ**—ਇਕ ਗਲ ਦੀ ਮੈਨੂੰ ਬੜੀ ਹੈਰਾਨੀ ਹੈ, ਕਿ ਨਾਗਪੁਰ ਜੇਲ੍ਹ ਦੇ ਸਭ ਕੈਦੀ ਰਣਧੀਰ ਸਿੰਘ ਦੀ ਬਹੁਤ ਇਜ਼ਤ ਕਰਦੇ ਸਨ, ਉਸ ਨੂੰ ਗੁਰੂ ਸਮਾਨ ਸਮਝਦੇ ਸਨ। ਮੈਂ ਆਪਣਾ ਪੂਰਾ ਜ਼ੋਰ ਲਾਇਆ, ਪਰ ਮੈਂ ਰਣਧੀਰ ਸਿੰਘ ਦੀ ਚਿੱਠੀ ਪੱਤ੍ਰ ਜੇਲ੍ਹ ਤੋਂ ਬਾਹਰ ਜਾਣੋ ਤੇ ਅੰਦਰ ਆਉਣੋਂ ਬੰਦ ਨਹੀਂ ਕਰ ਸਕਿਆ।

**ਸੂਬੇਦਾਰ ਸਾਹਿਬ**—ਤਦ ਆਪ ਸਿਆਣੇ ਤਾਂ ਨਾ ਹੋਏ; ਜਿਸ ਆਦਮੀ ਨੂੰ ਇਖ਼ਲਾਕੀ ਕੈਦੀ ਤੇ ਮੁਜਰਮ ਲੋਕ ਭੀ ਸਮਝ ਗਏ ਤੇ ਉਸ ਦਾ ਸਨਮਾਨ ਕਰਨ ਲਗ ਪਏ, ਉਸ ਨੂੰ ਤੂੰ ਪੜ੍ਹਿਆ ਲਿਖਿਆ ਹੋ ਕੇ ਨਾ ਸਮਝ ਸਕਿਆ। ਤੁਹਾਨੂੰ ਚਾਹੀਦਾ ਸੀ, ਕਿ ਉਸ ਤੋਂ ਕੋਈ ਲਾਭ ਉਠਾਉਂਦੇ। ਸਗੋਂ ਤੁਸੀਂ ਉਸ ਪਰ ਜ਼ੁਲਮ ਕਰਨ ਲਗ ਪਏ। ਇਹ ਆਪਦੀ ਕੇਹੜੀ ਦਾਨਾਈ ਸੀ?

ਇਹ ਸੁਣ ਕੇ ਜਟਾਰ ਨਿਮੋਝਾਣਾ ਹੋ ਕੇ ਚੁਪ ਕਰ ਗਿਆ।

**ਨੋਟ**—ਏਹ ਗਲ ਸਾਨੂੰ ਸੂਬੇਦਾਰ ਹਰਿਬਚਨ ਸਿੰਘ ਜੀ ਨੇ ਜੇਲ੍ਹ ਚਿੱਠੀਆਂ ਦੀ ਪਹਿਲੀ ਐਡੀਸ਼ਨ ਛਪਣ ਤੋਂ ਪਿਛੋਂ ਅੰਮ੍ਰਿਤਸਰ ੧੯੩੮ ਵਿਚ ਆਪ ਸੁਣਾਈ ਸੀ।

**ਭਾਈ ਸਾਹਿਬ ਕਰਤਾਰ ਸਿੰਘ ਕੇਨੇਡੀਅਨ**

ਏਸ ਪੁਸਤਕ ਵਿਚ ਭਾਈ ਸਾਹਿਬ ਕਰਤਾਰ ਸਿੰਘ ਜੀ ਦਾ ਜ਼ਿਕਰ ਬਹੁਤ ਥਾਈਂ ਆਇਆ ਹੈ। ਇਸ ਲਈ ਇਨ੍ਹਾਂ ਦਾ ਸੰਖੇਪ ਹਾਲ ਹੇਠ ਦਿਤਾ ਜਾਂਦਾ ਹੈ। ਆਪ ਪਿੰਡ ਨਵਾਂ ਚੰਦ ਤਸੀਲ ਮੋਗਾ ਇਲਾਕਾ ਫੀਰੋਜ਼ਪੁਰ ਦੇ ਰਹਿਣ ਵਾਲੇ ਸਨ। ੧੯੦੭ ਈ: ਵਿਚ ਵੈਨਕੋਵਰ (ਕੈਨੇਡਾ) ਗਏ। ਉਥੇ ਆਪਣੇ ਕਾਰ ਵਿਹਾਰ ਦੇ ਨਾਲ ਹੀ ਪੰਥਕ ਕੰਮਾਂ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ। ੧੯੧੫ ਵਿਚ ਕੋਲੰਬੂ ਦੇ ਰਸਤੇ ਹਿੰਦੁਸਤਾਨ ਨੂੰ ਆਏ। ਆਪ ਦੀ ਡਿਊਟੀ ਜਰਮਨ ਜਰਨੈਲ ਵੋਡੀ ਨਾਲ ਰਲਕੇ ਹਿੰਦੁਸਤਾਨ ਵਿਚ ਆਜ਼ਾਦੀ ਸਬੰਧੀ ਕੰਮ ਕਰਨ ਦੀ ਸੀ। ਕੋਲੰਬੂ ਤੋਂ ਹੀ ਸੀ. ਆਈ. ਡੀ. ਆਪ ਦੇ ਮਗਰ ਲਗ ਪਈ। ਲੁਧਿਆਣੇ ਪਹੁੰਚਣ ਪਰ ਆਪ ਨੂੰ ਨਜ਼ਰਬੰਦ ਕਰਕੇ ਕੈਮਲਪੁਰ ਜੇਲ੍ਹ ਭੇਜਿਆ। ਫੇਰ ਤੀਜੇ ਮੁਕਦਮਾ ਸਾਜ਼ਸ਼ ਲਾਹੌਰ ਵਿਚ ਪੰਜ ਜਨਵਰੀ ੧੯੧੭ ਨੂੰ ਫਾਂਸੀ ਦੀ ਸਜ਼ਾ ਹੋਈ ਜੋ ਪਿਛੋਂ ਉਮਰ ਕੈਦ ਵਿਚ ਬਦਲ ਗਈ। ਆਪ ਲਾਹੌਰ, ਹਜ਼ਾਰੀ ਬਾਗ, ਰਾਜਮੰਦਰੀ, ਨਾਗਪੁਰ ਜੇਲ੍ਹਾਂ ਵਿਚ ਰਹੇ। ਉਥੇ ਹੀ ਆਪ ਨੂੰ ਭਾਈ ਸਾਹਿਬ ਰਣਧੀਰ ਸਿੰਘ ਜੀ ਦਾ ਮਿਲਾਪ ਹੋਇਆ। ਆਪ ਪੂਰੇ ਵੀਹ ਸਾਲ ਬਾਦ ਰਿਹਾ ਹੋਏ। ਬਾਹਰ ਆ ਕੇ ਗੁਰਬਾਣੀ ਦੀਆਂ ਪੁਰਾਣੀਆਂ ਲਿਖਤੀ ਪੋਥੀਆਂ ਤੇ ਬੀੜਾਂ ਦੀ ਖੋਜ ਸ਼ੁਰੂ ਕੀਤੀ। 'ਅੰਮ੍ਰਿਤ ਕੀ ਹੈ', 'ਉਮਰ ਕੈਦੀ ਦਾ ਸੁਪਨਾ' ਤੇ 'ਨਵੀਂ ਦੁਨੀਆਂ' (ਅਰਥਾਤ ਕੈਨੇਡਾ ਤੇ ਅਮਰੀਕਾ ਗਏ ਹੋਏ ਹਿੰਦੁਸਤਾਨੀਆਂ ਦਾ ਇਤਿਹਾਸ) ਨਾਮੇ ਤਿੰਨ ਪੁਸਤਕਾਂ ਲਿਖੀਆਂ। ਪਹਿਲੀਆਂ ਦੋ ਪੁਸਤਕਾਂ ਛਪੀਆਂ ਹੋਈਆਂ ਮਿਲਦੀਆਂ ਹਨ। ਤੀਜੀ ਪੁਸਤਕ ਨਵੀਂ ਦੁਨੀਆਂ ਭੀ ਛਪਣ ਵਾਲੀ ਹੈ। ਆਪ ਬੜੇ ਪਰੇਮੀ, ਤਿਆਗੀ, ਅਤੀਤ ਬੈਰਾਗੀ, ਨਾਮ ਅਭਿਆਸੀ ਗੁਰਮੁਖ ਸੱਜਣ

ਸਨ। ਭਾਈ ਸਾਹਿਬ ਰਣਧੀਰ ਸਿੰਘ ਜੀ ਦੀਆਂ ਪੁਸਤਕਾਂ ਛਾਪਣ ਦੇ ਸੰਬੰਧ ਵਿਚ ਸਲਾਹ ਦੇਣ, ਫੁਟ ਨੋਟ ਲਿਖਾਉਣ ਤੇ ਨਕਲ ਆਦਿਕ ਕਰਨ ਬਾਰੇ ਦਾਸ ਦੀ ਬੜੀ ਸਹਾਇਤਾ ਕਰਦੇ ਸਨ। ਅਜੇ ਆਪ ਦੇ ਗੁਰਬਾਣੀ ਦੀ ਖੋਜ ਤੇ ਹੋਰ ਪੁਸਤਕ ਰਚਨਾ ਆਦਿ ਦੇ ਕਈ ਕੰਮ ਕਰਨ ਵਾਲੇ ਸਨ ਕਿ ਧੁਰ ਦੇ ਸੱਦੇ ਆ ਗਏ। ਤੇ ਆਪ ਆਪਣੇ ਸੰਬੰਧੀਆਂ ਤੇ ਪਰਮੀ ਸੱਜਣਾਂ ਨੂੰ ਸਦਾ ਲਈ ਫਤਹ ਗਜਾ ਗਏ ਤੇ ੪ ਅਪਰੈਲ ੧੯੪੪ ਨੂੰ ਗੁਰਪੁਰੀ ਜਾ ਬਿਰਾਜੇ। ਆਪਣੇ ਪਰੇਮ ਪਿਆਰ, ਉਪਕਾਰ, ਸਿੱਖੀ ਸਿਦਕ ਦੇ ਪੂਰਨਿਆਂ ਦੀਆਂ ਯਾਦਾਂ ਪਿਛੇ ਛਡ ਗਏ। ਵਧੇਰੇ ਹਾਲ ਪੜ੍ਹੋ ਪੁਸਤਕ 'ਰੰਗੁਲੇ ਸੱਜਣ'।

## ਕੁਝ ਖ਼ਾਸ ਤ੍ਰੀਕਾਂ *

੧. ਭਾਈ ਸਾਹਿਬ ਰਣਧੀਰ ਸਿੰਘ ਜੀ ਦਾ ਜਨਮ ੭ ਜੁਲਾਈ ੧੮੭੮ ਈ: ਮੁਤਾਬਿਕ ੨੫ ਹਾੜ ਸੰਮਤ ੧੯੩੫ ਬਿ:।

੨. ਅੰਮ੍ਰਿਤ ਛਕਣਾ-੧੪ ਜੂਨ ੧੯੦੩ ਈ: ਮੁਤਾਬਿਕ ੧ ਹਾੜ ਸਮਤ ੧੯੬੦ ਬਿ:।

੩. ਐਬਟਾਬਾਦ ਵਿਚ ਅਕਾਲੀ ਜੋਤਿ ਦੇ ਪ੍ਰਕਾਸ਼ ਦੇ ਦਰਸ਼ਨਾਂ ਦਾ ਚਮਤਕਾਰ ਵਾਲਾ ਕੌਤਕ ੨੦ ਨਵੰਬਰ ਤੇ ੨੩ ਨਵੰਬਰ ੧੯੦੪ ਦੇ ਵਿਚਕਾਰਲੇ ਦਿਨਾਂ ਵਿਚ ਵਰਤਿਆ ਸੀ। ਉਦੋਂ ਭਾਈ ਸਾਹਿਬ ਦੀ ਉਮਰ ਕੇਵਲ ੨੬ ਸਾਲ ਦੀ ਸੀ।

੪. ਆਪ ਨੇ ਦੋ ਅਖੰਡ ਪਾਠ ਇਕ ਚੌਂਕੜੀ ਬੈਠ ਕੇ ਸਰਵਣ ਕੀਤੇ। ਪਹਿਲੇ ਦਾ ਭੋਗ ੨੩ ਨਵੰਬਰ ੧੯੦੪ ਨੂੰ ਪਿਆ। ਦੂਜਾ ਅਖੰਡ ਪਾਠ ੧੩ ਜਨਵਰੀ ੧੯੦੫ ਨੂੰ ਸਮਾਪਤ ਹੋਇਆ ਤੇ ਏਸ ਅਖੰਡ ਪਾਠ ਦੇ ਸੁਣਨ ਦੇ ਪ੍ਰਤਾਪ ਹੀ ਆਪ ਨੂੰ ਦਸਮ ਪਾਤਸ਼ਾਹ ਦੇ ਦਰਸ਼ਨ ਹੋਏ।

੫. ਭਾਈ ਸਾਹਿਬ ਜੀ ੧੯ ਫਰਵਰੀ ੧੯੧੫ ਨੂੰ ਜਥੇ ਸਮੇਤ ਫੀਰੋਜ਼ਪੁਰ ਛਾਉਣੀ ਕਿਲੇ ਤੇ ਧਾਵਾ ਕਰਨ ਵਾਸਤੇ ਗਏ।

੬. ਭਾਈ ਸਾਹਿਬ ੯ ਮਈ ੧੯੧੫ ਈ: ਨਾਭੇ ਨਜ਼ਰਬੰਦ ਹੋਏ। ੧੭ ਜੂਨ ੧੯੧੦ ਨੂੰ ਲੁਧਿਆਣੇ ਲਿਆਂਦੇ ਗਏ।

* ਦੋ ਜ਼ਰੂਰੀ ਤ੍ਰੀਕਾਂ ਜੋ ਪਿਛਲੀ ਐਡੀਸ਼ਨ ਵਿਚ ਨਹੀਂ ਦਿਤੀਆਂ ਗਈਆਂ ਸਨ, ਹੁਣ ਨੰ: ੫ ਤੇ ੧੩ ਤੇ ਦਸੀਆਂ ਗਈਆਂ ਹਨ। ਨੰ: ੭ (ਪਹਿਲਾਂ ਨੰ: ੬) ਤੇ ਦਿਤੇ ਵਰਵੇ ਵਿਚ ਭੀ ਲੋੜੀਂਦੀ ਸੋਧਾਈ ਕੀਤੀ ਗਈ ਹੈ।

੭. ਲਾਹੌਰ ਸਾਜ਼ਸ਼ ਕੇਸ ਵਿਚ ੩੦ ਮਾਰਚ ੧੯੧੬ ਨੂੰ ਸਰਕਾਰ ਅੰਗਰੇਜ਼ੀ ਵਿਰੁਧ ਬਗ਼ਾਵਤ ਦੇ ਦੋਸ਼ ਵਿਚ ਉਮਰ ਕੈਦ (ਕਾਲੇ ਪਾਣੀ) ਤੇ ਜ਼ਬਤੀ ਜਾਇਦਾਦ ਦੀ ਸਜ਼ਾ ਹੋਈ।

੮. ੫ ਅਪਰੈਲ ੧੯੧੬ ਤੋਂ ਲੈ ਕੇ ਮੁਲਤਾਨ ਸੈਂਟਰਲ ਜੇਲ੍ਹ ਵਿਚ ੪੦ ਦਿਨ ਨਿਰ ਜਲ ਅਹਾਰ ਭੁਖ ਹੜਤਾਲ ਪਰ ਰਹੇ। ਅਪਰੈਲ ਮਈ ਦੇ ਦਿਨਾਂ ਵਿਚ ਬਿਨਾਂ ਜਲ ਤੋਂ ੪੦ ਦਿਨ ਕਟ ਕੇ ਸਹੀ ਸਲਾਮਤ ਜੀਉਂਦੇ ਰਹਿਣ ਦੀ ਮਿਸਾਲ ਇਤਿਹਾਸ ਵਿਚ ਨਹੀਂ ਮਿਲਦੀ।

੯. ਪਹਿਲੇ ਮੁਕੱਦਮਾ ਸਾਜ਼ਸ਼ ਲਾਹੌਰ ਵਿਚ ੬੪ ਸੱਜਣ ਮੁਲਜ਼ਮ ਸਨ, ਜਿਨ੍ਹਾਂ ਵਿਚੋਂ ਸਤ ਫਾਂਸੀ ਲਗੇ। ਇਸ ਦਾ ਫੈਸਲਾ ੧੩ ਸਤੰਬਰ ੧੯੧੫ ਨੂੰ ਸੁਣਾਇਆ ਗਿਆ।

੧੦. ਦੂਜੇ ਮੁਕੱਦਮਾ ਸਾਜ਼ਸ਼ ਲਾਹੌਰ ਦਾ ਫ਼ੈਸਲਾ ੩੦ ਮਾਰਚ ੧੯੧੬ ਨੂੰ ਹੋਇਆ, ਇਸ ਵਿਚ ਪੰਜ ਸੱਜਣ ਫਾਂਸੀ ਲਗੇ।

੧੧. ਤੀਜੇ ਮੁਕੱਦਮਾ ਸਾਜ਼ਸ਼ ਲਾਹੌਰ ਦਾ ਫ਼ੈਸਲਾ ੫ ਜਨਵਰੀ ੧੯੧੭ ਨੂੰ ਹੋਇਆ, ਇਸ ਵਿਚ ਭੀ ਪੰਜ ਸੱਜਣ ਫਾਂਸੀ ਲਗੇ।

੧੨. ਨਾਗਪੁਰ ਜੇਲ੍ਹ ਦੇ ਤਸੀਹਿਆਂ ਸਮੇਂ ੧ ਫ਼ਰਵਰੀ ੧੯੨੩ ਨੂੰ ਪੰਥ ਵਲੋਂ ਭਾਈ ਸਾਹਿਬ ਤੇ ਹੋਰ ਸਿੱਖ ਕੈਦੀਆਂ ਸਬੰਧੀ ਅਰਦਾਸ ਦਾ ਦਿਨ ਮਨਾਇਆ ਗਿਆ।

੧੩. ੪ ਅਕਤੂਬਰ ੧੯੩੦ ਨੂੰ ਲਾਹੌਰ ਸੈਂਟਰਲ ਜੇਲ੍ਹ ਤੋਂ ਰਿਹਾ ਹੋਏ।

੧੪. ਸ੍ਰੀ ਅਕਾਲ ਤਖਤ ਸਾਹਿਬ ਤੋਂ ੧੫ ਸਤੰਬਰ ੧੯੩੧ ਨੂੰ ਹੁਕਮਨਾਮਾ ਤੇ ਸਿਰੋਪਾਉ ਪ੍ਰਾਪਤ ਹੋਇਆ।

੧੫. ਚਲਾਣਾ—੧੬ ਅਪ੍ਰੈਲ ੧੯੬੧ ਸਵੇਰੇ ਸਾਢੇ ਸਤ ਵਜੇ ਕੋਠੀ ਨੰਬਰ ੭੯ ਮਾਡਲ ਟਾਊਨ, ਲੁਧਿਆਣਾ।

ਅੰਤਿਕਾ ਨੰ: ੭

# ਪੁਸਤਕ ਰਚਨਾ ਸਬੰਧੀ

ਜੇਲ੍ਹ-ਚਿੱਠੀਆਂ ਦੀ ਪਹਿਲੀ ਐਡੀਸ਼ਨ ਦਾ ਪਹਿਲਾ ਤੇ ਦੂਜਾ ਹਿੱਸਾ ੧੯੩੬ ਵਿਚ ਤੇ ਤੀਜਾ ਹਿੱਸਾ ੧੯੩੮ ਵਿਚ ਛਪਿਆ। ਦੂਜੀ ਐਡੀਸ਼ਨ ਜਨਵਰੀ ੧੯੫੧ ਵਿਚ ਛਪੀ, ਜਿਸ ਵਿਚ ਤਿੰਨੇ ਹਿੱਸੇ ਇਕੱਠੇ ਕਰਕੇ ਇਕੋ ਪੁਸਤਕ ਬਣਾ ਦਿਤੀ ਗਈ। ਹੁਣ ਚੌਥੀ ਐਡੀਸ਼ਨ ਪ੍ਰਕਾਸ਼ਤ ਹੋਈ ਹੈ। ਸਮਾਂ ਬਦਲ ਗਿਆ ਹੈ, ਹੁਣ ਅੰਗਰੇਜ਼ੀ ਰਾਜ ਦੇ ਸਮੇਂ ਵਾਲੀਆਂ ਕਈ ਔਕੜਾਂ ਦੂਰ ਹੋ ਗਈਆਂ ਹਨ। ਇਸ ਵਾਸਤੇ ਜੇਲ੍ਹ-ਚਿੱਠੀਆਂ ਦੇ ਲਿਖੇ ਜਾਣ ਤੇ ਸੰਭਾਲ ਬਾਰੇ ਜੋ ਗੱਲਾਂ ਅਗੇ ਪ੍ਰਗਟ ਨਹੀਂ ਕੀਤੀਆਂ ਗਈਆਂ, ਉਹ ਇਸ਼ਾਰੇ ਮਾਤ੍ਰ ਹੁਣ ਲਿਖੀਆਂ ਜਾਂਦੀਆਂ ਹਨ —

ਇਹਨਾਂ ਚਿੱਠੀਆਂ ਦਾ ਡਾਕ ਰਾਹੀਂ ਭੇਜਣ ਭਿਜਵਾਉਣ ਦਾ ਸਿਲਸਿਲਾ ਗੁਪਤ ਵਸੀਲੇ ਰਾਹੀਂ ਜਾਰੀ ਰਿਹਾ ਹੈ। ਜੇਲ੍ਹਾਂ ਵਿਚ ਰਹਿ ਆਏ ਸਜਣ ਜਾਣਦੇ ਹਨ ਕਿ ਇਹ ਚਿੱਠੀ-ਪਤ੍ਰ ਦਾ ਸਿਲਸਿਲਾ ਕਿਸ ਤਰ੍ਹਾਂ ਚਲਦਾ ਹੈ। ਇਨ੍ਹਾਂ ਦੇ ਲਿਖਣ ਦਾ ਅਰੰਭ ਰਾਜ ਮੰਦ੍ਰੀ ਜੇਲ੍ਹ ਤੋਂ ੧੯੨੨ ਵਿਚ ਹੋਇਆ ਜੋ ਅਠ-ਨੌਂ ਸਾਲ ਤਕ ਨਾਗਪੁਰ ਜੇਲ੍ਹ ਤੋਂ ਭੀ ਚਲਦਾ ਰਿਹਾ। ਪੁਲਿਸ ਨੂੰ ਕਿਵੇਂ ਸੂਹ ਲਗ ਗਈ ਸੀ, ਸੋ ਉਹ ਇਹਨਾਂ ਚਿੱਠੀਆਂ ਦੀ ਭਾਲ ਵਿਚ ਲੱਗੀ ਰਹਿੰਦੀ ਸੀ। ਤੇ ਮੇਰੇ ਮਗਰ ਪੁਲਿਸ ਦਾ ਇਕ ਆਦਮੀ ਸਫ਼ਰ ਵਿਚ ਭੀ ਨਾਲ ਰਹਿੰਦਾ ਸੀ, ਤੇ ਪੁਲਿਸ ਵਾਲੇ ਅਕਸਰ ਆਪਣੀ ਬੋਲੀ ਵਿਚ ਮੈਨੂੰ Leaders' Letterbox ('ਲੀਡਰਾਂ ਦਾ ਲੈਟਰਬਕਸ') ਕਿਹਾ ਕਰਦੇ ਸਨ। ੧੯੨੪ ਵਿਚ ਮਿਸਟਰ ਹਮੀਦੁਲਾ ਸੁਪ੍ਰੰਟੈਂਡੈਂਟ ਪੁਲਸ ਲੁਧਿਆਣਾ ਨੇ ਮੇਰੇ ਵਿਰੁਧ ਉਸ ਵੇਲੇ ਦੇ ਡਿਪਟੀ ਕਮਿਸ਼ਨਰ ਕੰਵਰ ਰਘੁਬੀਰ ਸਿੰਘ ਨੂੰ ਰਪੋਟ ਕੀਤੀ ਸੀ– 'He is a very dangerous man; we are after him for the last several years' ਅਰਥਾਤ 'ਇਹ ਬੜਾ ਖਤਰਨਾਕ ਆਦਮੀ ਹੈ, ਅਸੀਂ ਕਈ ਸਾਲ ਤੋਂ ਇਸ ਦੇ ਮਗਰ ਲਗੇ ਹੋਏ ਹਾਂ।' ਉਸ ਵੇਲੇ ਇਹ ਡਰ ਸੀ ਕਿ ਇਹ ਕੀਮਤੀ ਇਤਿਹਾਸਕ ਮਸਾਲਾ ਕਿਤੇ ਪੁਲਿਸ ਦੇ ਹੱਥ ਨਾ ਆ ਜਾਵੇ। ਉਸ ਸਮੇਂ ਇਸ ਦੀ ਸੰਭਾਲ ਲਈ ਹੇਠ ਲਿਖੇ ਸਜਣਾਂ ਨੇ ਬੜੀ ਹਮਦਰਦੀ ਭਰੀ ਹੌਂਸਲੇ ਵਾਲੀ ਸਹਾਇਤਾ ਕੀਤੀ। ਅਸਲ ਚਿੱਠੀਆਂ ਸਾਡੇ ਪੁਰਾਣੇ ਸੱਜਣ ਗਿਆਨੀ ਇੰਦਰ ਸਿੰਘ ਬੀ. ਏ. ਪਿੰਡ ਕਬਾ ਹੇੜੀ ਜ਼ਿਲਾ ਅੰਬਾਲਾ ਤੇ ਗਿਆਨੀ ਰਣਜੀਤ ਸਿੰਘ ਪਿੰਡ ਨਿਹੁਲਕਾ ਜ਼ਿਲਾ

ਅੰਬਾਲਾ ਨੇ ਸੰਭਾਲ ਲਈਆਂ। ਫੇਰ ਇਹਨਾਂ ਦੀ ਨਕਲ ਗਿਆਨੀ ਹਰਿਭਜਨ ਸਿੰਘ ਜੀ ਪਿੰਡ ਚਰੜੀਆਂ ਮੁਤਸਿਲ ਰੋਪੜ ਜ਼ਿਲਾ ਅੰਬਾਲਾ ਪਾਸ ਰਖੀ ਗਈ। ਉਪਰੰਤ ਏਹ ਸਾਰਾ ਮਸਾਲਾ ਪਰਲੋਕ ਨਿਵਾਸੀ ਗਿਆਨੀ ਸੱਜਣ ਸਿੰਘ ਨੰਬਰਦਾਰ ਪਿੰਡ ਰੁੜਕਾ ਭੰਗੂਆਂ ਜ਼ਿਲਾ ਲੁਧਿਆਣਾ ਨੇ ਦੋ ਸਾਲ ਤਕ ਪੂਰੀ ਹਿਫ਼ਾਜ਼ਤ ਨਾਲ ਸਾਂਭੀ ਰਖਿਆ। ਦਾਸ ਇਹਨਾਂ ਸੱਜਣਾਂ ਦਾ ਅਤਿਅੰਤ ਧੰਨਵਾਦੀ ਹੈ ਜਿਨ੍ਹਾਂ ਨੇ ਇਸ ਔਕੜ ਤੇ ਔਖ ਦੇ ਸਮੇਂ ਵਿਚ ਆਪਣੇ ਆਪ ਨੂੰ ਖਤਰੇ ਵਿਚ ਪਾ ਕੇ ਦਾਸ ਦੀ ਸਹਾਇਤਾ ਕੀਤੀ ਤੇ ਇਸ ਕੀਮਤੀ ਲਿਟਰੇਚਰ ਨੂੰ ਸੰਭਾਲੀ ਰਖਿਆ। ਚੌਦਾਂ ਸਾਲ ਦੀ ਸੰਭਾਲ ਤੋਂ ਬਾਦ ਇਹ ਸਭ ਮਸਾਲਾ ਜੇਲ੍ਹ-ਚਿੱਠੀਆਂ ਦੀ ਸ਼ਕਲ 'ਵਿਚ ਪ੍ਰਕਾਸ਼ਤ ਹੋ ਗਿਆ। ਜੇਲ੍ਹ-ਚਿੱਠੀਆਂ ਆਦਿ ਪੁਸਤਕਾਂ ਦੀ ਰਚਨਾ ਦੀ ਕਹਾਣੀ ਭੀ ਅਜੀਬ ਹੀ ਹੈ। ਜਿਸ ਦਾ ਟੂਕ ਮਾਤਰ ਦਸਣਾ ਅਯੋਗ ਨਾ ਹੋਵੇਗਾ। ਭਾਈ ਸਾਹਿਬ ਲੁਧਿਆਣੇ ਕੋਤਵਾਲੀ ਤੋਂ ੨੫ ਜੂਨ ੧੯੧੫ ਨੂੰ ਜੇਲ੍ਹ ਭੇਜੇ ਗਏ ਤੇ ਮੈਂ ਉਸੇ ਦਿਨ ਇਕ ਹੋਰ ਸਾਥੀ ਭਾਈ ਹਰਨਾਮ ਸਿੰਘ ਗੁਜਰਵਾਲ ਸਮੇਤ ਗ੍ਰਿਫ਼ਤਾਰ ਹੋ ਗਿਆ। ਸਾਨੂੰ ਕੋਤਵਾਲੀ ਤੋਂ ੨ ਜੁਲਾਈ ੧੯੧੫ ਨੂੰ ਜੇਲ੍ਹ ਭੇਜ ਦਿਤਾ ਗਿਆ। ਜੇਲ੍ਹ ਵਿਚ ਭਾਈ ਸਾਹਿਬ ਨੂੰ ਮਿਲ ਕੇ ਚਿਤ ਬੜਾ ਪ੍ਰਸੰਨ ਹੋਇਆ। ਮਾਨੋ ਗ੍ਰਿਫ਼ਤਾਰੀ ਦਾ ਦੁਖ ਭੁਲ ਗਿਆ। ਮੈਂ ਕਿਹਾ, 'ਭਾਈ ਸਾਹਿਬ! ਆਪਾਂ ਹੁਣ ਇਥੇ ਇਕੱਠੇ ਰਹਾਂਗੇ।' ਆਪ ਨੇ ਬੜੇ ਗੰਭੀਰ ਹੋ ਕੇ ਉਤਰ ਦਿੱਤਾ 'ਬੜਾ ਅੱਛਾ ਹੋਇਆ ਤੁਸੀਂ ਜੇਲ੍ਹ ਵਿਚ ਆ ਗਏ।' ਉਸ ਵੇਲੇ ਮੈਂ ਹੈਰਾਨ ਹੋ ਕੇ ਚੁੱਪ ਕਰ ਗਿਆ।

ਸਮਾਂ ਲੰਘਦਾ-ਲੰਘਦਾ ਲੰਘ ਗਿਆ, ਵਰ੍ਹੇ ਬੀਤ ਗਏ। ਸਭ ਸੱਜਣ ਜੇਲ੍ਹਾਂ ਤੋਂ ਆ ਕੇ ਘਰੀਂ ਵਸਣ ਰਸਣ ਲਗੇ, ਸੁਖ ਦਾ ਸਮਾਂ ਬੀਤਣ ਲੱਗਾ, ਕਿ ਅਚਾਨਕ ੯ ਮਈ ੧੯੫੪ ਨੂੰ ਮੈਨੂੰ ਭਾਈ ਸਾਹਿਬ ਤੋਂ ਪੁਛਣ ਦਾ ਖਿਆਲ ਆਇਆ। ਮਾਡਲ ਟਾਊਨ ਲੁਧਿਆਣੇ ਵਿਚ ਬੈਠੇ ਅਸੀਂ ਗੱਲਾਂ ਕਰ ਰਹੇ ਸੀ ਤੇ ਮੈਂ ਪੁਛਿਆ ਆਪ ਦਾ ਇਹ ਕਹਿਣ ਤੋਂ ਕੀ ਭਾਵ ਸੀ ਕਿ 'ਬੜਾ ਅੱਛਾ ਹੋਇਆ, ਤੁਸੀਂ ਜੇਲ੍ਹ ਵਿਚ ਆ ਗਏ।' ਤਾਂ ਆਪ ਨੇ ਉਤਰ ਦਿਤਾ ਕਿ, 'ਅਜੇ ਭੀ ਇਸ ਗੱਲ ਦੇ ਪੁਛਣ ਦੀ ਲੋੜ ਹੈ?' ਮੈਂ ਕਿਹਾ ਕਿ ਮੈਂ ਸਮਝ ਗਿਆ ਕਿ ਆਪ ਨੂੰ ਪੁਸਤਕਾਂ ਦੇ ਲਿਖਣ, ਛਪਣ ਦੇ ਸਿਲਸਿਲੇ ਦੇ ਚਲਣ ਦਾ ਪਹਿਲਾਂ ਹੀ ਅਨੁਭਵ ਸੀ। ਅਰਥਾਤ ਉਹ ਸਮਝਦੇ ਸੀ ਕਿ ਜੇਲ੍ਹ ਯਾਤਰਾ ਤੋਂ ਪਿਛੋਂ ਪੁਸਤਕਾਂ ਦੀ ਰਚਨਾ ਦਾ ਸਮਾਂ ਆਵੇਗਾ ਤੇ ਵਰ੍ਹਿਆਂ ਬੱਧੀ ਚਲੇਗਾ। ਜੋ ਹੁਣ ਤਕ ਚਲ ਰਿਹਾ ਹੈ। ਤੇ ਆਪ ਦੀਆਂ ਤਿੰਨ ਦਰਜਨ ਪੁਸਤਕਾਂ ਛਪ ਚੁਕੀਆਂ ਹਨ। ਪੁਸਤਕਾਂ ਦੀ ਸੰਭਾਲ, ਵੱਟਕ, ਆਮਦਨ ਖਰਚ ਦਾ ਸਭ ਹਿਸਾਬ ਪਿਛਲੇ ਵੀਹ ਸਾਲ ਤੋਂ ਗਿਆਨੀ ਹਰਿਭਜਨ ਸਿੰਘ ਜੀ ਮੈਨੇਜਰ ਪੰਜਾਬ ਗਿਆਨੀ ਪ੍ਰੈਸ, ਭਦੌੜ ਹਾਊਸ, ਲੁਧਿਆਣਾ ਚਲਾ ਰਹੇ ਹਨ। ਹੋਰ ਕਿਸੇ ਪਾਸ ਕੋਈ ਹਿਸਾਬ ਨਹੀਂ ਤੇ ਨਾ ਕਦੇ ਰਿਹਾ ਹੈ। ਪਿਛਲੇ ਬਾਰ੍ਹਾਂ ਸਾਲ ਤੋਂ ਭਗਤ ਅਮਰ ਸਿੰਘ ਜੀ ਪੁਸਤਕਾਂ ਦੀ

ਛਪਾਈ ਤੇ ਵਿਕਰੀ ਵਿਚ ਖ਼ਾਸ ਦਿਲਚਸਪੀ ਲੈ ਰਹੇ ਹਨ। ਇਨ੍ਹਾਂ ਦੇ ਉਦਮ ਨਾਲ ਪੁਸਤਕਾਂ ਦੂਰ-ਦੂਰ ਪਹੁੰਚਦੀਆਂ ਤੇ ਲਗਦੀਆਂ ਹਨ। ਪੁਸਤਕਾਂ ਦੇ ਲਾਉਣ ਦਾ ਬਹੁਤਾ ਕੰਮ ਇਨ੍ਹਾਂ ਦੇ ਹੱਥੀਂ ਹੀ ਹੁੰਦਾ ਹੈ। ਪੁਸਤਕਾਂ ਦੀ ਵਿਕਰੀ ਕਰਨ ਜਾਂ ਕਿਧਰੇ ਆਉਣ ਜਾਣ ਬਾਰੇ ਕਿਸੇ ਤਰ੍ਹਾਂ ਦਾ ਖ਼ਰਚ ਭਗਤ ਜੀ ਜਾਂ ਕਿਸੇ ਹੋਰ ਨੇ ਕਦੇ ਪੁਸਤਕ ਫ਼ੰਡ ਉਪਰ ਨਹੀਂ ਪਾਇਆ। ਪੁਸਤਕ ਫ਼ੰਡ ਵਿਚੋਂ ਨਾ ਹੀ ਕੁਝ ਭਾਈ ਸਾਹਿਬ ਨੂੰ ਮਿਲਦਾ ਹੈ ਨਾ ਕਿਸੇ ਹੋਰ ਨੂੰ। ਪੁਸਤਕਾਂ ਦੀ ਵੱਟਕ ਪੁਸਤਕਾਂ ਪਰ ਹੀ ਖ਼ਰਚ ਹੁੰਦੀ ਹੈ। ਇਸੇ ਕਰ ਕੇ ਪੁਸਤਕਾਂ ਆਮ ਬਜ਼ਾਰੀ ਨਿਰਖ ਨਾਲੋਂ ਸਸਤੀਆਂ ਦਿਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਪੁਸਤਕਾਂ ਦੀ ਰਚਨਾ ਤੇ ਛਪਾਈ ਦਾ ਸਿਲਸਿਲਾ ਤੇ ਪ੍ਰਬੰਧ ਪਿਛਲੇ ੨੦ ਸਾਲ ਤੋਂ ਚਲ ਰਿਹਾ ਹੈ।* ਜਿਵੇਂ ਪੁਸਤਕਾਂ ਛਪਣੀਆਂ ਸ਼ੁਰੂ ਹੋਈਆਂ ਤੇ ਪੁਸਤਕਾਂ ਫ਼ੰਡ ਦਾ ਬਾਨਣੂ ਬੱਝਾ, ਉਹ ਪੁਸਤਕ ਦੇ ਮੁਢ ਵਿਚ ਧੰਨਵਾਦ ਵਿਚ ਦਰਜ ਕੀਤਾ ਗਿਆ ਹੈ।

ਜਿਨ੍ਹਾਂ-ਜਿਨ੍ਹਾਂ ਸਜਣਾਂ ਨੇ ਭਾਈ ਸਾਹਿਬ ਜੀ ਦੀਆਂ ਪੁਸਤਕਾਂ ਦੀ ਛਪਾਈ ਸਬੰਧੀ ਮਾਇਆ ਦੀ ਸਹਾਇਤਾ ਦਿਤੀ ਹੈ, ਉਹ ਜਿਸ-ਜਿਸ ਪੁਸਤਕ ਪਰ ਖ਼ਰਚ ਹੋਈ, ਉਸੇ ਵਿਚ ਉਸ ਦਾ ਵੇਰਵਾ ਛਾਪ ਦਿਤਾ ਗਿਆ ਹੈ। ਜਿਨ੍ਹਾਂ ਨੇ ਆਪਣੇ ਨਾਮ ਗੁਪਤ ਰਖਾਏ, ਉਨ੍ਹਾਂ ਬਾਰੇ ਵੀ ਇਸ਼ਾਰੇ ਨਾਲ ਜ਼ਿਕਰ ਕੀਤਾ ਗਿਆ ਹੈ।

ਨਾਹਰ ਸਿੰਘ ਗਿਆਨੀ

੬ ਅਕਤੂਬਰ ੧੯੫੬

---

*ਗਿਆਨੀ ਨਾਹਰ ਸਿੰਘ ਜੀ ੨੪ ਅਕਤੂਬਰ ੧੯੭੨ ਨੂੰ ਅਕਾਲ ਚਲਾਣਾ ਕਰ ਗਏ। ਸ੍ਰੀਮਾਨ ਪੂਜਯ ਪਿਤਾ—ਭਾਈ ਸਾਹਿਬ ਰਣਧੀਰ ਸਿੰਘ ਜੀ ੧੬ ਅਪ੍ਰੈਲ ੧੯੬੧ ਨੂੰ ਗੁਰਪੁਰੀ ਧਿਆਨੇ ਕਰ ਗਏ ਸਨ। ਉਪਰੰਤ ਪੁਸਤਕਾਂ ਦੀ ਛਪਾਈ ਤੇ ਪ੍ਰਬੰਧ ਅਸੀਂ ਆਪਣੇ ਹੱਥ ਲੈ ਲਿਆ ਸੀ।
—ਬਲਬੀਰ ਸਿੰਘ

## ਭਾਈ ਸਾਹਿਬ ਰਣਧੀਰ ਸਿੰਘ ਜੀ ਲਿਖਤ ਪੁਸਤਕਾਂ



### ਟ੍ਰੈਕਟ




**ਭਾਈ ਸਾਹਿਬ ਰਣਧੀਰ ਸਿੰਘ ਪਬਲਿਸ਼ਿੰਗ ਹਾਊਸ**

੨੩—ਜੀ, ਸਰਾਭਾ ਨਗਰ, ਲੁਧਿਆਣਾ-੧੪੧੦੦੧